੧ੴ ਸਤਿਗੁਰ ਪ੍ਰਸਾਦਿ ॥

# ਗੁਰਬਾਣੀ ਪਾਠ ਦਰਪਣ




ਪ੍ਰਕਾਸ਼ਕ :
ਦਾਸਨਿ ਦਾਸ ਗਿਆਨੀ ਹਰਨਾਮ ਸਿੰਘ ਖ਼ਾਲਸਾ

ਦਮਦਮੀ ਟਕਸਾਲ (ਜਥਾ ਭਿੰਡਰਾਂ) ਮਹਿਤਾ

ੴ ਸਤਿਗੁਰ ਪ੍ਰਸਾਦਿ ॥

# ਗੁਰਬਾਣੀ ਪਾਠ ਦਰਪਣ






ਕਰਤਾ

## ਸ੍ਰੀਮਾਨ ਪੰਥ ਰਤਨ ਵਿੱਦਿਆ ਮਾਰਤੰਡ
## ਸਚਖੰਡ ਵਾਸੀ ਸੰਤ ਗਿ: ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ


ਪ੍ਰਕਾਸ਼ਕ

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ ਖ਼ਾਲਸਾ ਭਿੰਡਰਾਂਵਾਲੇ
ਮੁਖੀ ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

**ਪੰਜਵੀਂ ਵਾਰ ਫ਼ਰਵਰੀ ੨੦੦੭**

**ਭੇਟਾ : ੧੮੦-੦੦**

*ਪ੍ਰਕਾਸ਼ਕ :*

**ਸਚਖੰਡ ਵਾਸੀ ਸੰਤ ਗਿ: ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਉਤ੍ਰਾਧਿਕਾਰੀ**
**ਸਚਖੰਡ ਵਾਸੀ ਸੰਤ ਗਿ: ਕਰਤਾਰ ਸਿੰਘ ਜੀ ਖ਼ਾਲਸਾ**
**ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ**
**ਸਚਖੰਡ ਵਾਸੀ ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ**
**ਦਾਸਨਿ ਦਾਸ ਗਿਆਨੀ ਹਰਨਾਮ ਸਿੰਘ ਖ਼ਾਲਸਾ**
**ਮੁਖੀ ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ**
**ਫ਼ੋਨ : 01853-256426, 256226**
**ਮੋਬਾਇਲ ਨੰ: 98554-00904**

ਲਿਟਰੇਚਰ ਮਿਲਣ ਦਾ ਪਤਾ
* ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤਾ
* ਗੁਰਮਤਿ ਸਾਹਿਤ ਸਦਨ

ਦੂਜੀ ਮੰਜ਼ਿਲ, ਦੁਕਾਨ ਨੰ: 5,6,7, ਬ੍ਰਹਮ ਬੂਟਾ ਮਾਰਕੀਟ, ਅੰਮ੍ਰਿਤਸਰ
ਫ਼ੋਨ 0183-2541617

ਪ੍ਰਿੰਟਰ ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

*ਸ਼ਹੀਦ ਭਾਈ ਮਨੀ ਸਿੰਘ ਜੀ ਅਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਨੂੰ*

*ਜਿਨ੍ਹਾਂ 'ਤੇ ਦਸਮੇਸ਼ ਪਿਤਾ ਜੀ ਨੇ*

ਬਖ਼ਸ਼ਿਸ਼ ਕਰਕੇ

*ਬ੍ਰਹਮ ਵਿੱਦਿਆ ਦੀਆਂ ਟਕਸਾਲਾਂ ਚਲਾ ਕੇ*

*ਗੁਰਮਤਿ ਦੇ ਪ੍ਰਚਾਰ ਨੂੰ ਅੱਗੇ ਤੋਰਿਆ।*

# ਤਤਕਰਾ

## ਭਾਗ ਪਹਿਲਾ

### (ਗੁਰਮਤਿ ਸੰਸਕਾਰ ਅਤੇ ਪਾਠਾਂ ਦੀ ਮਰਯਾਦਾ)



## ਭਾਗ ਦੂਜਾ

### (ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਹੋਏ ਕਠਿਨ ਪਾਠਾਂ ਦਾ ਸ਼ੁਧ ਉਚਾਰਨ)

ੴ ਸਤਿਗੁਰ ਪ੍ਰਸਾਦਿ॥

# ਮੁਖ-ਬੰਧ

ਸਿਖ ਕੌਮ ਨੂੰ ਸੁਭਾਗ ਪ੍ਰਾਪਤ ਹੈ ਕਿ ਸਾਡੇ ਗੁਰੂ ਸਾਹਿਬਾਨ ਵਲੋਂ ਉਚਾਰੀ ਹੋਈ ਅਲਾਹੀ ਬਾਣੀ ਜਿਉਂ ਦੀ ਤਿਉਂ ਸਾਡੇ ਕੋਲ ਮੌਜੂਦ ਹੈ। ਸਤਿਗੁਰੂ ਪਾਤਸ਼ਾਹ ਮਹਾਰਾਜ ਨੇ ਸਾਡੇ 'ਤੇ ਕਿਰਪਾ ਕੀਤੀ ਕਿ ਸਤਿਕਾਰਯੋਗ ਭਾਈ ਗੁਰਦਾਸ ਜੀ ਨੂੰ ਲਿਖਾਰੀ ਬਣਾ ਕੇ ਆਪਣੀ ਹਜ਼ੂਰੀ ਵਿਚ ਧੁਰ ਕੀ ਬਾਣੀ ਕਲਮਬੰਦ ਕਰਵਾਇਆ; ਅਤੇ ਕੇਵਲ ਕਲਮਬੰਦ ਕਰਵਾਇਆ ਹੀ ਨਹੀਂ, ਸਗੋਂ ਨਾਲ-ਨਾਲ ਵਾਚਦੇ ਵੀ ਰਹੇ। ਜਿਸ ਦਾ ਸਬੂਤ ਮੌਜੂਦ ਹੈ—ਗੁਰਬਾਣੀ ਵਿਚ ਕਈ ਵੇਰਾਂ 'ਸੁਧ' ਅਤੇ 'ਸੁਧ ਕੀਚੇ' ਇਸ ਗੱਲ ਦਾ ਸੰਕੇਤ ਹਨ ਕਿ ਗੁਰਸਿਖੋ ਅਸਾਂ ਇਸ ਨੂੰ ਬਿਲਕੁਲ ਸੁਧ ਲਿਖਿਆ ਹੈ। ਕਿਸੇ ਪ੍ਰਕਾਰ ਦੀ ਇਸ ਕਰਤੇ ਦੀ ਕਿਰਤ ਵਿਚ ਦਖ਼ਲ-ਅੰਦਾਜ਼ੀ ਨਹੀਂ ਕਰਨੀ। ਗੁਰਬਾਣੀ ਦਾ ਸੁਧ ਪਾਠ ਕਰਨ ਦੀ ਤਾਕੀਦ ਵੀ ਕੀਤੀ ਕਿ ਲਗਾਂ ਮਾਤਰਾਂ ਸੋਧ ਕੇ ਗੁਰਬਾਣੀ ਪੜ੍ਹਨੀ ਹੈ। ਹਰੇਕ ਗੁਰੂ ਸਾਹਿਬ ਜੀ ਨੇ ਗੁਰਬਾਣੀ ਦਾ ਸੁਧ ਪਾਠ ਮਨ ਲਾ ਕੇ ਕਰਨ ਦਾ ਆਦੇਸ਼ ਵੀ ਦਿੱਤਾ। ਜਿਵੇਂ ਸ੍ਰੀ ਹਰਿਗੋਬਿੰਦਪੁਰ ਵਿਚ ਯੁੱਧ ਤੋਂ ਬਾਅਦ ਸਿਖ ਯੋਧਿਆਂ ਅਤੇ ਸੰਗਤਾਂ ਦੇ ਇਕ ਬੜੇ ਭਾਰੀ ਸਜੇ ਦੀਵਾਨ ਅੰਦਰ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਫ਼ੁਰਮਾਇਆ—

**ਕਰਹੁ ਸੁਨਾਵਨ ਸ਼ੁਧ ਜਪੁ ਮੋਹੀ॥ ਜਾਚਹਿ ਕਹੈਂ ਸੁ ਦੇਵੋਂ ਤੋਹੀ॥**

*(ਗੁਰ ਪ੍ਰਤਾਪ ਸੂਰਜ, ਰਾਸ ੬, ਅੰਸੂ ੪੬)*

ਸੰਗਤਾਂ ਵਿਚੋਂ ਭਾਈ ਗੋਪਾਲਾ ਨਾਮ ਦੇ ਗੁਰਮੁਖ ਸਿਖ ਨੇ ਸਤਿਗੁਰਾਂ ਤੋਂ ਆਗਿਆ ਲੈ ਕੇ ਹਜ਼ੂਰੀ ਵਿਚ ਬੈਠ ਕੇ ਅਜਿਹੀ ਇਕਾਗ੍ਰਤਾ ਤੇ ਲਿਵਲੀਨਤਾ ਨਾਲ ਅੱਖਰ ਤੇ ਲਗ ਮਾਤ੍ਰ ਸੋਧ ਕੇ ਸ੍ਰੀ ਜਪੁਜੀ ਸਾਹਿਬ ਦਾ ਸੁਧ ਪਾਠ ਸੁਣਾਇਆ ਕਿ ਸਤਿਗੁਰੂ ਜੀ ਪਾਠ ਦੇ ਭੋਗ ਤੋਂ ਬਾਅਦ ਸੁਧ ਪਾਠ ਦੇ ਇਵਜ਼ ਵਿਚ ਭਾਈ ਗੋਪਾਲਾ ਜੀ ਨੂੰ ਸਰਬ ਸ੍ਰੇਸ਼ਟ ਆਪਣੀ ਗੁਰਤਾ ਗੱਦੀ ਦੇਣ ਲਈ ਤਿਆਰ ਹੀ ਹੋਏ ਸਨ ਕਿ ਸਿਖ ਦਾ ਮਨ ਉਖੜ ਕੇ ਇਕ ਲੱਖ ਮੁਲ ਦਾ ਇਕ ਸੁੰਦਰ ਘੋੜਾ ਤੇ ਇਕ ਲੱਖ ਕੀਮਤ ਦੀ ਸੁਨਹਿਰੀ ਕਾਠੀ, ਗੁਰਾਂ ਤੋਂ ਮੰਗ ਲੈਣ ਦਾ ਸੰਕਲਪ ਕਰ ਬੈਠਾ। ਜਿਸ ਕਰਕੇ ਹਜ਼ੂਰ ਨੇ ਉਸ ਨੂੰ ਮਨ ਬਾਂਛਤ ਪਦਾਰਥ ਦੇ ਕੇ ਜੀਵਨ ਮੁਕਤੀ ਦਾ ਪਰਮ ਵਰਦਾਨ ਬਖ਼ਸ਼ਿਆ। ਅਗਰ ਸਿਖ ਨਿਹ ਸੰਕਲਪ ਪਾਠ ਪੂਰਾ ਕਰ ਲੈਂਦਾ ਤਾਂ ਕੇਵਲ ਜਪੁਜੀ ਸਾਹਿਬ ਦੇ ਸੁਧ ਪਾਠ ਦੇ ਬਦਲੇ ਵਿਚ ਗੁਰਤਾ ਗੱਦੀ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਜਾਂਦਾ।

ਦਸਵੇਂ ਜਾਮੇ ਵਿਚ ਗੁਰੂ ਕੇ ਸਿਖ ਵਲੋਂ ਗੁਰਬਾਣੀ ਦੇ ਇਕ ਅੱਖਰ 'ਕੈ' ਨੂੰ ਕੇ ਦਾ ਅਸੁਧ ਪਾਠ ਕਰਨ 'ਤੇ ਉਸ ਨੂੰ ਚਪੇੜਾਂ (ਚਾਂਟਾਂ) ਮਰਵਾਈਆਂ ਅਤੇ ਹੁਕਮ ਕੀਤਾ ਕਿ ਗੁਰਬਾਣੀ ਦਾ ਅਸੁਧ ਪਾਠ ਕਰਨਾ ਗੁਰਬਾਣੀ ਦੀ ਮਹਾਨ ਬੇ-ਅਦਬੀ ਤੇ ਗੁਨਾਹ ਅਜ਼ੀਮ ਹੈ। ਗੁਰਬਾਣੀ ਦੇ ਸੁਧ ਪਾਠ ਦਾ ਬੇਅੰਤ ਮਹਾਤਮ ਤੇ ਫਲ ਹੈ। ਲੋਕ ਪ੍ਰਲੋਕ ਦਾ ਸੱਚਾ ਤੇ ਸਦੀਵੀ ਸੁਖ ਗੁਰਬਾਣੀ ਦੇ ਇਕਾਗ੍ਰਤਾ ਸਹਿਤ ਸੁਧ ਪਾਠ ਵਿਚ ਲੁਕਿਆ ਹੋਇਆ ਹੈ।

**ਸਿਖਹੁ ਸੁਣਹੁ ਸੀਖ ਇਹ ਮੇਰੀ॥ ਬਾਣੀ ਪਢਹੁ ਸ਼ੁਧ ਗੁਰ ਕੇਰੀ॥**
**ਪਢੈ ਮਹਾਤਮ ਲਹੈ ਬਿਸਾਲਾ॥ ਹਲਤ ਪਲਤ ਮਹਿ ਹੋਇ ਨਿਹਾਲਾ॥**

*(ਗੁਰ ਪ੍ਰਤਾਪ ਸੂਰਜ, ਰਾਸ ੩, ਅੰਸੂ ੩੪, ਛੰਦ ੨੮)*

ਉਸ ਸਮੇਂ ਭਾਈ ਦਇਆ ਸਿੰਘ ਜੀ ਆਦਿ ਮੁਖੀ ਸਿੰਘਾਂ ਵਲੋਂ ਬੇਨਤੀ ਕਰਨ 'ਤੇ ਹਜ਼ੂਰ ਨੇ ਬਚਨ ਕੀਤਾ ਕਿ ਭਾਈ ਅਸੀਂ ਜੰਗਾਂ-ਯੁੱਧਾਂ ਤੋਂ ਵਿਹਲੇ ਹੋ ਕੇ ਗੁਰਬਾਣੀ ਦਾ ਸੁੱਧ ਉਚਾਰਨ ਅਤੇ ਅਰਥ ਸਮਝਾਉਣ ਦਾ ਉਪਰਾਲਾ ਕਰਾਂਗੇ। ਸੋ, ਸਮਾਂ ਆਇਆ ਕਲਗੀਧਰ ਪਾਤਿਸ਼ਾਹ ਮਹਾਰਾਜ ਜੀ ਨੇ ਸ਼ਹੀਦ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਬਣਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਨੂੰ ਕੰਠੋਂ ਉਚਾਰ ਕੇ ਲਿਖਵਾਇਆ। ਕੇਵਲ ਲਿਖਵਾਇਆ ਹੀ ਨਹੀਂ ਸਗੋਂ ੪੮ ਵਿਦਿਆਰਥੀਆਂ ਨੂੰ ਸਮੁੱਚਾ ਅਰਥ-ਬੋਧ ਵੀ ਕਰਵਾਇਆ ਅਤੇ ਨਾਲ ਹੀ ਹੁਕਮ ਕੀਤਾ ਕਿ ਭਾਈ ਤੁਸੀਂ ਇਸੇ ਤਰ੍ਹਾਂ ਗੁਰਬਾਣੀ ਦਾ ਪ੍ਰਚਾਰ ਕਰਨਾ ਹੈ। ਜਦ ਕਿ ੪੬ ਸਿੰਘ ਬਿਦੇਹ ਮੁਕਤ ਹੋ ਕੇ ਆਤਮਿਕ ਅਨੰਦ ਮਾਨਣ ਲਗੇ ਅਰੁ ਹਜ਼ੂਰ ਨੇ ਵਿਸ਼ੇਸ਼ ਤੌਰ 'ਤੇ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਨੂੰ ਦਮਦਮੀ ਟਕਸਾਲ ਚਲਾ ਕੇ ਗੁਰਮਤਿ ਦੇ ਪ੍ਰਚਾਰ ਦੀ ਸੇਵਾ ਬਖ਼ਸ਼ੀ। ਦਮਦਮੀ ਟਕਸਾਲ ਵਲੋਂ ਗੁਰਬਾਣੀ ਦੇ ਸੁਧ ਪਾਠ ਤੇ ਅਰਥ-ਬੋਧ ਦੀ ਸਿਖਲਾਈ ਲਈ ਪਿਛਲੀਆਂ ਤਿੰਨ ਸਦੀਆਂ ਤੋਂ ਯਥਾ-ਸ਼ਕਤ ਸੇਵਾ ਕੀਤੀ ਜਾ ਰਹੀ ਹੈ, ਜਿਸ ਤੋਂ ਲਾਭ ਉਠਾ ਕੇ ਅਨੇਕਾਂ ਗੁਰੂ-ਪਿਆਰੇ ਦੇਸ-ਵਿਦੇਸ਼ ਵਿਚ ਗੁਰਮਤਿ ਪ੍ਰਚਾਰ ਦੀ ਸੇਵਾ ਕਰ ਰਹੇ ਹਨ।

ਸਤਿਕਾਰਯੋਗ ਭਾਈ ਕਰਤਾਰ ਸਿੰਘ ਜੀ 'ਪ੍ਰੇਮੀ', ਲੰਡੇਆਣੇ ਵਾਲੇ, ਜਿਨ੍ਹਾਂ ਨੇ ਇਕ ਦਹਾਕੇ ਤੋਂ ਵੀ ਉਪਰ ਮਹਾਂਪੁਰਸ਼ਾਂ ਕੋਲੋ ਵਿੱਦਿਆ ਪ੍ਰਾਪਤ ਕੀਤੀ, ਨੇ ਕਠਿਨ ਪਾਠਾਂ ਦੀ ਖੋਜ ਤੇ ਨਿਰਣੇ ਸਹਿਤ ਗੁਰਬਾਣੀ ਦੇ ਕਠਿਨ ਪਾਠਾਂ ਦੀ ਪੋਥੀ ਲਿਖਣ ਵਿਚ ਮਹਾਂਪੁਰਸ਼ਾਂ ਦਾ ਬਹੁਤ ਸਹਿਯੋਗ ਦਿੱਤਾ ਸੀ। ਮਹਾਂਪੁਰਸ਼ਾਂ ਦੇ ਸੱਚਖੰਡ ਬਿਰਾਜਣ ਤੋਂ ਬਾਅਦ ਵੀ ਪ੍ਰੇਮੀ ਜੀ ਨੇ ਆਪਣੀ ਮਿਹਨਤ, ਜੀਵਨ ਦੇ ਆਖ਼ਰੀ ਸੁਆਸਾਂ ਤੱਕ ਜਾਰੀ ਰੱਖੀ। ਹੁਣ ਅਸੀਂ ਗੁਰਬਾਣੀ ਪ੍ਰੇਮੀਆਂ ਅਤੇ ਵਿਦਿਆਰਥੀਆਂ ਦੀ ਮੰਗ ਨੂੰ ਮੁੱਖ ਰੱਖਦਿਆਂ ਹੋਇਆਂ ਗੁਰਬਾਣੀ ਦਾ ਸੁਧ ਉਚਾਰਨ ਕਰਨ ਵਾਸਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀਆਂ ਰਿਕਾਰਡ ਕੀਤੀਆਂ ਹੋਈਆਂ ਕਥਾ ਦੀਆਂ ਕੈਸਟਾਂ ਨੂੰ ਸੁਣ ਕੇ ਅਤੇ ਪ੍ਰੇਮੀ ਜੀ ਦੁਆਰਾ ਤਿਆਰ ਕੀਤੇ ਹੱਥ ਲਿਖਤ ਖਰੜੇ ਤੋਂ ਪਾਠਾਂ ਦੀ ਸੁਧਾਈ ਕਰਕੇ 'ਗੁਰਬਾਣੀ ਪਾਠ ਦਰਪਣ' ਨਾਮੇ ਇਹ ਹੱਥਲੀ ਪੋਥੀ ਸੰਗਤਾਂ ਦੀ ਸੇਵਾ ਵਿਚ ਹਾਜ਼ਰ ਕਰ ਰਹੇ ਹਾਂ ਤਾਂ ਜੋ ਪਾਠੀ, ਵਿਦਵਾਨ, ਕਥਾਵਾਚਕ, ਰਾਗੀ ਜਨ, ਸਮੂਹ ਸਿਖਿਆਰਥੀ ਜਨ, ਇਸ ਤੋਂ ਇਲਾਵਾ ਜੋ ਗੁਰਬਾਣੀ ਦਾ ਸੁਧ ਪਾਠ ਕਰਨ ਦੀ ਇੱਛਿਆ ਰਖਦੇ ਹੋਏ ਵੀ ਟਕਸਾਲ ਵਿਚ ਆ ਕੇ ਵਿੱਦਿਆ ਨਹੀਂ ਪ੍ਰਾਪਤ ਕਰ ਸਕਦੇ, ਉਹ ਘਰ ਬੈਠੇ ਹੀ ਇਸ ਪੋਥੀ ਤੋਂ ਲਾਹਾ ਪ੍ਰਾਪਤ ਕਰ ਸਕਣ।

ਗੁਰਬਾਣੀ ਅਗਾਧ ਬੋਧ ਹੈ। ਬਾਣੀ ਦਾ ਨਿਰਣਾ ਕੇਵਲ ਕਰਤਾ ਅਤੇ ਗੁਰੂ ਜੀ ਹੀ ਕਰ ਸਕਦੇ ਹਨ। ਗੁਰਸਿਖਾਂ ਦਾ ਕੇਵਲ ਨਿਮਾਣਾ ਯਤਨ ਹੈ। ਸੋ, ਸਮੂਹ ਗੁਰਮਤ ਵਿਦਵਾਨਾਂ, ਸਿਖਿਆਰਥੀਆਂ ਅਤੇ ਗੁਰੂ ਪ੍ਰੇਮੀਆਂ ਦੇ ਚਰਨਾਂ ਵਿਚ ਨਿਮਰਤਾ ਸਹਿਤ ਬੇਨਤੀ ਹੈ ਕਿ ਉਹ ਜਿਥੇ ਵੀ ਇਸ ਪੋਥੀ ਵਿਚ ਤਰੁਟੀ ਵੇਖਣ, ਉਸ ਤੋਂ ਦਾਸਾਂ ਨੂੰ ਸੁਚੇਤ ਕਰਵਾ ਦੇਣ।

*—ਗੁਰੂ ਪੰਥ ਦਾ ਦਾਸ*

**ਮਿਤੀ ੧-੧੨-੯੬** **ਠਾਕੁਰ ਸਿੰਘ**

ਜਿਨ ਭੈ ਅਦਬ ਨ ਬਾਣੀ ਧਾਰਾ ॥
ਜਾਨਹੁ ਸੋ ਸਿਖ ਨਹੀ ਹਮਾਰਾ ॥

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

# ਪਵਿੱਤ੍ਰ ਗੁਰ ਬੰਸਾਵਲੀ

## ਦਸਾਂ ਸਤਿਗੁਰਾਂ ਜੀ ਦੀ ਪਵਿੱਤ੍ਰ ਬੰਸਾਵਲੀ

### ਪਹਿਲੀ ਪਾਤਿਸ਼ਾਹੀ

**ਨਾਮ**—ਸਤਿਗੁਰੂ ਨਾਨਕ ਦੇਵ ਜੀ ਮਹਾਰਾਜ, ਬੇਦੀ ਵੰਸ (ਸ੍ਰੀ ਰਾਮਚੰਦ੍ਰ ਜੀ ਦੇ ਪੁੱਤ੍ਰ ਕੁਸ਼ੂ, ਕੁਸ਼ੂ ਦੀ ਵੰਸ ਦੇ ਕਾਲਕੇਤ ਨੇ ਕਾਂਸ਼ੀ ਜਾ ਕੇ ਬੇਦ ਪੜ੍ਹੇ, ਇਨ੍ਹਾਂ ਤੋਂ ਬੇਦੀ ਵੰਸ ਚਲੀ)।

**ਅਵਤਾਰ ਧਾਰਨ ਪਿੰਡ**—ਰਾਇ ਭੋਏ ਦੀ ਤਲਵੰਡੀ (ਸ੍ਰੀ ਨਨਕਾਣਾ ਸਾਹਿਬ)।

**ਅਵਤਾਰ ਧਾਰਨ ਸੰਮਤ**—੧੫੨੬ ਬਿ: ਕੱਤਕ ਸੁਦੀ ਪੂਰਨਮਾਸ਼ੀ, ਦੋ ਘੜੀ ਰਾਤ ਢਲੀ ਤੋਂ ਅਨਰਾਧਾ ਨਛੱਤ੍ਰ ਸੀ। ਦਿਨ ਬੁਧਵਾਰ ੨੯ ਨਵੰਬਰ ੧੪੬੯ ਈ:।

**ਮਾਤਾ ਪਿਤਾ**—ਮਾਤਾ ਤ੍ਰਿਪਤਾ ਜੀ, ਪਿਤਾ ਬਾਬਾ ਕਾਲੂ ਜੀ (ਕਲਿਆਣ ਚੰਦ ਜੀ), ਚਾਚਾ ਲਾਲੂ ਜੀ, ਦਾਦਾ ਸ਼ਿਵਰਾਮ ਜੀ, ਦਾਦੀ ਬਨਾਰਸੀ ਜੀ, ਪੜਦਾਦਾ ਕਲਪਤ ਰਾਏ। ਭੈਣ ਬੇਬੇ ਨਾਨਕੀ ਜੀ ਗੁਰਾਂ ਤੋਂ ੫ ਸਾਲ ਵੱਡੇ ਸਨ।

**ਮਹਲ**—ਮਾਤਾ ਸੁਲੱਖਣੀ ਜੀ, ਚੋਣੇ ਗੋਤ 'ਚੋਂ ਪੱਖੋ ਕੇ ਰੰਧਾਵੇ (ਬਟਾਲਾ ਸ਼ਹਿਰ) ਤੋਂ ਵਿਆਹ ੨੪ ਜੇਠ ੧੫੪੫ ਬਿ:। (ਇਥੇ ਹੁਣ ਤੱਕ ਕੰਧ ਦੀ ਨਿਸ਼ਾਨੀ ਹੈ ਤੇ ਗੁਰਦੁਆਰਾ ਕੰਧ ਸਾਹਿਬ ਬਣਿਆਂ ਹੋਇਆ ਹੈ।)

**ਗੱਦੀ ਸਮਾਂ**—ਆਦਿ ਤੋਂ ਹੀ ਗੁਰੂ ਸਰੂਪ ਪ੍ਰਗਟੇ।

**ਜੋਤੀ ਜੋਤਿ ਸਮਾਉਣਾ**—੧੫੯੬ ਬਿ: ਅੱਸੂ ਵਦੀ ਦਸਮੀ, ਸ੍ਰੀ ਕਰਤਾਰਪੁਰ ਸਾਹਿਬ, ੧੦ ਅਕਤੂਬਰ ੧੫੩੯ ਈ:।

**ਸਪੁੱਤ੍ਰ**—ਬਾਬਾ ਸ੍ਰੀ ਚੰਦ ਜੀ ੧੫੫੧ ਬਿ: ਨੂੰ ਅਤੇ ਬਾਬਾ ਲਖਮੀ ਦਾਸ ਜੀ ੧੫੫੪ ਬਿ: ਨੂੰ ਪ੍ਰਗਟੇ।

**ਸਾਰੀ ਅਵਸਥਾ**—ਉਣੱਤ੍ਰ ਬਰਸ, ਦਸ ਮਹੀਨੇ, ਦਸ ਦਿਨ।

**ਗੁਰਿਆਈ ਸਮਾਂ**—ਉਣੱਤ੍ਰ ਬਰਸ, ਦਸ ਮਹੀਨੇ, ਦਸ ਦਿਨ।

**ਹਕੂਮਤ**—ਬਹਲੋਲ ਲੋਦੀ (ਜੋ ਸਿਕੰਦਰ ਲੋਦੀ ਦਾ ਪਿਤਾ ਸੀ), ਸਿਕੰਦਰ ਲੋਦੀ ਤੇ ਬਾਬਰ ਬਾਦਸ਼ਾਹ।

# ਦੂਜੀ ਪਾਤਿਸ਼ਾਹੀ

**ਨਾਮ**—ਸਤਿਗੁਰੂ ਅੰਗਦ ਦੇਵ ਜੀ ਮਹਾਰਾਜ, ਤੇਹਣ ਵੰਸ। ਲਛਮਣ ਦੇ ਤੱਖ ਨਾਮੇ ਪੁੱਤ੍ਰ ਤੋਂ ਤੇਹਣ ਵੰਸ ਚਲੀ।

**ਅਵਤਾਰ ਧਾਰਨ ਪਿੰਡ**—ਮੱਤੇ ਦੀ ਸਰਾਂ (ਨਾਂਗੇ ਦੀ ਸਰਾਂ) ਤਹਿਸੀਲ ਮੁਕਤਸਰ, ਜ਼ਿਲ੍ਹਾ ਮੁਕਤਸਰ।

**ਅਵਤਾਰ ਧਾਰਨ ਸੰਮਤ**—੧੫੬੧ ਬਿ:, ਵੈਸਾਖ ਸੁਦੀ ਏਕਮ, ਦਿਨ ਸ਼ਨੀਵਾਰ, ੨੩ ਅਪ੍ਰੈਲ ੧੫੦੪ ਈ:। ਨਛੱਤ੍ਰ ਭਰਣੀ।

**ਮਾਤਾ ਪਿਤਾ**—ਮਾਤਾ ਸਭਰਾਈ ਜੀ (ਦਯਾ ਕੌਰ ਜੀ) ਪਿਤਾ ਬਾਬਾ ਫੇਰੂ ਮਲ ਜੀ, ਦਾਦਾ ਕੀਰਤ ਮੱਲ ਜੀ।

**ਮਹਲ**—ਮਾਤਾ ਖੀਵੀ ਜੀ ਖਡੂਰ ਸਾਹਿਬ ਤੋਂ। ਸਹੁਰਾ ਦੇਵੀ ਦਾਸ ਜੀ, ਸੱਸ ਭਿਰਾਈ ਜੀ, ਵਿਆਹ ੧੬ ਮੱਘਰ ੧੫੭੬ ਬਿ:।

**ਗੱਦੀ ਸਮਾਂ**—੧੫੯੬ ਬਿ: ਅੱਸੂ ਵਦੀ ਪੰਚਮੀ ਸਰਾਧਾਂ ਵਿਚ, ਸ੍ਰੀ ਕਰਤਾਰਪੁਰ ਸਾਹਿਬ, ੬ ਅਕਤੂਬਰ ੧੫੩੯ ਈ:। ਪਾਤਿਸ਼ਾਹੀ ਪਹਿਲੀ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪੰਜ ਦਿਨ ਪਹਿਲਾਂ।

**ਜੋਤੀ ਜੋਤਿ ਸਮਾਉਣਾ**—੧੬੦੯ ਬਿ: ਚੇਤਰ ਸੁਦੀ ਚੌਥ, ਖਡੂਰ ਸਾਹਿਬ, ੨੭ ਮਾਰਚ ੧੫੫੨ ਈ:।

**ਸਪੁੱਤ੍ਰ**—ਬਾਬਾ ਦਾਸੂ ਜੀ, ਬਾਬਾ ਦਾਤੂ ਜੀ, ਬੀਬੀ ਅਮਰੋ ਜੀ, ਬੀਬੀ ਅਨੋਖੀ ਜੀ।

**ਸਾਰੀ ਅਵਸਥਾ**—ਸੰਤਾਲੀ ਬਰਸ, ਗਿਆਰਾਂ ਮਹੀਨੇ, ਤਿੰਨ ਦਿਨ।

**ਗੁਰਿਆਈ ਸਮਾਂ**—ਬਾਰਾਂ ਬਰਸ, ਛੇ ਮਹੀਨੇ, ਚੌਦਾਂ ਦਿਨ।

**ਹਕੂਮਤ**—ਹਮਾਯੂੰ ਬਾਦਸ਼ਾਹ ਅਤੇ ਸ਼ੇਰ ਸ਼ਾਹ ਸੂਰੀ ਦੀ ਸੀ।



# ਤੀਜੀ ਪਾਤਿਸ਼ਾਹੀ

**ਨਾਮ**—ਸਤਿਗੁਰੂ ਅਮਰਦਾਸ ਜੀ, ਭੱਲੇ ਵੰਸ। ਸ੍ਰੀ ਰਾਮ ਚੰਦਰ ਜੀ ਦੇ ਭਾਈ ਭਰਥ ਦੇ ਪੁੱਤ੍ਰ ਭੱਲਣ ਤੋਂ ਭੱਲੇ ਵੰਸ ਚਲੀ।

**ਅਵਤਾਰ ਧਾਰਨ ਪਿੰਡ**—ਬਾਸਰ ਕੇ (ਸੰਨ੍ਹ ਸਾਹਿਬ) ਜ਼ਿਲ੍ਹਾ ਸ੍ਰੀ ਅੰਮ੍ਰਿਤਸਰ।

**ਅਵਤਾਰ ਧਾਰਨ ਸੰਮਤ**—੧੫੨੬ ਬਿ:[੧] ਵੈਸਾਖ ਸੁਦੀ ਚੌਦਸ, ਦਿਨ ਸ਼ੁਕਰਵਾਰ ੫ ਮਈ ੧੪੬੯ ਈ:। ਨਛੱਤ੍ਰ ਕ੍ਰਿਤਕਾ।

**ਮਾਤਾ ਪਿਤਾ**—ਮਾਤਾ ਲਛਮੀ ਜੀ (ਰੂਪ ਕੌਰ ਜੀ ਗਿਲਵਾਲੀ ਪਿੰਡ ਤੋਂ) ਪਿਤਾ ਬਾਬਾ ਤੇਜ ਭਾਨ ਜੀ।

**ਮਹਲ**—ਮਾਤਾ ਰਾਮੋ ਜੀ, ਖੇਮ ਕਰਨ ਤੋਂ। ਵਿਆਹ ੧੭ ਮੱਘਰ ੧੫੫੬ ਬਿ:।

**ਗੱਦੀ ਸਮਾਂ**—੧੬੦੯ ਬਿ: ਚੇਤ੍ਰ ਸੁਦੀ ਏਕਮ, ਖਡੂਰ ਸਾਹਿਬ, ਪਾਤਿਸ਼ਾਹੀ ਦੂਸਰੀ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ, ੨੫ ਮਾਰਚ ੧੫੫੨ ਈ:।

**ਜੋਤੀ ਜੋਤਿ ਸਮਾਉਣਾ**—੧੬੩੧ ਬਿ: ਭਾਦਰੋਂ ਸੁਦੀ ਪੂਰਨਮਾਸ਼ੀ ਗੋਇੰਦਵਾਲ ਸਾਹਿਬ, ੧ ਅਕਤੂਬਰ ੧੫੭੪ ਈ:।

**ਸਪੁੱਤ੍ਰ**—ਬਾਬਾ ਮੋਹਣ ਜੀ ਜਨਮ ੧੫੭੫ ਬਿ:, ਬਾਬਾ ਮੋਹਰੀ ਜੀ ਜਨਮ ੧੫੭੯ ਬਿ:, ਬੀਬੀ ਦਾਨੀ ਜੀ, ਬੀਬੀ ਭਾਨੀ ਜੀ ਜਨਮ ੧੫੯੩ ਬਿ:।

**ਸਾਰੀ ਅਵਸਥਾ**—ਇਕ ਸੌ ਪੰਜ ਬਰਸ, ਚਾਰ ਮਹੀਨੇ, ਇਕ ਦਿਨ।

**ਗੁਰਿਆਈ ਸਮਾਂ**—ਇਕੀ ਬਰਸ, ਪੰਜ ਮਹੀਨੇ, ਚੌਦਾਂ ਦਿਨ।

**ਹਕੂਮਤ**—ਹਮਾਯੂ ਤੇ ਅਕਬਰ ਬਾਦਸ਼ਾਹ ਦੀ ਸੀ।

---

੧. ਗਿਆਨੀ ਗਿਆਨ ਸਿੰਘ ਜੀ ਨੇ ਆਪਣੀ ਰਚਿਤ ਤਵਾਰੀਖ ਗੁਰੂ ਖ਼ਾਲਸਾ ਛਾਪਾ ਪੱਥਰ ਦੇ ਪੰਨਾ ੧੭੭ ਉਪਰ। ਸ੍ਰੀ ਗੁਰੂ ਅਮਰਦਾਸ ਜੀ ਦੇ ਅਵਤਾਰ ਧਾਰਨ ਸੰਮਤ ੧੫੩੬ ਬਿ: ਵੈਸਾਖ ੯, ਵਿਸਾਖੀ ਸੁਦੀ ੧੪ਵੀਂ ਨੂੰ ਲਿਖਿਆ ਹੈ।



## ਚੌਥੀ ਪਾਤਿਸ਼ਾਹੀ

**ਨਾਮ**—ਸਤਿਗੁਰੂ ਰਾਮ ਦਾਸ ਜੀ, ਸੋਢ ਵੰਸ। ਲਊ ਦੀ ਵੰਸ਼ 'ਚੋਂ ਕਾਲ ਰਾਏ, ਇਨ੍ਹਾਂ ਦੇ ਪੁੱਤ੍ਰਾਂ 'ਚੋਂ ਇਕ ਨੇ ਸਨੌਢ ਦੇਸ ਦੇ ਰਾਜੇ ਨੂੰ ਜਿਤ ਕੇ ਉਸ ਦੀ ਪੁੱਤ੍ਰੀ ਵਿਆਹੀ ਤਾਂ ਉਸ ਤੋਂ ਸੋਢ ਵੰਸ ਚਲੀ।

**ਅਵਤਾਰ ਧਾਰਨ ਪਿੰਡ**—ਚੂਨਾ ਮੰਡੀ ਲਾਹੌਰ ਸ਼ਹਿਰ।

**ਅਵਤਾਰ ਧਾਰਨ ਸੰਮਤ**—੧੫੯੧ ਬਿ: ਕਤਕ ਵਦੀ ਦੂਜ, ਦਿਨ ਵੀਰਵਾਰ ੨ ਨਵੰਬਰ ੧੫੩੪ ਈ:। ਨਛੱਤ੍ਰ ਚਿੱਤ੍ਰਾ ਸਵਾ ਪਹਰ ਰਾਤ।

**ਮਾਤਾ ਪਿਤਾ**—ਮਾਤਾ ਦਯਾ ਕੌਰ ਜੀ (ਖੇਮ ਕੌਰ ਜੀ) ਪਿਤਾ ਬਾਬਾ ਹਰਿਦਾਸ ਜੀ।

**ਮਹਲ**—ਮਾਤਾ ਭਾਨੀ ਜੀ ਸ੍ਰੀ ਗੋਇੰਦਵਾਲ ਸਾਹਿਬ ਤੋਂ ਵਿਆਹ ੧੬੧੨ ਬਿ:।

**ਗੱਦੀ ਸਮਾਂ**—੧੬੩੧ ਬਿ: ਭਾਦਰੋਂ ਸੁਦੀ ਤਰੌਦਸੀ ੨੯ ਸਤੰਬਰ ੧੫੭੪ ਈ:। ਪਾਤਿਸ਼ਾਹੀ ਤੀਜੀ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ ਗੋਇੰਦਵਾਲ ਸਾਹਿਬ ਜੀ।

**ਜੋਤੀ ਜੋਤਿ ਸਮਾਉਣਾ**—੧੬੩੮ ਬਿ: ਭਾਦਰੋਂ ਸੁਦੀ ਤੀਜ ੧੯ ਸਤੰਬਰ ੧੫੮੧ ਈ:, ਗੋਇੰਦਵਾਲ ਸਾਹਿਬ।

**ਸਪੁੱਤ੍ਰ**—ਬਾਬਾ ਪ੍ਰਿਥੀ ਚੰਦ ਜੀ ੧੬੧੫ ਬਿ: ਮਹਾਂਦੇਵ ਜੀ ੧੬੧੮ ਬਿ:, ਸ੍ਰੀ ਗੁਰੂ ਅਰਜਨ ਦੇਵ ਜੀ ੧੬੨੦ ਬਿ: ਨੂੰ ਪ੍ਰਗਟੇ।

**ਸਾਰੀ ਅਵਸਥਾ**—ਸੰਤਾਲੀ ਬਰਸ, ਸੋਲਾਂ ਦਿਨ।

**ਗੁਰਿਆਈ ਸਮਾਂ**—ਛੇ ਬਰਸ, ਗਿਆਰਾਂ ਮਹੀਨੇ, ਵੀਹ ਦਿਨ।

**ਹਕੂਮਤ**—ਅਕਬਰ ਬਾਦਸ਼ਾਹ ਦੀ ਸੀ।



## ਪੰਜਵੀਂ ਪਾਤਿਸ਼ਾਹੀ

**ਨਾਮ**—ਸਤਿਗੁਰੂ ਅਰਜਨ ਦੇਵ ਜੀ, ਸੋਢ ਬੰਸ।

**ਅਵਤਾਰ ਧਾਰਨ ਪਿੰਡ**—ਸ੍ਰੀ ਗੋਇੰਦਵਾਲ ਸਾਹਿਬ ਅਵਤਾਰ ਧਾਰਿਆ।

**ਅਵਤਾਰ ਧਾਰਨ ਸੰਮਤ**—੧੬੨੦ ਬਿ: ਵੈਸਾਖ ਵਦੀ ਸਪਤਮੀ, ਦਿਨ ਮੰਗਲਵਾਰ। ੧੪ ਅਪ੍ਰੈਲ ੧੫੬੩ ਈ:। ਨਛੱਤ੍ਰ ਰੋਹਣੀ।

**ਮਾਤਾ ਪਿਤਾ**—ਮਾਤਾ ਭਾਨੀ ਜੀ, ਪਿਤਾ ਸ੍ਰੀ ਗੁਰੂ ਰਾਮਦਾਸ ਜੀ, ਨਾਨਾ ਜੀ ਸ੍ਰੀ ਗੁਰੂ ਅਮਰਦਾਸ ਜੀ।

**ਮਹਲ**—ਮਾਤਾ ਗੰਗਾ ਜੀ ਮਉ ਪਿੰਡ ਤੋਂ ਫਿਲੌਰ ਨੇੜੇ ਵਿਆਹ ੨੨ ਹਾੜ ੧੬੪੬ ਬਿ:। ਸਹੁਰਾ ਕ੍ਰਿਸ਼ਨ ਚੰਦ ਸੱਸ ਧਨਵੰਤੀ।

**ਗੱਦੀ ਸਮਾਂ**—੧੬੩੮ ਬਿ: ਭਾਦਰੋਂ ਸੁਦੀ ਦੂਜ, ੧੮ ਸਤੰਬਰ ੧੫੮੧ ਈ: ਪਾਤਿਸ਼ਾਹੀ ਚੌਥੀ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ, ਸ੍ਰੀ ਅੰਮ੍ਰਿਤਸਰ।

**ਜੋਤੀ ਜੋਤਿ ਸਮਾਉਣਾ**—੧੬੬੩ ਬਿ: ਜੇਠ ਸੁਦੀ ਚੌਥ, ੨੫ ਮਈ ੧੬੦੫ ਈ: ਲਾਹੌਰ, ਗੁ: ਡੇਰ੍ਹਾ ਸਾਹਿਬ ਰਾਵੀ ਕਿਨਾਰੇ ਸਮਾਂ ਸਵੇਰ ਦਾ ਪਹਿਲਾ ਪਹਿਰ।

**ਸਪੁੱਤ੍ਰ**—ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ੧੬੫੨ ਬਿ:।

**ਸਾਰੀ ਅਵਸਥਾ**—ਬਤਾਲੀ ਬਰਸ, ਇਕ ਮਹੀਨਾ, ਸਤਾਈ ਦਿਨ।

**ਗੁਰਿਆਈ ਸਮਾਂ**—ਚੌਵੀ ਬਰਸ, ਨੌਂ ਮਹੀਨੇ, ਦੋ ਦਿਨ।

**ਹਕੂਮਤ**—ਅਕਬਰ ਤੇ ਜਹਾਂਗੀਰ ਬਾਦਸ਼ਾਹ ਦੀ ਸੀ।

**ਨੋਟ** : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿਆਰ ਕਰਕੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ੧੬੬੧ ਬਿ: ਭਾਦਰੋਂ ਸੁਦੀ ਏਕਮ ਨੂੰ ਪ੍ਰਕਾਸ਼ ਕੀਤੀ। ਪਹਿਲੇ ਪ੍ਰਕਾਸ਼ ਵਾਲੇ ਦਿਨ ਭਾਈ ਬੁੱਢਾ ਜੀ ਗ੍ਰੰਥੀ ਥਾਪੇ।

## ਛੇਵੀਂ ਪਾਤਿਸ਼ਾਹੀ

**ਨਾਮ**—ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ, ਸੋਢ ਵੰਸ।

**ਅਵਤਾਰ ਧਾਰਨ ਪਿੰਡ**—ਵਡਾਲੀ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਛੇ ਮੀਲ ਹੈ।

**ਅਵਤਾਰ ਧਾਰਨ ਸੰਮਤ**—੧੬੫੨ ਬਿ: ਹਾੜ ਵਦੀ ਏਕਮ, ਦਿਨ ਐਤਵਾਰ ਪੁੰਨਿਆਂ ਦੀ ਰਾਤ ਸੀ। ੬ ਜੂਨ ੧੫੯੬ ਈ: ਪੁੱਖ ਨਛੱਤ੍ਰ ਸੰਗਰਾਂਦੀ ੨੧ ਹਾੜ।

**ਮਾਤਾ ਪਿਤਾ**—ਮਾਤਾ ਗੰਗਾ ਜੀ, ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ, ਨਾਨਾ ਕ੍ਰਿਸ਼ਨ ਚੰਦ ਜੀ, ਨਾਨੀ ਧਨਵੰਤੀ ਜੀ।

**ਮਹਲ**—ਮਾਤਾ ਦਮੋਦਰੀ ਜੀ ਡੱਲੇ ਤੋਂ ਸੁਲਤਾਨਪੁਰ ਨੇੜੇ, ਭਾਈ ਪਾਰੋ ਜੀ ਦੀ ਪੋਤਰੀ। ਗੁਰੂ ਜੀ ਦੇ ਸਹੁਰਾ ਨਰੈਣ ਦਾਸ ਜੀ, ਸੱਸ ਦਇਆ ਕੌਰ ਜੀ। ਮਾਤਾ ਨਾਨਕੀ ਜੀ ਬਾਬੇ ਬਕਾਲੇ ਤੋਂ, ਮਾਤਾ ਮਰਵਾਹੀ ਜੀ (ਮਹਾਂਦੇਵੀ ਜੀ) ਮੰਡਿਆਲੀ ਤੋਂ, ਗੁਰੂ ਜੀ ਦੇ ਸਹੁਰਾ ਦੁਆਰਾ ਜੀ, ਸੱਸ ਭਾਗਨ ਜੀ।

**ਗੱਦੀ ਸਮਾਂ**—੧੬੬੩ ਬਿ: ਜੇਠ ਵਦੀ ਅਸ਼ਟਮੀ, ੧੫ ਮਈ ੧੬੦੫ ਈ: ਅੰਮ੍ਰਿਤਸਰ ਸਾਹਿਬ ਕੋਠੜੀ ਸਾਹਿਬ (ਅਕਾਲ ਤਖ਼ਤ ਉਪਰ)।

**ਜੋਤੀ ਜੋਤਿ ਸਮਾਉਣਾ**—੧੬੯੫ ਬਿ:[1], ਚੇਤ ਸੁਦੀ ਪੰਚਮੀ, ੨੮ ਮਾਰਚ ੧੬੩੮ ਈ: (ਪਤਾਲਪੁਰੀ) ਕੀਰਤਪੁਰ ਸਾਹਿਬ।

**ਸਪੁੱਤ੍ਰ**—(੧) ਬਾਬਾ ਗੁਰਦਿਤਾ ਜੀ, (੨) ਬੀਬੀ ਵੀਰੋ ਜੀ (ਦੋਨੋ ਮਾਤਾ ਦਮੋਦਰੀ ਜੀ ਦੇ), (੩) ਅਣੀ ਰਾਏ ਜੀ, (੪) ਸ੍ਰੀ ਗੁਰੂ ਤੇਗ ਬਹਾਦਰ ਜੀ, (੫) ਬਾਬਾ ਅਟਲ ਰਾਏ ਜੀ (ਤਿੰਨੋ ਮਾਤਾ ਨਾਨਕੀ ਜੀ ਦੇ), (੬) ਸੂਰਜ ਮਲ ਜੀ (ਮਾਤਾ ਮਰਵਾਹੀ ਜੀ ਦੇ)।

**ਸਾਰੀ ਅਵਸਥਾ**—ਬਤਾਲੀ ਬਰਸ, ਨੌਂ ਮਹੀਨੇ, ਉੱਨੀ ਦਿਨ।

**ਗੁਰਿਆਈ ਸਮਾਂ**—ਬੱਤੀ ਬਰਸ, ਦਸ ਮਹੀਨੇ, ਬਾਰਾਂ ਦਿਨ।

**ਹਕੂਮਤ**—ਜਹਾਂਗੀਰ ਤੇ ਸ਼ਾਹਜਹਾਂ ਬਾਦਸ਼ਾਹ ਦੀ ਸੀ।

---

੧. ਭਾਈ ਮਨੀ ਸਿੰਘ ਜੀ ਵਾਲੀ ਬੀੜ ਜੋ ਸ੍ਰੀ ਹਜ਼ੂਰ ਸਾਹਿਬ ਜੀ ਵਿਚ ਹੈ, ਇਸ ਵਿਚ ੧੭੦੧ ਬਿ: ਨੂੰ ਜੋਤੀ ਜੋਤਿ ਸਮਾਉਣਾ ਲਿਖਿਆ ਹੈ। ਤਵਾਰੀਖ ਗੁਰੂ ਖ਼ਾਲਸਾ ਅਤੇ ਸ੍ਰੀ ਗੁਰੁ ਪੰਥ ਪ੍ਰਕਾਸ਼ (ਅੰਮ੍ਰਿਤਸਰ ਐਡੀਸ਼ਨ) ਵਿਚ ਵੀ ਜੋਤੀ ਜੋਤਿ ਸਮਾਉਣਾ ਸੰਮਤ ੧੭੦੧ ਬਿ: ਹੀ ਲਿਖਿਆ ਹੈ। ਪਰ ਗੁਰ ਬਿਲਾਸ ਵਿਚ ਤੇ ਸ੍ਰੀ ਗੁਰ ਪ੍ਰਤਾਪ ਸੂਰਜ ਗੰਥ ਵਿਚ ੧੬੯੫ ਬਿ: ਹੈ।



## ਸਤਵੀਂ ਪਾਤਿਸ਼ਾਹੀ

**ਨਾਮ**—ਸਤਿਗੁਰੂ ਹਰਿਰਾਇ ਸਾਹਿਬ ਜੀ, ਸੋਢ ਵੰਸ।

**ਅਵਤਾਰ ਧਾਰਨ ਪਿੰਡ**—ਕੀਰਤਪੁਰ ਸਾਹਿਬ।

**ਅਵਤਾਰ ਧਾਰਨ ਸੰਮਤ**—੧੬੮੭ ਬਿ: ਮਾਘ ਸੁਦੀ ਚੌਦਸ, ਦਿਨ ਐਤਵਾਰ, ੫ ਫ਼ਰਵਰੀ ੧੬੩੦ ਈ: ਨਛੱਤ੍ਰ ਭਰਣੀ।

**ਮਾਤਾ ਪਿਤਾ**—ਮਾਤਾ ਨਿਹਾਲ ਕੌਰ ਜੀ ਬਟਾਲੇ ਤੋਂ, ਨਾਨਾ ਰਾਮਾ ਜੀ, ਨਾਨੀ ਸੁਖਦੇਈ ਜੀ। ਪਿਤਾ ਬਾਬਾ ਗੁਰਦਿਤਾ ਜੀ (ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ ਸਨ )।

**ਮਹਲ**[੧]—(੧) ਮਾਤਾ ਕ੍ਰਿਸ਼ਨ ਕੌਰ ਜੀ, (੨) ਚੰਦ ਕੌਰ ਜੀ, (੩) ਰਾਮ ਕੌਰ ਜੀ, (੪) ਕੋਟ ਕਲਿਆਣੀ ਜੀ, (੫) ਤੋਖੀ ਜੀ, (੬) ਅਣੋਖੀ ਜੀ, (੭) ਲਾਡੋ ਜੀ, (੮) ਪਰੇਮ ਕੌਰ ਜੀ। ਸਹੁਰਾ ਰਾਜਾ ਰਾਮ ਜੀ। ਵਿਆਹ ੧੭ ਹਾੜ ੧੬੯੩ ਬਿ:।

**ਗੱਦੀ ਸਮਾਂ**—੧੬੯੫ ਬਿ: ਚੇਤਰ ਸੁਦੀ ਤਰੌਦਸੀ, ਕੀਰਤਪੁਰ ਸਾਹਿਬ, ੨੨ ਮਾਰਚ ੧੬੩੮ ਈ:।

**ਜੋਤੀ ਜੋਤਿ ਸਮਾਉਣਾ**—੧੭੧੮ ਬਿ: ਕਤਕ ਵਦੀ ਨੌਮੀ, ੮ ਨਵੰਬਰ ੧੬੬੧ ਈ: ਕੀਰਤਪੁਰ ਸਾਹਿਬ, ਪਤਾਲਪੁਰੀ।

**ਸਪੁੱਤ੍ਰ**—ਬਾਬਾ ਰਾਮ ਰਾਇ ਜੀ (ਮਾਤਾ ਰਾਮ ਕੌਰ ਜੀ ਤੋਂ), ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ (ਮਾਤਾ ਕ੍ਰਿਸ਼ਨ ਕੌਰ ਜੀ ਤੋਂ ਪ੍ਰਗਟੇ)।

**ਸਾਰੀ ਅਵਸਥਾ**—ਤੀਹ ਬਰਸ, ਅੱਠ ਮਹੀਨੇ, ਵੀਹ ਦਿਨ।

**ਗੁਰਿਆਈ ਸਮਾਂ**—ਬਾਈ ਬਰਸ, ਛੇ ਮਹੀਨੇ, ਵੀਹ ਦਿਨ।

**ਹਕੂਮਤ**—ਸ਼ਾਹਜਹਾਂ ਤੇ ਔਰੰਗਜ਼ੇਬ ਬਾਦਸ਼ਾਹ ਦੀ ਸੀ।

---

੧. ਗੜ੍ਹ ਗੰਗਾ ਦੇ ਪਾਸ ਅਨੂਪ ਪੁਰ ਦਾ ਰਾਜਾ, ਸਮੇਤ ਪ੍ਵਾਰ ਦੇ ਦਰਸ਼ਨ ਕਰਨ ਆਇਆ ਸੀ, ਛੇਵੀਂ ਪਾਤਿਸ਼ਾਹੀ ਜੀ ਦੀ ਆਗਿਆ ਪਾ ਕੇ ਆਪਣੀਆਂ ਅੱਠਾਂ ਲੜਕੀਆਂ ਦੀਆਂ ਸ਼ਾਦੀਆਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨਾਲ ਕੀਤੀਆਂ। ਭਾਈ ਮਨੀ ਸਿੰਘ ਜੀ ਵਾਲੇ 'ਗੁਰ ਬਿਲਾਸ' ਦੀ ਉਗਾਹੀ ਹੈ।



## ਅਠਵੀਂ ਪਾਤਿਸ਼ਾਹੀ

**ਨਾਮ**—ਸਤਿਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ, ਸੋਢ ਵੰਸ।

**ਅਵਤਾਰ ਧਾਰਨ ਪਿੰਡ**—ਕੀਰਤਪੁਰ ਸਾਹਿਬ।

**ਅਵਤਾਰ ਧਾਰਨ ਸੰਮਤ**—੧੭੧੩ ਬਿ: ਸਾਵਣ ਵਦੀ ਨੌਵੀਂ, ਦਿਨ ਵੀਰਵਾਰ ੧੪ ਜੁਲਾਈ ੧੬੫੬ ਈ:। ਪੁਨਰ ਵਸੀ ਨਛੱਤਰ।

**ਮਾਤਾ ਪਿਤਾ**—ਮਾਤਾ ਕ੍ਰਿਸ਼ਨ ਕੌਰ ਜੀ, ਪਿਤਾ ਸਤਿਗੁਰੂ ਹਰਿਰਾਇ ਸਾਹਿਬ ਜੀ। ਨਾਨਾ ਰਾਜਾ ਰਾਮ ਜੀ, ਨਾਨੀ ਸੁਖਦੇਈ ਜੀ।

**ਗੱਦੀ ਸਮਾਂ**—੧੭੧੮ ਬਿ: ਕਤਕ ਵਦੀ ਨੌਮੀ, ੮ ਨਵੰਬਰ ੧੬੬੧ ਈ: ਕੀਰਤਪੁਰ ਸਾਹਿਬ।

**ਜੋਤੀ ਜੋਤਿ ਸਮਾਉਣਾ**—੧੭੨੧ ਬਿ: ਚੇਤਰ ਸੁਦੀ ਚੌਦਸ, ੬ ਅਪ੍ਰੈਲ ੧੬੬੪ ਈ:, ਦਿੱਲੀ ਜਮਨਾ ਕਿਨਾਰੇ ਗੁਰਦੁਆਰਾ ਬਾਲਾ ਸਾਹਿਬ ਅਸਥਾਨ।

**ਸਾਰੀ ਅਵਸਥਾ**—ਸਤ ਬਰਸ, ਅਠ ਮਹੀਨੇ, ਦੋ ਦਿਨ।

**ਗੁਰਿਆਈ ਸਮਾਂ**—ਦੋ ਬਰਸ, ਪੰਜ ਮਹੀਨੇ, ਵੀਹ ਦਿਨ।

**ਹਕੂਮਤ**—ਔਰੰਗਜ਼ੇਬ ਬਾਦਸ਼ਾਹ ਦੀ ਸੀ।

## ਨੌਂਵੀਂ ਪਾਤਿਸ਼ਾਹੀ

**ਨਾਮ**—ਸਤਿਗੁਰੂ ਤੇਗ ਬਹਾਦਰ ਸਾਹਿਬ ਜੀ, ਸੋਢ ਵੰਸ।

**ਅਵਤਾਰ ਧਾਰਨ ਪਿੰਡ**—ਗੁਰਦੁਆਰਾ ਗੁਰੂ ਕੇ ਮਹਿਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ।

**ਅਵਤਾਰ ਧਾਰਨ ਸੰਮਤ**—੧੬੭੮ ਬਿ: ਵੈਸਾਖ ਵਦੀ ਪੰਚਮੀ, ਦਿਨ ਮੰਗਲਵਾਰ, ੧੨ ਅਪ੍ਰੈਲ ੧੬੨੧ ਈ:। ਵਿਸਾਖਾ ਨਛੱਤਰ।

**ਮਾਤਾ ਪਿਤਾ**—ਮਾਤਾ ਨਾਨਕੀ ਜੀ, ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ।

**ਮਹਲ**—ਮਾਤਾ ਗੂਜਰੀ ਜੀ, ਦੁਆਬੇ ਕਰਤਾਰਪੁਰ ਤੋਂ (ਪਹਿਲੇ ਲਖਨੌਰ ਸਾਹਿਬ ਦੇ ਵਸਨੀਕ ਸਨ, ਸਹੁਰਾ ਲਾਲ ਚੰਦ ਜੀ, ਸੱਸ ਕਿਸ਼ਨ ਕੌਰ ਜੀ, ਸਾਲਾ ਕਿਰਪਾਲ ਚੰਦ ਜੀ।) ਵਿਆਹ ੯ ਫੱਗਣ ੧੬੮੯ ਬਿ:।

**ਗੱਦੀ ਸਮਾਂ**—੧੭੨੧ ਬਿ: ਚੇਤਰ ਸੁਦੀ ਚੌਦਸ, ੬ ਅਪ੍ਰੈਲ ੧੬੬੪ ਈ:, ਗੁਰਤਾ ਗੱਦੀ ਦਿੱਲੀ ਤੋਂ ਭੇਜੀ ਬਾਬਾ ਬਕਾਲੇ, ਬਾਬਾ ਬੁਢਾ ਜੀ ਦੇ ਛੇਵੇਂ ਥਾਂ ਜੋ ਬਾਬਾ ਗੁਰਦਿਤਾ ਜੀ ਸੀ, ਤਿਸ ਦੇ ਹੱਥ ਭੇਜੀ। ਆਪ ਜੀ ਕਾਫ਼ੀ ਚਿਰ ਗੁਪਤ ਰਹੇ ਤੇ ਮੱਖਣ ਸ਼ਾਹ ਲੁਬਾਣੇ ਨੇ ਪ੍ਰਗਟ ਕੀਤੇ।

**ਜੋਤੀ ਜੋਤਿ ਸਮਾਉਣਾ**—੧੭੩੨ ਬਿ: ਮਘਰ ਸੁਦੀ ਪੰਚਮੀ, ੧੯ ਦਸੰਬਰ ੧੬੭੫ ਈ: ਦਿੱਲੀ ਚਾਂਦਨੀ ਚੌਕ ਵਿਖੇ ਧਰਮ ਹੇਤ ਸੀਸ ਦਿੱਤਾ।

**ਸਪੁੱਤ੍ਰ**—ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ।

**ਸਾਰੀ ਅਵਸਥਾ**—ਤਰਵੰਜਾ ਬਰਸ, ਸਤ ਮਹੀਨੇ, ਪੰਦਰਾਂ ਦਿਨ।

**ਗੁਰਿਆਈ ਸਮਾਂ**—ਦਸ ਬਰਸ, ਸਤ ਮਹੀਨੇ, ਨੌਂ ਦਿਨ।

**ਹਕੂਮਤ**—ਔਰੰਗਜ਼ੇਬ ਬਾਦਸ਼ਾਹ ਦੀ ਸੀ।

## ਦਸਵੀਂ ਪਾਤਿਸ਼ਾਹੀ

**ਨਾਮ**—ਸਤਿਗੁਰੂ ਗੋਬਿੰਦ ਸਾਹਿਬ ਜੀ, ਸੋਢ ਵੰਸ।

**ਅਵਤਾਰ ਧਾਰਨ ਪਿੰਡ**—ਸ੍ਰੀ ਪਟਨਾ ਸਾਹਿਬ (ਬਿਹਾਰ ਪ੍ਰਾਂਤ)।

**ਅਵਤਾਰ ਧਾਰਨ ਸੰਮਤ**—੧੭੨੩ ਬਿ: ਪੋਹ ਸੁਦੀ ਸਪਤਮੀ, ਦਿਨ ਐਤਵਾਰ, ਧਨਿਸ਼ਟਾ ਨਛੱਤ੍ਰ ਸੀ। ੧ ਜਨਵਰੀ ੧੬੬੫ ਈ:। ਸੰਕ੍ਰਾਂਤੀ ੨੩ ਪੋਹ ਸੀ।

**ਮਾਤਾ ਪਿਤਾ**—ਮਾਤਾ ਗੂਜਰੀ ਜੀ, ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ।

**ਮਹਲ**—ਮਾਤਾ ਅਜੀਤ ਕੌਰ ਜੀ, ਮਾਤਾ ਜੀ ਦੇ ਪਿਤਾ ਦਾ ਨਾਮ ਹਰਜਸ ਜੀ ਸੀ। ਮਾਤਾ ਸੁੰਦਰ ਕੌਰ ਜੀ, ਮਾਤਾ ਜੀ ਦੇ ਪੇਕੇ ਪਿੰਡ ਬਜਵਾੜਾ, ਜ਼ਿਲ੍ਹਾ ਹੁਸ਼ਿਆਰਪੁਰ। ਖ਼ਾਲਸੇ ਦੀ ਮਾਤਾ ਸਾਹਿਬ ਕੌਰ ਜੀ, ਮਾਤਾ ਜੀ ਦੇ ਪਿਤਾ ਦਾ ਨਾਮ ਰਾਵਾ ਖੱਤਰੀ ਜੀ ਸੀ। ਮਾਤਾ ਜੀ ਦੇ ਪੇਕੇ ਰੁਹਤਾਸ ਜ਼ਿਲ੍ਹਾ ਜੇਹਲਮ, ਪੰਜਾ ਸਾਹਿਬ ਦੇ ਨੇੜੇ ੭ ਮੀਲ ਸਟੇਸ਼ਨ ਦੀਨਾਂ (ਨੇੜੇ ਟਿਲਾ ਬਾਲ ਗੁੰਦਾਈ)।

**ਗੱਦੀ ਸਮਾਂ**—੧੭੩੨ ਬਿ: ਮਘਰ ਸੁਦੀ ਤੀਜ, ੧੭ ਦਸੰਬਰ ੧੬੭੫ ਈ: ਸ੍ਰੀ ਅਨੰਦਪੁਰ ਸਾਹਿਬ ਦਿੱਲੀ ਤੋਂ ਭੇਜੀ।

**ਜੋਤੀ ਜੋਤਿ ਸਮਾਉਣਾ**—੧੭੬੫ ਬਿ:, ਕਤਕ ਸੁਦੀ ਪੰਚਮੀ, ੧੯ ਨਵੰਬਰ ੧੭੦੮ ਈ:, ਸ੍ਰੀ ਹਜ਼ੂਰ ਸਾਹਿਬ, ਨੰਦੇੜ, ਹੈਦਰਾਬਾਦ। ਸਵਾ ਪਹਿਰ ਰਾਤ ਰਹਿੰਦੀ ਤੋਂ।

## ਸਾਹਿਬਜ਼ਾਦਿਆਂ ਜੀ ਦੇ ਜਨਮ ਸੰਮਤ ਬਿਕ੍ਰਮੀ

**ਸਪੁੱਤ੍ਰ ਮਾਤਾ ਅਜੀਤ ਕੌਰ ਜੀ ਦੇ**—ਬਾਬਾ ਜੁਝਾਰ ਸਿੰਘ ਜੀ ੧੭੪੯ ਬਿ: ਬਾਬਾ ਜੋਰਾਵਰ ਸਿੰਘ ਜੀ ੧੭੫੨ ਬਿ:, ਬਾਬਾ ਫਤਹ ਸਿੰਘ ਜੀ ੧੭੫੪ ਬਿ:।

**ਸਪੁੱਤ੍ਰ ਮਾਤਾ ਸੁੰਦਰ ਕੌਰ ਜੀ ਦੇ**—ਬਾਬਾ ਅਜੀਤ ਸਿੰਘ ਜੀ ੧੭੪੬ ਬਿ:।

ਖ਼ਾਲਸਾ ਪੰਥ ਮਾਤਾ ਸਾਹਿਬ ਕੌਰ ਜੀ ਦੇ ਝੋਲੀ ਪਾਇਆ ੧੭੫੬ ਬਿ:।

ਚਾਰੇ ਸਾਹਿਬਜ਼ਾਦੇ ਤੇ ਮਾਤਾ ਗੂਜਰੀ ੧੭੬੧ ਬਿ: ਨੂੰ ਸ਼ਹੀਦ ਹੋਏ।

ਦੋ ਵੱਡੇ ਸਾਹਿਬਜ਼ਾਦੇ—ਪੋਹ ਸੰਕ੍ਰਾਂਤੀ ਅੱਠ, ਚਮਕੌਰ ਸਾਹਿਬ, ਤੇ ਦੋ ਛੋਟੇ ਸਾਹਿਬਜ਼ਾਦੇ ੧੩ ਪੋਹ ਨੂੰ ਸਰਹੰਦ ਵਿਖੇ ਸ਼ਹੀਦ ਹੋਏ।

**ਸਾਰੀ ਅਵਸਥਾ**—ਇਕਤਾਲੀ ਬਰਸ, ਨੌਂ ਮਹੀਨੇ, ਅਠਾਈ ਦਿਨ।

**ਗੁਰਿਆਈ ਸਮਾਂ**—ਬੱਤੀ ਬਰਸ, ਗਿਆਰਾਂ ਮਹੀਨੇ, ਦੋ ਦਿਨ।

**ਹਕੂਮਤ**—ਔਰੰਗਜ਼ੇਬ ਤੇ ਬਹਾਦਰ ਸ਼ਾਹ ਬਾਦਸ਼ਾਹ ਦੀ ਸੀ।

ਸੀਸ ਭੇਟ ਦੇ ਕੇ ਅੰਮ੍ਰਿਤ ਪਾਨ ਕੀਤਾ ਤੇ ਫੇਰ ਖ਼ਾਲਸਾ ਪੰਥ ਚੱਲਿਆ

## ਪੰਜਾਂ ਪਿਆਰਿਆਂ ਦੇ ਪਿੰਡ ਤੇ ਨਾਮ

(੧) **ਪਿਆਰੇ ਦਯਾ ਸਿੰਘ ਜੀ**—ਲਊ ਦਾ ਅਵਤਾਰ ਸਨ, ਪਿਤਾ ਮਈਆ ਰਾਮ ਜੀ, ਮਾਤਾ ਸੋਭਾ ਦੇਈ ਜੀ, ਛੱਤ੍ਰੀ ਵੰਸ, ਲਾਹੌਰ ਵਿਖੇ ਜਨਮ ਹੋਇਆ। ੧੭੨੫ ਬਿ: ਫਗਣ ਦੀ ਸੰਕ੍ਰਾਂਤ, ਅੰਮ੍ਰਿਤ ਵੇਲੇ ਦਿਨ ਐਤਵਾਰ। ੧੩ ਸਾਲ ਦੀ ਉਮਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਆਏ, ੧੭੬੫ ਬਿ: ਅੱਸੂ ਅਮਾਵਸ ਨੂੰ ਅਬਚਲ ਨਗਰ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਜੋਤੀ ਜੋਤਿ ਸਮਾਏ।

(੨) **ਪਿਆਰੇ ਧਰਮ ਸਿੰਘ ਜੀ**—ਭਗਤ ਧੰਨੇ ਜੀ ਦੇ ਅਵਤਾਰ ਸਨ, ਪਿਤਾ ਪਰਮ ਸੁਖ ਜੀ, ਮਾਤਾ ਅਨੰਤੀ ਜੀ। ਦਿੱਲੀ ਸ਼ਹਿਰ ਦੇ ਵਸਨੀਕ ਸਨ। ਜਟ ਜਾਤ ਸੀ। ੧੭੨੭ ਬਿ: ਨੂੰ ਵਿਸਾਖ ੧੩, ਦਿਨ ਸੋਮਵਾਰ ਪਹਿਰ ਰਾਤ ਰਹਿੰਦੀ ਜਨਮ ਹੋਇਆ। ੨੫ ਸਾਲ ਦੀ ਉਮਰ ਵਿਚ ਦਸਵੀਂ ਪਾਤਿਸ਼ਾਹੀ ਜੀ ਦੀ ਸ਼ਰਨ ਆਏ ਸਨ। ੧੭੬੮ ਬਿ: ਨੂੰ ਅਬਚਲ ਨਗਰ ਸ੍ਰੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤਿ ਸਮਾਏ।

(੩) **ਪਿਆਰੇ ਹਿੰਮਤ ਸਿੰਘ ਜੀ**—ਚਤੁਰਭੁਜੀ ਨੂੰ ਪਕੜਨ ਵਾਲੇ ਫੰਧਕ ਦੇ ਅਵਤਾਰ ਸਨ। ਪਿਤਾ ਮਾਲ ਦੇਉ ਜੀ ਅਤੇ ਮਾਤਾ ਲਾਲ ਦੇਈ ਜੀ ਸਨ। ਜਗਨਨਾਥ ਦੇ ਵਾਸੀ ਝੀਵਰ ਜਾਤੀ ਦੇ ਸਨ। ੧੭੨੧ ਬਿ:, ਜੇਠ ੧੫ ਨੂੰ ਜਨਮ ਹੋਇਆ। ਪਾਤਿਸ਼ਾਹੀ ਨੌਵੀਂ ਜੀ ਦੀ ਸ਼ਰਨ ਵਿਖੇ ਮਾਤਾ ਪਿਤਾ ਰਹਿੰਦੇ ਸਨ, ਬਾਬੇ ਬਕਾਲੇ ਜਨਮ ਹੋਇਆ। ੧੭੬੧ ਬਿ: ਵਿਚ ਸਾਹਿਬਜ਼ਾਦਿਆਂ ਨਾਲ ਸ੍ਰੀ ਚਮੌਕਰ ਸਾਹਿਬ ਸ਼ਹੀਦ ਹੋਏ।

(੪) **ਪਿਆਰੇ ਮੁਹਕਮ ਸਿੰਘ ਜੀ**—ਸ੍ਰੀ ਨਾਮਦੇਵ ਜੀ ਦੇ ਅਵਤਾਰ ਸਨ, ਪਿਤਾ ਜਗਜੀਵਨ ਰਾਇ ਜੀ, ਮਾਤਾ ਸੰਭਲੀ ਜੀ ਦਵਾਰਕਾ ਵਾਸੀ। ੧੭੩੬ ਬਿ: ੫ ਚੇਤਰ ਨੂੰ ਜਨਮ ਹੋਇਆ। ੧੫ ਸਾਲ ਦੀ ਉਮਰ ਵਿਚ ਮਾਤਾ ਪਿਤਾ ਸਮੇਤ ਦਸਵੀਂ ਪਾਤਿਸ਼ਾਹੀ ਜੀ ਦੀ ਸ਼ਰਨ ਵਿਖੇ ਆਏ ਸੀ। ੧੭੬੧ ਬਿ: ਨੂੰ ਸ੍ਰੀ ਚਮਕੌਰ ਸਾਹਿਬ ਜੰਗ ਵਿਚ ਸ਼ਹੀਦ ਹੋਏ।

(੫) **ਪਿਆਰੇ ਸਾਹਿਬ ਸਿੰਘ ਜੀ**—ਭਗਤ ਸੈਣ ਜੀ ਦੇ ਅਵਤਾਰ ਸਨ, ਪਿਤਾ ਗੁਰ ਨਾਰੈਣ ਜੀ, ਮਾਤਾ ਅਨਕੰਪਾ ਜੀ, ੧੭੩੨ ਬਿ: ੫ ਮਘਰ ਨੂੰ ਜਨਮ ਹੋਇਆ। ਬਿਦਰਪੁਰ ਦੇ ਵਾਸੀ ਸਨ। ਮਾਤਾ ਪਿਤਾ ਨੇ ੧੧ ਸਾਲ ਦੀ ਉਮਰ ਵਿਚ ਦਸਵੇਂ ਪਾਤਿਸ਼ਾਹ ਜੀ ਦੀ ਸ਼ਰਨ ਵਿਖੇ ਚੜ੍ਹਾਏ ਸੀ। ੧੭੬੧ ਬਿ: ਨੂੰ ਸ੍ਰੀ ਚਮਕੌਰ ਸਾਹਿਬ ਦੀ ਜੰਗ ਵਿਖੇ ਸ਼ਹੀਦ ਹੋਏ।

## ਸ੍ਰੀ ਚਮਕੌਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਖ਼ਾਲਸੇ ਨੂੰ ਗੁਰਿਆਈ ਬਖ਼ਸ਼ੀ

੧੭੬੧ ਬਿ: ਨੂੰ ਚਮਕੌਰ ਸਾਹਿਬ ਖ਼ਾਲਸੇ ਜੀ ਦੇ ਬੇਨਤੀਆਂ ਨਾਲ ਜ਼ੋਰ ਦੇਣ 'ਤੇ ਕਿ ਆਪ ਜੀ ਇਥੋਂ ਚਲੇ ਜਾਓ। ਤਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੰਜਾਂ ਸਿੰਘਾਂ ਨੂੰ ਜਿਗ੍ਹਾ ਕਲਗੀ ਬਖ਼ਸ਼ ਕੇ ਆਪ ਤਾੜੀ ਮਾਰ ਕੇ ਨਿਕਲੇ ਸੀ। ਉਨ੍ਹਾਂ ਪੰਜਾਂ ਸਿੰਘਾਂ ਦੇ ਨਾਮ ਹਨ—(੧) ਪਿਆਰੇ ਦਯਾ ਸਿੰਘ,

(੨) ਪਿਆਰੇ ਧਰਮ ਸਿੰਘ ਜੀ, (੩) ਭਾਈ ਮਾਨ ਸਿੰਘ ਜੀ ਬਘੌਰ ਵਿਚ ਸ਼ਹੀਦ ਹੋਏ, (੪) ਭਾਈ ਸੰਗਤ ਸਿੰਘ ਜੀ, (੫) ਭਾਈ ਸੰਤ ਸਿੰਘ ਜੀ, ਜਿਨ੍ਹਾਂ ਨੂੰ ਕਲਗੀ ਜਿਗ੍ਹਾ ਬਖ਼ਸ਼ੀ ਸੀ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਬਖ਼ਸ਼ੀ

(ਸਦਾ ਅਚੱਲ ਗੁਰਿਆਈ)

੧੭੬੫ ਬਿ:, ਕਤਕ ਸੁਦੀ ਦੂਜ ਨੂੰ ਸ੍ਰੀ ਹਜ਼ੂਰ ਸਾਹਿਬ ਨਦੇੜ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ, ਪੰਜਾਂ ਸਿੰਘਾਂ ਨੂੰ ਤਾਬਿਆ ਖੜੇ ਕਰ ਕੇ ਆਪ ਜੀ ਨੇ ਸਾਰੇ ਪੰਥ ਨੂੰ ਆਗਿਆ ਕੀਤੀ—

**ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ॥**
**ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥**
**ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕਉ ਮਿਲਿਯੋ ਚਹੈ ਖੋਜ ਸਬਦ ਮਹਿ ਲੇਹ॥**

ਉਨ੍ਹਾਂ ਪੰਜਾਂ ਸਿੰਘਾਂ ਦੇ ਨਾਮ—(੧) ਭਾਈ ਗੁਰਬਖ਼ਸ਼ ਸਿੰਘ ਜੀ, ਜਿਨ੍ਹਾਂ ਦਾ ਸ਼ਹੀਦ ਗੰਜ ਅਕਾਲ ਤਖ਼ਤ ਸਾਹਿਬ ਜੀ ਦੇ ਪਿਛੇ ਹੈ, ਇਨ੍ਹਾਂ ਨੇ ਅਹਿਮਦ ਸ਼ਾਹ ਅਬਦਾਲੀ ਦੀ ਫ਼ੌਜ ਦਾ ਮੁਕਾਬਲਾ ਕੀਤਾ ਸੀ। (੨) ਬਾਬਾ ਦੀਪ ਸਿੰਘ ਜੀ ਸ਼ਹੀਦ। (੩) ਪਿਆਰੇ ਭਾਈ ਧਰਮ ਸਿੰਘ ਜੀ। (੪) ਸੇਵਾਦਾਰ ਸ੍ਰੀ ਹਜ਼ੂਰ ਸਾਹਿਬ ਜੀ ਦੇ ਭਾਈ ਸੰਤੋਖ ਸਿੰਘ ਜੀ। (੫) ਭਾਈ ਹਰਿ ਸਿੰਘ ਜੀ, ਸਤਿਗੁਰੂ ਜੀ ਦੀ ਰੋਜ਼ ਦੀ ਡਾਇਰੀ ਲਿਖਦੇ ਸੀ।

ੴ ਸਤਿਗੁਰ ਪ੍ਰਸਾਦਿ॥

# ਜਨਮ ਸੰਸਕਾਰ

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹ॥

ਸਤਿਗੁਰੂ ਜੀ ਦੀ ਸਾਜੀ ਨਿਵਾਜੀ ਸਾਧ ਸੰਗਤ ਜੀਉ! ਸੰਸਾਰ ਦੇ ਅੰਦਰ ਪ੍ਰਮੇਸ਼ਰ ਨੇ ਐਸੀ ਨੇਤ ਰਚੀ ਹੈ, ਜਿਸ ਨੇਤ ਦੇ ਕਾਰਣ ਕਰਕੇ ਜੀਆਂ ਦਾ ਉਤਪਤ ਹੋਣਾ ਅਤੇ ਜੀਆਂ ਅੰਦਰ ਗੁਣ ਹੋਣੇ ਇਹ ਸੁਭਾਵ ਸਭਨਾਂ ਦੇ ਅੰਦਰ ਪ੍ਰਬਲ ਵਰਤਦੇ ਹਨ। ਇਸ ਪ੍ਰਕਾਰ ਇਨ੍ਹਾਂ ਗੁਣਾਂ ਦਾ ਨਿਰਣਾ ਕਰਨ ਵਾਸਤੇ ਬਜ਼ੁਰਗਾਂ ਨੇ ਇਸ ਪ੍ਰਕਾਰ ਕਥਨ ਕੀਤਾ ਹੈ ਕਿ ਪਤੀਬ੍ਰਤਾ ਬੀਬੀ ਦੇ ਗੁਣ ਇਸ ਪ੍ਰਕਾਰ ਹੋਣੇ ਚਾਹੀਦੇ ਹਨ ਆਪਣੇ ਪਤੀ ਤੋਂ ਬਗ਼ੈਰ—

**ਅਵਰਾ ਦੇਖਿ ਨ ਸੁਨੈ ਅਭਾਖੈ॥** *(ਅੰਗ ੭੯੩)*

ਹੋਰ ਕਿਸੇ ਪਤੀਆਂ ਦੀਆਂ ਗੱਲਾਂ ਨਾ ਸੁਣੇ, ਨਾ ਕਿਸੇ ਨਾਲ ਗੁਪਤ ਗੱਲਾਂ ਕਰੇ, ਨਾ ਗੁਪਤ ਕਿਸੇ ਦੇ ਰੂਪ ਵਲ ਦੇਖੇ, ਆਪਣੇ ਪਤੀ ਨੂੰ ਪ੍ਰਮੇਸ਼ਰ ਰੂਪ ਕਰਕੇ ਦੇਖੇ।

**ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ॥**
**ਧੰਨੁ ਸਤੀ ਦਰਗਹ ਪਰਵਾਨਿਆ॥** *(ਅੰਗ ੧੮੫)*

ਇਸ ਪ੍ਰਕਾਰ ਦੇ ਗੁਣ ਜਿਨ੍ਹਾਂ ਬੀਬੀਆਂ ਵਿਚ ਹਨ ਓਹ ਪਤੀਬ੍ਰਤਾ ਧਰਮ ਵਾਲੀਆਂ ਹਨ। ਜਿਵੇਂ ਮਾਤਾ 'ਸੇਵਾਂ' ਜੀ ਜਿਸਦੇ ਨਾਮ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਮਾਈ ਸੇਵਾਂ ਬਜ਼ਾਰ ਹੈ, ਇਹ ਮਾਤਾ ਜੀ ਕਾਬਲ ਤੋਂ ਸ਼ਕਤੀ ਨਾਲ ਆਣ ਕੇ ਸ੍ਰੀ ਗੋਇੰਦਵਾਲ ਸਾਹਿਬ, ਬਾਉਲੀ ਸਾਹਿਬ ਦੀ ਸੇਵਾ ਕਰਦੇ ਰਹੇ। ਇਸ ਦੇ ਵਿਚ ਐਡੇ ਗੁਣ ਵਡਿਆਈ ਸੀ। ਕਾਬਲ ਤੋਂ ਹਰ ਰੋਜ਼ ਗੱਡੀ ਦਵਾਰਾ ਆਉਣਾ ਭੀ ਔਖਾ ਹੈ। ਇਹ ਮਾਤਾ ਜੀ ਵਿਚ ਪਤੀਬ੍ਰਤਾ ਕਰਕੇ ਪਤੀ ਦੇ ਆਗਿਆਕਾਰੀ ਕਰਕੇ ਸ੍ਰੀ ਬਾਉਲੀ ਸਾਹਿਬ ਜੀ ਦੀ ਪਵਿੱਤ੍ਰ ਸੇਵਾ ਕਰਕੇ ਐਡੀ ਵੱਡੀ ਤਾਕਤ ਸੀ। ਕਾਬਲ ਵਿਚੋਂ ਸ਼ਕਤੀ ਨਾਲ ਹਰ ਰੋਜ਼ ਆ ਕੇ ਸੇਵਾ ਕਰਿਆ ਕਰਦੇ ਸਨ।

ਤੀਜੀ ਪਾਤਿਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਪੁਛਿਆ—ਹੇ ਬੀਬੀ ਜੀ! ਸਿਖ ਸ਼ੰਕਾ ਕਰਦੇ ਹਨ ਕਿ ਮਾਈ ਸ਼ਾਮ ਨੂੰ ਗੁਪਤ ਹੋ ਜਾਂਦੀ ਹੈ ਅਤੇ ਸਵੇਰੇ ਪ੍ਰਗਟ ਹੋ ਜਾਂਦੀ ਹੈ, ਸਾਰਿਆਂ ਨੂੰ ਦਸੋ।

ਮਾਈ ਨੇ ਬੇਨਤੀ ਕੀਤੀ ਗ਼ਰੀਬ ਨਿਵਾਜ਼ ਜੀ! ਮੇਰੇ ਪਤੀ ਨੇ ਆਪ ਜੀ ਦੀ ਗੁਰਸਿਖੀ ਧਾਰਨ ਕੀਤੀ ਹੈ, ਮੈਂ ਭੀ ਆਪ ਜੀ ਦੀ ਸਿਖੀ ਧਾਰਨ ਕੀਤੀ ਹੈ, ਮੈਂ ਪਤੀਬ੍ਰਤ ਧਰਮ ਵਿਚ ਪੱਕੀ ਹਾਂ, ਮੈਂ ਪਤੀ ਦੀ ਆਗਿਆ ਹਮੇਸ਼ਾਂ ਮੰਨਦੀ ਹਾਂ।

ਆਪ ਜੀ ਦਾ ਜਿਸ ਵਕਤ ਹੁਕਮਨਾਮਾ ਪੁਜਿਆ ਕਿ ਸੰਗਤਾਂ ਬਾਉਲੀ ਸਾਹਿਬ ਦੀ ਪਵਿੱਤ੍ਰ

ਸੇਵਾ ਕਰਨ। ਮੈਂ ਹੁਕਮਨਾਮਾ ਸੁਣਿਆਂ। ਆਪਣੇ ਪਤੀ ਤੋਂ ਸੇਵਾ ਦੀ ਆਗਿਆ ਮੰਗੀ ਕਿ ਮੈਂ ਸ੍ਰੀ ਬਾਉਲੀ ਸਾਹਿਬ ਦੀ ਸੇਵਾ ਵਿਚ ਜਾਇਆ ਕਰਾਂਗੀ। ਇਹ ਸੁਣ ਕੇ ਓਹਨਾਂ ਮੈਨੂੰ ਆਗਿਆ ਦਿੱਤੀ, ਹੁਣ ਮੇਰੇ ਵਿਚ ਆਪ ਜੀ ਦੀ ਬਖ਼ਸ਼ਸ਼ ਹੈ, ਐਡੀ ਸ਼ਕਤੀ ਹੈ, ਮੈਂ ਆਪ ਜੀ ਦੀ ਕ੍ਰਿਪਾ ਦਵਾਰਾ, ਪਤੀਬ੍ਰਤਾ ਧਰਮ ਦਵਾਰਾ ਹਰ ਰੋਜ਼ ਕਾਬਲ ਤੋਂ ਆ ਜਾਂਦੀ ਹਾਂ, ਸੇਵਾ ਕਰਦੀ ਰਹਿੰਦੀ ਹਾਂ ਅਤੇ ਰਾਤ ਪਈ ਤੋਂ ਫੇਰ ਪਤੀ ਦੀ ਸੇਵਾ ਵਿਚ ਜਾ ਹਾਜ਼ਰ ਹੁੰਦੀ ਹਾਂ। ਇਹ ਮਹਾਰਾਜ ਗ਼ਰੀਬ ਨਿਵਾਜ਼ ਜੀ! ਪਤੀਬ੍ਰਤਾ ਧਰਮ ਕਰਕੇ ਮੇਰੇ ਵਿਚ ਤਾਕਤ ਹੋਈ ਹੈ।

ਸੁਣ ਕੇ ਹਜ਼ੂਰ ਨੇ ਕਿਹਾ—ਬੀਬੀ! ਇਕ ਹੋਰ ਭੀ ਸਤੀ ਹੋਈ ਹੈ, ਜਿਸ ਨੇ ਆਪਣੇ ਪਤੀਬ੍ਰਤਾ ਧਰਮ ਕਰਕੇ ਸੂਰਜ ਨਹੀਂ ਸੀ ਚੜ੍ਹਨ ਦਿੱਤਾ। ਫੇਰ ਦੇਵਤਿਆਂ ਨੇ ਉਸ ਦਾ ਪਤੀ ਜੀਊਂਦਾ ਕੀਤਾ ਸੀ ਤਾਂ ਫਿਰ ਸੂਰਜ ਚੜ੍ਹ ਸਕਿਆ ਸੀ। ਇਸ ਪ੍ਰਕਾਰ ਇਹ ਬੀਬੀਆਂ ਦੇ ਗੁਣ ਹਨ ਅਤੇ ਪੁਰਖਾਂ ਦੇ ਅੰਦਰ ਇਹ ਗੁਣ ਹੋਣੇ ਚਾਹੀਦੇ ਹਨ—

**ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ॥** *(ਵਾਰ ੬, ਪਉੜੀ ੮)*

ਇਕ ਆਪਣੀ ਸੁਪਤਨੀ ਦੇ ਜਤ ਵਿਚ ਪਕਾ ਹੋਵੇ, ਪ੍ਰਾਈਆਂ ਇਸਤਰੀਆਂ ਨੂੰ ਸਕੀਆਂ ਮਾਵਾਂ, ਧੀਆਂ, ਭੈਣਾਂ ਸਮਝੇ। ਸ੍ਰੀ ਕਲਗੀਧਰ ਜੀ ਗ਼ਰੀਬ ਨਿਵਾਜ਼ ਫ਼ੁਰਮਾਉਂਦੇ ਹਨ—

**ਪਰ ਧਨ ਪਾਹਨ ਤੁੱਲ, ਤ੍ਰਿਆ ਪਰ ਮਾਤ ਹਮਾਰੇ॥**

ਪ੍ਰਾਇਆ ਧਨ ਪੱਥਰਾਂ ਦੀ ਨਿਆਈਂ ਹੈ, ਪ੍ਰਾਈਆਂ ਇਸਤਰੀਆਂ ਸਾਡੀਆਂ ਮਾਤਾ ਦੀ ਨਿਆਈਂ ਹਨ, ਇਸ ਪ੍ਰਕਾਰ ਪੁਰਖ ਸਤੀ ਬ੍ਰਤਾ ਧਰਮ ਵਿਚ ਪੂਰਾ ਹੋਵੇ।

ਇਸ ਪ੍ਰਕਾਰ ਸਾਧ ਸੰਗਤ ਜੀ! ਸਤੀ ਬ੍ਰਤਾ ਧਰਮ ਪੁਰਖ ਦੇ ਅੰਦਰ ਹੋਣਾ ਚਾਹੀਦਾ ਹੈ। ਵੱਡੀਆਂ ਨੂੰ ਸਕੀਆਂ ਮਾਵਾਂ ਅਤੇ ਬਰਾਬਰ ਦੀਆਂ ਨੂੰ ਸਕੀਆਂ ਭੈਣਾਂ ਸਮਝਣਾ ਚਾਹੀਦਾ ਹੈ। ਛੋਟੀਆਂ ਨੂੰ ਪੁੱਤਰੀਆਂ ਦੀ ਨਿਗਾਹ ਨਾਲ ਵੇਖਣਾ ਚਾਹੀਦਾ ਹੈ।

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥** *(ਵਾਰ ੨੯, ਪਉੜੀ ੧੧)*

ਜਿਸ ਨਾਲ ਵਿਆਹ (ਸ਼ਾਦੀ) ਹੋਈ ਹੈ ਉਸ ਨਾਲ ਸਤੀ ਬ੍ਰਤਾ ਧਰਮ ਵਿਚ ਕਾਇਮ ਰਹੇ ਹਮੇਸ਼ਾਂ ਲਈ ਐਸਾ ਜਿਹੜਾ ਪੁਰਖ ਹੈ ਉਹ ਸੰਸਾਰ ਦੇ ਅੰਦਰ ਧੰਨ ਪੁਰਖ ਹੈ। ਐਸੇ ਜਿਹੜੇ ਪਤੀ ਸਤੀ ਬ੍ਰਤਾ ਹਨ ਉਹ ਸਤਿਗੁਰਾਂ ਦੀ ਪਿਆਰੀ ਸਿੱਖੀ ਕਮਾਉਣ ਦੇ ਲਾਇਕ ਹਨ। ਗੁਰ ਸਿੱਖੀ ਨੂੰ ਓਹ ਕਮਾ ਸਕਦੇ ਹਨ ਓਹਨਾਂ ਦੇ ਜੀਵਨ ਚੰਗੇ ਸੁੰਦਰ ਤੇ ਇਸ ਪ੍ਰਕਾਰ ਦੇ ਹੋਣੇ ਚਾਹੀਦੇ ਹਨ। ਧਰਮ ਦੀ ਕਿਰਤ ਕਰਕੇ ਵੰਡ ਕੇ ਛਕਣ ਵਾਲੇ ਤੇ ਸੰਤੋਖੀ ਜੀਵਨ ਵਾਲੇ, ਸੀਲ ਸੁਭਾ (ਨਰਮ ਸੁਭਾ) ਵਾਲੇ ਅਤੇ ਸਤ ਆਦਿ ਗੁਣਾਂ ਵਾਲੇ ਹੋਣੇ ਚਾਹੀਦੇ ਹਨ। ਇਨ੍ਹਾਂ ਗੁਣਾਂ ਦੇ ਸਮੇਤ ਹੋ ਕੇ ਜਿਸ ਪ੍ਰਕਾਰ ਬੀਬੀਆਂ ਨੂੰ ਸਤਿਗੁਰਾਂ ਨੇ ਕਿਹਾ ਹੈ—

**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ॥** *(ਅੰਗ ੧੭)*

ਸਤ ਤੇ ਸੰਤੋਖ ਦੇ ਗੁਣਾਂ ਦੇ ਸ਼ਿੰਗਾਰ ਹੋਣ, ਹੋਰ ਗਹਿਣੇ ਪਾਉਣੇ ਸ਼ਿੰਗਾਰ ਨਹੀਂ ਹੈ, ਸਤ ਤੇ ਸੰਤੋਖ ਦਾ ਸ਼ਿੰਗਾਰ ਹੈ।

**ਭਰਤਾ ਕਹੈ ਸੁ ਮਾਨੀਐ, ਏਹੁ ਸੀਗਾਰੁ ਬਣਾਇ ਰੀ॥** *(ਅੰਗ ੪੦੦)*

ਜੋ ਪਤੀ ਦੀ ਆਗਿਆ ਮੰਨਣੀ ਹੈ, ਇਹੋ ਹੀ ਸ਼ਿੰਗਾਰ ਇਸਤ੍ਰੀਆਂ ਵਾਸਤੇ ਸ਼ੁਭ ਗੁਣਾਂ ਦੇ ਸ਼ਿੰਗਾਰ ਜੋਗ ਹਨ। ਇਸ ਪ੍ਰਕਾਰ ਸ਼ੁਭ ਗੁਣਾਂ ਦੇ ਸ਼ਿੰਗਾਰ ਸਮੇਤ ਜੋ ਪਤੀਬ੍ਰਤਾ ਬੀਬੀਆਂ ਪਤੀ ਦੀ ਆਗਯਾ ਮੰਨਣ ਰੂਪ ਸ਼ਿੰਗਾਰ ਕਰਦੀਆਂ ਹਨ। ਉਹ ਬੀਬੀਆਂ ਸੋਭਾ ਵਾਲੀਆਂ ਹਨ ਅਤੇ ਓਹਨਾਂ ਦੇ ਸਾਰੇ ਗੁਣਾਂ ਦੇ ਸ਼ਿੰਗਾਰ ਹਨ। ਸ਼ੁਭ ਗੁਣਾਂ ਦਾ ਸ਼ਿੰਗਾਰ ਹੀ ਹੋਣਾ ਚਾਹੀਦਾ ਹੈ। ਸਰੀਰ ਤੇ ਲਟਰ-ਪਟਰ ਨਹੀਂ ਹੋਣਾ ਚਾਹੀਦਾ। ਸਾਦਾ ਲਿਬਾਸ ਹੋਣਾ ਚਾਹੀਦਾ ਹੈ। ਜਿਹੜੀਆਂ ਬਾਹਲੇ ਚਮਕੀਲੇ ਲੀੜੇ ਪਾਉਂਦੀਆਂ ਹਨ ਓਹਨਾਂ ਦੇ ਮਨ ਅਤੇ ਸੁਭਾ ਚੰਗੇ ਨਹੀਂ ਰਹਿੰਦੇ, ਵਿਕਾਰੀ ਮਨ ਵਾਲੇ ਸੁਭਾ ਹੁੰਦੇ ਹਨ। ਸਤਿਗੁਰਾਂ ਨੇ ਸੂਹਾ ਵੇਸ ਪਹਿਰਨ ਦੀ ਆਗਿਆ ਨਹੀਂ ਦਿੱਤੀ। ਬਸਤਰ ਭੀ ਸਾਦੇ ਅਤੇ ਖਾਣਾ ਭੀ ਸਾਦਾ ਹੋਣਾ ਚਾਹੀਦਾ ਹੈ, ਗਹਿਣੇ ਸ਼ੁਭ ਗੁਣਾਂ ਦੇ ਹੋਣੇ ਚਾਹੀਦੇ ਹਨ। ਹਜ਼ੂਰ ਨੇ ਫ਼ੁਰਮਾਇਆ ਹੈ—

**'ਮਨੁ ਮੋਤੀ ਜੇ ਗਹਣਾ ਹੋਵੈ'** ਆਦਿਕ *(ਅੰਗ ੩੫੯)*

**ਨਿਵਣੁ ਸੁ ਅਖਰੁ ਖਵਣੁ ਗੁਣੁ, ਜਿਹਬਾ ਮਣੀਆ ਮੰਤੁ॥**
**ਏ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ॥** *(ਅੰਗ ੧੩੮੪)*

ਜਿਹੜੀ (ਨਿਵਣ) ਨਿੰਮ੍ਰਤਾ ਰਖਣੀ ਹੈ ਇਹ ਜੰਤ੍ਰ ਦੇ ਅੱਖਰ ਹੋਣੇ ਚਾਹੀਦੇ ਹਨ ਅਤੇ ਜਿਹੜੀ (ਖਵਣੁ) ਸਹਾਰਨ ਸ਼ਕਤੀ ਹੈ ਖਿਮਾਂ ਰਖਣੀ ਹੈ, ਨਰਾਜ਼ ਨਾ ਹੋਣਾ, ਇਹ ਟੂਣਾ ਤਾਗਾ ਹੋਣਾ ਚਾਹੀਦਾ ਹੈ। ਅਤੇ ਜ਼ਬਾਨ ਕਰਕੇ ਜਿਹੜੇ ਮਿਠੇ ਬਚਨ ਬੋਲਣੇ ਹਨ ਇਹ ਸ਼੍ਰੋਮਣੀ ਮੰਤ੍ਰ ਹੋਣਾ ਚਾਹੀਦਾ ਹੈ। ਇਹ ਤਿੰਨੇ ਗੁਣ ਹੋਣੇ ਅਤੇ ਇਕ ਭੈ ਵਿਚ ਰਹਿਣਾ ਪਤੀ ਨੂੰ ਅੰਗ ਸੰਗ ਸਮਝ ਕੇ ਪਤੀ ਦੇ ਭੈ ਵਿਚ ਰਹਿਣਾ ਹੈ, ਇਉਂ ਨਹੀਂ ਪ੍ਰਦੇਸ ਵਿਚ ਗਏ ਨੂੰ ਦੂਰ ਸਮਝ ਕੇ ਵਿਕਾਰ ਭੋਗਣੇ। ਇਹਨਾਂ ਅਉਗਣਾਂ ਤੋਂ ਰਹਿਤ ਹੋ ਕੇ ਜਿਹੜੀਆਂ ਬੀਬੀਆਂ ਭੈ ਦੇ ਸੰਜੁਗਤ ਰਹਿੰਦੀਆਂ ਹਨ ਸ਼ੁਭ ਗੁਣਾਂ ਦੇ ਸ਼ਿੰਗਾਰ ਸਮੇਤ ਪਤੀਬ੍ਰਤਾ ਧਰਮ ਵਿਚ ਪੱਕੀਆਂ ਰਹਿੰਦੀਆਂ ਹਨ।

**ਤਾ ਵਸਿ ਆਵੀ ਕੰਤੁ॥** ਉਹਨਾਂ ਦੇ 'ਕੰਤ' ਪਤੀ ਪ੍ਰਮੇਸ਼ਰ ਵੀ ਵਸ ਆਉਂਦਾ ਹੈ ਵਾ ਸੰਸਾਰ ਦਾ ਪਤੀ ਪ੍ਰਮੇਸ਼ਰ ਵੀ ਵੱਸ ਆ ਜਾਂਦਾ ਹੈ।

ਫੇਰ ਓਹ ਗੁਰਮਤ ਅਨੁਸਾਰ ਅੰਮ੍ਰਿਤਧਾਰੀ ਹੋਣ ਅਤੇ ਫੇਰ ਸ਼ਹਿਨਸ਼ੀਲਤਾ ਵਾਲੇ, ਕਿਰਤ ਕਰਕੇ ਖਾਣ ਵਾਲੇ, ਕਿਸੇ ਨਾਲ ਛਲ ਕਰਕੇ ਨਾ ਖਾਣ ਵਾਲੇ ਅਤੇ ਠੱਗੀ ਮਾਰਨ ਵਾਲੇ ਨਾ ਹੋਣ। ਓਹਨਾਂ ਦਾ ਗ੍ਰਹਿਸਤ ਆਸ਼੍ਰਮ ਸਵਰਗ ਹੈ। ਜਿਹੜਾ ਆਗਿਆਕਾਰ ਹੋਣਾ ਅਤੇ ਪਿਆਰ ਵਿਚ ਰਹਿਣਾ ਹੈ ਆਪੋ ਵਿਚੀਂ,ਇਹੋ ਹੀ ਸਵਰਗ ਦਾ ਸੁਖ ਹੈ। ਇਹੋ ਜਿਹੜੀ ਜੋੜੀ ਹੈ (ਜਿਨ੍ਹਾਂ ਦਾ ਪ੍ਰਮੇਸ਼ਰ ਦੀ ਆਗਿਆ ਅਨੁਸਾਰ ਸਿਮਰਨ ਭਜਨ ਵਿਚ ਸਮਾਂ ਬੀਤਦਾ ਹੈ) ਓਹਨਾਂ ਦੇ ਸੰਬੰਧ ਕਰਕੇ ਜੋ ਗਰਭ ਅੰਦਰ ਬੱਚੇ ਇਸਥਿਤ ਹੁੰਦੇ ਹਨ, ਓਹਨਾਂ ਦੀ ਰਖਿਆ ਵਾਸਤੇ ਹਜ਼ੂਰ ਨੇ ਬਚਨ ਕੀਤੇ ਹਨ—

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**
**ਅਜੂਨੀ ਸੈਭੰ ਗੁਰਪ੍ਰਸਾਦਿ॥**

**ਜਪੁ॥**

**ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥** *(ਮੂਲ ਮੰਤ੍ਰ)*



(੧) ਜਪੁਜੀ ਸਾਹਿਬ॥

(੨) ਸਿਰ ਮਸ੍ਤਕ ਰਖ੍ਯ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯ੍ਯਾ ਪਰਮੇਸ੍ਵਰਹ॥
ਆਤਮ ਰਖ੍ਯ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯ੍ਯਾ ਜਗਦੀਸ੍ਵਰਹ॥
ਸਰਬ ਰਖ੍ਯ੍ਯਾ ਗੁਰ ਦਯਾਲਹ ਭੈ ਦੂਖ ਬਿਨਾਸਨਹ॥
ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ॥ *(ਅੰਗ ੧੩੫੮)*

(੩) ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥
ਸੱਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ॥
ਰਾਖਤ ਹੈ ਅਪਨੋ ਕਰ ਦੈ ਕਰਿ ਪਾਪ ਸੰਬੂਹ ਨ ਭੇਟਨ ਪਾਵੈ॥
ਔਰ ਕੀ ਬਾਤ ਕਹਾ ਕਹ ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ॥ *(ਦਸਮ ਅੰਗ ੩੫)*

ਬਿਲਾਵਲੁ ਮਹਲਾ ੫॥

(੪) ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥੧॥
ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥੧॥ਰਹਾਉ॥
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥੨॥ *(ਅੰਗ ੮੧੯)*

ਇਤਿਆਦਿਕ ਜੋ ਸ਼ਬਦ ਹਨ ਇਹ ਗਰਭ ਦੀ ਰਖਿਆ ਵਾਸਤੇ ਪੜ੍ਹਨੇ ਜੋਗ ਹਨ। ਹੋਰ ਟੂਣੇ ਟਾਮਣ, ਤਵੀਤ, ਤਾਗਾ, ਤੜਾਗੀ ਨਹੀਂ ਬੰਨਣੀ, ਇਹ ਉਕਾ ਨਹੀਂ ਕਰਨੇ, ਪ੍ਰਮੇਸ਼ਰ ਦੇ ਨਾਮ ਦੀ ਓਟ ਰਖਣੀ ਚਾਹੀਦੀ ਹੈ।

ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥ *(ਅੰਗ ੮੧੯)*

ਸਾਡੇ ਚਾਰ ਚੁਫੇਰੇ ਰਾਮ ਦੇ ਨਾਮ ਦੀ ਕਾਰ ਹੈ ਜਿਸ ਕਰਕੇ ਸਾਡੇ ਤਾਈਂ ਕਿਸੇ ਪ੍ਰਕਾਰ ਦਾ ਦੁਖ ਨਾ ਲਗੇ।

ਜਿਹੜੇ ਮੰਦਰ ਦੇ ਅੰਦਰ ਪਤੀ ਤੇ ਸਤੀ ਬਿਰਾਜਮਾਨ ਹੋਣ ਓਥੇ ਸ਼ਹੀਦਾਂ, ਯੋਧਿਆਂ, ਸੂਰਬੀਰਾਂ, ਮਹਾਂ ਪੁਰਖਾਂ ਅਤੇ ਸਤਿਗੁਰਾਂ ਦੀਆਂ ਪਵਿੱਤ੍ਰ ਤਸਵੀਰਾਂ ਰਖਣੀਆਂ ਚਾਹੀਦੀਆਂ ਹਨ। ਐਸੀਆਂ ਮੰਦੀਆਂ ਤਸਵੀਰਾਂ ਨਹੀਂ ਹੋਣੀਆਂ ਚਾਹੀਦੀਆਂ ਜਿਸ ਕਰਕੇ ਮਨ ਵਿਕਾਰੀ ਹੋਵੇ ਅਤੇ ਭੈੜਾ ਹੋਵੇ, ਜਿਹਨਾਂ ਦੇ ਮੱਥੇ ਲਗਣ ਕਰਕੇ ਸੰਤਾਨ ਭੈੜੀ ਪੈਦਾ ਹੋਵੇ ਐਸੇ ਫੋਟੋ ਨਹੀਂ ਚਾਹੀਦੇ। ਐਸੇ ਫੋਟੋ ਹੋਣੇ ਚਾਹੀਦੇ ਹਨ ਜਿਵੇਂ ਬਾਬਾ ਦੀਪ ਸਿੰਘ ਜੀ ਸ਼ਹੀਦ, ਭਾਈ ਮਨੀ ਸਿੰਘ ਜੀ ਸ਼ਹੀਦ, ਭਾਈ ਤਾਰੂ ਸਿੰਘ ਜੀ ਦੇ ਖੋਪੜਾ ਲਹਿਣ ਵੇਲੇ, ਐਸੇ ਕੁਰਬਾਨੀ ਵਾਲੇ ਮਹਾਂ ਪੁਰਖਾਂ ਦੀਆਂ ਫੋਟੋ ਹੋਣ ਜਿਸ ਕਰਕੇ ਬੱਚੇ ਦੇ ਅੰਦਰ ਸ਼ੁਭ ਗੁਣ ਭਰ ਜਾਣ ਮਾਤਾ ਦੇ ਸਦਾ ਮੱਥੇ ਲਗਣ ਕਰਕੇ। ਇਸ 'ਤੇ ਸਤਵੇਂ ਪਾਤਿਸ਼ਾਹ ਜੀ ਦੀ ਇਕ ਪਵਿੱਤਰ ਸਾਖੀ ਹੈ—

ਹਜ਼ੂਰ ਸਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਜਿਸ ਵਕਤ ਕਾਲੇ ਦਾ ਜੰਗ ਕਰਵਾ

ਕੇ ਫੂਲਕਿਆਂ ਦੀ ਜਿਤ ਕਰਵਾਉਣ ਲਗੇ ਸਨ ਮਾਲਵੇ ਵਿਚ ਗੁਰੂ ਸਰ ਮਰ੍ਹਾਝ ਦੇ ਵਿਚ। ਉਥੇ ਜੈਦ ਪੁਰਾਣਾ ਬੜਾ ਭਾਰੀ ਜੋਧਾ ਸੀ, ਓਹ ਜੋਧਾ ਹੋਣੇ ਕਰਕੇ ਜਿਤਿਆ ਨਹੀਂ ਜਾਂਦਾ ਸੀ। ਓਹ ਜਿਸ ਵਕਤ ਕਾਲੇ ਤੇ ਬਰਛੀ ਲੈ ਕੇ ਪਿਆ, ਕਾਲੇ ਦੇ ਦੋ ਦੰਦ ਟੁੱਟ ਗਏ। ਕਹਿਣ ਲੱਗਾ ਸਤਿਗੁਰੂ ਸਾਹਿਬ ਜੀ! ਆਪ ਜੀ ਕਹਿੰਦੇ ਸੀ ਜੈਦ ਪੁਰਾਣਾ ਬੜਾ ਬਲੀ ਹੈ ਉਸਦੀ ਬਰਛੀ ਲਗੀ ਤੇ ਮੇਰੇ ਦੋ ਦੰਦ ਹੀ ਤੋੜ ਸਕੀ ਹੈ, ਐਡਾ ਜ਼ੋਰ ਨਹੀਂ ਕਰ ਸਕੀ।

ਸਤਿਗੁਰੂ ਹਰਿਰਾਇ ਸਾਹਿਬ ਜੀ ਨੇ ਕਿਹਾ—ਨਹੀਂ ਭਾਈ! ਇਹ ਜੈਦ ਪੁਰਾਣਾ ਬੜਾ ਬਲੀ ਸੀ। ਓਹ ਜਿਸ ਵਕਤ ਮਾਤਾ ਦੇ ਉਦਰ ਵਿਚ ਆਇਆ ਸੀ ਉਸ ਦਿਨ ਦੀ ਗੱਲ ਹੈ ਕਿ ਜਿਸ ਵਕਤ ਇਸਦੀ ਮਾਤਾ ਸੁਤੀ ਪਈ ਸੀ ਕੋਠੇ 'ਤੇ, ਇਕ ਸ਼ੇਰ ਜੰਗਲ ਵਿਚੋਂ ਆਇਆ ਸੀ ਛੱਪੜ ਤੇ ਪਾਣੀ ਪੀ ਕੇ ਬੁਕਿਆ ਸੀ, ਸ਼ੇਰ ਦੀ ਗਰਜ ਕੰਨਾਂ ਦੇ ਵਿਚ ਪੈਣ ਕਰਕੇ ਸੁਤੀ ਜਾਗ ਪਈ ਅਤੇ ਪਾਣੀ ਦੇ ਵਿਚ ਦੀ ਸ਼ੇਰ ਦਾ ਮੂੰਹ ਦਿਸਿਆ, ਅਤੇ ਚੜ੍ਹਦਾ ਸੂਰਜ ਮੱਥੇ ਲਗਾ ਉਸ ਕਰਕੇ ਜੈਦ ਪੁਰਾਣੇ ਵਿਚ ਤਾਕਤ ਸੀ। ਓਹ ਬੜਾ ਬਲੀ ਸੀ। ਉਸ ਦੇ ਬਲ ਦਾ ਅੰਤ ਨਹੀਂ ਸੀ। ਕਾਲਿਆ! ਤੂੰ ਇਉਂ ਨਾ ਸਮਝ ਲਈਂ ਕਿ ਉਸ ਦੀ ਬਰਛੀ ਨੇ ਮੇਰੇ ਦੋ ਦੰਦ ਹੀ ਭੰਨੇ ਹਨ। ਅਸੀਂ ਤੇਰੀ ਰਖਿਆ ਕਰਨ ਵਾਸਤੇ ਆਪਣੇ ਹੱਥ ਵਿਚ ਲੋਹੇ ਦੀ ਅਹਿਰਣ ਪਕੜੀ ਹੋਈ ਸੀ। ਅਤੇ ਉਸ ਦੇ ਡੌਲਿਆਂ ਨੂੰ ਦੋ ਬੀਰ ਚੰਬੇੜੇ ਹੋਏ ਸਨ। ਅਤੇ ਦੋ ਸੂਰਮੇ ਲੱਤਾਂ ਨੂੰ ਚੰਬੇੜੇ ਸਨ ਫੇਰ ਵੀ ਉਸ ਨੇ ਜਦੋਂ ਬਰਛੀ ਮਾਰੀ ਸਾਡੀ ਹਥੇਲੀ ਵਿਚ ਅਗੇ ਅਹਿਰਣ ਫੜੀ ਹੋਈ ਸੀ। ਬਰਛੀ ਨੂੰ ਅਸੀਂ ਅਹਿਰਣ ਤੇ ਰੋਕਿਆ ਫੇਰ ਭੀ ਸਾਡੀ ਹਥੇਲੀ ਵਿਚ ਜੋ ਅਹਿਰਣ ਫੜੀ ਸੀ ਉਸ ਨੂੰ ਵਿੰਨ੍ਹ ਕੇ ਸਾਡੀ ਤਲੀ ਵਿਚ ਬਰਛੀ ਲਗੀ, ਤਲੀ ਦਾ ਜ਼ਖ਼ਮ ਮਹਾਰਾਜ ਜੀ ਨੇ ਦਿਖਾਇਆ ਅਤੇ ਓਹ ਤਲੀ ਤੇ ਲਗ ਕੇ ਬਰਛੀ ਠਹਿਰ ਗਈ ਉਹਦੇ ਧਕੇ ਨੇ ਤੇਰੇ ਦੰਦ ਭੰਨੇ ਹਨ, ਨਹੀਂ ਤਾਂ ਤੈਨੂੰ ਛਡਣਾ ਨਹੀਂ ਸੀ। ਇਹ ਸੋਚ ਲੈ ਐਡਾ ਵਡਾ ਬਲੀ ਜੈਦ ਪੁਰਾਣਾ ਸੀ।

ਇਹ ਸੁਣਕੇ ਕਾਲੇ ਨੇ ਮਹਾਰਾਜ ਸਾਹਿਬ ਨੂੰ ਨਮਸ਼ਕਾਰ ਕੀਤੀ ਕਿ ਹੇ ਮਹਾਰਾਜ ਗ਼ਰੀਬ ਨਿਵਾਜ਼! ਆਪ ਜੀ ਨੇ ਰਖਿਆ ਕੀਤੀ ਹੋਰ ਕੌਣ ਸੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਆਪ ਜੀ ਤੋਂ ਬਿਨਾਂ ਰੱਖਣ ਵਾਲਾ।

ਇਸ ਪ੍ਰਕਾਰ ਜੋ ਗਰਭ ਧਾਰਨ ਵੇਲੇ ਮੱਥੇ ਲਗਦਾ ਹੈ ਉਸਦਾ ਅਸਰ ਪੈ ਜਾਂਦਾ ਹੈ। ਇਸ ਕਰਕੇ ਭੈੜੇ ਅਸਰ ਵਾਲੀਆਂ ਫੋਟੋਆਂ ਨਹੀਂ ਲਾਉਣੀਆਂ ਚਾਹੀਦੀਆਂ, ਸਭ ਤੋਂ ਪਹਿਲਾਂ ਸਤਿਗੁਰਾਂ ਦੇ ਪਵਿੱਤ੍ਰ ਅਸਥਾਨ ਦੇ ਦਰਸ਼ਨ ਕਰਨੇ ਚਾਹੀਦੇ ਹਨ।

ਇਹ ਗੁਣ ਅੰਦਰ ਹੋਣੇ ਚਾਹੀਦੇ ਹਨ ਫੇਰ ਸੂਰਬੀਰ ਬਹਾਦਰ ਪੁੱਤਰ ਮਾਤਾ ਦੇ ਗਰਭ ਵਿਚ ਆਉਂਦੇ ਹਨ। ਬੜੇ ਬਲੀ ਤੇ ਸ਼ਕਤੀ ਵਾਲੇ ਹੁੰਦੇ ਹਨ।

ਇਸ ਪ੍ਰਕਾਰ ਜਿਸ ਵੇਲੇ ਬਾਲਕ ਜਨਮ ਲਵੇ ਗੁਰਮਤ ਸੰਸਕਾਰ ਕਰੇ। ਸੰਤ ਬ੍ਰਹਮ ਗਿਆਨੀ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਬਾਰੇ ਲਿਖਿਆ ਹੈ ਕਿ ਬਾਬਾ ਖਜਾਨ ਸਿੰਘ ਜੀ, ਸੰਤਾਂ ਮਹਾਂ ਪੁਰਖਾਂ ਦੇ ਪਿਤਾ ਜੀ ਇਕ ਸਾਲ ਪਹਿਲਾਂ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਇਕ ਪੈਰ ਦੇ ਭਾਰ ਖੜੋ ਕੇ ਕਰਦੇ ਰਹੇ ਸਨ ਤੇ ਮਾਤਾ ਮਹਿਤਾਬ ਕੌਰ ਸਾਹਿਬ ਜੀ ਪੰਝੀ ਪਾਠ ਸ੍ਰੀ ਜਪੁਜੀ ਸਾਹਿਬ ਜੀ ਦੇ ਰੋਜ਼ ਕਰਿਆ ਕਰਦੇ। ਜਦੋਂ ਦੇ ਸੰਤ ਮਹਾਂ ਪੁਰਖ ਗਰਭ ਵਿਚ ਆਏ। ਤੇ ਹੋਰ ਨਿਤਨੇਮ ਬਾਣੀ

ਦਾ, ਨਾਮ ਸਿਮਰਨ, ਭਜਨ ਕਰਦੇ, ਜਿਸ ਕਰਕੇ ਸੰਤ ਮਹਾਂ ਪੁਰਖ ਜੀ ਗੁਰਬਾਣੀ ਦੇ ਪਰੇਮੀ ਤੇ ਭਗਤ ਬਣੇ ਤੇ ਸੂਰਮੇ ਤੇ ਦਾਤੇ ਬਣੇ। ਜਿਸ ਤਰ੍ਹਾ—

**ਜਨਨੀ ਜਨੇ ਤ ਭਗਤ ਜਨ ਕੈ ਦਾਤਾ ਕੈ ਸੂਰ॥**

ਸੋ ਸੰਤਾਂ ਮਹਾਂ ਪੁਰਖਾਂ ਵਿਚ ਤਿੰਨੇ ਹੀ ਗੁਣ ਸਨ।

ਅਤੇ ਫੇਰ ਜਿਸ ਵੇਂਲੇ ਉਨ੍ਹਾਂ ਦਾ ਜਨਮ ਹੋਇਆ ਉਸ ਵੇਲੇ ਸੰਤਾਂ ਦਾ ਇਸ਼ਨਾਨ ਕਰਾਇਆ ਗਿਆ ਕੋਸੇ ਪਾਣੀ ਨਾਲ। ਫੇਰ ਬਾਬਾ ਜੀ ਲੋਹੇ ਦੇ ਬਾਟੇ ਵਿਚ ਪਾਣੀ ਤੇ ਪਤਾਸੇ ਪਾ ਕੇ, ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਦੇ ਹੋਏ, ਕਿਰਪਾਨ ਨਾਲ, ਜਨਮ ਸੰਸਕਾਰ ਲਈ ਅੰਮ੍ਰਿਤ ਤਿਆਰ ਕੀਤਾ, ਤੇ ਅਰਦਾਸ ਕਰਕੇ ਕ੍ਰਿਪਾਨ ਦੀ ਨੋਕ ਨਾਲ ਪੰਜ ਬੂੰਦਾਂ ਸੰਤਾਂ ਦੇ ਮੁਖ ਵਿਚ ਓਸੇ ਸਮੇਂ ਪਾਈਆਂ। ਤੇ ਬਾਕੀ ਦਾ ਜੋ ਦੋ ਕੁ ਘੁਟਾਂ ਅੰਮ੍ਰਿਤ ਸੀ ਉਹ ਸੰਤਾਂ ਦੀ ਮਾਤਾ ਜੀ ਨੂੰ ਛਕਾ ਦਿੱਤਾ। ਇਹ ਹੀ ਗੁਰਮਤ ਦੀ ਗੁੜ੍ਹਤੀ ਹੈ। ਹੋਰ ਕੋਈ ਗੁੜ੍ਹਤੀ ਨਹੀਂ ਦੇਣੀ।

ਜਨਮ ਵੇਲੇ ਬਾਬਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਆ ਕੇ (ਜਿਸ ਕਮਰੇ ਵਿਚ ਸੰਤਾਂ ਦਾ ਜਨਮ ਹੋਇਆ ਸੀ) ਨਾਲ ਦੇ ਕਮਰੇ ਵਿਚ ਪ੍ਰਕਾਸ਼ ਕੀਤੇ ਤੇ ਸ੍ਰੀ ਗੁਰੂ ਮਹਾਰਾਜ ਜੀ ਦੇ ਹਜ਼ੂਰ ਕੜਾਹ ਪ੍ਰਸਾਦਿ ਦੀ ਦੇਗ ਕਰਕੇ ਲੈ ਕੇ ਗਏ। ਉਸੇ ਵਕਤ ਸੰਤਾਂ ਨੂੰ ਮੱਥਾ ਟਿਕਾਇਆ, ਆਪ ਚੁੱਕ ਕੇ ਲੈ ਗਏ ਤੇ ਜਨਮ ਦੀ ਖ਼ੁਸ਼ੀ ਵਾਲੇ ਸ਼ਬਦਾਂ ਦਾ ਕੀਰਤਨ ਕੀਤਾ ਜਿਵੇਂ ਕਿ—

**ਸਤਿਗੁਰ ਸਾਚੈ ਦੀਆ ਭੇਜਿ॥** *(ਆਸਾ ਮ: ੫, ਅੰਗ ੩੯੬)*

**'ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ'** *(ਅੰਗ ੪੯੬)*

**ਪੂਤਾ ਮਾਤਾ ਕੀ ਆਸੀਸ॥** *(ਗੂਜਰੀ ਮ: ੫, ਅੰਗ ੪੯੬)*

ਇਤਿਆਦਿਕ ਸ਼ਬਦਾਂ ਦਾ ਕੀਰਤਨ ਕੀਤਾ ਤੇ ਸੰਪੂਰਨ ਅਨੰਦੁ ਸਾਹਿਬ ਜੀ ੪੦ ਪੌੜੀਆਂ ਦਾ ਕੀਰਤਨ ਕੀਤਾ ਜੋ ਤੀਜੇ ਪਾਤਸ਼ਾਹ ਜੀ ਦਾ ਹੁਕਮ ਹੈ।

ਫੇਰ ਹਜ਼ੂਰੀ ਵਿਚ ਬਾਲਕ (ਸੰਤਾਂ) ਦੇ ਜਨਮ ਦੀ ਖ਼ੁਸ਼ੀ ਦੀ, ਸਿਖੀ, ਨਾਮ, ਦਾਨ, ਇਸ਼ਨਾਨ, ਭਰੋਸਾ ਆਦਿਕ ਖ਼ਾਲਸੇ ਵਾਲੇ ਗੁਣਾਂ ਦੀ ਪ੍ਰਾਪਤੀ ਵਾਸਤੇ, ਨਾਮ ਰਖਣ ਵਾਸਤੇ, ਪਾਠ ਪ੍ਰਾਰੰਭ ਵਾਸਤੇ ਅਰਦਾਸ ਕੀਤੀ ਤੇ ਸ੍ਰੀ ਮੁਖਵਾਕ ਲਿਆ। ਜੋ ਸ੍ਰੀ ਮੁਖਵਾਕ ਤੇ ਹੁਕਮਨਾਮੇ ਦੇ ਪਹਿਲੇ ਅੱਖਰ ਤੋਂ ਨਾਮ ਰਖਿਆ ਤੇ ਸਹਿਜ ਪਾਠ ਪ੍ਰਾਰੰਭ ਕੀਤਾ, ਤੇ ਸ੍ਰੀ ਜਪੁਜੀ ਸਾਹਿਬ ਪੜ੍ਹ ਕੇ ਕੜਾਹ ਪ੍ਰਸ਼ਾਦਿ ਵਰਤਾਇਆ ਤੇ ਫੇਰ ਸੰਤਾਂ ਨੂੰ ਮਾਤਾ ਜੀ ਦਾ ਦੁਧ ਚੁੰਘਾਇਆ ਸੀ। ਸਹਿਜ ਪਾਠ ਚਾਲੀ ਦਿਨਾਂ ਵਿਚ ਉਚੀ ਅਵਾਜ਼ ਨਾਲ ਕੀਤਾ। ਜਿਵੇਂ ਬੱਚੇ ਤੇ ਮਾਤਾ ਦੇ ਕੰਨਾਂ ਵਿਚ ਅਵਾਜ਼ ਪੈਂਦੀ ਰਹੇ। ੪੦ ਦਿਨਾਂ ਵਿਚ ਸਹਿਜ ਪਾਠ ਕਰਕੇ, ਫੇਰ ਚਾਲੀਵੇਂ ਦਿਨ ਉਨ੍ਹਾਂ ਨੇ ਭੋਗ ਪਾਇਆ ਸੀ। ਫੇਰ ਜੱਗ ਕੀਤਾ ਸੀ, ਲੰਗਰ ਕੀਤਾ ਸੀ ਸਭ ਨੂੰ। ਇਸ ਪ੍ਰਕਾਰ ਤਾਂ ਸੰਤ ਬਾਬਾ ਸੁੰਦਰ ਸਿੰਘ ਜੀ ਜੀਵਨ ਵਾਲੇ ਬਣੇ ਸਨ।

ਜਨਮ ਸੰਸਕਾਰ ਕਰਨ ਲਈ ਇਉਂ ਬਾਲਕ ਨੂੰ, ਕੋਸੇ ਪਾਣੀ ਨਾਲ ਇਸ਼ਨਾਨ ਕਰਾ ਕੇ, ਕ੍ਰਿਪਾਨ ਦੀ ਨੋਕ ਤੇ ਪੰਜ ਬੂੰਦਾਂ ਅੰਮ੍ਰਿਤ ਬੱਚੇ ਨੂੰ ਛਕਾਇਆ ਜਾਂਦਾ ਹੈ ਤੇ ਬਾਕੀ ਦਾ ਦੋ ਕੁ ਘੁੱਟਾਂ ਮਾਤਾ ਨੂੰ ਪਿਲਾ ਦਿੱਤਾ ਜਾਂਦਾ ਹੈ। ਫੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਜੇ ਘਰ ਵਿਚ ਸਰੂਪ ਹੋਵੇ,

ਨਹੀਂ ਤਾਂ ਗੁਰਦੁਆਰੇ ਕੜਾਹ ਪ੍ਰਸ਼ਾਦਿ ਦੀ ਦੇਗ ਕਰਕੇ ਉਸ ਵਕਤ ਕੇਵਲ ਭੁਝੰਗੀ ਨੂੰ ਲੈ ਜਾ ਕੇ ਮੱਥਾ ਟਿਕਾਇਆ ਜਾਵੇ ਤੇ ਮਾਤਾ ਨਾ ਜਾਏ, ਜਨਮ ਦੀ ਖ਼ੁਸ਼ੀ ਦੇ ਸ਼ਬਦ (ਸਤਿਗੁਰ ਸਾਚੈ ਦੀਆ ਭੇਜ) ਆਦਿਕ ਤੇ ਸਾਰੇ ਅਨੰਦੁ ਸਾਹਿਬ ਦਾ ਕੀਰਤਨ ਕਰਕੇ, ਜਨਮ ਦੀ, ਨਾਮ ਰਖਣ ਦੀ, ਸਿਖੀ ਜੀਵਨ ਵਾਸਤੇ ਅਰਦਾਸ ਕਰਕੇ ਮੁਖਵਾਕ ਲੈ ਕੇ ਨਾਮ ਰਖ ਕੇ ਕੜਾਹ ਪ੍ਰਸ਼ਾਦਿ ਵਰਤਾਏ ਤੇ ਉਸੇ ਵਕਤ ਹੀ ਸਹਿਜ ਪਾਠ ਜਾਂ ਜਥਾ ਸ਼ਕਤ, ਸ੍ਰੀ ਅਖੰਡ ਪਾਠ, ਜਾਂ ਸਪਤਾਹਕ ਸਹਜ ਪਾਠ ਕਰਾਏ। ਜੋ ਉਚੀ ਸੁਰ ਨਾਲ ਕੀਤਾ ਜਾਵੇ। ਜੋ ਬੱਚੇ ਤੇ ਮਾਤਾ ਦੇ ਕੰਨਾਂ ਵਿਚ ਪਵੇ। ਤੇ ਭੋਗ ਪੈਣ ਤੇ ਲੰਗਰ, ਜੱਗ ਆਦਿਕ ਕਰੇ ਬੱਚੇ ਨੂੰ ਹਰ ਵਕਤ ਨਾਮ, ਗੁਰਬਾਣੀ ਆਦਿ ਸੁਣਾਉਂਦੇ ਰਹਿਣਾ ਚਾਹੀਦਾ ਹੈ। ਬੱਚੇ ਨੂੰ ਮਾਤਾ ਸਿਮਰਨ ਭਜਨ ਵਿਚ ਲਾਵੇ। ਛੋਟੇ ਹੁੰਦੇ ਤੋਂ ਗੁਰੂ ਘਰ ਦੀਆਂ ਸਾਖੀਆਂ ਸੂਰਬੀਰਾਂ ਦੇ ਜੀਵਨ ਸੁਣਾਵੇ। ਪਠਾਣ ਵੀ ਤਲਵਾਰ ਦੇ ਪਾਣੀ ਦੀ ਗੁੜ੍ਹਤੀ ਦੇਂਦੇ ਹਨ।

ਸਤਿਗੁਰਾਂ ਦੇ ਘਰ ਵਿਚ ਭੀ, ਬੱਚੇ ਨੂੰ ਇਸ਼ਨਾਨ ਕਰਾ ਕੇ ਤੇ ਅੰਮ੍ਰਿਤ ਸ੍ਰੀ ਸਾਹਿਬ ਦੀ ਨੋਕ ਤੇ ਪਾ ਕੇ, ਬੱਚੇ ਨੂੰ ਉਸ ਦੀ ਗੁੜ੍ਹਤੀ ਦਿੱਤੀ ਜਾਂਦੀ ਹੈ। ਪੰਜ ਤੁਬਕੇ ਪਾ ਕੇ ਬਾਕੀ ਮਾਤਾ ਨੂੰ ਛਕਾਇਆ ਜਾਂਦਾ ਹੈ। ਇਹ ਗੁਰਮਤ ਅਨੁਸਾਰ ਗੁੜ੍ਹਤੀ ਹੈ।

ਹੋਰ ਕੋਈ ਗੁਰਮੁਖ ਪਿਆਰੇ, ਅਖਾੜੇ ਨਗਰ ਵਿਚ ਰਹਿੰਦੇ ਸਨ। ਉਨ੍ਹਾ ਦੇ ਬਾਲਕ ਮਰ ਜਾਂਦੇ ਸਨ। ਉਨ੍ਹਾਂ ਦੇ ਘਰ ਇਕ ਹੋਣਹਾਰ ਬਾਲਕ ਨੇ ਜਨਮ ਲਿਆ। ਉਨ੍ਹਾਂ ਨੇ ਬਾਲਕ ਜੰਮਦੇ ਨੂੰ ਇਸ਼ਨਾਨ ਕਰਾ ਕੇ, ਗੁਰਦੁਆਰੇ ਲੈ ਜਾ ਕੇ ਮਹਾਰਾਜ ਸਾਹਿਬ ਜੀ ਦੀ ਮੰਜੀ ਸਾਹਿਬ ਅਗੇ ਪਾ ਦਿੱਤਾ। ਉਥੋਂ ਦੇ ਜਿਹੜੇ ਸਿੰਘ ਸਾਹਿਬ ਭਾਈ ਕਾਨ੍ਹ ਸਿੰਘ ਸੀ, ਉਨ੍ਹਾਂ ਨੇ ਕਿਰਪਾਨ ਨਾਲ, ਜਪੁਜੀ ਸਾਹਿਬ ਪੜ੍ਹ ਕੇ, ਅੰਮ੍ਰਿਤ ਤਿਆਰ ਕੀਤਾ ਤੇ ਕਿਰਪਾਨ ਨਾਲ ਅੰਮ੍ਰਿਤ ਮੁਖ ਵਿਚ ਪਾਇਆ (ਗੁਰਮਤ ਵਿਧੀ ਅਨੁਸਾਰ), ਸਤਿਗੁਰਾਂ ਦੀ ਕਿਰਪਾ ਨਾਲ, ਬੱਚਾ ਜਦੋਂ ੧੩ ਮਹੀਨੇ ਦਾ ਹੋ ਗਿਆ ਤਾਂ ਉਨ੍ਹਾਂ ਦੀ ਮਾਤਾ ਜੀ ਚੜ੍ਹਾਈ ਕਰ ਗਏ।

ਇਸ ਪ੍ਰਕਾਰ ਸਾਧ ਸੰਗਤ ! ਉਸ ਭਾਗਾਂ ਵਾਲੇ ਹੋਣਹਾਰ ਬਾਲਕ ਦਾ ਜਨਮ ਸੰਸਕਾਰ ਹੋਇਆ। ਸਤਿਗੁਰਾਂ ਦੀ ਬੜੀ ਬਖ਼ਸ਼ਸ਼ ਹੋਈ। ਜਨਮ ਸੰਸਕਾਰ ਕ੍ਰਿਪਾਨ ਦੇ ਅੰਮ੍ਰਿਤ ਨਾਲ ਹੋਇਆ। ਜੇ ਇਉਂ ਜਨਮ ਸੰਸਕਾਰ ਹੋਣ ਤਾਂ ਬਹਾਦਰ ਹੋਣਹਾਰ, ਜੀਵਨ ਵਾਲੇ, ਉਚੇ ਜੀਵਨ ਵਾਲੇ ਬਾਲਕ ਹੁੰਦੇ ਹਨ। ਬਹਾਦਰ ਹੁੰਦੇ ਹਨ, ਭਗਤ ਹੁੰਦੇ ਹਨ। ਸਤਿਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਬ੍ਰਹਮ ਗਿਆਨੀ ਬਣ ਜਾਂਦੇ ਹਨ।

ਦਾਈ ਵੀ ਸਿੱਖਣੀ ਹੋਣੀ ਚਾਹੀਦੀ ਹੈ, ਕਿਉਂਕਿ ਬੱਚੇ ਦੇ ਜਨਮ ਵਕਤ ਜਿਸ ਦੇ ਮੂੰਹੋਂ ਝਟ ਹੀ ਵਾਹਿਗੁਰੂ ਨਿਕਲੇ। ਹੋਰਨਾਂ ਨੇ ਤਾਂ ਆਪਣੇ ਮਜ਼ਹਬ ਅਨੁਸਾਰ ਹੋਰ ਕੁਝ ਹੀ ਅਵਾਜ਼ ਕੰਨ ਵਿਚ ਪਾਉਣੀ ਹੈ। ਪਹਿਲੀ ਅਵਾਜ਼ ਤੇ ਗੁੜ੍ਹਤੀ ਤੇ ਮਥੇ ਲਗਣ ਵਾਲੀਆਂ ਸਿੰਘਣੀਆਂ ਹੋਣ। ਬੱਚਿਆਂ ਦੀ ਪਾਲਣਾ-ਪੋਸਣਾ ਵੀ ਚੰਗੇ ਪੁਰਖ ਕਰਨ ਜੋ ਸਿਖ ਹੋਣ। ਇਸ ਕਰਕੇ ਖਿਡਾਵਿਆਂ ਦਾ ਵੀ ਖ਼ਿਆਲ ਹੋਣਾ ਚਾਹੀਦਾ ਹੈ।

ਮੱਤੇ ਪਿੰਡ ਵਿਚ ਪ੍ਰਚਾਰ ਕਰਦਿਆਂ ਹੋਇਆਂ ਸੰਤਾਂ ਨੇ ਕਿਹਾ ਸੀ ਕਿ ਫ਼ਰੀਦਕੋਟੀਏ ਦੇ ਖਿਲਾਵੇ ਅੰਗਰੇਜ਼ ਹਨ, ਇਸ ਕਰਕੇ ਉਹ ਬੱਚੇ ਅੰਗਰੇਜ਼ ਖ਼ਿਆਲ ਦੇ ਹੋਣਗੇ। ਜਿਨ੍ਹਾਂ ਦੇ ਪਾਲਕ ਸਿਖ ਹਨ

ਉਹਨਾਂ ਦੇ ਖ਼ਿਆਲ ਵੀ ਸਿਖੀ ਦੇ ਹੋਣਗੇ। ਇਸ ਕਰਕੇ ਬੱਚਿਆਂ ਦੇ ਖਿਲਾਵੇ ਸਿਖ ਹੋਣੇ ਚਾਹੀਦੇ ਹਨ। ਖਿਲਾਵੇ ਗੁਰਮਤ ਦਾ ਪ੍ਰਚਾਰ ਕਰਨਗੇ ਤਾਂ ਬੱਚਿਆਂ 'ਤੇ ਚੰਗਾ ਅਸਰ ਹੋਵੇਗਾ, ਮਾੜੇ ਖਿਲਾਵੇ ਹੋਣ ਕਰਕੇ ਮਾੜਾ ਅਸਰ ਹੋਵੇਗਾ।

ਇਸ ਪ੍ਰਕਾਰ ਜਦੋਂ ਸੰਤਾਂ ਨੇ ਪ੍ਰਚਾਰ ਕੀਤਾ ਪ੍ਰੈਜ਼ੀਡੈਂਟ ਇੰਦਰ ਸਿੰਘ ਇਹ ਪਟਿਆਲੇ ਵਾਲੇ ਰਾਜੇ ਦੇ ਪ੍ਰੈਜ਼ੀਡੈਂਟ ਸੀ ਇਸ ਦੇ ਬੱਚਿਆਂ ਦੇ ਪਾਲਕ ਅੰਗਰੇਜ਼ ਸਨ। ਇਸ ਨੇ ੫੦੦ ਸਿਪਾਹੀ ਲੈ ਕੇ ਮੱਤੇ ਆ ਘੇਰਾ ਪਾਇਆ, ਕਹਿੰਦਾ ਮੈਂ ਕੈਦ ਕਰ ਸਕਦਾ ਹਾਂ। ਸਾਰਾ ਪਿੰਡ ਡਾਂਗਾਂ ਚੁੱਕ ਕੇ ਆ ਪਿਆ ਕਿ ਸੰਤ ਸੱਚਾ ਪ੍ਰਚਾਰ ਕਰਦੇ ਹਨ, ਤੂੰ ਕੌਣ ਹੈਂ, ਸੰਤਾਂ ਨੂੰ ਕੈਦ ਕਰਨ ਵਾਲਾ। ਮੁਆਫ਼ੀ ਮੰਗ ਕੇ ਗਿਆ ਸੀ। ਇਸ ਪ੍ਰਕਾਰ ਜੇ ਸਿੱਖੀ ਖ਼ਿਆਲ ਪੈਦਾ ਕਰਨੇ ਹੋਣ ਤਾਂ ਖਿਲਾਵੇ ਸਿੱਖੀ ਖ਼ਿਆਲ ਵਾਲੇ ਹੋਣੇ ਚਾਹੀਦੇ ਹਨ। ਮਨਮਤੀਏ ਨਾ ਹੋਣ ਉਚੇ ਜੀਵਨ ਵਾਲੇ ਹੋਣ ਤਾਂ ਸਿਖੀ ਦੇ ਸੰਸਕਾਰ ਹੁੰਦੇ ਹਨ।

ੴ ਸਤਿਗੁਰ ਪ੍ਰਸਾਦਿ॥

# ਵਿੱਦਿਆ ਸੰਸਕਾਰ

ਦੁਨੀਆਂ ਅੰਦਰ ਵਿੱਦਿਆ ਦੀ ਵਡਿਆਈ ਬਹੁਤ ਵੱਡੀ ਮੰਨੀ ਹੈ ਕਿ ਵਿੱਦਿਆ ਜਿਹੜੀ ਸਭ ਪੁਰਖਾਂ ਦੇ ਤਾਈਂ ਸੁਖਦਾਇਕ ਹੈ। ਜਿਥੇ ਧਨੀ ਭੀ ਨਹੀਂ ਪਹੁੰਚ ਸਕਦਾ ਓਥੇ ਵਿਦਵਾਨ ਪੁਰਖ ਪਹੁੰਚ ਸਕਦਾ ਹੈ। ਇਹ ਵਿੱਦਿਆ ਦੀ ਵਡਿਆਈ ਦਸੀ ਹੈ। ਇਹ ਵਿੱਦਿਆ ਪੁਰਖ ਦੀ, ਮਾਤਾ ਪਿਤਾ ਦੀ ਨਿਆਈਂ ਰਖਿਆ ਕਰਨ ਵਾਲੀ ਮੰਨੀ ਹੈ। ਸੰਬੰਧੀਆਂ ਦੀ ਨਿਆਈਂ ਪਿਆਰ ਕਰਨ ਵਾਲੀ ਮੰਨੀ ਹੈ ਅਤੇ ਵਿੱਦਿਆ ਹਰ ਤਰ੍ਹਾਂ ਕਰਕੇ ਪੁਰਖ ਦੀ ਸਹਾਇਤਾ ਕਰਨ ਵਾਲੀ ਮੰਨੀ ਹੈ। ਇਹ ਇਕ ਤਾਂ ਰੁਜ਼ਗਾਰ ਕਰਨ ਵਾਲੀਆਂ ਵਿੱਦਿਆ ਹਨ। ਰੁਜ਼ਗਾਰ ਕਰਨ ਵਾਸਤੇ ਅੰਗਰੇਜ਼ੀ, ਫ਼ਾਰਸੀ, ਹਿੰਦੀ ਪੜ੍ਹ ਲੈਣੀ। ਸੋ, ਇਹਨਾ ਵਿੱਦਿਆ ਕਰਕੇ ਜੀਵਨ ਦਾ ਸੋਹਣੇ ਤਰੀਕੇ ਨਾਲ ਸੋਹਣਾ ਰੋਜ਼ਗਾਰ ਹੋ ਸਕਦਾ ਹੈ। ਕੋਈ ਵਾਪਾਰ ਕਰਦਾ ਹੈ ਕੋਈ ਨੌਕਰੀ ਕਰਦਾ ਹੈ।

ਕੋਈ ਕਿਸੇ ਪ੍ਰਕਾਰ ਸੁਦਾਗਰੀ ਨਾਲ ਜਤਨ ਕਰਕੇ ਬੜੇ ਲਾਭ ਉਠਾਉਂਦੇ ਹਨ। ਪਰ ਇਹ ਲਾਭ ਸੰਸਾਰ ਵਿਚ ਹੀ ਰਹਿ ਜਾਂਦੇ ਹਨ। ਅੰਤ ਨੂੰ ਪ੍ਰਲੋਕ ਵਿਚ ਇਹਨਾਂ ਚੀਜ਼ਾਂ ਵਿਚੋਂ ਕੋਈ ਸਹਾਇਤਾ ਨਹੀਂ ਕਰਦੀ। ਸਿਰਫ਼ ਮਾਇਆ ਕਮਾਉਣ ਵਿਚ ਅਤੇ ਆਪਣੇ ਰੁਜ਼ਗਾਰ ਵਾਸਤੇ, ਸੰਬੰਧੀਆਂ ਦੇ ਵਿਆਹ, ਸ਼ਾਦੀਆਂ ਵਿਚ, ਓਹ ਪਦਾਰਥ ਖ਼ਰਚਦਾ ਰਹਿੰਦਾ ਹੈ, ਅਤੇ ਕੋਈ ਖੋਟੇ ਪੁਰਖ ਪਦਾਰਥਾਂ ਨੂੰ ਕਮਾ ਕੇ ਆਪਣੀ ਜ਼ਿੰਦਗੀ ਨੂੰ ਵੈਲਾਂ ਵਿਚ ਲਾ ਕੇ ਤੇ ਕਈ ਲੋਕਾਂ ਨਾਲ ਛਲ ਕਰਕੇ ਬਤੀਤ ਕਰ ਜਾਂਦੇ ਹਨ। ਇਸੇ ਪ੍ਰਕਾਰ ਪੁਰਖ ਮਾਇਆ ਇਕੱਠੀ ਕਰਦਾ ਕਰਦਾ ਥੈਲੀਆਂ ਬਣਾਉਂਦਾ ਰਹਿੰਦਾ ਹੈ। ਪਰ ਸਤਿਗੁਰਾਂ ਦਾ ਬਚਨ ਹੈ—

**ਸੰਚਤ ਸੰਚਤ ਥੈਲੀ ਕੀਨ੍ੀ॥**
**ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ੀ॥** *(ਅੰਗ ੩੯੨)*

ਉਸ ਵਕਤ ਮਹਾਰਾਜ ਸਾਹਿਬ ਜੀ ਉਸ ਤੋਂ ਖੋਹ ਕੇ ਹੋਰ ਕਿਸੇ ਨੂੰ ਥੈਲੀ (ਮਾਇਆ) ਦੇ ਦਿੰਦਾ ਹੈ, ਐਸੀ ਹਾਲਤ ਹੁੰਦੀ ਹੈ, ਦੁਨੀਆ ਦੀ ਵਿੱਦਿਆ ਨੂੰ ਪੜ੍ਹ ਕੇ ਜੋ ਲੋਕ ਸਿਰਫ਼ ਪਦਾਰਥਾਂ ਵਿਚ ਲਗਦੇ ਹਨ, ਇਸ ਕਰਕੇ ਇਹ ਜਿਹੜੀ ਵਿੱਦਿਆ ਹੈ, ਦੁਨੀਆ ਦੇ ਕੰਮਾਂ ਨੂੰ ਚਲਾਉਣ ਵਾਸਤੇ ਹੈ। ਰਾਜਨੀਤਕ ਵਿੱਦਿਆ, ਵੈਦਕ ਵਿੱਦਿਆ ਅਤੇ ਵੇਦ ਸ਼ਾਸਤ੍ਰਾਂ ਨੂੰ ਪੜ੍ਹ ਕਰਕੇ, ਦੁਨੀਆਂ ਅੰਦਰ ਆਪਣੀ ਪ੍ਰਭਤਾ ਦੀ ਇੱਛਾ ਰੱਖਣੀ।

ਇਸ ਪ੍ਰਕਾਰ ਸਾਧ ਸੰਗਤ ਜੀ! ਪ੍ਰਾਣਾਯਾਮ ਕਰਕੇ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਕਰਕੇ ਲੋਕਾਂ ਨੂੰ ਕੁਝ ਦਾ ਕੁਝ ਕਰਕੇ ਵਿਖਾ ਦੇਣਾ। ਇਸ ਗੱਲ ਵਿਚ ਭੀ ਪੂਜਾ ਦੀ ਇੱਛਾ ਹੀ ਬਣੀ ਰਹਿੰਦੀ ਹੈ, ਇਸ ਪ੍ਰਕਾਰ ਦੀਆਂ ਜੋ ਵਿੱਦਿਆ ਹਨ ਓਹ ਸਰੀਰ ਦੇ ਨਾਲ ਹੀ ਕੰਮ ਆਉਂਦੀਆਂ ਹਨ। ਹਜ਼ੂਰ ਨੇ

ਫ਼ੁਰਮਾਇਆ ਹੈ—

**ਜੀਵਤ ਚਲਤ ਜਗਤ ਕੇ ਕਾਜਾ॥**
**ਸ੍ਵਾਂਗ ਦੇਖਿ ਕਰਿ ਪੂਜਤ ਰਾਜਾ॥** *(ਦਸਮ ਅੰਗ ੫੮)*

ਜਿਊਂਦਿਆਂ ਦੇ ਕੰਮ ਦੁਨੀਆਂ ਵਿਚ ਚਲ ਜਾਂਦੇ ਹਨ, ਉਹਨਾਂ ਦੇ ਸੁਆਂਗ ਦੇਖ ਕੇ ਰਾਜੇ ਭੀ ਸੇਵਕ ਬਣ ਕੇ ਪੂਜਣ ਲਗ ਜਾਂਦੇ ਹਨ, ਐਸੀ ਹਾਲਤ ਹੁੰਦੀ ਹੈ। ਪਰ ਸਾਡੀ ਤਾਂ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਵਿੱਦਿਆ ਇਹ ਦਸੀ ਹੈ—

**ਵਿਦਿਆ ਵੀਚਾਰੀ ਤਾਂ ਪਰਉਪਕਾਰੀ॥** *(ਅੰਗ ੩੫੬)*

ਵਿੱਦਿਆ ਜੇ ਵਿਚਾਰਨੀ ਹੈ ਤਾਂ ਪਰਉਪਕਾਰ ਕਰਨਾ ਚਾਹੀਦਾ ਹੈ, ਜਿਸ ਨੇ ਪਰਉਪਕਾਰ ਕਰਨਾ ਕੀਤਾ ਹੈ ਉਸ ਨੇ ਸਾਰੀਆਂ ਵਿੱਦਿਆ ਵਿਚਾਰ ਲਈਆਂ ਹਨ, ਪਰਉਪਕਾਰੀ ਗੁਰਾਂ ਦੇ ਸੇਵਕਾਂ ਨੂੰ ਕੋਈ ਕਮੀ ਨਹੀਂ ਰਹਿੰਦੀ। ਪਰਉਪਕਾਰੀ ਪੁਰਸ਼ਾਂ ਨੂੰ ਸਭ ਹੁਨਰ ਆਉਂਦੇ ਹਨ, ਸਭ ਵਿੱਦਿਆ ਆਉਂਦੀਆਂ ਹਨ, ਜੋ ਵਿੱਦਿਆ ਪੜ੍ਹ ਕੇ ਪਰਉਪਕਾਰ ਨਾ ਕਰੇ ਤਾਂ ਵਿੱਦਿਆ ਪੜ੍ਹੀ ਦਾ ਕੋਈ ਲਾਭ ਨਹੀਂ ਹੁੰਦਾ। ਨਾਰਦ ਮੁਨੀ ਨੇ ੭੫ ਹਜ਼ਾਰ ਵਰ੍ਹਾ ਵਿੱਦਿਆ ਪੜ੍ਹੀ ਸੀ।

ਸਨਕਾਦਿਕਾਂ ਨੇ ਪੁਛਿਆ—ਤਾਂ ਕਿਹਾ ਕਿ ਮੈਂ ਮਹਾਰਾਜ! ਦੁਨੀਆ ਦੀ ਵਿੱਦਿਆ ਮੁਕਾ ਦਿਆਂਗਾ, ੧੪ ਵਿੱਦਿਆ ਗਾਉਣ ਦੀ, ਵਜਾਉਣ ਦੀ, ਨਿਰਤਕਾਤੀ ਆਦਿਕਾਂ ਦੀ ਜਲ ਵਿਚ ਤਰਨ ਦੀ, ਸਾਰੀਆਂ ਵਿੱਦਿਆ ਆਉਂਦੀਆਂ ਹਨ, ਵੇਦ ਸ਼ਾਸਤ੍ਰ ਆਦਿਕ ਖਟ ਅੰਗਾਂ ਦੀਆਂ ਸਾਰੀਆਂ ਵਿੱਦਿਆ ਮੈਂ ਪੜ੍ਹਿਆ ਹਾਂ।

ਸੋ, ਇਸ ਪ੍ਰਕਾਰ ਦੇ ਵਿਚਾਰ ਸੁਣਕੇ ਸਨਕਾਦਿਕਾਂ ਨੇ ਕਿਹਾ—ਹੇ ਨਾਰਦ ਮੁਨੀ! ਤੂੰ ਤਾਂ ਵਿੱਦਿਆ ਦਾ ਇਕ ਲੜ ਚੁੱਕ ਕੇ ਭੀ ਨਹੀਂ ਦੇਖਿਆ ਤੂੰ ਕਹਿੰਦਾ ਹੈਂ ਮੈਂ ਸਾਰੀਆਂ ਵਿੱਦਿਆ ਨੂੰ ਮੁਕਾ ਦਿਆਂਗਾ, ਪੂਰੀ ਕਰ ਦਿਆਂਗਾ, ਇਉਂ ਵਿੱਦਿਆ ਮੁਕਣ ਵਾਲੀ ਚੀਜ਼ ਨਹੀਂ ਹੈ, ਤੈਨੂੰ ਪੂਰੀ ਵਿੱਦਿਆ ਦਾ ਕੀ ਪਤਾ ਲਗਣਾ ਸੀ। ਫੇਰ ਮਹਾਰਾਜ! ਸ਼ਾਂਤੀ ਕਿਉਂ ਨਹੀਂ ਆਉਂਦੀ?

ਸਨਕਾਦਿਕਾਂ ਕਿਹਾ—ਨਾਰਦ! ਤੂੰ ਸ਼ਾਂਤੀ ਵਾਲੀ ਵਿੱਦਿਆ ਪੜ੍ਹੀ ਹੀ ਨਹੀਂ, ਜਿਸ ਕਰਕੇ ਤੈਨੂੰ ਸ਼ਾਂਤੀ ਪ੍ਰਾਪਤ ਹੋਵੇ, ਓਹ ਵਿੱਦਿਆ ਪੜ੍ਹਨ ਦੀ ਤੈਨੂੰ ਲੋੜ ਸੀ। ਕਿਹਾ—ਜੀ! ਓਹ ਕਿਹੜੀ ਵਿਦਿਆ ਹੈ? ਕਿਹਾ—ਓਹ ਅਧਿਆਤਮਕ ਵਿਦਿਆ ਹੈ, ਜੋ ਅਧਿਸ਼ਟਾਨ ਸਰੂਪ ਪ੍ਰਮੇਸ਼ਰ ਸਾਰਿਆਂ ਦਾ ਆਪਣਾ ਆਪ ਸਰੂਪ ਹੈ, ਓਸ ਦੀ ਪ੍ਰਾਪਤੀ ਵਾਲੀ ਜੇਹੜੀ ਵਿੱਦਿਆ ਹੈ, ਉਸਦੀ ਪ੍ਰਾਪਤੀ ਵਾਲੀ ਅਧਿਆਤਮਕ ਵਿੱਦਿਆ ਪੜ੍ਹਨ ਕਰ ਕੇ ਸ਼ਾਂਤੀ ਆ ਸਕਦੀ ਹੈ। ਸੁਣਕੇ ਨਾਰਦ ਮੁਨੀ ਨੇ ਸਨਕਾਦਿਕਾਂ ਦੇ ਪਾਸੋਂ ਅਧਿਆਤਮ ਵਿੱਦਿਆ ਪੜ੍ਹੀ ਤੇ ਫੇਰ ਚਿਤ ਸ਼ਾਂਤ ਹੋਇਆ ਤੇ ਪ੍ਰਸੰਨ ਹੋ ਕੇ ਕਹਿਣ ਲਗਾ—ਓਹੋ! ਪਹਿਲਾਂ ੭੫ ਹਜ਼ਾਰ ਵਰ੍ਹਾ ਵਿੱਦਿਆ ਪੜ੍ਹਦੇ ਨੇ ਮੈਂ ਆਪਣੇ ਜਨਮ ਨੂੰ ਐਵੇਂ ਹੀ ਬਤੀਤ ਕਰ ਲਿਆ, ਅਤੇ ਹੁਣ ਮੈਨੂੰ ਪਤਾ ਲਗਾ ਹੈ ਕਿ ਮਨ ਦੇ ਟਿਕਾਣ ਵਾਲੀ, ਮਨ ਨੂੰ ਸ਼ਾਂਤੀ ਦੇਣ ਵਾਲੀ ਅਧਿਆਤਮ ਵਿੱਦਿਆ ਹੈ।

ਸੋ, ਇਸ ਪ੍ਰਕਾਰ ਸਨਕਾਦਿਕਾਂ ਦੀ ਸੰਗਤ ਕਰਕੇ ਨਾਰਦ ਮੁਨੀ ਨੂੰ ਸ਼ਾਂਤੀ ਪ੍ਰਾਪਤ ਹੋਈ ਸੀ। ਇਸੇ ਪ੍ਰਕਾਰ ਬਿਆਸ ਜੀ ਨੇ ਵੇਦਾਂਤ ਸ਼ਾਸਤ੍ਰ ਨੂੰ ਉਚਾਰਨ ਕੀਤਾ ਜਿਸ ਵਿਚ 'ਅਹੰਗ੍ਰੋ ਉਪਾਸ਼ਨਾ'

ਨੂੰ ਮੁਖ ਰਖਿਆ ਕਿ 'ਮੈਂ ਹੀ ਬ੍ਰਹਮ ਹਾਂ'। ਏਸ ਦੀ ਬਾਬਤ ਭਾਈ ਗੁਰਦਾਸ ਜੀ ਨੇ ਲਿਖਿਆ ਹੈ—

**ਤ੍ਰਿਪਤਿ ਨ ਆਵੀ ਵੇਦ ਮਥਿ ਅਗਨੀ ਅੰਦਰ ਤਪਤ ਤਪਾਯਾ॥**

ਵਿਦਾਂਤ ਸ਼ਾਸਤ੍ਰ ਨੂੰ ਮਥ ਕੇ ਤ੍ਰਿਪਤੀ ਨਾ ਆਈ, ਚਿਤ ਹਉਮੈ ਦੇ ਅੰਦਰ ਤਪਦਾ ਰਿਹਾ, ਫੇਰ ਏਹ ੧੧ ਹਜ਼ਾਰ ਵਰ੍ਹਾ ਕਾਰਕ ਬਣਿਆ ਰਿਹਾ, ਸ਼ਾਂਤੀ ਨਾ ਆਈ। ਫੇਰ ਨਾਰਦ ਮੁਨੀ ਦੀ ਸ਼ਰਨ ਪਿਆ। ਫੇਰ ਨਾਰਦ ਮੁਨੀ ਨੇ ਇਸ ਨੂੰ ਭਾਗਵਤ ਦੇ ਪ੍ਰਮੇਸ਼ਰ ਦੇ ਗੁਨਾਨਵਾਦ ਉਚਾਰ ਕੇ ਦਸੇ, ਜਿਸ ਵਕਤ ਇਸ ਦੀ ਸ਼ਰਨ ਪਿਆ। ਇਸੇ ਪ੍ਰਕਾਰ ਭਾਈ ਸਾਹਿਬ ਜੀ ਨੇ ਕਿਹਾ ਹੈ—

**ਬਿਨ ਸਰਨੀ ਨਹਿ ਕੋਈ ਤਰਾਯਾ॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੧੧)*

ਸ਼ਰਨ ਪਰੇ ਤੋਂ ਬਗ਼ੈਰ ਕੋਈ ਨਹੀਂ ਤਰਿਆ। ਵਿੱਦਿਆ ਪੜ੍ਹਕੇ ਜਿਹੜਾ ਕੋਈ ਮਾਣ ਕਰਦਾ ਹੈ ਇਸ ਬਾਰੇ ਇਕ ਵਾਰਤਾ ਸੁਣੋ—

ਇਕ ਵਾਰ ਦੀ ਗੱਲ ਹੈ ਕਿ ਦੁਰਬਾਸ਼ਾ ਰਿਖੀ ਨੇ ਸਿਰ 'ਤੇ ਪੁਸਤਕ ਚੁੱਕੇ ਹੋਏ ਸਨ, ਤੁਰਿਆ ਜਾ ਰਿਹਾ ਸੀ, ਜਾਗਵਲਕ ਰਿਖੀ ਨੇ ਮਖੌਲ ਕੀਤਾ ਉਸ ਦੇ ਤਾਈਂ, ਗਰਧਭ ਗੱਛਨੀ ਕਿਹਾ—ਗਧਾ ਤੁਰਿਆ ਜਾ ਰਿਹਾ ਹੈ। ਦੁਰਬਾਸ਼ਾ ਰਿਖੀ ਬੜਾ ਤੇਜ ਸੀ, ਉਸ ਦੇ ਪੁਛਣ ਤੇ ਕਹਿੰਦੇ ਤੈਨੂੰ ਕਿਹਾ ਹੈ ਤੂੰ ਪੁਸਤਕਾਂ ਦਾ ਭਾਰ ਚੱਕੀ ਫਿਰਦਾ ਹੈਂ ਧਾਰਨ ਨਹੀਂ ਕਰਦਾ, ਕ੍ਰੋਧ ਦੀ ਨਵਿਰਤੀ ਨਹੀਂ ਕਰਦਾ, ਇਸ ਕਰ ਕੇ ਮੈਂ ਤੈਨੂੰ ਗਧਾ ਕਿਹਾ ਹੈ।

ਇਉਂ ਕਹਿਣ ਕਰਕੇ ਦੁਰਬਾਸ਼ਾ ਰਿਖੀ ਨਰਾਜ਼ ਹੋ ਗਿਆ ਤੇ ਨਰਾਜ਼ ਹੋ ਕੇ ਕਹਿਣ ਲਗਾ—ਹੇ ਜਾਗਵਲਕ! ਤੂੰ ਕੀ ਕਰਦਾ ਹੈਂ? ਕਹਿੰਦਾ ਮੈਂ ਬੇਦ ਦਾ ਪਾਠ ਕਰਦਾ ਰਹਿੰਦਾ ਹਾਂ। ਬੇਦ ਦਾ ਪਾਠ ਕਿੰਨਾਂ ਚਿਰ ਕਰੇਂਗਾ? ਕਹਿੰਦਾ—ਜਿੰਨਾਂ ਚਿਰ ਮੇਰੀ ਸੁਰ ਚੰਗੀ ਚਲਦੀ ਹੈ, ਦਵਾਈਆਂ ਖਾ ਖਾ ਕੇ ਮੈਂ ਚੰਗੀ ਸੁਰ ਕਰਕੇ ਵੇਦ ਦਾ ਪਾਠ ਕਰਦਾ ਰਹਾਂਗਾ। ਫੇਰ ਦੁਰਬਾਸ਼ਾ ਨੇ ਕਿਹਾ ਜਦੋਂ ਤੇਰੀ ਬਿਰਧ ਅਵਸਥਾ ਹੋ ਗਈ, ਕਫ ਨਾਲ ਤੇਰਾ ਕੰਠ ਰੁਕ ਗਿਆ, ਓਦੋਂ ਵੇਦ ਦਾ ਪਾਠ ਕਿਵੇਂ ਕਰ ਸਕੇਂਗਾ? ਓਸ ਨੇ ਕਿਹਾ ਮੈਂ ਕਿਸੇ ਦੇਵਤੇ ਦਾ ਅਰਾਧਣ ਕਰਕੇ ਵਰ ਲੈ ਲਵਾਂਗਾ।

ਇਸ ਪ੍ਰਕਾਰ ਵਿੱਦਿਆ ਸੰਬਾਦ ਬਾਬਤ ਬਹੁਤ ਸਾਰੇ ਰਿਖੀਆਂ ਦੇ ਕਥਨ ਆਉਂਦੇ ਹਨ, ਸੋ ਇਉਂ ਵਿੱਦਿਆ ਦੇ ਪੜ੍ਹਨ ਸੁਣਨ ਦਾ ਦੁਨੀਆ ਦਾ ਸੁਭਾਵ ਹੈ, ਵੇਦ ਸ਼ਾਸਤ੍ਰਾਂ ਦਾ, ਜਿਨ੍ਹਾਂ ਵੇਦ ਸ਼ਾਸਤ੍ਰਾਂ ਦੀ ਬਾਬਤ ਕਿਹਾ ਹੈ—

**ਤ੍ਰਿਗੁਣ ਵਿਖ਼ਿਆ ਵੇਦਾ॥**

ਵੇਦ ਤਿੰਨਾਂ ਗੁਣਾਂ ਨੂੰ ਵਿਸ਼ੇ ਕਰਦੇ ਹਨ। ਸਾਂਤਕੀ, ਰਾਜਸੀ, ਤਾਮਸੀ ਸੁਭਾਵ ਨੂੰ ਕਥਨ ਕਰਦਾ ਹੈ। ਤਾਮਸੀ ਪੁਰਖਾਂ ਦੇ ਵਾਸਤੇ ਕਰਮ ਕਥਨ ਕਰਦਾ ਹੈ, ਰਾਜਸੀ ਪੁਰਖਾਂ ਬਾਰੇ ਉਪਾਸ਼ਨਾ ਕਥਨ ਕਰਦਾ ਹੈ, ਸਾਂਤਕੀ ਪੁਰਖਾਂ ਵਾਸਤੇ ਗਿਆਨ ਕਥਨ ਕਰਦਾ ਹੈ। ਇਸ ਪ੍ਰਕਾਰ ਸਿਖਿਆ, ਕਲਪ, ਨਿਰੁਕਤ, ਜੋਤਸ਼, ਪਿੰਗਲ, ਵਿਆਕਰਣ, ਇਸ ਪ੍ਰਕਾਰ ਵੇਦ ਦੇ ਛੇ ਅੰਗ ਮੰਨੇ ਹਨ, ਜਿਹੜਾ ਇੰਨ੍ਹਾਂ ਛੇਆਂ ਨੂੰ ਪੜ੍ਹੇ ਓਹੀ ਵੇਦ ਦਾ ਗਿਆਤਾ ਹੋ ਸਕਦਾ ਹੈ। ਫੇਰ ਭੀ ਵੇਦ ਦਾ ਗਿਆਤਾ ਹੋ ਕੇ, ਦੇਸ ਭਾਸ਼ਾ ਵਿਚ ਉਚਾਰਨ ਕਰੇ ਤਾਂ ਹੀ ਸ਼ਾਂਤੀ ਹੋ ਸਕਦੀ ਹੈ। ਉਪਦੇਸ਼ ਧਾਰਨ ਕਰੇ ਤਾਂ ਹੀ ਸ਼ਾਂਤੀ ਹੋ ਸਕਦੀ ਹੈ।

ਸਾਧ ਸੰਗਤ ਜੀ! ਇਸ ਪ੍ਰਕਾਰ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਗੁਰਮੁਖੀ ਅਪਨਾਉਣ ਵਾਸਤੇ ਆਪਣੀ ਦੇਸ ਭਾਸ਼ਾ ਵਿਚ ਪਵਿੱਤ੍ਰ ਇਹ ਬ੍ਰਹਮ ਵਿੱਦਿਆ ਉਚਾਰਨ ਕੀਤੀ ਹੈ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਗੁਰਮੁਖੀ ਅੱਖਰ ਬਣਾਏ ਅਤੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸ੍ਰੀ ਖਡੂਰ ਸਾਹਿਬ ਜੀ ਵਿਚ ਬੈਠ ਕੇ ਭਾਈ ਪੈੜਾ ਮੋਖਾ ਜੀ ਤੋਂ (ਜਿਸਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਸ੍ਰੀ ਸੁਲਤਾਨਪੁਰ ਸਾਹਿਬ ਵਿਚ ਗੁਰਮੁਖੀ ਅੱਖਰ ਸਿੱਖੇ ਸਨ) ਪਹਿਲੇ ਪਾਤਿਸ਼ਾਹ ਜੀ ਦੀ ਜਨਮ ਸਾਖੀ ਬਣਵਾਈ, ਜਿਸ ਨੂੰ ਦੂਜੇ ਪਾਤਿਸ਼ਾਹ ਜੀ ਨੇ ਗੁਰਮੁਖੀ ਅੱਖਰਾਂ ਵਿਚ ਲਿਖਵਾਉਣਾ ਕੀਤਾ ਗੁਰਮੁਖੀ ਵਿੱਦਿਆ ਦਾ ਪ੍ਰਚਾਰ ਕੀਤਾ। ਫੇਰ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਚੌਹਾਂ ਸਤਿਗੁਰਾਂ ਦੀ ਪਵਿੱਤ੍ਰ ਅੰਮ੍ਰਿਤ ਰੂਪ ਗੁਰਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰਮੁਖੀ ਅੱਖਰਾਂ ਵਿਚ ਲਿਖਵਾਉਣਾ ਕੀਤੀ ਅਤੇ ਭਗਤਾਂ ਦੀ ਬਾਣੀ ਵਿਚ ਲਿਖਾਈ, ਇਸੇ ਪ੍ਰਕਾਰ ਸਤੇ ਬਲਵੰਡ ਆਦਿਕਾਂ ਦੀ ਬਾਣੀ ਲਿਖਵਾ ਕੇ ਕਾਂਸ਼ੀ ਵਿਚ ਜਿਨ੍ਹਾਂ ਬ੍ਰਾਹਮਣਾ ਨੇ ਹੰਕਾਰ ਕੀਤਾ ਸੀ, ਜੋ ਸਰਾਪੇ ਹੋਏ ਸੀ, ਓਹ ਜੂਨਾਂ ਨੂੰ ਪ੍ਰਾਪਤ ਹੋ ਕੇ ਭਟ ਸੰਗਿਆ ਵਾਲੇ ਬ੍ਰਾਹਮਣਾਂ ਦੇ ਘਰ ਜਨਮੇ ਸਨ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਜਸ ਕਰਦੇ ਹੋਏ ਭਿਖੇ ਭੱਟ ਨੇ ਕਿਹਾ ਹੈ—

**ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥**
**ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥**
**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥**
**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥**
**ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ॥**
**ਗੁਰ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥** *(ਅੰਗ ੧੩੯੫)*

ਸਤਿਗੁਰਾਂ ਨੇ ਰਹਿਤਨਾਮੇ ਵਿਚ ਲਿਖਿਆ ਹੈ—

**ਗੁਰਮੁਖੀ ਅੱਖਰ ਜੋ ਹੈ ਭਾਈ॥ ਸਿੰਘ ਸਿੰਘ ਤੇ ਸੀਖੇ ਜਾਈ॥**

*(ਰਹਿਤਨਾਮਾ ਭਾਈ ਦੇਸਾ ਸਿੰਘ ਜੀ, ਪੰਨਾ ੧੪੮)*

ਜਿਹੜੇ ਗੁਰਮਖੀ ਦੇ ਅੱਖਰ ਹਨ ਇਹ ਸਿੰਘ, ਸਿੰਘ ਤੋਂ ਜਾ ਕੇ ਸਿੱਖੇ, ਇਹ ਸਤਿਗੁਰਾਂ ਦਾ ਸ਼ੁਭ ਉਪਦੇਸ਼ ਹੈ। ਜੇ ਉਦਾਸੀ ਤੋਂ ਸਿਖੋਗੇ ਤਾਂ ਇਕ ਓਅੰਕਾਰ ਨੂੰ 'ਓਅੰ' ਹੀ ਸਿਖਾਉਣਗੇ। ਨਿਰਮਲੇ ਸੰਤਾਂ ਨੂੰ ਭੀ ਆਦਤ ਹੈ, ਏਹ ਭੀ 'ਇਕ ਓਅੰ' ਹੀ ਕਹਿੰਦੇ ਹਨ, ਇਕ ਕਾਰ ਨਹੀਂ ਉਚਾਰਦੇ, ਸਹੀ ਉਚਾਰਣ 'ਇਕ ਓਅੰਕਾਰ' ਹੈ, ਜਿਵੇਂ ਭਾਈ ਸਾਹਿਬ ਨੇ ਫ਼ੁਰਮਾਇਆ ਹੈ—

**ਏਕਾ ਏਕ ਇਕਾਂਗ ਲਿਖਿ ਊੜਾ ਓਅੰਕਾਰੁ ਲਿਖਾਇਆ॥** *(ਵਾਰ ੩੯, ਪਉੜੀ ੧)*

ਗੁਰਮੁਖ ਰਹਿਣੀ ਵਾਲੇ ਗੁਰਮੁਖ ਪਿਆਰਿਆਂ ਤੋਂ ਗੁਰਮੁਖੀ ਵਿੱਦਿਆ ਨੂੰ ਸਿੱਖਣਾ ਕਰੇ। ਸਭ ਤੋਂ ਪਹਿਲਾਂ ਮਾਪਿਆਂ ਨੂੰ ਚਾਹੀਦਾ ਹੈ ਗੁਰਮਤ ਵਿੱਦਿਆ ਵਿਚ ਬੱਚੇ ਨੂੰ ਨਿਪੁੰਨ ਕਰੇ। ਸ੍ਰੀ ਜਪੁਜੀ ਸਾਹਿਬ ਜੀ, ਸ੍ਰੀ ਜਾਪੁ ਸਾਹਿਬ ਜੀ, ਸਵੈਯੇ, ਸ੍ਰੀ ਚੌਪਈ ਸਾਹਿਬ ਜੀ, ਅਨੰਦੁ ਸਾਹਿਬ ਜੀ ਸਾਰਾ, ਸ੍ਰੀ ਸੁਖਮਨੀ ਸਾਹਿਬ ਜੀ, ਜੋ ਸੁਆਸ ਸੁਆਸ ਦਾ ਭਜਨ ਹੈ ਅਤੇ ਸ੍ਰੀ ਆਸਾ ਜੀ ਦੀ ਵਾਰ ਚੌਰਾਸੀ ਲਖ ਜੂਨਾਂ ਦੇ ਗੇੜੇ ਨੂੰ ਮਿਟਾਉਣ ਵਾਲੀ ਹੈ। ਸ੍ਰੀ ਸੁਖਮਨੀ ਸਾਹਿਬ ਜੀ ਦੇ ੨੪ ਹਜ਼ਾਰ

ਅੱਖਰ ਹਨ, ਰਾਤ ਦਿਨ ਦੇ ੨੪ ਹਜ਼ਾਰ ਸੁਆਸ ਹਨ। ਇਉਂ ਸਾਰੇ ਸੁਆਸਾਂ ਨੂੰ ਸਫਲੇ ਕਰਨ ਵਾਲੀ ਪਵਿੱਤ੍ਰ ਗੁਰਬਾਣੀ ਸ੍ਰੀ ਸੁਖਮਨੀ ਸਾਹਿਬ ਜੀ ਦਾ ਨਿਤਨੇਮ ਭੀ ਅਤੀ ਜ਼ਰੂਰੀ ਹੈ। ਇਸ ਪ੍ਰਕਾਰ ਗੁਰਮੁਖੀ, ਗੁਰਮਤਿ ਰਹਿਣੀ ਵਾਲੇ ਸਿੰਘ ਤੋਂ ਸਿੱਖ ਕੋ ਰਹਿਣੀ, ਬਹਿਣੀ, ਕਹਿਣੀ, ਸਹਿਣੀ ਵਾਲਾ ਜੀਵਨ ਬਣਾਵੇ। ਇਹ ਹੁਕਮ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਰਹਿਤਨਾਮੇ ਵਿਚ ਲਿਖਿਆ ਹੈ, ਗੁਰਮਤਿ ਦੀ ਉਚੀ ਸੁੱਚੀ ਵਿੱਦਿਆ ਕਰਕੇ ਪੰਚਮ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ—

**ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥**
**ਜੇ ਕੋ ਅਪੁਨਾ ਦੂਖੁ ਮਿਟਾਵੈ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ॥**
**ਜੇ ਕੋ ਅਪੁਨੀ ਸੋਭਾ ਲੋਰੈ॥ ਸਾਧ ਸੰਗਿ ਇਹ ਹਉਮੈ ਛੋਰੈ॥**
**ਜੇ ਕੋ ਜਨਮ ਮਰਣ ਤੇ ਡਰੈ॥ ਸਾਧ ਜਨਾ ਕੀ ਸਰਨੀ ਪਰੈ॥**
**ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥ ਨਾਨਕ ਤਾ ਕੈ ਬਲਿ ਬਲਿ ਜਾਸਾ॥੫॥**

*(ਅੰਗ ੨੬੬)*

ਇਸ ਗੁਰਮਤਿ ਦੀ ਵਿੱਦਿਆ ਕਰਕੇ ਦੁਨੀਆਂ ਦੇ ਪਦਾਰਥ ਮੁਕਤੀ ਭੁਗਤੀ ਬ੍ਰਹਮ ਗਿਆਨ ਦੁਨੀਆਂ ਦੇ ਚਾਰ ਪਦਾਰਥ ਪ੍ਰਾਪਤ ਹੁੰਦੇ ਹਨ ਤੇ ਲੋਕ ਪ੍ਰਲੋਕ ਵਿਚ ਮੁਖ ਉਜਲੇ ਹੁੰਦੇ ਹਨ।

ਸੰਤਾਂ ਮਹਾਂ ਪੁਰਖਾਂ ਨੇ ਇਸ ਪ੍ਰਕਾਰ ਪ੍ਰਚਾਰ ਕੀਤਾ ਸੀ ਕਿ ਪਹਿਲਾਂ ਜਦੋਂ ਬੱਚਾ ਜੰਮੇ ਉਸ ਦੇ ਖਿਡਾਵੇ ਭੀ ਗੁਰਮੁਖ ਹੋਣ, ਉਸ ਨੂੰ ਚੰਗੀ ਗੁਰਮਤ ਦੀ ਸਿਖਿਆ ਦੇਣ, ਉਸ ਨੂੰ ਮਨਮਤ ਵਿਚ ਗੁੱਲੀ ਡੰਡਾ, ਤਾਸ਼ ਖੇਲਣ ਵਾਲਿਆਂ ਪਾਸ ਕਦੇ ਨਾ ਜਾਣ ਦਿੱਤਾ ਜਾਵੇ। ਜੂਆ, ਗੰਦੀਆਂ ਬੋਲੀਆਂ ਨਾ ਪਾਉਣ ਦੇਵੇ, ਹਰ ਵਕਤ ਓਸ ਦੀ ਰਖਿਆ ਕਰੇ। ਏਸ ਪ੍ਰਕਾਰ ਲਿਖਿਆ ਹੈ—

**ਸਿੱਖ ਸਿੱਖਣੀ ਮਿਲ ਬਹਹਿੰ, ਚਰਚਾ ਕਰਹਿ ਅਪਾਰ॥**
**ਭਜਨ ਸਿਖਾਵਹਿ ਪੁਤ੍ਰ ਕਉ, ਹਰਿ ਭਜ ਬਾਰੰ ਬਾਰ॥**

*(ਰਹਿਤਨਾਮਾ ਭਾਈ ਸਾਹਿਬ ਸਿੰਘ ਜੀ, ਪੰਨਾ ੧੬੦)*

ਸਭ ਤੋਂ ਪਹਿਲਾਂ ਬੱਚੇ ਦੀ ਮਾਤਾ ਹੀ ਮਾਸਟਰ ਮੰਨੀ ਹੈ ਜੋ ਸ਼ੁਭ ਸਿਖਿਆ ਦੇਵੇ। ਸੰਸਾਰ ਵਿਚ ਸਾਢੇ ਤਿੰਨ ਮਾਤਾ ਮੰਨੀਆਂ ਹਨ—

(੧) ਧ੍ਰੂ ਭਗਤ ਦੀ ਸਤਜੁਗ ਵਿਚ। ਜੋ ਧ੍ਰੂ ਬਾਲਕ ਅਵਸਥਾ ਵਿਚ ਲਾਡ ਨਾਲ ਆਪਣੇ ਪਿਤਾ ਰਾਜੇ ਉਤਾਨਪਾਦ ਦੀ ਗੋਦ ਵਿਚ ਆ ਕੇ ਬੈਠਾ। ਵੇਖ ਕੇ ਮਤ੍ਰੇਈ ਮਾਂ ਸਰੁਚੀ ਨੇ ਈਰਖਾ ਦੇ ਨਾਲ ਗੁੱਸੇ ਹੋ ਕੇ ਕਿ ਕਿਤੇ ਇਹ ਟਿੱਕਾ ਕਹਾ ਕੇ ਰਾਜ ਦਾ ਮਾਲਕ ਨਾ ਬਣ ਬੈਠੇ। ਮੈਂ ਪਟਰਾਣੀ ਹਾਂ ਮੇਰਾ ਪੁੱਤਰ ਉਤਮ ਰਾਜ ਦਾ ਮਾਲਕ ਹੋਵੇ। ਸੋ—

**ਧ੍ਰੂਅ ਹਸਦਾ ਘਰਿ ਆਇਆ ਕਰਿ ਪਿਆਰ ਪਿਉ ਕੁੱਛੜ ਲੀਤਾ॥**
**ਬਾਹਹੁ ਪਕੜਿ ਉਠਾਲਿਆ ਮਨ ਵਿਚ ਰੋਸ ਮਤ੍ਰੇਈ ਕੀਤਾ॥**
**ਡੱਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈਂ ਕਿ ਸਰੀਤਾ॥**

ਧ੍ਰੂ ਭਗਤ ਨੇ ਪੁਛਿਆ—ਮਾਤਾ! ਤੂੰ (ਸਾਵਾਣੀ) ਰਾਜ ਪੁਤ੍ਰੀ ਹੈਂ ਕਿ (ਸਰੀਤਾ) ਗੋਲੀ ਹੈਂ। ਤਾਂ ਅਗੋਂ ਕਿਹਾ ਸੀ ਹੇ ਪੁੱਤਰ! (ਸਾਵਾਣੀ ਹਾਂ ਜਨਮ ਦੀ) ਮੈਂ ਰਾਜੇ ਦੀ ਪੁੱਤਰੀ ਹਾਂ ਤੇ ਤੇਰੇ ਜਨਮ

ਤੋਂ ਪਟਰਾਣੀ ਹਾਂ। ਪਰ ਰਾਜ ਨਾ ਮਿਲਣ ਦਾ ਇਹ ਕਾਰਣ ਹੈ ਕਿ—

**ਸਾਵਾਣੀ ਹਾਂ ਜਨਮ ਦੀ ਨਾਮ ਨ ਭਗਤੀ ਕਰਮ ਦ੍ਰਿੜ੍ਹੀਤਾ॥**

ਤਾਂ ਧ੍ਰੂ ਨੇ ਪੁਛਿਆ—

**ਕਿਸ ਉਦਮ ਤੇ ਰਾਜ ਮਿਲੈ ਸ਼ੱਤ੍ਰੂ ਤੇ ਸਭ ਹੋਵਨ ਮੀਤਾ॥**

ਮਾਂ ਨੇ ਉਪਦੇਸ਼ ਦੇ ਕੇ ਉਤਰ ਦਿੱਤਾ ਸੀ ਹੇ ਪੁੱਤਰ!—

**ਪ੍ਰਮੇਸਰ ਆਰਾਧੀਐ ਜਿਦੂੰ ਹੋਈਐ ਪਤਿਤ ਪੁਨੀਤਾ॥**

ਤਾਂ ਇਹ ਸਿਖਿਆ ਲੈ ਕੇ—

**ਬਾਹਰ ਚਲਿਆ ਕਰਨ ਤਪ ਮਨ ਬੈਰਾਗੀ ਹੋਇ ਅਤੀਤਾ॥**
**ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅਮਿਉ ਰਸ ਪੀਤਾ॥**

ਰਸਤੇ ਵਿਚ ਨਾਰਦ ਮੁਨੀ ਮਿਲੇ, ਉਪਦੇਸ਼ ਦਿੱਤਾ।

**ਪਿਛਹੁ ਰਾਜੇ ਸੱਦਿਆ ਅਬਿਚਲ ਰਾਜ ਕਰਹੁ ਨਿਤ ਨੀਤਾ॥**
**ਹਾਰਿ ਚਲੇ ਗੁਰਮੁਖ ਜਗ ਜੀਤਾ॥** *(ਵਾਰ ੧੦, ਪਉੜੀ ੧)*

੩੬੦੦੦ ਵਰ੍ਹਾ ਦੇਸ ਦਾ ਰਾਜ ਤੇ ਅਚੱਲ ਪਦਵੀ ਮਾਤਾ ਦੀ ਸਿਖਿਆ ਕਰਕੇ ਪ੍ਰਾਪਤ ਕੀਤੀ ਸੀ।

(੨) ਏਸੇ ਤਰ੍ਹਾਂ ਤ੍ਰੇਤੇ ਵਿਚ ਲਛਮਣ ਦੀ ਮਾਤਾ ਸੁਮਿੱਤ੍ਰਾ ਨੇ ਜਦੋਂ ਸ੍ਰੀ ਰਾਮ ਚੰਦਰ ਜੀ ਬਨਵਾਸ ਨੂੰ ਚਲੇ ਸਨ, ਕਿਹਾ ਸੀ—ਹੇ ਪੁੱਤ੍ਰ! ਵਡੇ ਭਾਈ ਦੇ ਨਾਲ ਜਾਹ ਦੁਖ ਸੁਖ ਵਿਚ ਸਹਾਇਕ ਹੋਣਾ ਤੇ ਨਾਲ ਸਹਾਰਨਾ ਤੇ ਸੀਤਾ ਨੂੰ ਮਾਤਾ, ਰਾਮ ਚੰਦਰ ਜੀ ਨੂੰ ਪਿਤਾ ਸਮਝਣਾ। ਇਸੇ ਉਪਦੇਸ਼ ਨੂੰ ਲਛਮਣ ਨੇ ਕਮਾਇਆ ਸੀ ਤੇ ਬਨਵਾਸ ਵਿਚ ਨਾਲ ਰਹੇ ਤੇ ਸੀਤਾ ਦੀ ਪਛਾਣ ਕੇਵਲ ਪੈਰਾਂ ਤੋਂ ਹੀ ਕਰ ਸਕਦਾ ਸੀ। ਕਦੇ ਚੇਹਰੇ ਵੱਲ ਨਹੀਂ ਸੀ ਤਕਿਆ।

(੩) ਤੀਸਰੀ ਫ਼ਰੀਦ ਜੀ ਦੀ ਮਾਤਾ ਨੇ ਸ਼ੱਕਰ ਖਵਾ ਕੇ ਲਾਲਚ ਨਾਲ ਪਹਿਲਾਂ ਨਿਮਾਜ਼ ਪੜ੍ਹਨ ਲਾਇਆ ਸੀ। ਇਕ ਦਿਨ ਸ਼ੱਕਰ ਰਖਣੀ ਭੁੱਲ ਗਈ ਤਾਂ ਖ਼ੁਦਾ ਨੇ ਮੁਸੱਲੇ ਥੱਲੇ ਸ਼ੱਕਰ ਹੀ ਸ਼ੱਕਰ ਵਿਛਾ ਦਿੱਤੀ ਖਾ ਖਾ ਕੇ ਮੂੰਹ ਮੁੜ ਗਿਆ ਫਿਰ ਖੰਡ, ਮਿਸ਼ਰੀ, ਸ਼ਹਿਦ ਆਦਿਕ ਖਵਾਂਦੀ ਰਹੀ। ੧੨ ਸਾਲ ਤਪ ਕਰਕੇ ਦਰਖ਼ਤ ਦੇ ਪੱਤਰੇ ਧੂਹ ਧੂਹ ਕੇ ਖਾਂਦਾ ਰਿਹਾ, ਸਿਰ ਵਿਚ ਲੀਖਾਂ ਪਈਆਂ ਸਨ, ਕੱਢਣ ਲਗਿਆਂ ਮਾਤਾ ਨੇ ਜਦੋਂ ਕੇਸ ਖਿਚੇ, ਸੀ! ਸੀ! ਕਰਨ ਲੱਗਾ। ਤਾਂ ਕਿਹਾ ਕਿ ਜਿਨ੍ਹਾਂ ਦਰਖ਼ਤਾਂ ਦੇ ਪੱਤਰੇ ਧੂਹ ਕੇ ਖਾਂਦਾ ਰਿਹਾ ਹੈਂ ਓਹਨਾਂ ਨੂੰ ਪੀੜ ਨਾ ਹੋਈ ਹੋਵੇਗੀ? ਤਾਂ ਫਿਰ ਟੁੱਟੇ ਪੱਤਰ ਬਾਰਾਂ ਸਾਲ ਖਾ ਕੇ ਫਿਰ ਕਾਠ ਦੀ ਰੋਟੀ, ਫਿਰ ਖੂਹ ਵਿਚ ਲਮਕ ਕੇ ਤੇ ੧੩ ਸਾਲ ਸ਼ਾਹ ਸ਼ਰਫ ਮੁਰਸ਼ਦ ਦੀ ਸੇਵਾ ਕਰਕੇ ਪੂਰਨ ਭਗਤ ਹੋਏ। ਮਾਤਾ ਦੇ ਪੁਛਣ ਤੋਂ ਕਿਹਾ ਸੀ ਕਿ—ਹੇ ਮਾਤਾ!

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥** *(ਅੰਗ ੧੩੭੯)*

ਪ੍ਰਮੇਸ਼ਰ ਦੇ ਨਾਮ ਦੇ ਬਰਾਬਰ ਕੋਈ ਚੀਜ਼ ਮਿੱਠੀ ਨਹੀਂ।



(੩੧/੨) ਅੰਧੀ ਮਾਤਾ ਗੋਪੀ ਚੰਦ ਦੀ ਸੀ, ਜਿਸ ਨੇ ਪਹਿਲਾਂ ਉਪਦੇਸ਼ ਦੇ ਕੇ ਰਾਜ ਵਲੋਂ ਵੈਰਾਗ ਕਰਾ ਦਿੱਤਾ, ਫਿਰ ਜਦੋਂ ਰਾਜ ਛਡ ਕੇ ਜੰਗਲ ਨੂੰ ਤਪ ਕਰਨ ਲਈ ਤਿਆਰ ਹੋਇਆ ਤਾਂ ਰੋ ਪਈ ਸੀ। ਸਭ ਤੋਂ ਪਹਿਲਾਂ ਮਾਤਾ ਦੀ ਸਿਖਿਆ ਹੈ ਚਾਹੇ ਚੰਗੇ ਪਾਸੇ ਲਾਵੇ ਚਾਹੇ ਬੁਰੇ ਪਾਸੇ। ਜਿਵੇਂ ਬਾਲਮੀਕ ਬਟਵਾਰੇ ਨੂੰ ਜੀਅ ਘਾਤ ਕਰਨ ਲਈ ਪਰੇਰ ਕੇ ਤਿਆਰ ਕਰ ਦਿੱਤਾ ਸੀ, ਸੋ ਮਾਤਾ ਪਹਿਲਾਂ ਗੁਰਮਤ ਦੀ ਜਾਣੂ ਹੋਵੇ ਤੇ ਗੁਰਮਤ ਵੱਲ ਪ੍ਰੇਰੇ।

ਸੋ, ਉਸ ਬੱਚੇ ਨੂੰ ਸਭ ਤੋਂ ਪਹਿਲਾਂ ਗੁਰਮਤ ਦੀ ਸਿਖਿਆ ਸਿਖਾਵੇ ਅਤੇ ਜਦੋਂ ਗੁਰਮਤ ਵਿਚ ਨਿਪੁੰਨ ਹੋ ਜਾਵੇ ਫੇਰ ਉਸ ਨੂੰ ਪਾਸ ਕੀਤਾ ਜਾਵੇ ਜਿਵੇਂ ਸਕੂਲ ਵਿਚ ਇਮਤਿਹਾਨ ਹੁੰਦੇ ਹਨ। ਓਸ ਦੇ ਜੀਵਨ ਦੀ ਪ੍ਰੀਖਯਾ ਧਾਰਮਕ ਤੌਰ 'ਤੇ ਕੀਤੀ ਜਾਵੇ। ਵੇਖਿਆ ਜਾਵੇ ਕਿ ਇਸ ਦੇ ਵਿਚ ਕਿੰਨੇ ਗੁਣ ਆਏ ਹਨ, ਕਿਤਨੇ ਵਿਕਾਰ ਤੇ ਅਉਗੁਣ ਛੁਟੇ ਹਨ, ਜੇ ਤਾਂ ਸਾਰੇ ਅਉਗੁਣ ਛੁਟ ਕੇ ਸਾਰੇ ਗੁਣ ਆ ਜਾਣ ਤਾਂ ਹਜ਼ੂਰ ਨੇ ਕਿਹਾ ਹੈ—

**ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ॥** *(ਅੰਗ ੭੬੫)*

ਨਿਤ ਨਿਤ ਜਿਊਣ, ਸਦਾ ਵਾਸਤੇ ਜਿਊਂਦੇ ਰਹਿਣ। ਸਾਰੇ ਗੁਣ ਆ ਜਾਣ ਅਉਗੁਣ ਕੋਈ ਨਾ ਰਹੇ, ਓਹ ਗੁਰਮੁਖ ਪਿਆਰੇ ਓਹ ਦੁਨੀਆ ਦੀ ਕਲਿਆਣ ਕਰਨ ਵਾਲੇ ਹੋਣ ਇਸ ਪ੍ਰਕਾਰ ਗੁਰਮਤ ਵਿੱਦਿਆ ਗੁਰਸਿਖਾਂ ਦੀ ਸੇਵਾ ਕਰਕੇ ਗ਼ਰੀਬੀ ਨਾਲ ਗੁਰਮਤਿ ਵਿੱਦਿਆ ਪ੍ਰਾਪਤ ਕਰਕੇ 'ਲੋਕ ਸੁਖੀ ਪਰਲੋਕ ਸੁਹੇਲੇ' ਹੋਣਾ ਹੈ।

ਗੁਰਮਤਿ ਦੀ ਵਿੱਦਿਆ ਨੂੰ ਸਿੱਖ ਕੇ ਜੀਵਨ ਉਚਾ ਬਨਾਉਣਾ ਹੈ, ਅੰਦਰੋਂ ਫ਼ਿਕਰ ਛੱਡਣੇ ਹਨ, ਅੰਦਰੋਂ ਵਿਸ਼ਿਆਂ ਦਾ ਤਿਆਗ ਕਰਨਾ ਹੈ, ਗੁਰਮਤਿ ਦੀ ਵਿੱਦਿਆ ਕਰਕੇ 'ਗੁਰਪ੍ਰਸਾਦੀ ਵਿਦਿਆ ਵੀਚਾਰੈ' ਗੁਰਾਂ ਦੀ ਕਿਰਪਾ ਦਵਾਰਾ ਬ੍ਰਹਮ ਵਿੱਦਿਆ ਦਾ ਵੀਚਾਰ ਕਰੇ।

ਦਿਬ ਧਾਤੂ ਪ੍ਰਕਾਸ਼ ਅਰਥੇ ਜਿਹੜੀ ਸਰੂਪ ਦਾ ਪ੍ਰਕਾਰ ਕਰਨ ਵਾਲੀ ਹੈ ਅਤੇ ਜੀਵ ਦੇ ਸਰੂਪ ਦਾ ਪ੍ਰਕਾਸ਼ ਕਰਨ ਵਾਲੀ ਹੈ, ਮਨ ਦਾ ਸਰੂਪ ਦਸਣ ਵਾਲੀ ਹੈ। ਸੰਸਾਰ ਦਾ ਸਰੂਪ ਦਸਣ ਵਾਲੀ ਅਤੇ ਬ੍ਰਹਮ ਦਾ ਸਰੂਪ ਦਸਣ ਵਾਲੀ ਹੈ ਅਤੇ ਮਾਇਆ ਦਾ ਸਰੂਪ ਦਸਣ ਵਾਲੀ ਹੈ। ਜਿਹੜੀ ਐਸੇ ਸਰੂਪ ਦਾ ਪ੍ਰਕਾਸ਼ ਕਰਨ ਵਾਲੀ ਹੈ, ਉਸ ਬ੍ਰਹਮ ਵਿੱਦਿਆ ਨੂੰ ਗੁਰਾਂ ਦੀ ਕਿਰਪਾ ਕਰਕੇ ਵੀਚਾਰੇ। ਵਿੱਦਿਆ ਦੋ ਪ੍ਰਕਾਰ ਦੀ ਹੁੰਦੀ ਹੈ।

(੧) ਇਕ ਤਾਂ ਜਿਹੜੇ ਪਟੇ ਬਾਜ਼ ਹੁੰਦੇ ਹਨ, ਓਹ ਦਿਖਾਵੇ ਦੀ ਵਿੱਦਿਆ ਪੜ੍ਹਦੇ ਹਨ, ਸਾਰਿਆਂ ਨੂੰ ਆਪਣਾ ਕਰਤੱਬ ਦਿਖਾਉਣਾ, ਕਿਸੇ ਦੇ ਮੂੰਹ 'ਤੇ, ਛਾਤੀ, ਪੱਟ ਆਦਿਕ ਤੇ ਆਲੂ ਰੱਖ ਕੇ ਅਤੇ ਅੱਖਾਂ ਆਪਣੀਆਂ ਬੰਨ੍ਹ ਕੇ ਉਹਨਾਂ ਦੀ ਖ਼ੂਬੀ ਇਹੋ ਹੀ ਹੁੰਦੀ ਹੈ, ਜਿਹੜੀ ਚੀਜ਼ ਉਪਰ ਪਈ ਹੁੰਦੀ ਹੈ, ਆਲੂ ਪਿਆ ਹੈ ਜਾਂ ਗਾਜਰ, ਜਾਂ ਮੂਲੀ ਪਈ ਹੈ, ਉਸ ਨੂੰ ਕੱਟ ਦਿੰਦੇ ਹਨ ਰੋਮ ਨੂੰ ਛੇਦਨ ਨਹੀਂ ਕਰਦੇ ਹਨ। ਇਸ ਪ੍ਰਕਾਰ ਓਹ ਕਰਤੱਬ ਦਿਖਾ ਕੇ ਹੁਨਰ ਕਰਕੇ ਲੋਕਾਂ ਨੂੰ ਖ਼ੁਸ਼ ਕਰਕੇ, ਆਪ ਦਾ ਪੇਟ ਤੋਰਦੇ ਹਨ, ਇਹ ਤਾਂ ਪਟੇ ਬਾਜ਼ ਦੀ ਵਿੱਦਿਆ ਹੈ।

ਏਸੇ ਪ੍ਰਕਾਰ ਜਿਹੜੇ ਪੰਡਤ ਵਿਦਵਾਨ ਬਣ ਕੇ ਲੋਕਾਂ ਨੂੰ ਕਥਾ ਸੁਣਾ ਕੇ ਲੋਕਾਂ ਨੂੰ ਪ੍ਰਚਾਰ ਕਰਕੇ ਆਪਣਾ ਜਸ ਪਾਉਂਦੇ ਹਨ, ਆਪ ਓਹ ਧਾਰਨ ਨਹੀਂ ਕਰ ਸਕਦੇ ਹਨ, ਵਡਿਆਈ ਪਾਉਂਦੇ ਹਨ,

ਪਦਾਰਥ ਪਾਉਂਦੇ ਹਨ ਪਰ ਆਪ ਧਾਰਨ ਨਹੀਂ ਕਰਦੇ, ਲੋਕਾਂ ਵਾਸਤੇ ਓਹ ਗਿਆਨ ਦੀਆਂ ਗੱਲਾਂ ਸੁਣਾਉਂਦੇ ਹਨ। ਉਹਨਾਂ ਦੀ ਪਟੇ ਬਾਜ਼ਾਂ ਵਾਲੀ ਵਿੱਦਿਆ ਹੈ।

(੨) ਦੂਸਰੀ ਸੂਰਮਿਆਂ ਦੀ ਵਿੱਦਿਆ ਹੈ, ਸੂਰਮਾ ਬਹਾਦਰ ਜੋ ਹੈ ਸ਼ਸਤ੍ਰ ਪਹਿਨ ਕੇ ਜੰਗ ਵਿਚ ਜਾਂਦਾ ਹੈ, ਜਾਂ ਦੁਸ਼ਮਣਾਂ ਨੂੰ ਸ਼ਹੀਦ ਕਰਕੇ ਜਿੱਤ ਪ੍ਰਾਪਤ ਕਰਦਾ ਹੈ, ਜਾਂ ਆਪ ਜੂਝ ਕੇ ਸ਼ਹੀਦੀ ਪਾਉਂਦਾ ਹੈ।

ਇਸੇ ਪ੍ਰਕਾਰ ਗੁਰਮੁਖਾਂ ਦਾ ਜੀਵਨ ਹੋਣਾ ਚਾਹੀਦਾ ਹੈ, ਦੁਸ਼ਮਣ ਜਿਹੜੇ ਪੰਜ ਕਾਮ, ਕਰੋਧ, ਅਗਿਆਨ, ਰਾਗ, ਦਵੈਖ, ਨਿੰਦਿਆ ਆਦਿ ਅਉਗੁਣ ਦੁਸ਼ਮਨ ਹਨ, ਇਹਨਾਂ ਨੂੰ ਭਗਤੀ ਰੂਪੀ ਤਲਵਾਰ ਅਤੇ ਗਿਆਨ ਰੂਪੀ ਖੰਡੇ ਨੂੰ ਪਕੜ ਕੇ ਚਲਾ ਕੇ ਨਿੰਮ੍ਰਤਾ ਰੂਪੀ ਢਾਲ ਨਾਲ ਇਹਨਾਂ ਦਾ ਮੁਕਾਬਲਾ ਕਰੇ। ਗੁਰੂ ਸਾਹਿਬ ਜੀ ਦੇ ਸ਼ਬਦ ਦੀ ਸੰਜੋਅ ਪਹਿਰ ਕੇ, ਜਿਸ ਕਰਕੇ 'ਲੋਕ ਸੁਖੀ ਪਰਲੋਕ ਸੁਹੇਲੇ' ਹੋਣਾ ਹੈ, ਹਉਮੈ ਨੂੰ ਮਾਰ ਕੇ ਆਪ ਸ਼ਹੀਦੀ ਪ੍ਰਾਪਤ ਕਰੇ।

ਇਸ ਪ੍ਰਕਾਰ ਜਿਹੜੇ ਗੁਰਮੁਖ ਜੀਵਤ ਭਾਵ ਤੋਂ ਮਰਦੇ ਹਨ ਉਹਨਾਂ ਗੁਰਮੁਖਾਂ ਸੂਰਮਿਆਂ, ਬ੍ਰਹਮ ਗਿਆਨੀਆਂ ਦਾ ਲੋਕ ਜਸ ਗਾਉਂਦੇ ਹਨ ਅਤੇ ਜਿਹੜੇ ਜਿਤ ਜਾਂਦੇ ਹਨ ਉਹ ਦੀਨ ਦੁਨੀਆਂ ਦੇ ਪਾਤਿਸ਼ਾਹ ਬਣ ਜਾਂਦੇ ਹਨ। ਜਿਵੇਂ ਭਗਤਾਂ ਨੇ ਫ਼ੁਰਮਾਇਆ ਹੈ—

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥** *(ਅੰਗ ੯੬੯)*

ਇਸ ਪ੍ਰਕਾਰ ਸੂਰਮਿਆਂ ਵਾਲੀ ਬ੍ਰਹਮ ਵਿੱਦਿਆ ਹੈ। ਸੂਰਮਾ ਸ਼ਸਤ੍ਰ ਮਾਰਦਾ ਹੈ ਅਤੇ ਪਟੇ ਬਾਜ਼ ਕੇਵਲ ਦਿਖਾਵਾ ਕਰਦਾ ਹੈ, ਉਤਲੀ ਚੀਜ਼ ਨੂੰ ਤੋੜਦਾ ਹੈ, ਹੇਠਾਂ ਅੰਗਾਂ ਨੂੰ ਨਹੀਂ ਲਗਣ ਦਿੰਦਾ ਅਤੇ ਸੂਰਮਾ ਅਗਿਆਨ ਦੇ ਸਾਰੇ ਅੰਗਾਂ ਨੂੰ ਛੇਦਨ ਕਰਕੇ ਸਰੂਪ ਸਾਖਿਆਤ ਰੂਪ ਅਨੰਦ ਨੂੰ ਪਾਉਂਦਾ ਹੈ। ਇਸ ਪ੍ਰਕਾਰ ਸਤਿਗੁਰਾਂ ਦੀ ਮਤ ਦੁਆਰਾ ਗੁਰਮੁਖਾਂ ਦੀ ਸੰਗਤ ਕਰਕੇ ਗੁਰਮੁਖੀ ਬ੍ਰਹਮ ਵਿੱਦਿਆ ਪ੍ਰਾਪਤ ਕਰਨੀ ਚਾਹੀਦੀ ਹੈ, ਜਿਨ੍ਹਾਂ ਨੂੰ ਇਹ ਬ੍ਰਹਮ ਵਿੱਦਿਆ ਪ੍ਰਾਪਤ ਹੋਈ ਹੈ ਓਹ ਸਭ ਕੁਝ ਵਾਹਿਗੁਰੂ ਸਾਹਿਬ ਜੀ ਦਾ ਸਮਝ ਲੈਂਦੇ ਹਨ। ਇਹ ਉਹਨਾਂ ਦੀ ਪੜੀ ਵਿੱਦਿਆ ਸਫਲੀ ਹੈ।

ਵਿੱਦਿਆ ਦੀ ਬਾਬਤ ਪਹਿਲੇ ਪਾਤਿਸ਼ਾਹ ਜੀ ਤੋਂ ਜਦੋਂ ਪੁਛਿਆ ਸੀ ਕਿ—

**ਪੁਛਣ ਖੋਲ੍ਹ ਕਿਤਾਬ ਨੂੰ ਵਡਾ ਹਿੰਦੂ ਕਿ ਮੁਸਲਮਾਨੋਈ॥** *(ਵਾਰ ੧, ਪਉੜੀ ੩੩)*

ਇਸ ਵਿਚ ਕੀ ਲਿਖਿਆ ਹੈ ? ਤਾਂ ਆਪ ਜੀ ਨੇ ਦਸਿਆ ਸੀ ਕਿ ਕਿਤਾਬ ਦਾ ਪੜ੍ਹਨਾ ਤਿੰਨ ਪ੍ਰਕਾਰ ਦਾ ਹੈ। ਇਕ (ਉਸਤ) ਹਡ ਖਾਣਾ। ਦੂਜਾ (ਗੋਸ਼ਤ) ਮਾਸ ਖਾਣਾ। ਤੀਜਾ ਮਗਜ਼ ਖਾਣਾ।

(੧) ਜੋ ਪੜ੍ਹ ਕੇ ਕਿਸੇ ਦੇ ਤਰਕ ਕਰਨੀ ਕਿ ਇਹ ਕੀ ਪੜ੍ਹਿਆ ਹੈ, ਮੈਂ ਹੀ ਵੱਡਾ ਵਿਦਵਾਨ ਹਾਂ, ਇਹ ਉਸਤ ਖਾਣਾ ਹੈ।

(੨) ਦੂਜਾ ਕੇਵਲ ਆਪਣਾ ਪੇਟ ਤੋਰਨਾ ਇਹ ਗੋਸ਼ਤ ਖਾਣਾ ਹੈ।

(੩) ਪੜ੍ਹ ਲਿਖ ਸਮਝ ਕੇ, ਆਪਣਾ ਜੀਵਨ ਉਸ ਅਨੁਸਾਰ ਢਾਲਣਾ—

**ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥** *(ਅੰਗ ੩੮੧)*

**ਵਿਦਿਆ ਵੀਚਾਰੀ ਤਾਂ ਪਰਉਪਕਾਰੀ॥** *(ਅੰਗ ੩੫੬)*

ਉਹ ਮਗ਼ਜ਼ ਖਾਣਾ ਹੈ।

ਜਿਵੇਂ ਤਿੰਨ ਪ੍ਰਕਾਰ ਦੇ ਮਣੀ ਵਾਲੇ ਸੱਪ ਹੁੰਦੇ ਹਨ—

(੧) ਇਕ ਹਨੇਰੇ ਵਿਚ ਮਣੀ ਕੱਢ ਕੇ ਬਾਹਰ ਰੱਖ ਕੇ ਹੰਕਾਰ ਕਰਦਾ ਹੈ। ਫੁੰਕਾਰੇ ਮਾਰਦਾ ਹੈ। ਪਾਸੇ ਮਾਰ ਕੇ ਰੇਤੇ ਵਿਚ ਲੇਟਦਾ ਹੈ। ਉਸ ਮਣੀ ਦੇ ਉਤੇ ਰੇਤ ਪੈ ਜਾਂਦੀ ਹੈ ਪਾਸੇ ਮਾਰਨ ਤੋਂ। ਲੱਭਣ ਤੇ ਫਣ ਮਾਰ ਮਾਰ ਕੇ ਓਥੇ ਹੀ ਮਰ ਜਾਂਦਾ ਹੈ। ਇਉਂ ਵਿੱਦਿਆ ਪੜ੍ਹ ਕੇ ਹੰਕਾਰ ਕਰਨਾ ਹੈ।

ਸਾਖੀ—ਕੁੱਤਾ ਬਣਿਆ ਪੰਡਤ ਕਾਂਸ਼ੀ ਵਿਚ ਸਰਾਪ ਨਾਲ, ਪਹਿਲੇ ਸਤਿਗੁਰਾਂ ਨੇ ਜਿਊਂਦਾ ਕੀਤਾ, ਇਉਂ ਕਿਸੇ ਦਾ ਸਰਾਪ ਲੈ ਕੇ ਗਵਾ ਬੈਠਦੇ ਪਛਤਾ ਕੇ ਮਰਦੇ ਹਨ।

(੨) ਦੂਜੇ ਹਨੇਰੀ ਰਾਤ ਵਿਚ ਕੱਢ ਕੇ ਚਾਨਣ ਕਰਦੇ ਹਨ। ਚਾਨਣ ਤੇ ਕੀੜੇ ਮਕੌੜੇ ਆਉਂਦੇ ਹਨ। ਖਾ ਕੇ ਪੇਟ ਭਰਦੇ ਹਨ। ਇਉਂ ਅਨਪੜ੍ਹਾਂ ਉਪਰ ਵਿੱਦਿਆ ਕਥਾ ਦਾ ਪ੍ਰਕਾਰ ਕਰਕੇ ਰੋਜ਼ੀ ਕਮਾਉਂਦੇ ਪੇਟ ਭਰਦੇ ਹਨ।

(੩) ਤੀਸਰੇ ਸੱਪ ਓਹ ਹਨ ਜੋ ਪੂਰਨਮਾਸ਼ੀ ਦੀ ਰਾਤ ਨੂੰ ਮਣੀ ਦੇ ਪ੍ਰਕਾਸ਼ ਦਵਾਰਾ ਅੰਮ੍ਰਿਤ ਪੀ ਕੇ ਜ਼ਹਿਰ ਨੂੰ ਘੱਟ ਕਰਦੇ ਹਨ, ਗੁਰ ਵਾਕ—

**ਸੋਮਵਾਰਿ ਸਸਿ ਅੰਮ੍ਰਿਤੁ ਝਰੈ॥ ਚਾਖਤ ਬੇਗਿ ਸਗਲ ਬਿਖ ਹਰੈ॥** *(ਅੰਗ ੩੪੪)*

ਇਉਂ ਬ੍ਰਹਮ ਵਿੱਦਿਆ ਮਣੀ ਦਾ ਪ੍ਰਕਾਸ਼ ਕਰਕੇ ਜਿਨ੍ਹਾਂ ਦਾ ਰਿਦਾ ਪੂਰਨ ਵੈਰਾਗ ਸਹਿਤ ਸ਼ੁਭ ਗੁਣਾਂ ਦੇ ਸਹਿਤ ਹੈ। ਰਿਦੇ,ਕਾਮ ਆਦਿ ਦੀ, ਅਵਿੱਦਿਆ ਦੀ ਜ਼ਹਿਰ ਮੇਟ ਕੇ ਨਾਮ ਅੰਮ੍ਰਿਤ ਪੀਂਦੇ ਹਨ।

ਵਿੱਦਿਆ ਵਿਚੋਂ ਸਿਖਿਆ ਧਾਰਨ ਕਰਨੀ ਚਾਹੀਦੀ ਹੈ। ਜਿਸ ਪ੍ਰਕਾਰ ਦਰੋਣਾਚਾਰਜ ਪਾਸ ਯੁਧਿਸ਼ਟਰ ਤੇ ਦੁਰਯੋਧਨ ਪੜ੍ਹਦੇ ਸਨ।

ਇਕ ਦਿਨ ਪੁਛਣ ਤੋਂ ਦੁਰਯੋਧਨ ਨੇ ਕਿਹਾ—ਮੈਂ ਸਾਰਾ ਕਾਇਦਾ ਪੜ੍ਹ ਲਿਆ ਹੈ, ਪਰ ਜਦੋਂ ਕਿਹਾ ਕਿ ਦੁਨੀਆਂ ਵਿਚ ਕੋਈ ਭਲਾ ਪੁਰਸ਼ ਭਾਲ। ਤਾਂ ਉਸ ਨੂੰ ਕੋਈ ਵੀ ਭਲਾ ਪੁਰਖ ਪ੍ਰਤੀਤ ਨਹੀਂ ਸੀ ਹੋਇਆ ਤੇ ਯੁਧਿਸ਼ਟਰ ਨੇ ਕਿਹਾ ਸੀ—ਦੋ ਅੱਖਰ (ਗੱਲਾਂ) ਪੜ੍ਹਿਆ ਹਾਂ। ਇਕ ਗ਼ੁੱਸਾ ਨਹੀਂ ਕਰਨਾ, ਚਪੇੜ ਮਾਰਨ 'ਤੇ ਗ਼ੁੱਸਾ ਨਾ ਕੀਤਾ। ਦੂਜਾ ਸਚ ਬੋਲਣਾ।

ਇਕ ਵਾਰੀ ਧਰਮ ਰਾਜਾ ਪਰਖਣ ਲਈ ਕਸਾਈ ਦਾ ਰੂਪ ਧਾਰ ਕੇ ਗਊ ਅਗੇ ਭਜਾਈ ਗਿਆ ਆਪ ਬੋਹੜਾ ਪਿਛੋਂ ਗਿਆ ਤੇ ਯੁਧਿਸ਼ਟਰ ਨੂੰ, ਗਊ ਲੰਘੀ ਹੈ ? ਇਹ ਪੁਛਿਆ। ਤਾਂ ਕਿਹਾ ਅੱਖਾਂ ਦੇਖਦੀਆਂ ਹਨ ਪਰ ਬੋਲਦੀਆਂ ਨਹੀਂ। ਜ਼ਬਾਨ ਬੋਲਦੀ ਹੈ ਪਰ ਵੇਖਦੀ ਨਹੀਂ। ਹੱਥ ਇਸ਼ਾਰਾ ਕਰ ਸਕਦੇ ਹਨ, ਪਰ ਤੁਰ ਕੇ ਜਾ ਨਹੀਂ ਸਕਦੇ।

ਇਉਂ ਸਾਰੇ ਇੰਦ੍ਰੇ ਹਨ ਤੇ ਤੈਨੂੰ ਕੌਣ ਦਸੇ ? ਤਾਂ ਧਰਮ ਰਾਜਾ ਚਰਨੀ ਪਿਆ ਕਿ ਸੱਚ ਵੀ ਬੋਲਿਆ ਤੇ ਧਰਮ ਵੀ ਰਖਿਆ। ਸੋ, ਪੜ੍ਹ ਕੇ ਗੁਣ ਧਾਰਨੇ ਚਾਹੀਦੇ ਹਨ ਤਾਂ ਸਫਲ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹ॥

ੴ ਸਤਿਗੁਰ ਪ੍ਰਸਾਦਿ॥

# ਅੰਮ੍ਰਿਤ ਸੰਸਕਾਰ

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥** *(ਅੰਗ ੯੧੮)*

**ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥** *(ਅੰਗ ੧੨੩੮)*

ਸਤਿਗੁਰੂ ਜੀ ਦੀ ਸਾਜੀ ਨਿਵਾਜੀ ਗੁਰੂ ਖ਼ਾਲਸਾ ਸਾਧ ਸੰਗਤ ਜੀ!

ਪਿਛੇ 'ਜਨਮ ਸੰਸਕਾਰ' ਤੇ 'ਵਿੱਦਿਆ ਸੰਸਕਾਰ' ਕਥਨ ਕੀਤਾ ਹੈ, ਹੁਣ ਤੀਜਾ ਸੰਸਕਾਰ ਜੋ 'ਅੰਮ੍ਰਿਤ ਸੰਸਕਾਰ' ਹੈ ਉਸ ਦੇ ਨਿਯਮ ਸੁਣੋ। ਚੌਥਾ ਸੰਸਕਾਰ ਸ਼ਾਦੀ (ਵਿਆਹ) ਦਾ ਹੈ, ਅਤੇ ਪੰਜਵਾਂ ਸੰਸਕਾਰ ਜੋ ਹੈ ਸਰੀਰ ਦੇ ਸ਼ਾਂਤ ਹੋਣ ਵੇਲੇ ਦਾ ਭਾਵ ਅੰਤਮ ਸੰਸਕਾਰ ਹੈ, ਇਹ ਵਾਰੀ ਵਾਰੀ ਸੰਗਤਾਂ ਸੁਣੋ, ਅੱਜ ਅੰਮ੍ਰਿਤ ਦੀ ਬਾਬਤ ਆਪ ਸੁਣੋ।

ਸਾਧ ਸੰਗਤ ਜੀ! ਸਾਰੇ ਸੰਸਾਰ ਦੀ ਕਲਿਆਣ ਕਰਨ ਵਾਸਤੇ ਸਤਿਗੁਰ ਮਹਾਰਾਜ ਜੀ ਨੇ ਵਿਚਾਰ ਕੀਤੀ—

**ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ॥** *(ਅੰਗ ੭੯੭)*

ਚੌਹਾਂ ਜੁਗਾਂ ਦਾ ਨਬੇੜਾ ਕਰਨ ਵਾਸਤੇ ਇਸਤ੍ਰੀਆਂ ਤੇ ਪੁਰਖਾਂ ਨੂੰ ਇਕੋ ਵੇਰ ਖਜਾਨਾ ਦੇਣ ਵਾਸਤੇ, ਸਤਿਗੁਰੂ ਮਹਾਰਾਜ ਸਾਹਿਬ ਗਰੀਬ ਨਿਵਾਜ ਅੰਤਰਜਾਮੀ ਨੇ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਸਮ ਸਰੂਪ ਧਾਰ ਕੇ ਸ੍ਰੀ ਅਨੰਦਪੁਰ ਸਾਹਿਬ ਦੇ ਵਿਚ, ਸ੍ਰੀ ਕੇਸ ਗੜ੍ਹ ਸਾਹਿਬ ਦੇ ਵਿਚ ਢਾਈ ਲਖ ਦਾ ਜੇਹੜਾ ਤੰਬੂ ਸੀ ਓਹ ਤਾਨਣਾ ਕੀਤਾ। ਸੁੰਦਰ ਚਾਨਣੀ ਲਗੀ ਹੋਈ ਹੈ ਅਤੇ 'ਗੁਹਝ ਕਥਾ' ਜੋ ਗੁਰੂ ਸਾਹਿਬ ਜੀ ਦੀ ਲਿਖਤ ਦੀ ਪੋਥੀ ਹੈ, ਓਹਦੇ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕਰ ਕੇ ਮਹਾਰਾਜ ਸਾਹਿਬ ਜੀ ਨੇ ਗੁਪਤ ਤ੍ਰੀਕੇ ਦੇ ਨਾਲ ਪੜਦਾ ਲਵਾ ਦਿਤਾ ਅਤੇ ਸਤਿਗੁਰੂ ਸਾਹਿਬ ਜੀ ਜਦੋਂ ਅੰਮ੍ਰਿਤ ਵੇਲੇ ਉਠ ਕੇ ਅਨੰਦ ਗੜ੍ਹ ਸਾਹਿਬ ਤੋਂ ਇਸ਼ਨਾਨ ਕਰਕੇ ਆਏ ਬਜ਼ਾਰ ਦੇ ਵਿਚ ਦੀ, ਸਭ ਸੰਗਤਾਂ ਦੇ ਸੀਸ ਝੁਕਦੇ ਹਨ।

ਦਸ ਲੱਖ ਦੀ ਇਕੱਤ੍ਰਤਾ ਹੈ, ਸਾਰਿਆਂ ਦੇਸਾਂ ਵਿਚੋਂ ਸਿੱਖ ਬੁਲਾਏ ਹੋਏ ਹਨ, ਅਤੇ ਸਭ ਵੇਖ ਵੇਖ ਕੇ ਪ੍ਰਸੰਨ ਹੁੰਦੇ ਹਨ ਗੁਰੂ ਸਾਹਿਬ ਜੀ ਨੂੰ। ਸਤਿਗੁਰਾਂ ਨੇ ਸਣ ਕੇਸੀਂ ਇਸ਼ਨਾਨ ਕਰਕੇ, ਪੰਜ ਕਕਾਰ ਪਹਿਰੇ ਹੋਏ ਹਨ, ਗਾਤਰੇ ਕ੍ਰਿਪਾਨ ਹੈ, ਕੜਾ ਹੈ ਆਪ ਜੀ ਦਾ, ਕੰਘਾ ਹੈ, ਸੁੰਦਰ ਕੇਸ ਹਨ ਤੇ ਕਛਹਿਰਾ ਪਹਿਰਿਆ ਹੋਇਆ ਤੇ ਸੁੰਦਰ ਪੁਸ਼ਾਕ ਪਹਿਰ ਕੇ ਸਚੇ ਪਾਤਿਸ਼ਾਹ ਜੀ ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ ਜੀ ਉਤੇ ਆ ਕੇ ਪੁਜੇ ਹਨ। ਸਾਰੀਆਂ ਸੰਗਤਾਂ ਨੇ ਉਠ ਕੇ ਆਪ ਜੀ ਦਾ ਸਤਿਕਾਰ ਕੀਤਾ। ਸਭਨਾਂ ਦੇ ਸਤਿਕਾਰ ਯੋਗ ਹੁੰਦੇ ਹੋਏ ਸਤਿਗੁਰੂ ਸਾਹਿਬ ਜੀ ਸਿੰਘਾਸਨ ਤੇ ਸਜ ਗਏ।

ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ, ਕੀਰਤਨ ਤੋਂ ਬਾਦ ਅਰਦਾਸ ਹੋ ਚੁਕੀ ਜਿਸ ਵਕਤ, ੧੭੫੬ ਬਿਕ੍ਰਮੀ ਵਿਚ ਵਿਸਾਖੀ ਦਾ ਦਿਹਾੜਾ ਸੀ ਸਾਧ ਸੰਗਤ ਜੀ। ਉਸ ਵਕਤ ਚੋਜੀ ਪਾਤਿਸ਼ਾਹ ਜੀ ਨੇ ਆਪਣੇ ਮਿਆਨ ਵਿਚੋਂ ਚਮਕਾ ਕੇ ਬਿਜਲੀ ਵਰਗੀ ਜਿਸ ਵਿਚੋਂ ਲਿਸ਼ਕ ਪੈਂਦੀ ਹੈ, ਕਾਇਰਾਂ ਦੇ ਦੇਖ ਕੇ ਚਿਤ ਡਰਦੇ ਹਨ। ਐਸੀ ਸ੍ਰੀ ਸਾਹਿਬ ਆਪਣੇ ਮਿਆਨ ਵਿਚੋਂ ਕਢ ਕੇ ਆਪਣੇ ਹੱਥ ਵਿਚ ਪਕੜੀ—

**ਨਮੋ ਸ੍ਰੀ ਭਗਉਤੀ ਬਢੇਲੀ ਸਰੋਹੀ॥**
**ਕਰੇ ਏਕ ਤੇ ਦ੍ਵੈ ਸੁਭਟ ਹਾਥ ਸੋਹੀ॥**

ਇਹ ਜਿਸ ਦਾ ਅਸਤੋਤ੍ਰ ਹੈ, ਬਾਬਾ ਦੀਪ ਸਿੰਘ ਜੀ ਨੇ ਜਿਹੜੀ ਦਸਮ ਗ੍ਰੰਥ ਸਾਹਿਬ ਜੀ ਦੀ ਬੀੜ ਲਿਖੀ ਹੈ ਓਹਦੇ ਵਿਚ ਇਹ ਅਸਤੋਤ੍ਰ ਲਿਖਿਆ ਹੈ।

ਏਸ ਪ੍ਰਕਾਸ ਸਾਧ ਸੰਗਤ ਜੀ! ਸਤਿਗੁਰੂ ਸਾਹਿਬ ਜੀ ਸ੍ਰੀ ਸਾਹਿਬ ਚਮਕਾ ਕੇ ਉਸ ਵਕਤ ਤਖਤ ਤੇ ਖੜੇ ਹੋਏ। ਪਹਿਲਾਂ ਗੁਰੂ ਮਹਾਰਾਜ ਸਾਹਿਬ ਜੀ ੧੩ ਮਹੀਨੇ ਇਕਾਂਤ ਦੇਸ ਵਿਚ ਰਹੇ ਤੇ ਉਥੇ ਕੋਈ ਸਰੀਰ ਨਹੀਂ ਆਉਂਦਾ ਰਿਹਾ, ਤੇਰਾਂ ਮਹੀਨੇ ਤੋਂ ਬਾਅਦ ਮਹਾਰਾਜ ਸਾਹਿਬ ਜੀ ਨੇ ਇਹ ਕੌਤਕ ਰਚੇ ਹਨ।

ਗਰੀਬ ਨਿਵਾਜ ਜੀ ਨੇ ਜਿਸ ਵਕਤ ਸ੍ਰੀ ਸਾਹਿਬ ਜੀ ਖਿੱਚੀ, ਬਿਜਲੀ ਵਰਗੀ ਲਿਸ਼ਕ ਪਈ, ਉਸ ਵਕਤ ਕਿਹਾ ਕਿ ਸਤਿਗੁਰੂ ਸਾਹਿਬ ਜੀ ਦੇ ਘਰ ਵਿਚ ਭਾਈ ਇਕ ਸਿਰ ਦੀ ਲੋੜ ਹੈ। ਸਿਰ ਦੇਣ ਵਾਸਤੇ ਜਦੋਂ ਕਿਹਾ, ਸਾਰੇ ਮਸੰਦ ਆਦਿਕ ਹੈਰਾਨ ਹੋ ਗਏ ਕਿ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਸਿਰ ਕਿਉਂ ਮੰਗਿਆ ਹੈ, ਇਹ ਸਿੱਖਾਂ ਦੇ ਸਿਰ ਕੱਟਣੇ ਚਾਹੁੰਦੇ ਹਨ।

ਕਈਆਂ ਨੇ ਮਾਤਾ ਸਾਹਿਬ ਜੀ ਨੂੰ ਕਹਿ ਦਿਤਾ ਕਿ ਹੇ ਮਾਤਾ ਜੀ! ਸਤਿਗੁਰਾਂ ਦਾ ਸੁਭਾ ਬਦਲ ਗਿਆ ਹੈ, ਸਾਹਿਬਜ਼ਾਦੇ ਅਜੀਤ ਸਿੰਘ ਨੂੰ ਗੁਰਿਆਈ ਦੇ ਦਿਓ। ਮਾਤਾ ਜੀ! ਗੁਰੂ ਸਾਹਿਬ ਨੂੰ ਮੰਦਰ ਅੰਦਰ ਬੰਦ ਕਰ ਦਿਓ। ਮਾਤਾ ਗੂਜਰੀ ਜੀ ਦੇ ਪਾਸ ਜਿਹੜੇ ਸੇਵਕ ਸੀ ਤੇ ਮਾਤਾ ਨਾਨਕੀ ਜੀ ਦੇ, ਓਹ ਭੇਜੇ ਕਿ ਜਾ ਕੇ ਦੇਖੋ ਕਿ ਗੁਰੂ ਸਾਹਿਬ ਜੀ ਕੀ ਕੌਤਕ ਕਰ ਰਹੇ ਹਨ।

ਏਧਰ ਸਤਿਗੁਰੂ ਸਾਹਿਬ ਜੀ ਨੇ ਜਦੋਂ ਵੰਗਾਰ ਕੇ ਤੀਜੀ ਵਾਰ ਕਿਹਾ ਕਿ ਇਕ ਸੀਸ ਦੀ ਲੋੜ ਹੈ। ਉਸ ਵਕਤ ਤੀਜਾ ਬਚਨ ਸੁਣ ਕੇ ਸਾਧ ਸੰਗਤ ਜੀ!

(੧) ਭਾਈ 'ਦਇਆ ਸਿੰਘ' ਜੀ ਜੋ ਲਾਹੌਰ ਦੇ ਵਾਸੀ ਸਨ, ਰਾਮ ਚੰਦ੍ਰ ਦੇ ਪੁੱਤ੍ਰ ਜੋ ਲਊ ਜੀ ਦੇ ਅਵਤਾਰ ਸਨ। ਲਾਹੌਰ ਓਹਨਾਂ ਨੇ ਹੀ ਵਸਾਇਆ ਸੀ ਤੇ ਭਾਈ ਦਇਆ ਸਿੰਘ ਜੀ ਦੇ ਰੂਪ ਵਿਚ ਓਹ ਸਨ। ਓਸ ਨੇ ਹੱਥ ਜੋੜ ਕੇ ਮਹਾਰਾਜ ਸਾਹਿਬ ਜੀ ਦੇ ਹਜ਼ੂਰ ਕਿਹਾ ਕਿ ਮਹਾਰਾਜ ਜੀ! ਮੇਰਾ ਸੀਸ ਹਾਜ਼ਰ ਹੈ, ਮੈਂ ਪਹਿਲੇ ਬਚਨ ਨਾਲ ਨਹੀਂ ਉਠਿਆ, ਮੇਰੀ ਗ਼ਲਤੀ ਮੁਆਫ਼ ਕਰੋ। ਦੂਜੇ ਬਚਨ ਨਾਲ ਨਹੀਂ ਉਠਿਆ, ਗ਼ਲਤੀ ਮੁਆਫ਼ ਕਰੋ। ਤੀਜੇ ਬਚਨ ਨਾਲ ਮੈਂ ਉਠਿਆ ਹਾਂ ਜੀ, ਹਜ਼ੂਰ! ਮੈਨੂੰ ਮੁਆਫ਼ ਕਰੋ।

ਜਦੋਂ ਇਹ ਬਚਨ ਕਹੇ, ਸਤਿਗੁਰਾਂ ਕਿਹਾ ਤੈਨੂੰ ਕੋਈ ਸਰੀਰਕ ਤਕਲੀਫ਼ ਹੈ ਜਾਂ ਦੁਸ਼ਮਣਾਂ ਕਰਕੇ ਦੁਖੀ ਹੈਂ, ਕਿਉਂ ਸਿਰ ਦੇਣਾ ਚਾਹੁੰਦਾ ਹੈਂ? ਕਹਿਣ ਲੱਗਾ—ਸੱਚੇ ਪਾਤਿਸ਼ਾਹ ਜੀ! ਸਿਰ ਤਾਂ ਉਸ ਦਿਨ

ਤੋਂ ਹੀ ਆਪ ਜੀ ਦਾ ਹੈ, ਜਿਸ ਦਿਨ ਆਪ ਜੀ ਦੀ ਸ਼ਰਨ ਆਇਆ ਸੀ ਪਰ ਮੈਂ ਦੇਰ ਕੀਤੀ ਹੈ ਏਸ ਗ਼ਲਤੀ ਦੀ ਮੁਆਫ਼ੀ ਮੰਗਦਾ ਹਾਂ, ਕਿਰਪਾ ਕਰੋ ਮੇਰਾ ਸੀਸ ਹਾਜ਼ਰ ਹੈ, ਕੱਟ ਲਵੋ। ਉਸ ਵੇਲੇ 'ਗੁਹਝ ਪੋਥੀ' ਵਿਚ ਲਿਖਿਆ ਹੋਇਆ ਹੈ, ਜੋ ਭਾਈ ਹਰ ਸਿੰਘ ਜੀ ਲਿਖਦੇ ਰਹੇ ਹਨ, ਲਿਖਤ ਦੀ ਪੋਥੀ ਹੈ।

ਭਾਈ ਹਜ਼ੂਰਾ ਸਿੰਘ ਜੀ ਹੈੱਡ ਗ੍ਰੰਥੀ ਸ੍ਰੀ ਹਜ਼ੂਰ ਸਾਹਿਬ ਜੀ, ਉਹਨਾਂ ਦੇ ਪਾਸ ਸੰਮਤ ੧੯੯੬ ਬਿਕ੍ਰਮੀ ਵਿਚ ਦਾਸ ਨੇ ਓਹ ਪੋਥੀ ਪੜ੍ਹੀ ਸੀ। ਓਸ ਵਿਚ ਲਿਖਿਆ ਹੋਇਆ ਸੀ ਕਿ ਉਸ ਵਕਤ ਮਹਾਰਾਜ ਸਾਹਿਬ ਜੀ ਨੇ ਤੰਬੂ ਵਿਚ ਲੈ ਜਾ ਕਰਕੇ, ਓਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਸਨ, ਉਸ ਵਕਤ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਭਾਈ ਦਇਆ ਸਿੰਘ ਜੀ ਦਾ ਸੀਸ ਕੱਟ ਕੇ ਮਹਾਰਾਜ ਸਾਹਿਬ ਜੀ ਦੀ ਭੇਟਾ ਕਰ ਦਿੱਤਾ।

ਜਿਹੜੇ ਲੋਕ ਕਹਿੰਦੇ ਹਨ ਕਿ ਬੱਕਰੇ ਵੱਢੇ ਹਨ, ਓਹਦੇ ਵਿਚ ਨਹੀਂ ਲਿਖਿਆ ਹੈ, ਹੋਰਨਾਂ ਕਈਆਂ ਨੇ ਬੱਕਰਿਆਂ ਦਾ ਜ਼ਿਕਰ ਕੀਤਾ ਹੈ, ਸ਼ਰਧਾ ਤੋਂ ਹੀਣਿਆਂ ਨੇ।

(੨) ਏਸ ਪ੍ਰਕਾਰ ਸਾਧ ਸੰਗਤ ਜੀ! ਜਦੋਂ ਦੂਜੀ ਵਾਰ ਤਲਵਾਰ ਲਹੂ ਦੀ ਲਿੱਬੜੀ ਹੋਈ ਲੈ ਕੇ ਬਾਹਰ ਆਏ ਤੇ ਸਾਰੇ ਵੇਖ ਕੇ ਕੰਬ ਗਏ। ਉਚੀ ਆਵਾਜ਼ ਨਾਲ ਕਿਹਾ ਗੁਰੂ ਘਰ ਵਿਚ ਇਕ ਹੋਰ ਸੀਸ ਦੀ ਲੋੜ ਹੈ। ਉਸ ਵੇਲੇ ਭਾਈ ਧਰਮ ਸਿੰਘ ਜੀ ਜੋ ਭਗਤ ਧੰਨੇ ਦੇ ਅਵਤਾਰ ਸਨ, ਦਿੱਲੀ ਦੇ ਵਿਚ ਜਿਨ੍ਹਾਂ ਦਾ ਜਨਮ ਹੋਇਆ ਹੈ, ਮੋਤੀ ਬਾਗ ਜਿਹੜਾ ਗੁਰਦੁਆਰਾ ਹੈ, ਓਥੇ ਉਨ੍ਹਾਂ ਦਾ ਜਨਮ ਹੋਇਆ ਹੈ, ਇਹਨਾਂ ਨੇ ਸੀਸ ਆਪਣਾ ਹਾਜ਼ਰ ਕੀਤਾ।

ਅੰਗਰੇਜ਼ਾਂ ਨੇ ਭੀ ਲਿਖਿਆ ਹੈ ਕਿ ਸਤਿਗੁਰੂ ਜੀ ਸੀਸ ਨੂੰ ਕਲਮ ਕਰਦੇ ਭਾਵ ਕੱਟਦੇ ਰਹੇ ਹਨ, ਸੋ ਦੂਸਰਾ ਸੀਸ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਏਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਭੇਟਾ ਭਾਈ ਧਰਮ ਸਿੰਘ ਜੀ ਦਾ ਕੀਤਾ।

(੩) ਤੀਜਾ ਸਿਰ ਫਿਰ ਮੰਗਿਆ, ਜਗਨ ਨਾਥ ਪੁਰੀ ਦੇ ਵਿਚ ਰਹਿਣ ਵਾਲੇ, ਜੋ ਫੰਧਕ ਸਨ ਪਿਛਲੇ ਜਨਮ ਦੇ ਵਿਚ, ਚੰਦ੍ਰਕ ਮੁਨੀ ਦੇ ਕਹਿਣ ਤੋਂ ਜਿਨ੍ਹਾਂ ਨੇ ਚਤੁਰ ਭੁਜੀ ਜਾਨਵਰ ਪਕੜਨ ਵਾਸਤੇ ਧਾਵਾ ਕੀਤਾ ਸੀ ਓਸ ਨੇ ਚੰਦ੍ਰਕ ਮੁਨੀ ਦੇ ਅਸਥਾਨ ਤੇ ਸੁੱਖਣਾ ਸੁੱਖੀ ਸੀ ਕਿ ਜੇ ਮੈਨੂੰ ਅੱਜ ਬਾਹਲੇ ਜਾਨਵਰ ਮਿਲਣ ਤਾਂ ਚੌਥਾ ਹਿੱਸਾ ਭੇਟਾ ਕਰਾਂਗਾ। ਚੰਦ੍ਰਕ ਮੁਨੀ ਜਿਥੇ ਤਪ ਕਰਦਾ ਸੀ, ਓਥੇ ਓਹ ਲੈ ਕੇ ਗੁਥਲੀ ਜਿਹੀ ਖੋਹਲ ਕੇ ਕਹਿੰਦਾ—ਲਓ ਜੀ ਚੌਥਾ ਹਿੱਸਾ ਲੌ, ਮੈਨੂੰ ਅੱਜ ਬੜੇ ਜਾਨਵਰ ਮਿਲੇ ਹਨ। ਉਹਨੇ ਕਿਹਾ ਤੂੰ ਸੁੱਖਣਾ ਸੁੱਖ ਕੇ ਗਿਆ ਹੈਂ, ਮੈਨੂੰ ਇਸ ਗੱਲ ਦਾ ਪਾਪ ਲੱਗੇਗਾ, ਮੈਂ ਸਰਾਪ ਦਿਆਂਗਾ। ਜੇ ਸੁੱਖਣਾ ਪੂਰੀ ਹੋ ਸਕਦੀ ਹੈ ਤਾਂ ਮੇਰਾ ਸਰਾਪ ਵੀ ਪੂਰਾ ਹੋ ਸਕਦਾ ਹੈ। ਕਹਿਣ ਲੱਗਾ ਬਾਬਾ! ਸਰਾਪ ਨਾ ਦੇਈਂ। ਰਿਖੀ ਕਹਿੰਦਾ, ਤਾਂ ਮੈਨੂੰ ਚਤੁਰ ਭੁਜੀ ਜਾਨਵਰ ਪਕੜ ਕੇ ਲਿਆ ਕੇ ਦੇਹ।

ਇਹ ਗੱਲ ਸੁਣ ਕੇ ਕਹਿੰਦਾ—ਮੈਂ ਹੁਣੇ ਲਿਆਉਂਦਾ ਹਾਂ। ਸ਼ਿਕਾਰ-ਗਾਹ ਵਿਚ ਦੇਖਣ ਗਿਆ, ਚਤੁਰ ਭੁਜੀ ਜਾਨਵਰ ਕਿਥੇ ਮਿਲਣਾ ਸੀ। ਇਸ ਬਿਆਧ ਫੰਧਕ ਦੀ ਇਸਤ੍ਰੀ ਕਹਿਣ ਲੱਗੀ—ਐਵੇਂ ਤੈਨੂੰ ਸਾਧ ਨੇ ਡਹਿਕਾ ਦਿਤਾ ਹੈ, ਚਤੁਰ ਭੁਜੀ ਜਾਨਵਰ ਕਦੇ ਤੂੰ ਸੁਣਿਆ ਹੈ? ਇਹ ਛੁਰਾ ਲੈ ਕੇ ਪਿਆ, ਓਹ ਰੋਟੀ ਸੁਟ ਕੇ ਭੱਜ ਗਈ। ਫਿਰ ਇਸ ਨੇ ਚਿਖਾ ਬਣਾ ਲਈ ਤੇ ਸੜਨ ਲੱਗਾ।

ਮਹਾਰਾਜ ਸਾਹਿਬ ਜੀ ਸਾਧ ਦਾ ਬਚਨ ਪੂਰਾ ਕਰਨ ਵਾਸਤੇ, ਚਤੁਰ ਭੁਜੀ ਪੰਛੀ ਦਾ ਰੂਪ ਧਾਰ ਕੇ ਆ ਗਏ ਤੇ ਉਹ ਉਠ ਖੜੋਤਾ ਚਿਖਾ ਦੇ ਵਿਚੋਂ ਤੇ ਪਕੜਨ ਲੱਗਾ ਤਾਂ ਝਾੜੀਆਂ ਵਾਲਿਆਂ ਰੁੱਖਾਂ ਦੇ ਵਿਚ ਇਹਦਾ ਸਾਰਾ ਸਰੀਰ ਵਿੰਨ੍ਹਿਆ ਗਿਆ, ਪਕੜੇ ਨਾ ਜਾਣ। ਫਿਰ ਇਹ ਆਪ ਦੇ ਛੁਰਾ ਮਾਰਨ ਲੱਗਾ ਤਾਂ ਮਹਾਰਾਜ ਅੜ ਕੇ ਖੜ ਗਏ ਝਾੜੀਆਂ ਵਿਚ। ਫਿਰ ਇਸ ਨੇ ਜਾ ਕੇ ਜਾਲ ਪਾ ਕੇ ਪਕੜ ਕੇ, ਮੋਢੇ ਤੇ ਰੱਖ ਕੇ ਚੰਦੂਕ ਮੁਨੀ ਜਿਥੇ ਹਰੀ ਹਰ ਛੇਤ੍ਰ ਤੇ ਤਪ ਕਰਦਾ ਸੀ, ਉਥੇ ਲਿਆ ਕੇ ਕਹਿਣ ਲੱਗਾ—ਲਉ ਜੀ ਸੰਤ ਜੀ! ਚਤੁਰ ਭੁਜੀ ਇਹੋ ਹੀ ਹੈ ਕਿ ਕੋਈ ਹੋਰ ਹੈ।

ਉਸ ਵਕਤ ਚੰਦੂਕ ਮੁਨੀ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਫੰਧਕ ਦੇ ਅੜਿੱਕੇ ਕਿਉਂ ਆ ਗਏ। ਕਹਿੰਦੇ, ਭਾਈ! ਤੂੰ ਜੋ ਕਿਹਾ ਸੀ, ਸਾਨੂੰ ਚਤੁਰ ਭੁਜੀ ਪਕੜ ਕੇ ਲਿਆ ਕੇ ਦੇਹ। ਓਹ ਤੇਰਾ ਬਚਨ ਪੂਰਾ ਕਰਨ ਵਾਸਤੇ ਅਸੀਂ ਚਤੁਰ ਭੁਜੀ ਰੂਪ ਧਾਰਿਆ ਹੈ।

**ਭਾਵੇ ਹੀ ਵਿਦਤੇ ਦੇਵਾ॥**

ਜਿਹੋ ਜਿਹੀ ਭਾਵਨਾ ਕਰੇ ਓਹੋ ਜਿਹਾ ਰੂਪ ਧਾਰ ਕੇ ਪ੍ਰਮੇਸ਼ਰ ਪ੍ਰਗਟ ਹੁੰਦਾ ਹੈ। ਉਸ ਵੇਲੇ ਚਤੁਰ ਭੁਜੀ ਬਣਕੇ ਦਰਸ਼ਨ ਦਿਤੇ ਚੰਦੂਕ ਮੁਨੀ ਨੂੰ। ਉਸ ਵੇਲੇ ਫੰਧਕ ਨੂੰ ਦਿਲ ਵਿਚ ਖ਼ਿਆਲ ਆਇਆ ਕਿ ਮੈਂ ਬੜੀ ਗ਼ਲਤੀ ਕੀਤੀ ਹੈ ਕਿ ਮੈਂ ਭਗਵਾਨ ਨੂੰ ਪਕੜ ਕੇ ਲਿਆਇਆ ਹਾਂ। ਕਹਿੰਦਾ, ਜੀ! ਮੈਨੂੰ ਮੁਆਫ਼ ਕਰੋ। ਕਹਿਣ ਲੱਗੇ—ਭਾਈ! ਕਲਜੁਗ ਵਿਚ ਜਦੋਂ ਦਸਮ ਸਰੂਪ ਧਾਰਾਂਗੇ ਤੇਰਾ ਸਿਰ ਲੈਕੇ ਤੈਨੂੰ ਬਖ਼ਸ਼ਾਂਗੇ। ਇਹ ਵਾਕ ਕੀਤਾ ਉਸ ਵੇਲੇ। ਫਿਰ ਉਹ ਫੰਧਕ ਤਪ ਕਰਨ ਲਗ ਪਿਆ।

ਸਾਧ ਸੰਗਤ ਜੀ! ਇਸ ਪ੍ਰਕਾਰ ਇਹ ਫੰਧਕ ਦੇ ਅਵਤਾਰ ਜਗਨ ਨਾਥ ਪੁਰੀ ਵਿਚ ਹੋਏ ਹਨ ਭਾਈ ਹਿੰਮਤ ਸਿੰਘ ਜੀ। ਉਹਨਾਂ ਨੇ ਤੀਜਾ ਸੀਸ ਮਹਾਰਾਜ ਜੀ ਦੀ ਭੇਟਾ ਕੀਤਾ ਹੈ।

(੪) ਚੌਥਾ ਭਾਈ ਮੋਹਕਮ ਸਿੰਘ ਜੀ ਨਾਮਦੇਵ ਜੀ ਦੇ ਅਵਤਾਰ ਹੋਏ ਹਨ, ਦੁਆਰਕਾ ਪੁਰੀ ਵਿਚ। ਮਹਾਰਾਜ ਜੀ ਨੇ ਭਗਤ ਨਾਮਦੇਵ ਜੀ ਦਾ ਛੱਪਰ ਬੰਨ੍ਹਿਆ ਸੀ, ਮੋਈ ਗਾਂ ਜਿਊਂਦੀ ਕੀਤੀ ਸੀ। ਉਸ ਭਗਤ ਦੇ ਅਵਤਾਰ ਹੋਏ ਹਨ, ਪੰਥ ਨੂੰ ਕਾਇਮ ਕਰਨ ਵਾਸਤੇ, ਭਗਤਾਂ ਸੰਤਾਂ ਨੇ ਦੁਨੀਆਂ ਵਿਚ ਪ੍ਰਗਟ ਹੋਣਾ ਸੀ। ਇਹ ਨਾਮਦੇਵ ਜੀ ਦੇ ਅਵਤਾਰ ਹੋਏ ਹਨ ਭਾਈ ਮੋਹਕਮ ਸਿੰਘ ਜੀ। ਇਨ੍ਹਾਂ ਨੇ ਚੌਥਾ ਸੀਸ ਦੁਆਰਕਾ ਵਿਚੋਂ ਆਕੇ ਗੁਰੂ ਜੀ ਨੂੰ ਦਿੱਤਾ।

(੫) ਪੰਜਵੇਂ ਬਿਦਰਪੁਰੀ ਦੇ ਵਿਚ ਸੈਣ ਭਗਤ ਦੇ ਅਵਤਾਰ ਹੋਏ ਹਨ। ਸਾਧ ਸੰਗਤ ਜੀ! ਜਿਥੇ ਬਿਦਰਪੁਰੀ ਦੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੁਰਾਣਾ ਚਸ਼ਮਾਂ ਹੈ, ਉਸ ਥਾਂ ਤੇ ਤੁਰਕਾਂ ਦਾ ਕਬਜ਼ਾ ਸੀ, ਜਦੋਂ ਪਾਕਿਸਤਾਨ ਬਣਿਆ ਹੈ ਓਦੋਂ ਦਾ ਸਿੰਘਾਂ ਦਾ ਕਬਜ਼ਾ ਹੈ, ਸੁੰਦਰ ਤਲਾਬ ਬਣਿਆ ਹੋਇਆ ਹੈ ਵਿਚ ਝਰਨਾ ਝਰਦਾ ਹੈ, ਉਸ ਪੁਰੀ ਦੇ ਭਗਤ ਸੈਣ ਭਗਤ ਜੀ ਇਹ ਜਿਹੜੇ ਸਨ, ਇਹ ਸਾਹਿਬ ਸਿੰਘ ਜੀ ਦੇ ਰੂਪ ਵਿਚ ਸਨ, ਸੈਣ ਭਗਤ ਜੀ ਦੇ ਅਵਤਾਰ। ਇਨ੍ਹਾਂ ਪੰਜਵਾਂ ਸੀਸ ਸਤਿਗੁਰੂ ਸਾਹਿਬ ਜੀ ਨੂੰ ਆ ਕੇ ਭੇਟਾ ਕੀਤਾ ਹੈ। ਇਉਂ ਪੰਜਾਂ ਪਿਆਰਿਆਂ ਦੇ ਸੀਸ ਲਏ, ਮਹਾਰਾਜ ਸਾਹਿਬ ਜੀ ਨੇ।

ਭਾਈ ਗਿਆਨ ਸਿੰਘ ਜੀ ਨੇ ਲਿਖਿਆ ਹੈ—

**ਜੋ ਛਕਊਏ ਕੁਣਕੇ ਕੇ॥ ਭਾਗ ਗਏ ਇਕ ਠੁਣਕੇ ਕੇ॥**

ਜਿਹੜੇ ਕੇਵਲ ਕੁਣਕਾ ਹੀ ਚਾਹੁੰਦੇ ਹੁੰਦੇ ਸਨ, ਉਹ ਇਕ ਨੁਣਕੇ ਵਿਚ ਭਜ ਗਏ। ਕੋਈ ਵੀ ਦੀਵਾਨ ਵਿਚ ਨਾ ਰਿਹਾ, ਦਸ ਲਖ ਦੀ ਇਕੱਤ੍ਰਤਾ ਵਿਚੋਂ ਸਾਧ ਸੰਗਤ ਜੀ ਇਉਂ ਪੰਜ ਪਿਆਰਿਆਂ ਨੂੰ ਪਰਖਿਆ ਸਤਿਗੁਰੂ ਸਾਹਿਬ ਜੀ ਨੇ।

ਗੁਰਬਾਣੀ ਵਿਚ ਆਉਂਦਾ ਹੈ ਕਿ—

**ਸਤਿਗੁਰੁ ਮੇਰਾ ਮਾਰਿ ਜੀਵਾਲੈ॥** *(ਅੰਗ ੧੧੪੨)*

ਸਤਿਗੁਰੂ ਸਾਹਿਬ ਜੀ ਨੇ ਅੰਮ੍ਰਿਤ ਤਿਆਰ ਕੀਤਾ, ਉਸ ਵੇਲੇ ਤੇ ਇਨ੍ਹਾਂ ਸਿੱਖਾਂ ਦੇ ਉਤੇ ਛਿੜਕ ਕਰਕੇ, ਇਨ੍ਹਾਂ ਨੂੰ ਜਿਊਂਦੇ ਕੀਤਾ, ਨਵੇਂ ਸਿਰ ਇਨ੍ਹਾਂ ਦੇ ਪੈਦਾ ਕੀਤੇ ਪੋਥੀ 'ਗੁਹਜ ਕਥਾ' ਵਿਚ ਇਉਂ ਲਿਖਿਆ ਹੈ, ਜਿਵੇਂ ਮਹਾਰਾਜ ਜੀ ਦਾ ਬਚਨ ਹੈ—

**ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ॥** *(ਅੰਗ ੬੧੪)*

ਮਰਿਆਂ ਦੇ ਸਰੀਰ ਵਿਚ ਸੁਆਸ ਪਾ ਦਿੱਤੇ। ਇਹ ਸਾਧ ਸੰਗਤ ਜੀ! ਸਤਿਗੁਰੂ ਸਾਹਿਬ ਜੀ ਦੀ ਸਫਰ ਦੀ ਜਿਹੜੀ ਲਿਖਤ ਦੀ ਸਾਖੀ ਸੀ, ਉਹਦਾ ਨਾਮ 'ਗੁਹਜ ਕਥਾ' ਸੀ, ਉਸ ਵਿਚ ਇਹ ਪ੍ਰਸੰਗ ਆਇਆ ਹੈ।

ਇਸ ਪ੍ਰਕਾਰ ਗੁਰੂ ਮਹਾਰਾਜ ਸਾਹਿਬ ਜੀ ਨੇ ਪੰਜਾਂ ਪਿਆਰਿਆਂ ਨੂੰ ਪਰਖ ਕੇ ਆਪ ਅੰਮ੍ਰਿਤ ਬਣਾਇਆ ਹੈ। ਅੰਮ੍ਰਿਤ ਬਣਾਉਣ ਵਕਤ ਪਹਿਲਾਂ ਸ੍ਰੀ ਜਪੁਜੀ ਸਾਹਿਬ ਦਾ ਪਾਠ ਕੀਤਾ ਬ੍ਰਹਮ ਗਿਆਨ ਪੈਦਾ ਕਰਨ ਵਾਸਤੇ, ਫੇਰ ਜਾਪੁ ਸਾਹਿਬ ਦਾ ਪਾਠ ਕੀਤਾ ਹੈ। ਇਹਦੇ ਵਿਚ ਅਕਾਲ ਪੁਰਖ ਦੇ ਸਰੂਪ ਦੇ ਤਟੱਸਤੀ ਲੱਛਣ ਕਥਨ ਕੀਤੇ ਹਨ ਤੇ ਨਮਸ਼ਕਾਰ ਹਰ ਸ਼ਬਦ ਵਿਚ ਕਥਨ ਕੀਤੇ ਹਨ। ਸ੍ਵਾਵਗ ਸੁਧ ਵਾਲੇ ਦਸ ਸ੍ਵਯੇ ਹਨ। ਫਿਰ ਚੌਪਈ ਸਾਹਿਬ ਦਾ ਪਾਠ ਕੀਤਾ ਜੋ ਰਖਿਆ ਕਰਨ ਵਾਲੀ ਹੈ ਤੇ ਅਕਾਲ ਪੁਰਖ ਅੱਗੇ ਬੇਨਤੀ ਕਰਨ ਲਈ। ਫੇਰ ਸ੍ਰੀ ਅਨੰਦੁ ਸਾਹਿਬ ਜੀ ਦਾ ਸਾਰਾ ਪਾਠ ੪੦ ਪਉੜੀਆਂ ਦਾ ਪਾਠ ਕੀਤਾ ਜੋ ਜੀਵਨ ਮੁਕਤੀ ਬਖ਼ਸ਼ਣ ਵਾਲਾ ਹੈ, ਇਸ ਤਰ੍ਹਾਂ ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਕੀਤਾ ਹੈ।

ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਪੰਜੇ ਪੂਰੀਆਂ ਬਾਣੀਆਂ ਪੜ੍ਹੀਆਂ ਹਨ। ਸ੍ਰੀ ਅਨੰਦੁ ਸਾਹਿਬ ਚਾਲੀ ਪਉੜੀਆਂ ਪੂਰਾ ਪੜ੍ਹਨਾ ਕੀਤਾ ਹੈ। ਸੌ ਸਾਖੀ ਵਿਚ ਲਿਖਿਆ ਹੈ ਕਿ ਚਾਲੀ ਪਉੜੀਆਂ ਵਾਲਾ ਅਨੰਦੁ ਸਾਹਿਬ ਮਹਾਰਾਜ ਸਾਹਿਬ ਜੀ ਨੇ ਪੜ੍ਹਿਆ ਹੈ।

ਉਸ ਵਕਤ ਸਾਧ ਸੰਗਤ ਜੀ! ਭਾਈ ਸਾਹਿਬ ਸਿੰਘ ਜੋ ਸੌ ਸਾਖੀ ਦੇ ਲਿਖਾਰੀ ਹਨ, ਬਾਬਾ ਰਾਮ ਕੁਇਰ ਜੀ (ਬਾਬਾ ਗੁਰਬਖ਼ਸ਼ ਸਿੰਘ) ਦੇ ਸੇਵਕ, ਉਨ੍ਹਾਂ ਨੇ ਲਿਖੀ ਹੈ। ਏਸ ਪ੍ਰਕਾਰ ਸਾਧ ਸੰਗਤ ਜੀ! ਜਦੋਂ ਗੁਰੂ ਸਾਹਿਬ ਜੀ ਨੇ ਇਹ ਕੌਤਕ ਕਰ ਕੇ ਖ਼ਾਲਸੇ ਪੰਥ ਨੂੰ ਅੰਮ੍ਰਿਤ ਛਕਾਇਆ, ਅੰਮ੍ਰਿਤ ਛਕਾ ਕੇ ਸੁਰਜੀਤ ਕੀਤਾ ਸਾਰਿਆਂ ਨੂੰ।

ਅੰਮ੍ਰਿਤ ਛਕਾਉਂਦਿਆਂ ਚਿੜੀ ਤੇ ਚਿੜਾ ਆਏ, ਉਸ ਵਕਤ ਮਹਾਰਾਜ ਜੀ ਨੇ ਬਰਤਨ ਵਿਚ ਅੰਮ੍ਰਿਤ ਪਾ ਦਿਤਾ ਉਹ ਪੀ ਕੇ ਆਪੋ ਵਿਚੀ ਲੜ ਕੇ ਸਮਾਪਤ ਹੋ ਗਏ।

ਭਾਈ ਗੁਰਬਖ਼ਸ਼ ਸਿੰਘ ਜੀ ਨੇ ਲਿਖਿਆ ਹੈ ਕਿ ਮੈਂ ਉਸ ਵਕਤ ਸਤਿਗੁਰੂ ਮਹਾਰਾਜ ਸਾਹਿਬ

ਜੀ ਦੇ ਕੌਤਕ ਦੇਖ ਰਿਹਾ ਸੀ। ਕੌਤਕ ਦੇਖ ਕੇ ਮੈਂ ਮਾਤਾ ਅਜੀਤ ਕੌਰ ਜੀ ਦੇ ਪਾਸ ਭੱਜ ਕੇ ਗਿਆ ਕਿ ਮਾਤਾ ਜੀ! ਸਿਖ ਤਾਂ ਇਹੋ ਜਿਹੇ ਹੋਣਗੇ ਜੋ ਲੜ ਕੇ ਆਪਸ ਵਿਚ ਮਰ ਜਾਇਆ ਕਰਨਗੇ, ਕੋਈ ਜਤਨ ਕਰਨਾ ਚਾਹੀਦਾ ਹੈ ਜਿਸ ਕਰਕੇ ਮੇਲ ਵੀ ਬਣਿਆ ਰਹੇ। ਮਾਤਾ ਸਾਹਿਬ ਜੀ ਉਸ ਵਕਤ ਪਤਾਸੇ ਲੈ ਕੇ ਸਤਿਗੁਰਾਂ ਦੀ ਹਜ਼ੂਰੀ ਵਿਚ ਆਈ ਹੈ। ਮਹਾਰਾਜ ਸਾਹਿਬ ਜੀ ਨੇ ਕਿਹਾ ਚੰਗਾ! ਚੰਗੇ ਵਕਤ ਆਈ ਹੈਂ, ਓਹ ਪਤਾਸੇ ਮਹਾਰਾਜ ਜੀ ਨੇ ਅੰਮ੍ਰਿਤ ਵਿਚ ਪਾਏ ਤੇ ਕਿਹਾ—ਚੰਗਾ ਮਿਠਾਸ ਵੀ ਪੰਥ ਵਿਚ ਹੋਵੇਗੀ, ਆਪੋ ਵਿਚ ਪਿਆਰ ਵੀ ਹੋਵੇਗਾ, ਜਿਥੇ ਯੋਧੇ ਹੋਣਗੇ ਆਪੋ ਵਿਚ ਮੁਹੱਬਤ ਵੀ ਹੋਵੇਗੀ।

ਭਾਈ ਕਾਨ੍ਹ ਸਿੰਘ ਨੇ ਮਹਾਨ ਕੋਸ਼ ਵਿਚ ਇਉਂ ਲਿਖਿਆ ਹੈ—'ਦੂਜੇ ਦੇ ਮੋਢੇ ਤੇ ਰਖ ਕੇ ਇਉਂ ਬੰਦੂਕ ਚਲਾਈ ਹੈ।' ਕਹਿੰਦਾ ਹੈ ਕਿ ਭਾਈ ਬਿਬੇਕਾ ਸਿੰਘ ਨੇ ਕਿਹਾ ਹੈ ਕਿ ਜਿਹੜੇ ਮਾਤਾ ਜੀ ਨੇ ਪਤਾਸੇ ਪਾਏ ਹਨ ਕਪੋਲ ਕਲਪਨਾ ਹੈ। ਸੋ ਪਤਾਸੇ ਪਾਉਣ ਦੀ ਬਾਬਤ ਇਸ ਤਰ੍ਹਾਂ ਇਤਿਹਾਸ ਵਿਚ ਭੀ ਜਿਕਰ ਆਉਂਦਾ ਹੈ।

ਸਤਿਗੁਰੂ ਸਾਹਿਬ ਜੀ ਏਸ ਤਰ੍ਹਾਂ ਅੰਮ੍ਰਿਤ ਬਣਾ ਕੇ, ਫਿਰ ਪੰਜਾਂ ਪਿਆਰਿਆਂ ਨੂੰ ਛਕਾਇਆ। ਫਿਰ ਸਤਿਗੁਰੂ ਸਾਹਿਬ ਜੀ ਆਪ ਹੱਥ ਜੋੜ ਕੇ ਖੜੇ ਹੋ ਕੇ ਕਿਹਾ ਕਿ ਭਾਈ! ਜਿਸ ਤਰ੍ਹਾਂ ਅਸੀਂ ਅੰਮ੍ਰਿਤ ਬਣਾ ਕੇ ਤੁਹਾਨੂੰ ਛਕਾਇਆ ਹੈ, ਓਵੇਂ ਸਾਨੂੰ ਵੀ ਛਕਾਓ।

ਸਿੰਘਾ ਨੇ ਕਿਹਾ ਕਿ ਹੇ ਗ਼ਰੀਬ ਨਿਵਾਜ ਜੀ! ਇਹ ਅੰਮ੍ਰਿਤ ਦੀ ਦਾਤ ਤੁਸਾਂ ਨੇ ਸਾਨੂੰ ਸੀਸ ਲੈਕੇ ਦਿਤੀ ਹੈ, ਤੁਸੀਂ ਸਾਨੂੰ ਮਹਾਰਾਜ ਸਾਹਿਬ ਜੀ ਕੀ ਬਖ਼ਸ਼ੋਗੇ ? ਮਹਾਰਾਜ ਸਾਹਿਬ ਜੀ ਨੇ ਕਿਹਾ—ਸਰਬੰਸ ਦਾਨ ਦਿਆਂਗੇ, ਸਾਰੀ ਬੰਸ ਤੁਹਾਡੇ ਉੱਤੋਂ ਕੁਰਬਾਨ ਕਰਾਂਗੇ, ਦੇਸ ਤੋਂ ਪਿਤਾ ਵਾਰਿਆ ਹੈ, ਮਾਤਾ ਵਾਰਨੀ ਹੈ, ਆਪਣਾ ਆਪ ਵੀ ਕੁਰਬਾਨ ਕਰਾਂਗੇ, ਆਪਾ ਵਾਰਾਂਗੇ! ਚਾਰੇ ਸਾਹਿਬਜ਼ਾਦੇ ਵੀ ਤੁਹਾਡੀ ਰੱਖਿਆ ਵਾਸਤੇ ਤੁਹਾਡੇ ਉੱਤੋਂ ਦੀ ਸ਼ਹੀਦ ਕਰਾਂਗੇ।

ਇਹ ਬਚਨ ਸਤਿਗੁਰੂ ਸਾਹਿਬ ਜੀ ਨੇ ਕੀਤੇ, ਉਸ ਵਕਤ ਸਿੰਘਾਂ ਨੇ ਕਿਹਾ—ਮਹਾਰਾਜ ਜੀ! ਆਪ ਅਬਿਨਾਸੀ ਹੋ, ਆਪ ਜਨਮ ਮਰਨ ਤੋਂ ਰਹਿਤ ਹੋ, ਅਸੀਂ ਤਾਂ ਜੂਨਾਂ ਵਿਚ ਭਰਮਣ ਵਾਲੇ ਸੀ। ਆਪ ਜੀ ਨੇ ਸਾਨੂੰ ਵਡਿਆਈ ਦੇ ਕੇ ਜਿਵੇਂ ਸ੍ਰੀ ਰਾਮਚੰਦ੍ਰ ਜੀ ਨੇ ਬਾਂਦਰਾਂ ਨੂੰ ਵਡਿਆਈ ਦੇ ਕੇ ਲੰਕਾ ਤੁੜਵਾ ਦਿਤੀ ਸੀ ਇਉਂ ਤੁਹਾਡੇ ਵਿਚ ਸ਼ਕਤੀ ਹੈ, ਜਿਵੇਂ ਚਾਹੋ ਕਰ ਸਕਦੇ ਹੋ।

ਉਸ ਵਕਤ ਮਹਾਰਾਜ ਸਾਹਿਬ ਜੀ ਨੇ ਕਿਹਾ ਕਿ ਨਹੀਂ ਭਾਈ! ਵਾਹਿਗੁਰੂ ਅਕਾਲ ਪੁਰਖ ਦਾ ਹੁਕਮ ਹੈ ਜਿਵੇਂ ਤੁਹਾਨੂੰ ਅਸਾਂ ਨੇ ਅੰਮ੍ਰਿਤ ਦੇ ਪੰਜ ਪੰਜ ਚੁਲੇ ਛਕਾਏ ਹਨ ਤੇ ਪੰਜ ਪੰਜ ਨੇਤ੍ਰਾਂ ਵਿਚ ਪਾਏ ਹਨ, ਪੰਜ ਪੰਜ ਸੀਸ ਵਿਚ ਪਾਏ ਹਨ ਨਾਲ ਫਤਹ ਬੁਲਾਈ ਹੈ—

'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹ'

ਹਰੇਕ ਚੁਲੇ ਨਾਲ ਇਕ ਇਕ ਵਾਰੀ, ਤੇ ਮਗਰੋਂ ਮੂਲ ਮੰਤ੍ਰ ਦ੍ਰਿੜਾਇਆ ਹੈ, ਗੁਰ ਮੰਤ੍ਰ ਦ੍ਰਿੜਾਇਆ ਹੈ, ਏਸ ਪ੍ਰਕਾਰ ਭਾਈ! ਤੁਸੀਂ ਅਸਾਡੇ ਤਾਈਂ ਛਕਾਓ।

ਉਸ ਵਕਤ ਸਿੰਘਾਂ ਨੇ ਵਿਸਮਾਦ ਹੋ ਕੇ ਕਿਹਾ ਮਹਾਰਾਜ ਜੀ! ਆਪ ਤਾਂ ਹਮੇਸ਼ਾਂ ਹੀ ਵੱਡੇ ਹੋ,

ਪਰ ਇਹ ਮ੍ਰਯਾਦਾ ਤੋਰਨ ਵਾਸਤੇ ਗੁਰੂ ਖ਼ਾਲਸਾ, ਖ਼ਾਲਸਾ ਗੁਰੂ ਰੂਪ ਬਣਾਉਣ ਵਾਸਤੇ ਕੌਤਕ ਕਰ ਰਹੇ ਹੈ।

**ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ ॥** *(ਭਾ. ਗੁਰਦਾਸ ਜੀ ਦੂਜਾ, ਵਾਰ ੪੧, ਪਉੜੀ ੧)*

ਉਸ ਵਕਤ ਸਿੰਘਾਂ ਨੇ ਬਿਸਮਾਦ ਹੋ ਕੇ ਜਿਵੇਂ ਸਤਿਗੁਰਾਂ ਨੇ ਆਗਿਆ ਕੀਤੀ ਓਵੇਂ ਪੰਜਾ ਪਿਆਰਿਆਂ ਨੂੰ, ਅੰਮ੍ਰਿਤ ਸਤਿਗੁਰੂ ਸਾਹਿਬ ਨੂੰ ਛਕਾਉਣਾ ਪਿਆ। ਉਸ ਵਕਤ ਸਾਰੇ ਬਹੁਤ ਬਿਸਮਾਦ ਹੋ ਗਏ।

ਭਾਈ ਚੰਦਾ ਸਿੰਘ ਜੀ ਫ਼ੀਰੋਜ਼ਪੁਰੀ ਜਿਹੜੇ ਹੋਏ ਹਨ, ਉਹਨਾਂ ਨੇ ਤਵਾਰੀਖ ਲਿਖੀ ਹੈ, ਜਦੋ ਦਮਦਮੇ ਸਾਹਿਬ ਓਥੇ ਮਹਾਂ ਪੁਰਖਾਂ ਨੇ ਕਥਾ ਕੀਤੀ ਹੈ, ਦਾਸ ਨੇ ਦੇਖੀ ਹੈ। ਉਸ ਵਿਚ ਲਿਖਿਆ ਹੋਇਆ ਹੈ, ਚਾਰੇ ਸਾਹਿਬਜ਼ਾਦੇ ਤੇ ਦੋਵੇਂ ਬਿਧ ਮਾਤਾ, ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਤੇ ਖ਼ਾਲਸੇ ਦੀ ਮਾਤਾ ਸਾਹਿਬ ਕੌਰ ਜੀ ਤੇ ਮਾਤਾ ਅਜੀਤ ਕੌਰ ਜੀ, ਮਾਤਾ ਸੁੰਦਰ ਕੌਰ ਜੀ ਨੇ, ਇਹਨਾ ਸਾਰਿਆਂ ਨੇ ਅੰਮ੍ਰਿਤ ਪਾਨ ਕੀਤਾ।

ਜਦੋਂ ਬਾਬਾ ਅਤਰ ਸਿੰਘ ਜੀ ਨੇ ਗੁਰਦੁਆਰਾ ਸ੍ਰੀ ਕੇਸਗੜ੍ਹ ਸਾਹਿਬ ਜੀ ਦੀਆਂ ਨੀਹਾਂ ਪੁਟੀਆ ਤਾਂ ਉਸ ਵਕਤ ਵਿਚੋਂ ਤਾਂਬੇ ਦੇ ਲਿਖੇ ਹੋਏ ਪਟੇ ਨਿਕਲੇ, ਚਾਰੇ ਸਾਹਿਬਜ਼ਾਦਿਆਂ ਦੇ ਅੰਮ੍ਰਿਤ ਛਕਣ ਦੇ ਤੇ ਮਾਤਾ ਜੀ ਦੇ ਅੰਮ੍ਰਿਤ ਛਕਣ ਦੇ। ਮਗਰੋਂ ਪੁਜਾਰੀਆਂ ਨੇ ਉਹ ਗੁੰਮ ਕਰ ਲਏ, ਪਤਾ ਨਹੀਂ ਕਿਧਰ ਲੈ ਗਏ ਹਨ ਓਹ ਤਾਂਬੇ ਦੇ ਪੱਤਰੇ ਸਨ।

ਸਾਧ ਸੰਗਤ ਜੀ! ਏਸ ਪ੍ਰਕਾਰ ਜਦੋਂ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਅੰਮ੍ਰਿਤ ਛਕਿਆ, ਖ਼ਾਲਸੇ ਨੇ ਅੰਮ੍ਰਿਤ ਛਕਿਆ, ਉਸ ਵੇਲੇ ਔਰੰਗਜ਼ੇਬ ਨੂੰ ਓਸ ਦੀ ਖੁਫ਼ੀਆ ਪੁਲੀਸ ਨੇ ਰੀਪੋਰਟ ਭੇਜੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਕਿਰਪਾ ਕਰਕੇ ਅੱਜ ਵੀਹ ਹਜ਼ਾਰ ਆਦਮੀਆਂ ਨੇ ਅੰਮ੍ਰਿਤ ਪਾਨ ਕਰਕੇ, ਜ਼ਾਤ ਪਾਤ, ਗੋਤ ਸਾਰੇ ਛੱਡ ਕੇ ਖ਼ਾਲਸਾ ਰੂਪ ਹੋ ਗਏ ਹਨ।

ਭਾਈ ਚੰਦਾ ਸਿੰਘ ਨੇ ਲਿਖਿਆ ਹੈ ਕਿ ੮੦ ਹਜ਼ਾਰ ਸਿੰਘ ਉਸ ਵਕਤ ਜ਼ਾਤ ਪਾਤ ਛੱਡ ਕੇ ਗੁਰਮੁਖ ਬਣ ਗਏ ਤਿਆਰ ਬਰ ਤਿਆਰ ਸਿੰਘ ਬਣ ਗਏ।

ਸਾਧ ਸੰਗਤ ਜੀ! ਜਿਵੇਂ ਪਾਨ, ਕਥ, ਸੁਪਾਰੀ ਤੇ ਚੂਨਾ ਮਿਲ ਕੇ ਨਵੇਂ ਰੰਗ ਕਢ ਔਂਦੇ ਹਨ, ਇਉਂ ਖ਼ਾਲਸਾ ਰੂਪ ਬਣ ਗਏ। ਹਿੰਦੂ ਤੇ ਮੁਸਲਮਾਨ ਤੋਂ ਨਿਆਰਾ ਬਣਾ ਦਿਤਾ, ਮਹਾਰਾਜ ਸਾਹਿਬ ਜੀ ਨੇ। ਇਸ ਪ੍ਰਕਾਰ ਸਤਿਗੁਰਾਂ ਨੇ ਬਖ਼ਸ਼ਿਸ਼ ਕੀਤੀ ਅੰਮ੍ਰਿਤ ਦੀ। ਇਹ ਅੰਮ੍ਰਿਤ ਦੀ ਮ੍ਰਯਾਦਾ ਵਾਸਤੇ ਪੰਜ ਪਿਆਰੇ ਭੇਜ ਕੇ ਅੰਮ੍ਰਿਤ ਪ੍ਰਚਾਰ ਕਰਾਇਆ, ਜਿਸ ਅੰਮ੍ਰਿਤ ਨੂੰ ਪੀ ਪੀ ਕੇ ਸਿੰਘ ਐਹੋ ਜਿਹੇ ਬਹਾਦਰ ਬਣ ਗਏ, ਅੰਮ੍ਰਿਤ ਦੀ ਮਹਿਮਾ ਕਹੀ ਨਹੀਂ ਜਾ ਸਕਦੀ। ਆਪ ਜੀ ਨੇ ਅੰਮ੍ਰਿਤ ਦੀ ਮ੍ਰਯਾਦਾ ਵਾਸਤੇ ਉਸ ਵੇਲੇ ਸਤਲੁਜ ਦਾ ਪਾਣੀ ਮੰਗਵਾਇਆ ਸੀ, ਅੰਮ੍ਰਿਤ ਬਣਾਉਣ ਵੇਲੇ।

## ਅੰਮ੍ਰਿਤ ਤਿਆਰ ਕਰਨ ਦੀ ਤੇ ਛਕਾਉਣ ਦੀ ਮ੍ਰਯਾਦਾ

**ਸੂਚਨਾ** :—ਅੰਮ੍ਰਿਤ ਪ੍ਰਚਾਰ ਕਰਨ ਵਿਚ ਘਟੋ ਘਟ ਛੇ ਸਿੰਘ ਤਿਆਰ-ਬਰ-ਤਿਆਰ ਹੋਣ। ਪੰਜ ਪਿਆਰੇ ਤੇ ਇਕ ਗ੍ਰੰਥੀ ਸਿੰਘ, ਤੇ ਇਕ ਦੋ ਪਹਿਰੇਦਾਰ ਤੇ ਕੜਾਹ ਪ੍ਰਸ਼ਾਦਿ ਦੀ ਸੇਵਾ ਵਾਲੇ ਵੀ ਤਿਆਰ

ਬਰ ਤਿਆਰ ਸਿੰਘ ਹੋਣ ਤੇ ਪ੍ਰਸ਼ਾਦਿ ਹਜ਼ੂਰੀ ਵਿਚ ਲੈ ਆਉਣ ਤੇ ਸ੍ਰੀ ਅਨੰਦੁ ਸਾਹਿਬ ਦਾ ਪਾਠ ਕਰ ਲੈਣ ਤੇ ਬਰਤਨ ਸਾਰੇ ਸਰਬ ਲੋਹ ਦੇ ਵਰਤਣੇ, ਬਾਲਟੀ, ਗੜਵਾ, ਬਾਟੇ, ਕੜਾਈ, ਖੰਡਾ, ਕ੍ਰਿਪਾਨ ਆਦਿ ਤੇ ਛਕਣ ਵਾਲੇ ਪਰੇਮੀ ਅੰਮ੍ਰਿਤ ਵਾਸਤੇ ਤੇ ਕੜਾਹ ਪ੍ਰਸ਼ਾਦਿ ਵਾਸਤੇ ਸਵਾ ਸਵਾ ਰੁਪਇਆ ਮਾਇਆ ਭੇਟਾ ਕਰਨ। ਜੇ ਕੋਈ ਨਾ ਦੇ ਸਕਦਾ ਹੋਵੇ ਤਾਂ ਮੁਫਤ ਛਕਾਇਆ ਜਾ ਸਕਦਾ ਹੈ।

**ਸੁਧਾਈ**—ਪਹਿਲਾਂ ਜਦੋਂ ਅੰਮ੍ਰਿਤ ਛਕਾਉਣਾ ਹੋਵੇ ਪੰਜਾਂ ਪਿਆਰਿਆਂ ਨੂੰ ਤੇ ਗ੍ਰੰਥੀ ਸਿੰਘ ਨੂੰ ਸਣੇ ਕੇਸੀਂ ਇਸ਼ਨਾਨ ਕਰਨਾ ਚਾਹੀਦਾ ਹੈ, ਤੇ ਜਿੰਨੇ ਅੰਮ੍ਰਿਤ ਛਕਣ ਵਾਲੇ ਹੋਣ, ਉਹ ਵੀ ਸਣੇ ਕੇਸੀਂ ਇਸ਼ਨਾਨ ਕਰਨ। ਬਸਤ੍ਰ ਆਪਣੇ ਸ੍ਵਛ (ਸਾਫ਼) ਪਹਿਰਨ ਮੈਲੇ ਬਸਤ੍ਰ ਨਾ ਹੋਣ ਚੰਗੇ ਪਵਿੱਤ੍ਰ ਬਸਤ੍ਰਾਂ ਨੂੰ ਪਹਿਰਕੇ ਪੰਜਾਂ ਕਕਾਰਾਂ ਦੇ ਸਹਿਤ ਮਹਾਰਾਜ ਜੀ ਦੀ ਹਜ਼ੂਰੀ ਵਿਚ ਆਉਣ, ਕ੍ਰਿਪਾਨ ਸਦਾ ਚੋਲੇ ਦੇ ਉਪਰ ਹੋਵੇ ਤੇ ਗਾਤਰਾ ਚੰਮ ਦਾ ਨਹੀਂ ਪਾਉਣਾ, ਸਦਾ ਕਪੜੇ ਦਾ ਰਖਣਾ। ਪਹਿਰੇਦਾਰ ਸਿੰਘ ਹਰ ਵਕਤ ਅੰਮ੍ਰਿਤ ਤਿਆਰ ਹੋਣ ਤਕ ਖੜ੍ਹਾ ਰਹੇ। ਜਲ ਹਰ ਜਗ੍ਹਾ ਤੇ ਖੂਹ ਜਾਂ ਦਰਿਆ ਦਾ ਵਰਤਣਾ।

ਪਹਿਲਾਂ ਪੰਜ ਪਿਆਰੇ ਤੇ ਗ੍ਰੰਥੀ ਸਿੰਘ ਵਡੀਆਂ ਤੇ ਛੋਟੀਆਂ ਕ੍ਰਿਪਾਨਾਂ (ਗਾਤਰੇ ਦੀਆਂ) ਮਾਂਜ ਕੇ (ਸੋਧ ਕੇ) ਪੰਜ ਇਸ਼ਨਾਨੇ ਕਰਕੇ, ਪੰਜਾਂ ਕਕਾਰਾਂ ਦੇ ਸਹਿਤ ਹੋਕੇ, ਕਮਰ ਕੱਸੇ ਕੱਸ ਕੇ, ਹਜ਼ੂਰੀ ਵਿਚ ਖੜੇ ਹੋਣ।

ਪਹਿਲਾਂ ਪੰਜ ਪਿਆਰੇ ਮਹਾਰਾਜ ਜੀ ਦੀ ਤਾਬਿਆ ਵਿਚ ਖੜੇ ਹੋ ਕੇ, ਗ੍ਰੰਥੀ ਸਿੰਘ ਨੂੰ ਪੁੱਛਣ ਕਿ (੧) ਪੰਜਾਂ ਕਕਾਰਾਂ ਦੀ ਰਹਿਤ ਰਖਦੇ ਹੋ ? (੨) ਪੰਜ ਬਾਣੀਆਂ ਦੇ ਨਿਯਮੀ ਹੋ ? (੩) ਬਜਰ ਕੁਰਹਿਤਾਂ ਤਾਂ ਨਹੀਂ ਕੀਤੀਆਂ ?

ਗ੍ਰੰਥੀ ਸਿੰਘ ਦਸੇ ਕਿ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਕਿਰਪਾ ਕਰਕੇ ਪੰਜਾਂ ਕਕਾਰਾਂ ਦੀ ਰਹਿਤ ਬਖ਼ਸ਼ੀ ਹੈ। ਪੰਜਾਂ ਬਾਣੀਆਂ ਦਾ ਨਿਤਨੇਮ ਬਖ਼ਸ਼ਿਆ ਹੈ। ਚੌਹਾਂ ਕੁਰਹਿਤਾਂ ਤੋਂ ਬਚਾ ਕੇ ਰਖਿਆ ਹੈ। ਸਰੀਰ ਕਰਕੇ ਹਰ ਤਰ੍ਹਾਂ ਬਚਾਕੇ ਰਖਿਆ ਹੈ। ਅਤੇ ਮਨ ਕਰਕੇ ਸਦਾ ਭੁਲਣਹਾਰ ਹਾਂ, ਅੱਗੇ ਵਾਸਤੇ ਵਾਹਿਗੁਰੂ ਬਚਾਈ ਰਖੇ ਤੇ ਪੰਜ ਪਿਆਰੇ ਕਹਿਣ ਜੇ ਤਿਆਰ ਬਰ ਤਿਆਰ ਹੋ ਤਾਂ ਮੱਥਾ ਟੇਕੋ। ਗ੍ਰੰਥੀ ਸਿੰਘ ਮੱਥਾ ਟੇਕ ਕੇ ਮਹਾਰਾਜ ਜੀ ਦੀ ਤਾਬਿਆ ਖਲੋ ਕੇ, ਫੇਰ ਉਨ੍ਹਾਂ ਪੰਜਾਂ ਨੂੰ ਵਾਰੀ ਵਾਰੀ ਗ੍ਰੰਥੀ ਸਿੰਘ ਸੱਜੇ ਹੱਥ ਵਿਚ ਕ੍ਰਿਪਾਨ, ਸ੍ਰੀ ਸਾਹਿਬ ਸਹਿਤ ਹੋ ਕੇ ਖੱਬੇ ਹੱਥ ਵਿਚ ਚੌਰ ਲੈਕੇ, ਸੱਜੇ ਪਾਸੇ ਤੋਂ ਖੱਬੇ ਪਾਸੇ ਨੂੰ ਪੁੱਛਦਾ ਜਾਏ, ਆਪਣੇ ਹੱਥ ਦੇ ਹਿਸਾਬ ਨਾਲ। ਇਸ ਪ੍ਰਕਾਰ ਪੰਜ ਪਿਆਰੇ ਤੇ ਗ੍ਰੰਥੀ ਸਿੰਘ ਇਕੱਲਾ ਇਕੱਲਾ ਆਪਣੀ ਸੁਧਾਈ ਕਰਵਾਵੇ।

## ਸੁਧਾਈ ਦੀ ਅਰਦਾਸ

ਜਦੋਂ ਉਹ ਸਾਰੇ ਮੰਨ ਜਾਣ, ਠੀਕ ਅਸੀਂ ਰਹਿਤ ਵਿਚ ਪੂਰੇ ਹਾਂ, ਫਿਰ ਉਹ ਅਰਦਾਸ ਕਰਨ ਆਪਣੀ ਸੂਖਮ ਭੁਲ ਚੁਕ ਦੀ ਮੁਆਫ਼ੀ ਦੀ ਤੇ ਕਹਿਣ ਕਿ ਸੱਚੇ ਪਾਤਿਸ਼ਾਹ ਜੀ ! ਆਪ ਜੀ ਦੀ ਕ੍ਰਿਪਾ ਨਾਲ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਲਈ ਪੰਜ ਪਿਆਰੇ ਹਾਜ਼ਰ ਹੋਏ ਹਨ, ਕਿਰਪਾ ਕਰਕੇ ਅੰਮ੍ਰਿਤ ਦੀ ਸੇਵਾ ਲੈਣੀ। ਤੇ ਅਰਦਾਸ ਕਰਕੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹ।" ਬੁਲਾਉਣੀ।

**ਨੋਟ**—ਜੈਕਾਰਾ, ਸਿਰਫ਼ ਪਿਛਲੀ ਅਰਦਾਸ ਤੇ ਗਜਾਉਣਾ।

## ਸੁਧਾਈ ਅੰਮ੍ਰਿਤ ਅਭਿਲਾਖੀਆਂ ਦੀ

ਫਿਰ ਅੰਮ੍ਰਿਤ ਛਕਣ ਵਾਲੇ ਸਿੰਘਾਂ ਦੀ ਸੁਧਾਈ ਸ਼ੁਰੂ ਕਰਨੀ। ਅੰਮ੍ਰਿਤ ਅਭਿਲਾਖੀ ਸਿੰਘ ਪੰਜਾਂ ਕਕਾਰਾਂ ਸਮੇਤ, ਕਮਰ ਕਸੇ ਕੱਸ ਕੇ, ਕ੍ਰਿਪਾਨ ਉਪਰ ਹੋਵੇ, ਸਾਫ਼ ਤੇ ਸਾਧਾਰਨ ਬਸਤਰ ਪਹਿਰ ਕੇ, ਇਕ ਇਕ ਕਰਕੇ ਹਜ਼ੂਰੀ ਵਿਚ ਆਵੇ। ਜੇ ਅਨੰਦ ਕਾਰਜ ਹੋਇਆ ਹੋਵੇ ਤਾਂ ਦੋਵੇਂ ਸਿੰਘ ਤੇ ਸਿੰਘਣੀ ਇਕੱਲੇ ਆਉਣ, ਆਕੇ ਮੱਥਾ ਟੇਕਣ। ਪੰਜਾਂ ਪਿਆਰਿਆਂ ਵਿਚੋਂ ਇਕ ਸ੍ਰੀ ਸਾਹਿਬ ਨੰਗੀ ਹੱਥ ਵਿਚ ਫੜਕੇ ਮੋਢੇ ਤੇ ਰਖਕੇ ਪੁੱਛੇ ਕਿ ਭਾਈ! ਕਿਸ ਵਾਸਤੇ ਆਏ ਹੋ?

ਅੱਗੋਂ ਕਹਿਣਾ ਜੀ ਅੰਮ੍ਰਿਤ ਛਕਣ ਵਾਸਤੇ। ਤਾਂ ਕਹਿਣਾ ਕਿ ਭਾਈ! ਤੂੰ ਅੱਗੇ ਤਾਂ ਅੰਮ੍ਰਿਤ ਨਹੀਂ ਛਕਿਆ? ਜੇ ਅੱਗੇ ਅੰਮ੍ਰਿਤ ਛਕਿਆ ਹੈ ਤਾਂ ਹੁਣ ਅੰਮ੍ਰਿਤ ਕਿਉਂ ਛਕਦਾ ਹੈ, ਕੀ ਕਾਰਣ ਹੈ? ਕੀ ਗੁਨਾਹ ਹੋਇਆ ਹੈ, ਤੇਰੇ ਪਾਸੋਂ ਕੀ ਕੁਰਹਿਤ ਹੋਈ ਹੈ? ਕੀ ਬੇਅਦਬੀ ਹੋਈ ਹੈ? ਤਾਂ ਉਹ ਜੇਹੋ ਜੇਹੀ ਗ਼ਲਤੀ ਹੋਵੇ ਦਸੇ, ਝਿਝਕੇ ਨਾ, ਸੱਚ ਬੋਲੇ। ਤਾਂ ਪਿਆਰਾ ਕਹੇ ਕਿ (੧) ਰਹਿਤ ਵਿਚ ਤਿਆਰ ਬਰ ਤਿਆਰ ਰਹੋਗੇ। (੨) ਸੀਸ ਗੁਰੂ ਕਾ ਸਮਝੋਗੇ। (੩) ਜੋ ਗੁਰੂ ਸਾਹਿਬ ਜੀ ਦੀ ਸਿਖਿਆ ਪੰਜ ਪਿਆਰੇ ਦੇਣਗੇ ਉਸ ਨੂੰ ਸਵੀਕਾਰ ਕਰੋਗੇ? ਤੇ ਫੇਰ ਪਹਿਲੀ ਵਾਰ ਅੰਮ੍ਰਿਤ ਛਕਣ ਵਾਲੇ ਨੂੰ ਕੋਈ ਤਨਖਾਹ ਨਹੀਂ ਲਾਉਣੀ।

ਉਪਰੰਤ ਕੁਰਹਿਤੀਏ ਨੂੰ ਪੰਜ ਪਿਆਰੇ ਮਿਲ ਕੇ ਗਲਤੀ ਅਨੁਸਾਰ ਤਨਖਾਹ ਲਾਉਣ। ਤੇ ਉਸ ਦੇ ਪਿਛਲੇ ਅਉਗੁਣਾਂ ਨੂੰ ਬਖ਼ਸ਼ਣ ਦੀ ਅਰਦਾਸ, ਸਤਿਗੁਰੂ ਸਾਹਿਬ ਜੀ ਅੱਗੇ ਕਰਨ।

**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥** *(ਅੰਗ ੬੨੪)*

ਇਹ ਰਸਤਾ ਆਪ ਜੀ ਨੇ ਇਸ ਪ੍ਰਕਾਰ ਦਸਿਆ ਹੈ। ਪਿਛਲੇ ਗੁਨਾਹਾਂ ਦੀ ਮੁਆਫ਼ੀ ਦਿੱਤੀ ਜਾਂਦੀ ਹੈ। ਅੱਗੇ ਵਾਸਤੇ ਮਹਾਰਾਜ ਸਾਹਿਬ ਜੀ ਭਗਤੀ ਤੇ ਗੁਰਸਿਖੀ ਦੇ ਰਸਤੇ ਤੇ ਚਲਾਉਂਦੇ ਹਨ। ਅਤੇ ਜਿਸ ਵਕਤ ਪੰਜ ਪਿਆਰੇ ਬਖਸ਼ਣ ਲੱਗਣ, ਉਸ ਵੇਲੇ ਕੋਈ ਬਾਹਲੇ ਤੁਅੱਸਬ ਵਿਚ ਨਾ ਆਵੇ। ਨਰਮ ਚਿਤ ਹੋ ਕੇ ਤਰਸ ਕਰਕੇ ਬਖਸ਼ ਦੇਣਾ ਚਾਹੀਦਾ ਹੈ। ਆਪਣਾ ਸੁਭਾਉ ਚੇਤੇ ਕਰਨਾ ਚਾਹੀਦਾ ਹੈ। ਕੀ ਪਤਾ ਖਬਰੇ ਸਾਡੇ ਵੀ ਅਉਗੁਣਾਂ ਦੇ ਭਰੇ ਚਿਤ ਕਦੇ ਗ਼ਲਤੀ ਕਰ ਬੈਠਣ। ਏਸ ਪ੍ਰਕਾਰ ਤਰਸ ਨਾਲ ਬਖ਼ਸ਼ ਦੇਣਾ ਚਾਹੀਦਾ ਹੈ।

ਉਸ ਵੇਲੇ ਜੋ ਤਨਖਾਹ ਪੰਜ ਪਿਆਰੇ ਮਿਲ ਕੇ ਲਾਉਣ, ਉਹ ਜਿਸ ਨੂੰ ਲੱਗੇ ਉਹ ਪੂਰੀ ਉਸੇ ਨੂੰ ਕਰਨੀ ਚਾਹੀਦੀ ਹੈ। ਜਿੰਨਾ ਚਿਰ ਉਹ ਤਨਖਾਹ ਪੂਰੀ ਨਾ ਕਰੇ ਉਨਾ ਚਿਰ ਉਹ ਡੰਡ ਦਾ ਭਾਗੀ ਹੁੰਦਾ ਹੈ। ਅਤੇ ਉਨਾ ਚਿਰ ਉਹ ਆਪਣੇ ਅਉਗੁਣ, ਦੂਸ਼ਨ ਮਿਟੇ ਨਾ ਸਮਝੇ। ਜਦੋਂ ਸਾਰੀ ਤਨਖਾਹ ਪੂਰੀ ਕਰਕੇ ਅਰਦਾਸ ਕਰੇ ਦੇਗ ਕਰਾ ਕੇ ਫੇਰ ਉਹ ਬਖਸ਼ਿਆ ਆਪਣੇ ਆਪ ਨੂੰ ਸਮਝੇ ਤੇ ਫੇਰ ਹੀ ਅੰਮ੍ਰਿਤ ਪ੍ਰਚਾਰ ਦੀ ਸੇਵਾ ਵਿਚ ਲਗ ਸਕਦਾ ਹੈ।

ਅੰਮ੍ਰਿਤ ਛਕਣ ਵਕਤ ਸਿੰਘਾਂ ਦੇ ਪਜਾਮਾ ਆਦਿ ਨਾ ਹੋਵੇ ਅਤੇ ਨਾ ਹੀ ਗਹਿਣਾ ਹੱਥਾਂ ਗਲ ਆਦਿ ਵਿਚ ਹੋਵੇ, ਦਾੜ੍ਹਾ ਖੁਲ੍ਹਾ ਹੋਵੇ। ਅਤੇ ਮਾਈਆਂ ਦੇ ਸਭ ਗਹਿਣੇ ਚੂੜੀਆਂ, ਘੁੰਡ ਆਦਿਕ

ਲੂਹਾ ਦੇਣੀਆਂ ਤੇ ਗੁੱਤਾਂ ਤੇ ਮੀਢੀਆਂ ਆਦਿਕ ਨਾ ਗੁੰਦੀਆਂ ਹੋਣ। ਸਭ ਖੋਲ੍ਹ ਦਿਤੇ ਜਾਣ, ਜੂੜੇ ਹੋਣ ਸਭ ਦੇ ਕੀਤੇ ਹੋਏ। ਗਾਤਰੇ ਕ੍ਰਿਪਾਨਾਂ ਸਭ ਦੀਆਂ ਉਪਰ ਹੋਣ ਤੇ ਉਸ ਵਕਤ ਫੇਰ ਇਕ ਵੇਰ ਸਭ ਨੂੰ ਪੰਜ ਪਿਆਰੇ ਪੰਜ ਕਕਾਰ ਪੁੱਛਣ ਕਿ ਸਭ ਦੇ ਪਾਸ ਹਨ ? ਕੇਸੀ ਇਸ਼ਨਾਨ ਕੀਤਾ ਹੈ ? ਜਦੋਂ ਕਹਿਣ ਕਿ ਤਿਆਰ ਬਰ ਤਿਆਰ ਹਾਂ ਫਿਰ ਸਾਰੇ ਅੰਮ੍ਰਿਤ ਅਭਿਲਾਖੀਆਂ ਨੂੰ ਕਹਿਣਾ ਕਿ ਜਿੰਨਾ ਚਿਰ ਅੰਮ੍ਰਿਤ ਤਿਆਰ ਹੁੰਦਾ ਹੈ ਸਾਰਿਆਂ ਨੇ ਖੜੇ ਰਹਿਣਾ। ਹੱਥ ਜੋੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਦਰਸ਼ਨ ਕਰਦੇ ਰਹੋ, ਮੁਖੋਂ ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰੋ ਹੋਰ ਗੱਲ ਨਹੀਂ ਕਰਨੀ। ਜੇ ਸਰੀਰ ਨੂੰ ਕੋਈ ਖੇਚਲ ਹੋਵੇ, ਚੱਕਰ ਆਵੇ ਤਾਂ ਉਹ ਸਿੰਘ ਬੈਠ ਜਾਵੇ।

## ਅਰਦਾਸ ਅੰਮ੍ਰਿਤ ਸ਼ੁਰੂ ਕਰਨ ਦੀ

ਫਿਰ ਭੂਰਾ ਪਵਿੱਤ੍ਰ ਜਾਣ ਕੇ ਵਿਛਾਉਣਾ, ਉੱਤੇ ਸੁਨਹਿਰਾ (ਕੂੰਡਾ) ਪੱਥਰ ਦਾ ਰਖਣਾ, ਉਪਰ ਸਰਬ ਲੋਹ ਦਾ ਬਾਟਾ, ਖੰਡਾ ਰਖ ਕੇ, ਖੂਹ ਦਾ ਪਵਿੱਤ੍ਰ ਜਲ ਪੁਣ ਕੇ ਪੰਜੇ ਪਿਆਰੇ ਬਾਟੇ ਵਿਚ ਪਾਉਣ। ਜੇ ਸ੍ਰੀ ਅਖੰਡ ਪਾਠ ਦਾ ਭੋਗ ਪਿਆ ਹੋਵੇ ਤਾਂ ਕੁੰਭ ਵਾਲਾ ਅੰਮ੍ਰਿਤ ਪਾ ਲੈਣਾ, ਪਰ ਜੇ ਉਹ ਪਹਿਲਾਂ ਰਹਿਤ ਵਾਲੇ ਸਿੰਘ ਨੇ ਸਰਬ ਲੋਹ ਦੇ ਬਰਤਨ ਨਾਲ ਭਰਿਆ ਹੋਵੇ। ਪਹਿਰੇਦਾਰ ਸਿੰਘ ਵੀ ਰਹਿਤ ਵਿਚ ਤਿਆਰ ਬਰ ਤਿਆਰ ਹੋਵੇ ਤੇ ਨੰਗੀ ਸ੍ਰੀ ਸਾਹਿਬ ਪਕੜ ਕੇ ਪੂਰਾ ਸਾਵਧਾਨ ਹੋ ਕੇ ਪਹਿਰਾ ਦੇਵੇ।

ਫਿਰ ਉਸ ਵੇਲੇ ਪੰਜਾਂ ਪਿਆਰਿਆਂ ਨੇ ਮਿਲ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਖੜੇ ਹੋ ਕੇ ਅਰਦਾਸਾ ਕਰਨਾ। ਮਹਾਰਾਜ ਸਾਹਿਬ ਜੀ ਆਪ ਜੀ ਦੇ ਬਚਨ ਅਨੁਸਾਰ, ਕਿ ਅੰਮ੍ਰਿਤ ਬਣੌਣ ਵਕਤ ਅਸੀਂ ਪੰਜਾਂ ਪਿਆਰਿਆਂ ਵਿਚ ਪ੍ਰਵੇਸ਼ ਹੋ ਕੇ ਅੰਮ੍ਰਿਤ ਤਿਆਰ ਕਰਾਂਗੇ। ਸੋ ਆਪ ਜੀ ਸ਼ਾਮਲ ਹੋ ਕੇ ਅੰਮ੍ਰਿਤ ਤਿਆਰ ਕਰੋ ਤੇ ਸਿੱਖਾਂ ਨੂੰ ਆਪਣੇ ਬੇੜੇ ਤੇ ਚੜ੍ਹਾ ਕੇ ਭਵ ਸਾਗਰ ਤੋਂ ਤਾਰੋ ਆਦਿ।

**ਅੰਮ੍ਰਿਤ ਬਣਾਉਣਾ**—ਅਰਦਾਸ ਕਰਕੇ ਫਿਰ ਸ੍ਰੀ ਮੁਖਵਾਕ ਲੈਣਾ। ਮੱਥਾ ਟੇਕ ਕੇ, ਅੰਮ੍ਰਿਤ ਅਭਿਲਾਖੀ ਖੜ੍ਹੇ ਰਹਿਣ ਤੇ ਗੁਰ ਮੰਤ੍ਰ ਦਾ ਸਿਮਰਨ ਕਰਦੇ ਰਹਿਣ। ਪੰਜ ਪਿਆਰੇ ਬੀਰ ਆਸਣ (ਸੱਜਾ ਗੋਡਾ ਖੜ੍ਹਾ ਕਰਕੇ) ਬੈਠਕੇ, ਬਾਟੇ ਵਿਚ ਜਲ ਤੇ ਜਲ ਵਿਚ ਪਤਾਸੇ ਸਾਫ ਕਰਕੇ ਪੰਜ ਪਿਆਰੇ ਪਾਉਣ ਤੇ ਸੱਜੇ ਹੱਥ ਵਾਲੇ ਪਾਸੇ ਵਾਲਾ ਸਿੰਘ (ਗੁਰੂ ਮਹਾਰਾਜ ਜੀ ਦੇ ਸਜੇ ਪਾਸੇ ਵਲੋਂ) ਸਜੇ ਹੱਥ ਖੰਡਾ, ਚਾਰੇ ਉਂਗਲਾਂ ਮੁ... ਨੂੰ ਤੇ ਅੰਗੂਠਾ ਉਪਰ ਰੱਖ ਕੇ ਫੜੇ ਤੇ ਨਿਗ੍ਹਾ ਬਾਟੇ ਵਿਚ ਰੱਖੇ ਤੇ ਖੱਬੇ ਹੱਥ ਨਾਲ ਵੱਡੀ ਸ੍ਰੀ ਸਾਹਿਬ ਬਾਟੇ ਨਾਲ ਲਾ ਕੇ ਰੱਖੇ ਤੇ ਮੋਢੇ ਨਾਲ ਲਗੀ ਰਹੇ। ਬਾਣੀ ਆਰੰਭ ਕਰਨ ਤੋਂ ਪਹਿਲਾਂ ਗ੍ਰੰਥੀ ਸਿੰਘ ਨੂੰ ਕਹਿਣਾ ਕਿ ਨਿਗ੍ਹਾ ਬਾਟੇ ਵਿਚ ਰਖੇ ਤੇ ਨਾਲ ਨਾਲ ਪੰਜਾਂ ਬਾਣੀਆਂ ਦਾ ਪਾਠ ਕਰੇ ਤੇ ਫਿਰ ਗ੍ਰੰਥੀ ਸਿੰਘ ਤੋਂ ਪੁੱਛਣਾ ਕਿ ਮਹਾਰਾਜ ਜੀ ਆਗਿਆ ਹੈ। ਓਹ ਗ੍ਰੰਥੀ ਸਿੰਘ ਨੇ ਆਗਿਆ ਦੇਣੀ ਹੈ ਕਿ ਅਕਾਲ ਪੁਰਖ ਦੀ ਆਗਿਆ ਹੈ।

ਆਗਿਆ ਲੈ ਕੇ ਬਾਣੀ ਪੜ੍ਹਨੀ ਸ਼ੁਰੂ ਕਰਨੀ ਹੈ। ਬਾਣੀ ਉਚੀ ਪੜ੍ਹਨੀ ਤੇ ਸੱਜੇ ਹੱਥ ਨਾਲ ਖੰਡਾ ਜਲ ਵਿਚ ਫੇਰੀ ਜਾਣਾ, ਤੇ ਦੂਜੇ ਸਿੰਘ ਹੱਥਾਂ ਨੂੰ ਬਾਟੇ ਨਾਲ ਲਾ ਕੇ ਰੱਖਣ ਅਤੇ ਦੂਜੇ ਸਿੰਘ ਤੇ ਗ੍ਰੰਥੀ ਸਿੰਘ ਨੇ ਵੀ ਪੰਜਾਂ ਬਾਣੀਆਂ ਦਾ ਪਾਠ ਨਾਲ ਨਾਲ ਕਰਨਾ ਤੇ ਨਿਗ੍ਹਾ ਅੰਮ੍ਰਿਤ ਵਿਚ ਰੱਖਣੀ ਹੈ।

ਪੰਜਾਂ ਪਿਆਰਿਆਂ ਦੀ ਨਿਗ੍ਹਾ ਦਸ ਅੱਖਾਂ, ਦਸਾਂ ਪਾਤਿਸ਼ਾਹੀਆਂ ਦੀ ਨਿਗ੍ਹਾ ਪੈਣੀ ਹੈ ਤੇ ਹੱਥ ਬਾਟੇ ਨਾਲ ਲਾਉਣ ਦਾ ਵੀ ਇਹ ਭਾਵ ਹੈ ਕਿ ਦਸਾਂ ਸਤਿਗੁਰਾਂ ਦੇ ਹੱਥ ਲੱਗੇ ਹਨ, ਤੇ ਪੰਜਾਂ ਪਿਆਰਿਆਂ ਨੇ ਵੀ ਅੰਮ੍ਰਿਤ ਬਣਾਉਂਦਿਆਂ ਹੋਇਆਂ ਨਿਗ੍ਹਾ ਅੰਮ੍ਰਿਤ ਵਿਚ ਰਖਣੀ। ਸੂਰਮੇ ਨੂੰ ਤੇ ਅੰਗ ਹੀਣੇ ਨੂੰ ਪੰਜਾਂ ਪਿਆਰਿਆਂ ਵਿਚ ਨਹੀਂ ਲਾਉਣਾ।

ਪਹਿਲੇ ਸਿੰਘ ਨੇ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕਰਨਾ, ਉਚੀ ਸੁਰ ਨਾਲ। ਤੇ ਬਾਕੀ ਹੌਲੀ ਹੌਲੀ ਮੁੱਖ ਵਿਚ ਨਾਲ ਨਾਲ ਪੜ੍ਹਦੇ ਜਾਣ ਤੇ ਸੁਣਨ। ਫਿਰ ਦੂਜੇ ਸਿੰਘ ਨੂੰ ਖੰਡਾ ਫੜਾਵੇ, ਖੰਡਾ ਫੜਾਉਣ ਲੱਗਿਆਂ ਉਸ ਦੇ ਹੱਥ ਵਿਚ ਫੜਾਵੇ ਤੇ ਅੰਮ੍ਰਿਤ ਤੋਂ ਬਾਹਰ ਨਾ ਕਢੇ ਤੇ ਕ੍ਰਿਪਾਨ ਵੀ ਬਾਟੇ ਦੇ ਨਾਲ ਲਗੀ ਹੀ ਫੜਾਵੇ। ਜਪੁਜੀ ਸਾਹਿਬ ਪੂਰੇ ਹੋਏ ਤੋਂ

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹ॥

ਬੁਲਾਉਣੀ ਤੇ ਫਿਰ ਦੂਜਾ ਸਿੰਘ ਜਾਪੁ ਸਾਹਿਬ ਪੜੇ ਤੇ ਤੀਜਾ ਸਿੰਘ ਤ੍ਵ ਪ੍ਰਸਾਦਿ ਸਵੈਯੇ ਪੜ੍ਹੇ। ਤੇ ਚੌਥਾ ਸਿੰਘ ਕਬਿਯੋ ਵਾਚ ਬੇਨਤੀ ਚੌਪਈ ਪੜੇ, ਸਾਰੀ 'ਤੀਰ ਸਤਦ੍ਰਵ ਗ੍ਰੰਥ ਸੁਧਾਰਾ।' ਉਪ੍ਰੋਕਤ ਸਵੈਯਾ 'ਪਾਂਇ ਗਹੇ' ਉਪਰੰਤ ਦੋਹਰਾ—'ਸਗਲ ਦੁਆਰ ਕਉ ਛਾਡਿ ਕੈ' ਤੇ ਪੰਜਵਾਂ ਸਿੰਘ ਸ੍ਰੀ ਅਨੰਦੁ ਸਾਹਿਬ ਸਾਰਾ (੪੦ ਪਉੜੀਆਂ) ਪੜ੍ਹੇ। ਹਰ ਇਕ ਬਾਣੀ ਪੜ੍ਹ ਕੇ—

'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹ॥'

ਬੁਲਾਉਣੀ। ਬਾਣੀ ਪੜ੍ਹਦਿਆਂ ਗੱਲ ਉਕਾ ਹੀ ਨਹੀਂ ਕਰਨੀ। ਨਿਗ੍ਹਾ ਨਹੀਂ ਪਾਸੇ ਕਰਨੀ। ਏਸ ਪ੍ਰਕਾਰ ਅੰਮ੍ਰਿਤ ਪ੍ਰਚਾਰ ਦੀ ਮ੍ਰਯਾਦਾ ਹੈ ਅਤੇ ਬੀਰ ਆਸਣ ਕਰਕੇ ਬੈਠਣਾ, ਸੱਜਾ ਗੋਡਾ ਖੜ੍ਹਾ ਕਰਕੇ।

ਜਿਹੜੇ ਫੌਜੀ ਹਨ ਸਾਧ ਸੰਗਤ ਜੀ! ਉਹ ਸੱਜਾ ਗੋਡਾ ਨਿਵਾ ਕੇ ਬਹਿੰਦੇ ਹਨ। ਤੇ ਗੁਰੂ ਸਾਹਿਬ ਕਲਗੀਧਰ ਜੀ ਨੇ ਖੱਬਾ ਗੋਡਾ ਨਿਵਾ ਕੇ ਅੰਮ੍ਰਿਤ ਤਿਆਰ ਕੀਤਾ ਸੀ। ਇਸ ਕਰਕੇ ਖੱਬੇ ਗੋਡੇ ਨੂੰ ਨਿਵਾ ਕੇ ਸੱਜੇ ਗੋਡੇ ਨੂੰ ਖੜ੍ਹਾ ਰੱਖ ਕੇ ਬੈਠਣਾ ਇਹ ਬੀਰ ਆਸਣ ਹੈ, ਇਸੇ ਤਰ੍ਹਾਂ ਹੀ ਬੈਠਣਾ ਚਾਹੀਦਾ ਹੈ।

ਬਾਕੀ ਜਿਹੜੇ ਰਫਲ ਚਲਾਉਣ ਵਾਲੇ ਹੁੰਦੇ ਹਨ ਉਹ ਸੱਜਾ ਗੋਡਾ ਨਿਵਾ ਕੇ ਰਖਦੇ ਹਨ। ਹੁਣ ਦੇ ਕਮੇਟੀ ਵਾਲੇ ਵੀ ਸੱਜਾ ਗੋਡਾ ਨਿਵਾ ਕੇ ਰਖਦੇ ਹਨ ਤੇ ਅੰਮ੍ਰਿਤ ਤਿਆਰ ਕਰਦੇ ਹਨ। ਪਹਿਲੇ ਕਲਗੀਧਰ ਜੀ ਨੇ ਖੱਬਾ ਗੋਡਾ ਨਿਵਾ ਕੇ ਸੱਜੇ ਗੋਡੇ ਨੂੰ ਉੱਚਾ ਰੱਖ ਕੇ ਇਸ ਤਰ੍ਹਾਂ ਅੰਮ੍ਰਿਤ ਬਣਾਇਆ ਸੀ।

**ਅਰਦਾਸ ਅੰਮ੍ਰਿਤ ਬਣੇ ਦੀ**—ਸਾਰੀ ਬਾਣੀ ਦਾ ਭੋਗ ਪਏ ਤੋਂ ਅੰਮ੍ਰਿਤ ਬਣਾ ਕੇ, ਪੰਜਾਂ ਪਿਆਰਿਆਂ ਨੇ ਬਾਟੇ ਨੂੰ ਖੜ੍ਹੇ ਹੋ ਕੇ ਹੱਥਾਂ ਤੇ ਚੁਕ ਕੇ, ਖੰਡਾ ਫੇਰੀ ਜਾਣਾ ਤੇ ਅਰਦਾਸ ਕਰਨੀ। ਸਚੇ ਪਾਤਿਸ਼ਾਹ ਜੀ! ਆਪ ਜੀ ਦੀ ਕਿਰਪਾ ਨਾਲ ਪੰਜਾਂ ਪਿਆਰਿਆਂ ਨੇ ਅੰਮ੍ਰਿਤ ਦਾ ਬਾਟਾ ਅੰਮ੍ਰਿਤ ਰੂਪ ਬਾਣੀ ਪੜ੍ਹ ਕੇ ਤਿਆਰ ਕੀਤਾ ਹੈ। ਅੰਮ੍ਰਿਤ ਤਿਆਰ ਕਰਦਿਆਂ, ਬਾਣੀ ਪੜ੍ਹਦਿਆਂ ਕੋਈ ਗਲਤੀ ਹੋ ਗਈ ਹੋਵੇ ਸੋ ਮੁਆਫੀ ਬਖਸ਼ਣੀ। ਅੰਮ੍ਰਿਤ ਵਿਚ ਆਪਣੀ ਆਕਰਸ਼ਣ ਸ਼ਕਤੀ ਭਰਕੇ ਛਕਣ ਵਾਲਿਆਂ ਨੂੰ ਜਨਮ ਮਰਨ ਤੋਂ ਛੁਡਾਉਣਾ ਤੇ ਚਰਨ ਕਮਲਾਂ ਨਾਲ ਮਿਲਾਉਣਾ ਆਦਿ। ਅਰਦਾਸ ਕਰ ਕੇ ਬਾਟਾ ਸੁਨਹਿਰੇ ਤੇ ਰੱਖ ਦੇਣਾ, ਉਪਰ ਰੁਮਾਲਾ ਪਾ ਕੇ ਪੰਜਾਂ ਪਿਆਰਿਆਂ ਨੇ ਫੜੀ ਰਖਣਾ।

ਅਰਦਾਸ ਕਰਕੇ ਗ੍ਰੰਥੀ ਸਿੰਘ ਨੇ ਮਹਾਰਾਜ ਜੀ ਦਾ ਸ੍ਰੀ ਮੁਖਵਾਕ ਲੈਣਾ।

**ਅੰਮ੍ਰਿਤ ਛਕਾਉਣਾ**—ਫੇਰ ਅੰਮ੍ਰਿਤ ਦਾ ਬਾਟਾ ਮੇਜ਼ ਆਦਿਕ ਤੇ ਉੱਚਾ ਰੱਖ ਕੇ ਅਤੇ ਇਕ ਖਾਲੀ ਬਾਟਾ ਸਰਬ ਲੋਹ ਦਾ ਥੱਲੇ ਰਖ ਕੇ, ਅੰਮ੍ਰਿਤ ਅਭਿਲਾਖੀਆਂ ਨੂੰ ਵਾਰੀ ਵਾਰੀ ਬੀਰ ਆਸਣ ਬੈਠਾ ਕੇ ਅੰਮ੍ਰਿਤ ਛਕਾਉਣਾ। ਖੱਬੇ ਹੱਥ ਦੇ ਉੱਤੇ ਸੱਜਾ ਹੱਥ ਰਖ ਕੇ ਬੁੱਕ ਵਿਚ ਪਾਉਣਾ ਤੇ ਪਹਿਲਾ ਅੰਮ੍ਰਿਤ ਦਾ ਚੁਲਾ ਹੱਥ ਤੇ ਪਾ ਕੇ ਪਿਲਾਉਣਾ ਮੁਖੋਂ ਕਹਿਣਾ—ਬੋਲ, 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹ॥' ਤੇ ਅੰਮ੍ਰਿਤ ਅਭਿਲਾਖੀ ਨੇ ਅੰਮ੍ਰਿਤ ਦਾ ਚੁਲਾ ਛਕ ਕੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹ' ਬੁਲਾਉਣੀ ਤੇ 'ਸ੍ਰੀ' ਨਾਲ ਨਹੀਂ ਕਹਿਣਾ ਤੇ ਅੰਮ੍ਰਿਤ ਛਕਣ ਵਾਲੇ ਨੇ 'ਬੋਲ' ਸ਼ਬਦ ਨਹੀਂ ਆਖਣਾ। ਇਸ ਤਰ੍ਹਾਂ ਪੰਜ ਚੁਲੇ ਮੁੱਖ ਵਿਚ, ਪੰਜ ਵਾਰ ਨੇਤ੍ਰਾਂ ਵਿਚ ਤੇ ਪੰਜ ਵਾਰ ਸੀਸ ਵਿਚ ਅੰਮ੍ਰਿਤ ਪਾਉਣਾ ਤੇ ਹਰ ਇਕ ਵਾਰ ਫਤਹ ਬੁਲਾਉਣੀ।

ਸਭ ਨੂੰ ਅੰਮ੍ਰਿਤ ਛਕਾ ਕੇ ਅੰਮ੍ਰਿਤ ਦੋ ਬਾਟਿਆਂ ਵਿਚ ਪਾ ਕੇ ਤੇ ਸਭ ਸਿੰਘ, ਸਿੰਘਣੀਆਂ ਇਕ ਲਾਈਨ ਵਿਚ ਖੜੇ ਕਰਕੇ, ਦੋ ਦੋ ਸਿੰਘਾਂ ਨੇ ਬਾਟਾ ਫੜ ਕੇ, ਦੋਹਾਂ ਪਾਸਿਆਂ ਤੋਂ ਸ਼ੁਰੂ ਕਰਕੇ ਦੂਸਰੇ ਪਾਸੇ ਤਕ ਛਕਾਈ ਜਾਣਾ। ਛਕਾਉਣ ਵਕਤ ਦੋਵੇਂ ਹੱਥ ਵੀ ਨਾਲ ਲਵਾ ਲੈਣੇ ਛਕਣ ਵਾਲੇ ਦੇ। ਇਸ ਤਰ੍ਹਾਂ ਸਭ ਨੂੰ ਅੰਮ੍ਰਿਤ ਛਕਾਉਣਾ।

ਪੰਜ ਪਿਆਰੇ ਮਹਾਰਾਜ ਜੀ ਦੀ ਤਾਬਿਆ ਵਿਚ ਖੜੇ ਹੋ ਜਾਣ ਤੇ ਅੰਮ੍ਰਿਤ ਛਕਣ ਵਾਲੇ ਸਾਰੇ ਮਾਈ ਭਾਈ ਮਹਾਰਾਜ ਜੀ ਵਲ ਧਿਆਨ ਕਰਕੇ ਖੜੇ ਹੋ ਕੇ ਹੱਥ ਜੋੜ ਕੇ ਸਾਵਧਾਨ ਹੋਣ, ਕੋਈ ਆਸੇ ਪਾਸੇ ਨਾ ਗਿਆ ਹੋਵੇ। ਪੰਜ ਪਿਆਰੇ ਰਲ ਕੇ ਉੱਚੀ ਆਵਾਜ਼ ਨਾਲ ਅੱਗੇ ਬੋਲਣ ਮਗਰ ਅੰਮ੍ਰਿਤ ਛਕਣ ਵਾਲੇ ਮਾਈ ਭਾਈ ਇਸ ਤਰ੍ਹਾਂ ਮੂਲ ਮੰਤ੍ਰ—

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**
**ਅਜੂਨੀ ਸੈਭੰ ਗੁਰਪ੍ਰਸਾਦਿ॥**
**ਜਪੁ॥**
**ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥**

ਪੰਜ ਵਾਰ ਦ੍ਰਿੜ ਕਰਾਉਣਾ, ਪੜ੍ਹਾਉਣਾ। ਤੇ ਉਪ੍ਰੰਤ ਏਸੇ ਪ੍ਰਕਾਰ ਗੁਰ ਮੰਤ੍ਰ **'ਵਾਹਿਗੁਰੂ'** ਮੰਤ੍ਰ ਪੰਜ ਵਾਰ ਜਪਾਉਣਾ ਤੇ ਫਤਹ ਬੁਲਾਉਣੀ। ਉਪਰੰਤ ਇਕ ਸਿੰਘ ਨੇ ਰਹਿਤ ਦੱਸਣੀ ਜਿਹੜੀ ਆਦਿ ਤੋਂ ਚਲੀ ਆਉਂਦੀ ਹੈ।

ਰਹਿਤ ਪੰਜਾਂ ਪਿਆਰਿਆਂ ਵਿਚੋਂ ਹੀ ਸਿੰਘ ਦੱਸੇ, ਹੋਰ ਨੂੰ ਦੱਸਣ ਦਾ ਕੋਈ ਅਧਿਕਾਰ ਨਹੀਂ।

ਫੇਰ ਸਾਰਿਆਂ ਨੇ ਖੜ੍ਹੇ ਹੋ ਕੇ, ਕੜਾਹ ਪ੍ਰਸ਼ਾਦਿ ਬਣੇ ਦੀ, ਅੰਮ੍ਰਿਤ ਦੀ, ਕਿ ਮਹਾਰਾਜ ਸਾਹਿਬ ਜੀ ਅੰਮ੍ਰਿਤ ਬਣਾਉਂਦਿਆਂ ਹੋਇਆਂ ਰਹਿਤ ਦਸਦਿਆਂ ਹੋਇਆਂ ਕੋਈ ਗਲਤੀ ਹੋ ਗਈ ਹੋਵੇ ਉਹਦੀ ਮੁਆਫੀ ਦਿਓ। ਅਰਦਾਸ ਕਰਕੇ ਫੇਰ ਸਤਿਗੁਰੂ ਸਾਹਿਬ ਜੀ ਦਾ ਸ੍ਰੀ ਮੁਖਵਾਕ ਲੈ ਕੇ, ਨਵੇਂ ਨਾਉਂ ਗੁਰਮਤਿ ਅਨੁਸਾਰ ਸਿੰਘ ਸਿੰਘਣੀਆਂ ਦੇ ਰੱਖਣੇ ਤੇ ਫਿਰ ਕੜਾਹ ਪ੍ਰਸ਼ਾਦਿ ਵਰਤਾਉਣਾ ਸਾਰਿਆਂ ਨੂੰ ਇਕੋ ਥਾਂ ਛਕਾਉਣਾ।

**ਨੋਟ** :—ਜੇ ਪਹਿਲਾਂ ਕਿਸੇ ਦਾ ਵਿਆਹ ਗੁਰਮਤਿ ਅਨੁਸਾਰ ਨਾ ਹੋਇਆ ਹੋਵੇ, ਭਾਵ ਅੱਗ ਆਦਿਕ ਉਦਾਲੇ ਪ੍ਰਕੰਮਿਆਂ ਕੀਤੀਆਂ ਹੋਣ ਤਾਂ ਸਭ ਤੋਂ ਮਗਰਲੀ ਅਰਦਾਸ ਤੋਂ ਪਹਿਲਾਂ ਉਸ ਸਿੰਘ ਸਿੰਘਣੀ ਨੂੰ ਚਾਰ ਪ੍ਰਕੰਮਿਆਂ ਮਹਾਰਾਜ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਰਵਾਉਣੀਆਂ ਤੇ ਲਾਵਾਂ ਦਾ ਪਾਠ ਤੇ ਅਨੰਦੁ ਸਾਹਿਬ ਦਾ ਪਾਠ ਕਰ ਕੇ ਅਰਦਾਸ ਕਰ ਦੇਣੀ।

**ਸਿਖਿਆ**—ਮੰਤ੍ਰ ਦ੍ਰਿੜ੍ਹ ਕਰਾਉਣ ਉਪਰੰਤ ਇਕ ਸਿੰਘ ਪੰਜਾਂ ਪਿਆਰਿਆਂ ਵਿਚੋਂ ਸਾਰੀ ਸਿੱਖਿਆ ਦੇਵੇ ਤੇ ਸਿੰਘ ਛਕਣ ਵਾਲੇ ਭੀ, ਖੜ੍ਹੇ ਹੋਕੇ, ਹੱਥ ਜੋੜ ਕੇ ਸੁਣਨ। ਫਤਹ ਬੁਲਾ ਕੇ—

ਖ਼ਾਲਸਾ ਜੀ! ਅੱਜ ਤੁਸੀਂ ਵਡਿਆਂ ਭਾਗਾਂ ਵਾਲੇ ਹੋ, ਜੋ ਮਹਾਰਾਜ ਸਤਿਗੁਰੂ ਕਲਗੀਧਰ ਜੀ ਦੀ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਹੈ ਤੇ ਗੁਰੂ ਕੇ ਜਹਾਜ਼ 'ਤੇ ਚੜੇ ਹੋ। ਤੇ ਨਿਗੁਰੇ ਪੁਣੇ ਦੀ ਜੂਠ ਲਾਹ ਕੇ ਅੱਜ ਸਤਿਗੁਰੂ ਵਾਲੇ ਬਣੇ ਹੋ। ਇਹ ਉਹ ਅੰਮ੍ਰਿਤ ਹੈ, ਜਿਸ ਅੰਮ੍ਰਿਤ ਦੀ ਦਾਤ ਨੂੰ ਪਿਛਲੇ ਚੌਂਹ ਜੁਗਾਂ ਦੇ—

**'ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ'** *(ਅੰਗ ੯੧੮)*

ਰਹੇ ਪਰ ਪ੍ਰਾਪਤ ਨਹੀਂ ਸੀ ਹੋਇਆ। ਹੁਣ ਪੰਜ ਪਿਆਰਿਆਂ ਦੁਆਰਾ—

**ਸੁ ਅੰਮ੍ਰਿਤੁ ਗੁਰ ਤੇ ਪਾਇਆ॥** *(ਅੰਗ ੯੧੮)*
**ਅੰਮ੍ਰਿਤੁ ਪੀਆ ਸਤਿਗੁਰਿ ਦੀਆ॥** *(ਅੰਗ ੧੦੩੪)*
**ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥** *(ਅੰਗ ੪੯੬)*
**ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ॥** *(ਅੰਗ ੬੧੨)*

ਇਹ ਮਨ, ਤਨ, ਧਨ ਹੁਣ ਤੁਹਾਡਾ ਗੁਰੂ ਜੀ ਦੀ ਭੇਟਾ ਹੈ। ਅੱਜ ਤੋਂ ਤੁਹਾਡੀ ਪਿਛਲੀ ਜਾਤ, ਪਾਤ, ਗੋਤ ਸਭ ਨਾਸ ਹੋ ਚੁਕੀ ਹੈ। ਤੇ ਕ੍ਰਿਤਮ ਪੂਜਾ, ਕੁਲ ਦਾ ਅਭਿਮਾਨ ਸਭ ਛਡ ਦੇਣੇ, ਅੱਜ ਤੋਂ ਆਪ 'ਵਾਹਿਗੁਰੂ ਜੀ ਕਾ ਖਾਲਸਾ' ਬਣੇ ਹੋ ਤੇ 'ਵਾਹਿਗੁਰੂ ਜੀ ਕੀ ਫਤਹ' ਹੈ ਸਦਾ।

ਅੱਜ ਆਪ ਜੀ ਦਾ ਗੁਰੂ ਘਰ ਵਿਚ ਜਨਮ ਹੋਇਆ ਹੈ। ਸ੍ਰੀ ਮੁਖਵਾਕ—

**ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥** *(ਅੰਗ ੯੪੦)*

ਅੱਜ ਤੋਂ ਆਪ ਜੀ ਦੇ—

ਧਰਮ ਦੇ ਪਿਤਾ—ਸ੍ਰੀ ਗੁਰੂ ਗੋਬਿੰਦ ਸਿੰਘ ਜੀ।
ਧਰਮ ਦੇ ਮਾਤਾ—ਸਾਹਿਬ ਦੇਵਾਂ ਕੌਰ ਜੀ ਹਨ।
ਜਨਮ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਟਨੇ ਸਾਹਿਬ ਦਾ ਹੈ।
ਜਨਮ ਖ਼ਾਲਸਾ—ਕੇਸ ਗੜ੍ਹ ਸਾਹਿਬ ਜੀ ਦਾ ਹੈ।
**ਵਾਸੀ**—(ਜਨਮ ਨਗਰ) ਸ੍ਰੀ ਅਨੰਦਪੁਰ ਸਾਹਿਬ ਜੀ ਦੇ।
ਨਾਨਕੇ—ਗੁਰੂ ਕੇ ਲਾਹੌਰ ਹਨ।
**ਇਸ਼ਟ**—ਇਕ ਅਕਾਲ ਪੁਰਖ ਹੈ।
**ਸਤਿਗੁਰੂ**—ਦਸੋਂ ਪਾਤਸ਼ਾਹੀਆਂ ਦੇ ਆਤਮਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ।
ਤੁਹਾਡੇ ਸੀਸ ਸਤਿਗੁਰੂ ਜੀ ਦੇ ਹੋ ਚੁਕੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਕਿਸੇ ਦੇਹਧਾਰੀ

ਨੂੰ ਗੁਰੂ ਸਮਝ ਕੇ ਮੱਥਾ ਨਹੀਂ ਟੇਕਣਾ। ਜੇ ਰਹਿਤ ਵਿਚ ਸਾਰੀ ਉਮਰ ਤਿਆਰ-ਬਰ-ਤਿਆਰ ਰਹੋਗੇ ਤਾਂ ਸਤਿਗੁਰਾਂ ਦਾ ਮੁਖ ਵਾਕ ਹੈ—

**ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥** *(ਅੰਗ ੯੪੦)*

ਫਿਰ ਚਉਰਾਸੀ ਵਿਚ ਨਹੀਂ ਪਵੋਗੇ। ਕਦੇ ਪੰਥ ਤੋਂ ਉਲਟ ਨਹੀਂ ਹੋਣਾ। ਰਹਿਤ ਵਿਚ ਤਿਆਰ ਬਰ ਤਿਆਰ ਰਹਿਣਾ।

ਵਾਹਿਗੁਰੂ ਜੀ ਕਾ 'ਖ਼ਾਲਸਾ ਪੰਥ' ਹਿੰਦੂ, ਮੁਸਲਮਾਨ, ਈਸਾਈ ਆਦਿ ਸਭ ਤੋਂ ਸੁਤੰਤ੍ਰ ਹੈ ਤੇ ਉਚਾ ਹੈ। (ਖ਼ਾਲਸਾ ਅਕਾਲ ਪੁਰਖ ਕੀ ਫੌਜ)।

**ਮੂਲ ਮੰਤ੍ਰ**—'੧ਓ ਤੋਂ 'ਨਾਨਕ ਹੋਸੀ ਭੀ ਸਚੁ' ਤਕ ਪੜ੍ਹਨਾ ਹੈ। ਇਕ ਤਾਂ ਪੁਰਾਣੀ ਮ੍ਰਯਾਦਾ ਜੋ ਸਿੰਘਾਂ ਦੇ ਜਥੇ, ਦਲ ਹਨ ਉਹ ਸਾਰਾ ਪੜ੍ਹਾਉਂਦੇ ਹਨ। ਦੂਜਾ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਾਹਮਣੇ ਵੀ ਪੂਰਾ ਲਿਖਿਆ ਹੈ। ਤੀਜਾ ਬਾਬਾ ਦੀਪ ਸਿੰਘ ਜੀ ਦਾ ਛੋਟਾ ਚੱਕਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੈ ਜਿਸ ਤੇ ਇਕ ਪਾਸੇ ਸਾਰਾ ਮੂਲ ਮੰਤਰ ਤੇ ਦੂਜੇ ਪਾਸੇ ਦਸਾਂ ਪਾਤਿਸ਼ਾਹੀਆਂ ਦੇ ਨਾਮ ਹਨ। ਸੋ ਸਾਰਾ ਪੜ੍ਹਨਾ ਤੇ ਫਲ ਵੀ ਤਾਂ ਹੀ ਪੂਰਾ ਪ੍ਰਾਪਤ ਹੋਵੇਗਾ, ਜੇ ਸੰਪੂਰਨ ਪੜ੍ਹਿਆ ਜਾਵੇਗਾ।

ਇਹ ਪ੍ਰਤੱਖ ਹੈ ਕਿ ਜਿਵੇਂ ਕੋਈ ਸ਼ਬਦ ਜਾਂ ਮੰਤ੍ਰ ਦੇ ਕੁਝ ਅੱਖਰ ਛੱਡ ਕੇ ਸਿੱਧ ਕਰੀਏ ਤਾਂ ਸਿੱਧ ਨਹੀਂ ਹੋ ਸਕਦੇ। ਸੋ ਮੂਲ ਮੰਤ੍ਰ ਗੁਰ ਪ੍ਰਸਾਦਿ ਤਾਈਂ ਪੜ੍ਹਨ ਕਰਕੇ ਪੂਰਨ ਕਾਜ ਨਹੀਂ ਹੋਣੇ।

ਮੂਲ ਮੰਤ੍ਰ ਵਿਚ ਅਕਾਲ ਪੁਰਖ ਦਾ ਸਰੂਪ ਕਥਨ ਕੀਤਾ ਹੈ। ਮਨ ਨੂੰ ਵਸ ਕਰਨ ਵਾਲਾ ਹੈ ਮੁਕਤਿ ਦਾਤਾ ਹੈ। ਬ੍ਰਹਮ ਗਿਆਨ ਦਾ ਦਾਤਾ ਹੈ। ਸੰਸਾਰ ਦੇ ਸਮੂੰਹ ਕਾਰਜਾਂ ਨੂੰ ਸਫਲਾ ਕਰਨ ਵਾਲਾ ਹੈ। ਤੇ ਜੀਵ ਦੇ ਸਮੂੰਹ ਪਾਪਾਂ, ਵਿਘਨਾਂ ਆਦਿ ਨੂੰ ਨਾਸ ਕਰਨ ਵਾਲਾ ਹੈ। ਰਖਿਆ ਕਰਨ ਵਾਲਾ ਹੈ।

ਜਿਵੇਂ ਕਲਕੱਤੇ ਇਕ ਸਾਧ ਕੱਚਾ ਤੰਦ, ਸਿੰਘ ਨੂੰ ਫੜਾ ਕੇ ਮੰਤ੍ਰ ਪੜ੍ਹ ਕੇ ਤਾਂਬੇ ਦੀ ਤਾਰ ਬਣਾ ਕੇ ਮਾਰਨ ਲੱਗਾ, ਸਿੰਘ ਮੂਲ ਮੰਤ੍ਰ ਪੜ੍ਹੀ ਗਿਆ ਤਾਂ ਉਲਟ ਕੇ ਉਸ ਸਾਧ ਨੂੰ ਹੀ ਮਾਰ ਦਿੱਤਾ ਉਸ ਲਾਟ ਨੇ।

**ਗੁਰਮੰਤ੍ਰ**—ਵਾਹਿਗੁਰੂ ਵਿਚ ਮਾਇਆ ਤੋਂ ਰਹਿਤ ਸ਼ੁਧ ਪਾਰਬ੍ਰਹਮ ਦਾ ਨਿਵਾਸ ਹੈ। ਜਿਸ ਰਿਦੇ ਵਿਚ ਵਾਹਿਗੁਰੂ ਵਸਦਾ ਹੈ ਉਹ ਗੁਰਮੁਖ ਰੋਮ ਰੋਮ ਪ੍ਰਮੇਸ਼ਰ ਨੂੰ ਜਪਦਾ ਹੈ ਤੇ ਅਕਾਲ ਪੁਰਖ ਦੇ ਦਰਸ਼ਨ ਵਿਚ ਲੀਨ ਹੋ ਜਾਂਦਾ ਹੈ। ਗੁਰਮੰਤ੍ਰ ਸੁਆਸਾਂ ਨਾਲ ਸਿਮਰਨ ਵਾਸਤੇ ਹੈ। ਰਿਦਾ ਸ਼ਾਂਤ ਕਰਨ ਵਾਲਾ ਹੈ। ਰੋਮ ਰੋਮ ਵਸਣ ਕਰ ਕੇ ਅਜਪਾ ਜਾਪ ਦੀ ਪ੍ਰਾਪਤੀ ਕਰਾਉਣ ਵਾਲਾ ਹੈ। ਸਭ ਕ੍ਰਿਤਮ ਨਾਮਾਂ ਨਾਲੋਂ ਵੱਡਾ ਤੇ ਅਮੋਲਕ ਹੈ। ਵਾਹਿਗੁਰੂ ਦਾ ਸਿਮਰਨ ਕਰਨ ਵਾਲਾ ਸੰਸਾਰ ਸਮੁੰਦ੍ਰ, ਪ੍ਰਤੱਖ ਸਮੁੰਦਰ ਵਿਚ ਡੁਬਦਾ ਨਹੀਂ।

**ਸਾਖੀ**—ਜਿਵੇਂ ਪਹਿਲੇ ਪਾਤਸ਼ਾਹ ਜੀ ਸਮੁੰਦਰ ਉਤੇ ਟੁਰੇ ਗਏ ਤੇ ਭਾਈ ਬਾਲਾ ਤੇ ਮਰਦਾਨਾ ਵੀ 'ਵਾਹਿਗੁਰੂ-ਵਾਹਿਗੁਰੂ' ਕਰਦੇ ਹੋਏ। ਸਤਿਗੁਰਾਂ ਦੇ ਉੱਚੀ ਉੱਚੀ 'ਸੋਹੰ' ਕਹਿਣ ਕਰਕੇ ਮਰਦਾਨੇ ਨੇ ਵੀ 'ਸੋਹੰ' ਦਾ ਜਾਪ ਸ਼ੁਰੂ ਕੀਤਾ ਤੇ ਸਮੁੰਦ੍ਰ ਵਿਚ ਡੁੱਬਣ ਲੱਗਾ। ਤਾਂ ਸਤਿਗੁਰਾਂ ਨੇ ਪਿਛੇ ਵੇਖ ਕੇ ਕਿਹਾ—ਭਾਈ ਮਰਦਾਨਾ! ਕਹੁ 'ਵਾਹਿਗੁਰੂ'। ਸੋ ਵਾਹਿਗੁਰੂ ਕਹਿਣ ਦੀ ਦੇਰ ਸੀ ਕਿ ਫਿਰ ਸਮੁੰਦਰ

ਦੇ ਉਤੇ ਟੁਰਨ ਲਗ ਪਿਆ।

'ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥' (ਅੰਗ ੯੩੩) ਇਉਂ ਫੁਰਮਾਇਆ ਸੀ।

**'ਵਾਹਿਗੁਰੂ'** ਸਦਾ ਹਾਹੇ ਨੂੰ ਸਿਹਾਰੀ ਲਾ ਕੇ ਤੇ ਰਾਰੇ ਨੂੰ ਦੁਲੈਂਕੜ ਲਾ ਕੇ ਪੜ੍ਹਨਾ। ਇਹੀ ਠੀਕ ਉਚਾਰਨ ਹੈ ਤੇ ਅੰਮ੍ਰਿਤ ਦੇ ਚੁਲੇ ਨਾਲ ਸਤਿਗੁਰਾਂ ਨੇ ਬਖਸ਼ਿਆ ਹੈ। ਕਈ ਇਸ ਨੂੰ 'ਵਾਹਿਗੁਰ' ਕਹਿੰਦੇ ਹਨ, ਪਰ ਅੰਮ੍ਰਿਤ ਨਾਲ ਜਪਣ ਵਾਸਤੇ ਸਤਿਗੁਰਾਂ ਨੇ 'ਵਾਹਿਗੁਰੂ' ਹੀ ਬਖਸ਼ਿਆ ਹੈ ਜੋ ਭੱਟਾਂ ਦੇ ਸਵੈਯਾਂ ਵਿਚ ਤੇਰਾਂ (੧੩) ਵਾਰ ਆਉਂਦਾ ਹੈ।

ਕਈ 'ਸਤਿਨਾਮੁ ਵਾਹਿਗੁਰੂ' ਜਪਣ ਵਾਸਤੇ ਕਹਿੰਦੇ ਹਨ। ਇਹ ਸਾਰੇ ਨਾਮ ਭਾਵੇਂ ਵਾਹਿਗੁਰੂ ਜੀ ਦੇ ਹੀ ਹਨ ਪਰ ਗੁਰ ਮੰਤ੍ਰ ਰੂਪ ਅੰਮ੍ਰਿਤ ਛਕਣ ਵੇਲੇ ਜਪਣ ਵਾਸਤੇ ਕੇਵਲ 'ਵਾਹਿਗੁਰੂ' ਹੀ ਬਖਸ਼ਿਆ ਹੈ। ਬਾਕੀ ਤਾਂ ਅਨੇਕਾਂ ਨੇ ਸਿੱਖਾਂ ਵਿਚ ਫੁਟ ਪਾਉਣ ਵਾਸਤੇ ਵਖਰੇ ਵਖਰੇ ਨਾਮ ਕਹਿਣੇ ਸ਼ੁਰੂ ਕੀਤੇ ਹਨ।

ਜਿਸ ਵਕਤ ਅਨੇਕਾਂ ਨੂੰ ਲਖਾਂ ਰੁਪਏ ਅੰਗਰੇਜ਼ਾਂ ਨੇ ਦਿਤੇ ਕਿ ਕਿਵੇਂ ਸਿੱਖਾਂ ਵਿਚ ਫੁੱਟ ਪਏ ਤੇ ਇਹ ਕਮਜ਼ੋਰ ਹੋਣ। ਉਸ ਵਕਤ ਲਾਲਚੀਆਂ ਨੇ ਅਨੇਕਾਂ ਸ਼ੰਕਾਂ ਪੈਦਾ ਕੀਤੀਆਂ। ਜਿਵੇਂ ਕੋਈ ਕਹੇ ਕਿ ਰਾਗ ਮਾਲਾ ਬਾਣੀ ਨਹੀਂ, ਭਗਤ ਬਾਣੀ, ਬਾਣੀ ਨਹੀਂ। ਮੰਗਲ ਸਾਰੇ ਉਤੇ ਚਾਹੀਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਵਾਹਿ' ਤੇ 'ਗੁਰੂ' ਤੋਂ ਬਿਨਾਂ ਕੋਈ ਨਾਮ ਨਹੀਂ ਚਾਹੀਦਾ। ਮੂਲ ਮੰਤ੍ਰ 'ਗੁਰ ਪ੍ਰਸਾਦਿ' ਤਕ ਪੜ੍ਹਨਾ ਚਾਹੀਦਾ ਹੈ। ਰਹਿਰਾਸ ਅੱਧੀ 'ਖੜਗ ਕੇਤ' ਤਾਈਂ ਪੜ੍ਹਨੀ ਚਾਹੀਦੀ ਹੈ। ਅੰਮ੍ਰਿਤ ਵਿਚ ਅਨੰਦੁ ਸਾਹਿਬ ਪੰਜ ਪਉੜੀਆਂ ਪੜ੍ਹਨਾ ਚਾਹੀਦਾ ਹੈ ਆਦਿ। ਉਹਨਾਂ ਨੇ ਹੀ 'ਵਾਹਗੁਰ' ਜਾਂ 'ਵਾਹੁਗੁਰ' ਜਾਂ ਸਤਿਨਾਮੁ ਵਾਹਿਗੁਰੂ ਆਦਿ ਸ਼ੁਰੂ ਕੀਤਾ ਹੈ।

ਸੋ ਸਤਿਗੁਰਾਂ ਦੇ ਹੁਕਮ ਅਨੁਸਾਰ ਮੂਲ ਮੰਤ੍ਰ '੧ਓ' ਤੋਂ 'ਨਾਨਕ ਹੋਸੀ ਭੀ ਸਚੁ' ਤੱਕ ਤੇ ਗੁਰ ਮੰਤ੍ਰ 'ਵਾਹਿਗੁਰੂ' ਹੀ ਪੜ੍ਹਨਾ, ਤੇ ਇਕ ਵੇਰ 'ਵਾਹਿਗੁਰੂ' ਕਹਿਣ ਕਰਕੇ ਚੌਹਾਂ ਜੁਗਾਂ ਦਾ ਜਾਪ ਹੋ ਜਾਂਦਾ ਹੈ। ਸਤਿਜੁਗ ਵਿਚ ਵਾਸਦੇਵ ਮੰਤ੍ਰ, ਤ੍ਰੇਤੇ 'ਚ ਹਰਿ ਹਰਿ, ਦੁਆਪਰ ਵਿਚ ਗੋਬਿੰਦ, ਕਲਜੁਗ ਵਿਚ ਰਾਮ, ਇਹਨਾਂ ਚੌਹਾਂ ਦੇ ਮੁੱਢਲੇ ਅੱਖਰਾਂ ਨੂੰ ਇਕੱਠਾ ਕਰ ਕੇ 'ਵਾਹਿਗੁਰੂ' ਮੰਤ੍ਰ ਬਣਿਆਂ ਸੋ ਸਾਰਿਆਂ ਦਾ ਬੀਜ ਰੂਪ ਹੈ।

ਕਈ ਮਹਾਤਮਾਂ ਕਮਾਈ ਵਾਲੇ 'ਵਾਹਿਗੁਰੂ' ਜਪਣ ਬਾਬਤ ਦਸਦੇ ਹਨ ਕਿ ਜਦੋਂ ਸੁਆਸ ਬਾਹਰ ਆਵੇ ਤਾਂ 'ਵਾਹਿ' ਕਹੋ ਤੇ ਅੰਦਰ ਜਾਵੇ ਤਾਂ 'ਗੁਰੁ' ਕਹੋ। ਤੇ ਕਈ ਕਹਿੰਦੇ ਹਨ ਕਿ ਜਦੋਂ ਸੁਆਸ ਬਾਹਰ ਆਵੇ ਤਾਂ 'ਗੁਰੂ' ਕਹੋ ਤੇ ਅੰਦਰ ਜਾਵੇ ਤਾਂ 'ਵਾਹਿ' ਕਹੋ ਇਉਂ—

**ਨੀਠਿ ਨੀਠਿ ਮਨੁ ਕੀਆ ਧੀਰਾ॥** *(ਅੰਗ ੩੪੧)*

ਇਸ ਤਰ੍ਹਾਂ ਇਕ ਤਾਂ ਇਕ ਸੁਆਸ ਨਾਲ ਇਕ ਵਾਰ ਹੀ ਕਿਹਾ ਜਾਂਦਾ ਹੈ ਤੇ ਬਹੁਤ ਵਾਰ ਨਹੀਂ ਕਿਹਾ ਜਾਂਦਾ। ਜਿਵੇਂ ਇਕ ਮਿੰਟ ਵਿਚ ਹੌਲੀ ਚਲ ਕੇ ਇਕ ਮੋਹਰ ਲਗੇ ਤਾਂ ਇਕ ਸਿੱਕਾ ਬਣਦਾ ਹੈ ਤੇ ਛੇਤੀ ਚਲੇ ਤਾਂ ਇਕ ਮਿੰਟ ਵਿਚ ਕਈ ਸਿਕੇ ਮੁਹਰਾਂ ਬਣ ਜਾਂਦੀਆਂ ਹਨ। ਇਸ ਤਰ੍ਹਾਂ ਜਾਪ ਕਰਨ ਕਰਕੇ, ਸ੍ਰੀ ਮੁਖਵਾਕ ਹੈ—

**ਇਕੁ ਸਾਹਾ ਤੁਧੁ ਧਿਆਇਦਾ॥** *(ਅੰਗ ੭੩)*

ਪੰਜਵੇਂ ਪਾਤਿਸ਼ਾਹ ਜੀ ਨੇ ਜਪਣ ਦਾ ਤ੍ਰੀਕਾ ਦਸਿਆ ਹੈ ਕਿ ਇਕੋ ਸਾਹ ਵਾਹਿਗੁਰੂ ਵਾਹਿਗੁਰੂ ਕਹੀ ਜਾਵੇ ਇਸ ਤਰ੍ਹਾਂ ਇਕ ਮਿੰਟ ਵਿਚ ੨੫-੩੦ ਵਾਰ ਕਿਹਾ ਜਾਂਦਾ ਹੈ ਤੇ ਮਨ ਛੇਤੀ ਵਸ ਵਿਚ ਆਉਂਦਾ ਹੈ, ਇਹ ਕਮਾਈ ਵਾਲਿਆਂ ਦੇ ਤਰੀਕੇ ਹਨ।

ਇਕ ਇਉਂ ਵੀ ਮਹਾਤਮਾ ਦਾ ਖਿਆਲ ਹੈ ਕਿ 'ਵਾਵਾ' ਨਾਭੀ ਵਿਚ 'ਹਾਹਾ' ਰਿਦੇ ਵਿਚ 'ਗਗਾ' ਕੰਠ ਵਿਚ ਤੇ 'ਰਾਰਾ' ਮਸਤਕ ਵਿਚ ਜਾਣ ਕੇ ਜਾਪ ਕਰਨਾ, ਇਉਂ ਕਰਦਿਆਂ ਕਰਦਿਆਂ ਇਹ ਅੱਖਰ ਤਾਰਿਆਂ ਦੀ ਤਰ੍ਹਾਂ ਚਮਕਣ ਲਗ ਪੈਂਦੇ ਹਨ ਤੇ ਫਿਰ ਪ੍ਰਕਾਸ਼ ਵਧਦਾ ਵਧਦਾ ਇਕ ਰਸ ਪ੍ਰਕਾਸ਼ ਹੋ ਜਾਂਦਾਹੈ, ਫਿਰ ਅੰਦਰ ਬਾਹਰ ਪ੍ਰਕਾਸ਼ ਹੋ ਜਾਂਦਾ ਹੈ।

**ਨਿਰਗੁਣ ਸਰਗੁਣ ਨਾਮ ਜੋ ਵਾਹਿਗੁਰੂ ਤਿਨ ਮੇਰ॥**
**ਸਭ ਤੇ ਊਚੋ ਜਾਨੀਐ ਲੇਤ ਨ ਕੀਜੈ ਦੇਰ॥**

ਸੋ ਸਭ ਤੋਂ ਸ਼੍ਰੋਮਣੀ ਮੰਤ੍ਰ ਵਾਹਿਗੁਰੂ ਹੈ। ਹੋਰ ਨਾਮ ਰਾਮ, ਕ੍ਰਿਸ਼ਨ, ਗੋਪਾਲ, ਦਾਮੋਦਰ, ਮੁਰਾਰੀ, ਅੱਲਾ, ਖੁਦਾ, ਓਅੰ ਸੋਹੰ ਆਦਿ ਅਸਤੋਤ੍ਰ ਰੂਪ ਜਾਣ ਕੇ ਸਤਿਕਾਰ ਕਰਨਾ ਹੈ। ਇਹ ਕ੍ਰਿਤਮ ਨਾਮ ਹਨ ਗੁਰਮਤਿ ਦੁਆਰਾ।

'ਗੁਰਮਤਿ ਨਾਮ ਮੇਰਾ ਪ੍ਰਾਨ ਸਖਾਈ॥' ਬਾਰੇ ਭਾਈ ਗੁਰਦਾਸ ਜੀ ਨੇ ਫੁਰਮਾਇਆ ਹੈ—

**ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸ਼ਬਦ ਸੁਣਾਇਆ॥**

ਯਥਾ— **ਵਾਹਿਗੁਰੂ ਗੁਰੁਮੰਤ੍ਰ ਹੈ ਜਪਿ ਹਉਮੈਂ ਖੋਈ॥** *(ਵਾਰ ੧੩, ਪਉੜੀ ੨)*

ਇਹੋ ਵਾਹਿਗੁਰੂ ਮੰਤ੍ਰ ਹੀ ਹਉਮੈ ਮੇਟ ਕੇ ਸੁਧ ਸਰੂਪ ਬ੍ਰਹਮ ਵਿਚ ਲੀਨਤਾ ਕਰਾਉਣ ਵਾਲਾ ਹੈ। ਇਸ ਦਾ ਨਾਮ—

**ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੇ ਸਦ ਕਾਮ॥** *(ਅੰਗ ੨੮੬)*

ਸਵਾਸ ਸਵਾਸ ਜਪਣਾ, ਹਿਰਦੇ ਵਿਚ ਵਸਾਉਣਾ ਹੈ।

**ਪੰਜ ਬਾਣੀਆਂ**—ਏਸੇ ਪ੍ਰਕਾਰ ਸਾਧ ਸੰਗਤ ਜੀ! ਬਾਣੀ ਜੋ ਸਤਿਗੁਰਾਂ ਨੇ ਉਚਾਰੀ ਹੈ। ਸੋ—

(੧) **ਸ੍ਰੀ ਜਪੁਜੀ ਸਾਹਿਬ**—ਬ੍ਰਹਮ ਗਿਆਨ ਵਾਸਤੇ।

(੨) **ਸ੍ਰੀ ਜਾਪੁ ਸਾਹਿਬ**—ਅਕਾਲ ਪੁਰਖ ਨੂੰ ਨਮਸਕਾਰ ਕਰਨ ਵਾਸਤੇ ਇਸ ਵਿਚ ਪ੍ਰਮੇਸ਼ਰ ਦੇ ਸਰੂਪ ਲੱਖਣ ਤੇ ਤਟੱਸਥੀ ਲੱਖਣ ਹਨ।

(੩) **ਸਵੈਯੇ**—ਵੈਰਾਗ ਪੈਦਾ ਕਰਨ ਵਾਸਤੇ ਤੇ ਪਖੰਡ ਦਾ ਖੰਡਨ ਕਰਨ ਵਾਸਤੇ।

(੪) **ਬੇਨਤੀ ਚੌਪਈ**—ਰੱਖਿਆ ਤੇ ਬੇਨਤੀ ਵਾਸਤੇ

(੫) **ਅਨੰਦੁ ਸਾਹਿਬ**—ਜੀਵਨ ਮੁਕਤੀ ਦਾ ਆਨੰਦ ਮਾਣਨ ਵਾਸਤੇ। ਅਨੰਦੁ ਸਾਹਿਬ ਪੂਰਾ ਪੜ੍ਹਨਾ। ਸੋ ਅਨੰਦੁ ਸਾਹਿਬ ਦੀਆਂ ਚਾਲੀ (੪੦) ਪਉੜੀਆਂ ਗੁਰੂ ਮਹਾਰਾਜ ਜੀ ਨੇ ਅੰਮ੍ਰਿਤ ਵਿਚ ਪੜ੍ਹੀਆਂ ਸਨ।

ਸੋ ਸਾਖੀ ਵਿਚ ਲਿਖਿਆ ਹੈ, ਸੂਰਜ ਪ੍ਰਕਾਸ਼ ਦੀ ਪੰਜਵੀਂ ਰੁੱਤ ਵਿਚ ਵੀ ਆਉਂਦਾ ਹੈ ਕਿ ਕਿੰਨਾ ਹੀ ਕਾਰਜ ਅੜਿਆ ਹੋਵੇ, ਸਾਰੇ ਅਨੰਦੁ ਸਾਹਿਬ ਜੀ ਦੀਆਂ ਚਾਲੀ (੪੦) ਪਉੜੀਆਂ ਦੇ ਤਿੰਨ ਪਾਠ ਕਰਕੇ ਪੰਜ ਸਿੰਘ ਤਿਆਰ ਬਰ ਤਿਆਰ ਰਹਿਤ ਵਾਲੇ ਅਰਦਾਸ ਕਰਨ ਤਾਂ ਉਹ ਕਾਰਜ ਸਤਿਗੁਰੂ ਜੀ ਸੰਪੂਰਨ ਕਰ ਦਿੰਦੇ ਹਨ। ਇਸ ਕਰਕੇ ਸ੍ਰੀ ਅਨੰਦੁ ਸਾਹਿਬ ਅਧੂਰਾ ਨਹੀਂ ਪੜ੍ਹਨਾ, ਪੂਰਾ ਅਨੰਦੁ ਸਾਹਿਬ ਪੜ੍ਹਨਾ ਹੈ। ਇਸ ਪ੍ਰਕਾਰ ਪੰਜ ਬਾਣੀਆਂ ਦੇ ਨਿਯਮੀ ਹੋਣਾ ਹੈ। ਇਹ ਬਾਣੀਆਂ ਸਾਰਿਆਂ ਅੰਮ੍ਰਿਤਧਾਰੀਆਂ ਨੇ ਕੰਠ ਕਰਨੀਆਂ, ਅਨਪੜ੍ਹਾਂ ਨੇ ਵੀ ਤੁਕ ਤੁਕ ਕਰਕੇ ਯਾਦ ਜ਼ਰੂਰੀ ਕਰਨੀਆਂ। ਹੋਰ—

**ਸ੍ਰੀ ਸੁਖਮਨੀ ਸਾਹਿਬ**—ਸੁਆਸ ਸੁਆਸ ਦਾ ਭਜਨ ਹੈ। ਅੱਠ ਪਹਿਰ ਸਫਲੇ ਹੁੰਦੇ ਹਨ।

**ਆਸਾ ਦੀ ਵਾਰ**—ਚੌਰਾਸੀ ਦੇ ਗੇੜ ਨੂੰ ਮੇਟਣ ਵਾਲੀ ਹੈ।

## ਸ਼ਾਮ ਦੀਆਂ ਬਾਣੀਆਂ

**ਸ੍ਰੀ ਰਹਿਰਾਸ ਸਾਹਿਬ**—ਸੱਚ ਖੰਡ ਵਿਚ ਥਾਉਂ ਲੈਣ ਵਾਸਤੇ। ਜਿਵੇਂ ਸੁੰਨ ਸਮਾਧੀਆਂ ਦੀ ਸਾਖੀ ਆਉਂਦੀ ਹੈ :—

ਪਹਿਲੇ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਤਾਈਂ ਵਿਖਾਈ ਸੀ। ਸੁੰਨ ਸਮਾਧੀਆਂ ਦੇ ਦਰਸ਼ਨ ਕਰਨ ਗਏ ਸ੍ਰੀ ਗੁਰੂ ਅੰਗਦ ਸਾਹਿਬ ਜੀ ਇਕ ਪੁਰੀ ਵਿਚ ਜਾਕੇ ਪਹਿਲਾਂ ਇਕਨਾਂ ਦੇ (੧) **ਮੂੰਹ ਕਾਲੇ** ਹੋਏ ਵੇਖੇ। ਪੁਛਿਆ ਤੁਸੀਂ ਸੁੰਨ ਸਮਾਧੀ ਹੋ। ਕਹਿੰਦੇ ਨਹੀਂ ਜੀ! ਅਸੀਂ ਤਾਂ ਜਿਹੜਾ ਕਿਸੇ ਦਾ (੧) **ਕਰਜ਼ਾ ਲੈ ਕੇ ਮੁਕਰ** ਗਏ ਹਾਂ। ਇਉਂ ਸਾਡੇ ਮੂੰਹ ਮਹਾਰਾਜ ਜੀ ਕਾਲੇ ਹੋ ਗਏ ਹਨ। ਸੁੰਨ ਸਮਾਧੀ ਅਗੇ ਹਨ। ਅਗੇ ਗਏ ਸ੍ਰੀ ਗੁਰੂ ਅੰਗਦ ਸਾਹਿਬ ਜੀ, ਉਨ੍ਹਾਂ ਦੇ (੨) **ਗਰਦਨਾਂ ਵਿਚ ਕਿੱਲੇ ਠੁਕੇ ਹੋਏ** ਵੇਖੇ। ਕਹਿੰਦੇ ਤੁਸੀਂ ਹੋ ਸੁੰਨ ਸਮਾਧੀ। ਕਹਿੰਦੇ ਨਹੀਂ ਜੀ! ਅਸੀਂ ਤਾਂ ਜਦੋਂ (੨) **ਸਤਿਗੁਰੂ ਸਾਹਿਬ ਆਉਂਦੇ ਸਨ ਓਦੋਂ ਅਸੀਂ ਉਠ ਕੇ ਆਦਰ ਨਹੀਂ** ਸੀ ਕਰਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜਿਹੜੇ ਉੱਠ ਕੇ ਖੜ੍ਹੇ ਨਾ ਹੋਣ ਉਹਨਾਂ ਦੇ ਗਰਦਨਾਂ ਵਿਚ ਕਿੱਲੇ ਠੁਕ ਜਾਂਦੇ ਹਨ, ਹੰਕਾਰ ਦੇ ਤੇ ਪ੍ਰਤੱਖ ਵੀ। ਉਹ ਹਾਂ ਅਸੀਂ। ਤੇ ਆਪਣੇ ਕਰਮਾਂ ਦਾ ਫਲ ਭੋਗਦੇ ਹਾਂ। ਤੇ ਫੇਰ ਅੱਗੇ ਗਏ, (੩) **ਸੂਰਾਂ ਦੇ ਮੂੰਹ ਵਾਲੇ** ਵੇਖੇ, (੩) **ਜਿਹੜੇ ਨਿੰਦਿਆ ਕਰਦੇ** ਸਨ।

ਫੇਰ ਅੱਗੇ ਮਹਾਰਾਜ ਸਾਹਿਬ ਜੀ ਗਏ ਤਾਂ ਕੀ ਵੇਖਦੇ ਹਨ, ਜੋ ਸਤਿਗੁਰੂ ਸਾਹਿਬ ਜੀ ਤੋਂ (੪) **ਬੇਮੁਖ ਹਨ।** ਉਹਨਾਂ ਦੇ (੪) **ਪਿੱਛੇ ਨੂੰ ਮੂੰਹ ਵੇਖੇ।** ਤੇ ਫੇਰ ਅੱਗੇ ਗਏ ਤਾਂ ਕਈ (੫) **ਲੜਕੀਆਂ, ਆਦਮੀਆਂ ਸਹਿਕਦਿਆਂ ਦਾ ਮਾਸ ਵੱਢ ਵੱਢ ਕੇ ਖਾਂਦੀਆਂ ਹਨ।**

ਪੁੱਛਿਆ—ਤੁਸੀਂ ਕੌਣ ਹੋ ? ਕਹਿੰਦੀਆਂ ਇਹਨਾਂ ਸਾਡੇ ਪਿਉਆਂ ਨੇ ਸਾਨੂੰ ਮੁੱਲ ਵੇਚਿਆ ਸੀ, ਸਾਡੇ ਅੰਦਰ ਇੱਛਾ ਸੀ ਕਿ ਇਹਨਾਂ ਨੇ ਸਾਡਾ ਮਾਸ ਮੁੱਲ ਵੇਚਿਆ ਸੀ, ਇਹਨਾਂ ਦਾ ਮਾਸ ਅਸੀਂ ਮੁੱਲ ਵੇਚੀਏ। ਉਹ ਸਾਡੀ ਇੱਛਾ ਪੂਰਨ ਕਰਨ ਵਾਸਤੇ ਕਰਤਾਰ ਨੇ, ਉਹ ਸਾਡੇ ਪਿਉ ਸਾਨੂੰ ਦਿਤੇ ਹਨ। ਅਸੀਂ ਇਹਨਾਂ ਦਾ ਮਾਸ ਵੱਢ ਵੱਢ ਕੇ ਖਾਂਦੀਆਂ ਹਾਂ। (੫) **ਇਹਨਾ ਨੇ ਸਾਡੇ ਰੁਪੈ ਲਏ ਸਨ।**

ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਅੱਗੇ ਗਏ ਤੇ ਅੱਗੇ ਰਹਿਰਾਸ ਸਾਹਿਬ ਦੇ ਵੇਲੇ ਮਹਾਤਮਾ ਸੱਚ ਖੰਡੋਂ ਥੱਲੇ ਉਤਰੇ ਆਉਣ। ਪੁੱਛਿਆ—ਤੁਸੀਂ ਕੌਣ ਹੋ ? ਕਹਿੰਦੇ, ਅਸੀਂ ਸੁੰਨ ਸਮਾਧੀ ਹਾਂ।

ਸਤਿਗੁਰਾਂ ਕਿਹਾ ਤੁਹਾਡੇ ਵਿਚ ਕਿੰਨੀ ਕੁ ਤਾਕਤ ਹੈ। ਉਹ ਕਹਿੰਦੇ—ਮਹਾਰਾਜ ਸਾਹਿਬ ਜੀ! ਸਾਡੇ ਸਰੀਰ ਨਾਲ ਕੰਨ ਲਾ ਕੇ ਵੇਖੋ। ਸਤਿਗੁਰੂ ਸਾਹਿਬ ਜੀ ਨੇ ਜਦੋਂ ਕੰਨ ਲਾਏ ਉਹਨਾਂ ਦੇ ਰੋਮਾਂ ਵਿਚੋਂ ਜਾਪ ਹੋਵੇ। ਮਹਾਰਾਜ ਜੀ ਕਹਿੰਦੇ—ਹੁਣ ਕਿਉਂ ਚਲੇ ਆਏ ? ਕਹਿੰਦੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਦਾ 'ਸੋਦਰੁ' ਉਚਾਰਿਆ ਹੈ ਓਦੋਂ ਦਾ ਸੱਚ ਖੰਡ ਵਿਚ ਵੀ ਰਹਿਰਾਸ ਸਾਹਿਬ ਜੀ ਦਾ ਪਾਠ ਹੁੰਦਾ ਹੈ। ਅਸਾਂ ਨੇ 'ਸੋਦਰੁ' ਨਹੀਂ ਸੀ ਪੜ੍ਹਿਆ, ਮਾਨ ਵਿਚ ਰਹੇ ਕਿ ਅਸੀਂ ਸਿਮਰਨ ਕਰਦੇ ਹਾਂ। ਸਾਨੂੰ ਕੀ ਲੋੜ ਹੈ। ਏਸ ਕਰਕੇ ਸਾਨੂੰ ਓਦੋਂ ਦਾ 'ਸੋਦਰੁ' ਦੇ ਵਕਤ, ਸੱਚ ਖੰਡ ਵਿਚ ਰਹਿਣਾ ਨਹੀਂ ਮਿਲਦਾ। ਅਸੀਂ ਰਹਿਰਾਸ ਸਾਹਿਬ ਜੀ ਦੇ ਵੇਲੇ ਹੇਠ ਆ ਜਾਂਦੇ ਹਾਂ।

ਏਸ ਪ੍ਰਕਾਰ ਇਹ 'ਸੋਦਰ' ਦਾ ਮਹਾਤਮ ਹੈ। ਸੋਦਰ ਰਹਿਰਾਸ ਦਾ ਪਾਠ ਜ਼ਰੂਰ ਕਰਨਾ ਚਾਹੀਦਾ ਹੈ ਸੱਚ ਖੰਡ ਵਿਚ ਥਾਂ ਪਰਾਪਤ ਕਰਨ ਲਈ।

**ਕੀਰਤਨ ਸੋਹਿਲਾ**—ਅੰਤ ਨੂੰ ਜਮਾਂ ਤੋਂ ਬਚਣ ਵਾਸਤੇ। ਤੇ ਜੀਵ ਬੇ-ਗਤ ਹੋ ਕੇ ਨਹੀਂ ਮਰਦਾ। ਕੀਰਤਨ ਸੋਹਿਲਾ ਪੜ੍ਹਨੇ ਕਰਕੇ ਭੈੜੀ ਚਿਤਵਨੀ ਤੇ ਭੈੜਾ ਸੁਪਨਾ ਨਹੀਂ ਆਉਂਦਾ।

ਇਕ ਅਯਾਲੀ ਜਦੋਂ ਪਰੇਮ ਦੇ ਨਾਲ, ਕੀਰਤਨ ਸੋਹਿਲਾ ਪੜ੍ਹਦਾ ਸੀ ਤਾਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨਾਂ ਤੇ ਝਰੀਟਾਂ ਆ ਗਈਆਂ ਸਨ ਕਰਤਾਰ ਪੁਰ ਬੈਠਿਆਂ ਦੇ, ਸ੍ਰੀ ਗੁਰੂ ਅੰਗਦ ਸਾਹਿਬ ਜੀ ਨੂੰ ਬੁਲਾ ਕੇ ਕਿਹਾ ਸੀ ਕਿ ਉਸ ਸਿੱਖ ਨੂੰ ਬੁਲਾ ਕੇ ਲਿਆਉ। ਅਯਾਲੀ ਆਇਆ, ਜਦੋਂ ਪੁੱਛਿਆ—ਸਿੱਖਾ! ਤੁਰਦਾ ਫਿਰਦਾ ਤੂੰ ਗੁਰਬਾਣੀ ਪੜ੍ਹਦਾ ਹੈਂ। ਬਾਣੀ ਜਦੋਂ ਪੜ੍ਹਦਾ ਹੈਂ, ਤੇਰੇ ਨਾਲ ਅਸੀਂ ਅੰਗ ਸੰਗ ਹੁੰਦੇ ਹਾਂ। ਤੇਰੇ ਕੰਡੇ ਲਗਣ ਤੋਂ, ਅਸੀਂ ਆਪ ਚਰਨਾਂ 'ਤੇ ਕੰਡੇ ਖਾਂਦੇ ਹਾਂ। ਹੁਣ ਅੱਜ ਤੋਂ ਇਹ ਨੇਮ ਕਰ ਲਓ। ਜਿਸ ਵਕਤ ਬਿਰਾਜਨਾ ਹੋਵੇ ਉਸ ਵਕਤ ਪੰਜ ਇਸ਼ਨਾਨਾ ਕਰਕੇ, ਆਸਣ ਤੇ ਬੈਠਕੇ ਕੀਰਤਨ ਸੋਹਿਲੇ ਦਾ ਪਾਠ ਕਰਿਆ ਕਰੋ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸਿੱਖ ਸੌਦਾਗਰ ਦੀ ਰਖਿਆ ਕੀਤੀ ਸੀ। ਲੋਹੇ ਦਾ ਕਿਲ੍ਹਾ ਹੋ ਗਿਆ ਸੀ, ਕੀਰਤਨ ਸੋਹਿਲਾ ਪੜ੍ਹਨ ਕਰਕੇ।

ਇਸ ਪ੍ਰਕਾਰ ਇਸ ਗੁਰਬਾਣੀ ਦਾ ਮਹਾਤਮ ਹੈ। ਏਸ ਤੋਂ ਬਿਨਾਂ ਹੋਰ ਪੰਜ ਗ੍ਰੰਥੀ ਤੇ ਹੋਰ ਜਿੰਨੀ ਬਾਣੀ ਪੜ੍ਹੀ ਜਾਏ, ਲਾਭ ਹੀ ਹੈ। ਸਦਾ ਵਾਸਤੇ ਅੰਮ੍ਰਿਤ ਦੀ ਰਹਿਤ ਨੂੰ ਰੱਖੋ ਤੇ ਬਾਣੀ ਦੇ ਨਿਯਮੀ ਹੋਵੋ। '੧ਓ ਤੋਂ ਅਠਾਰਹ ਦਸ ਬੀਸ' ਤਕ ਅੱਖਰ ਅੱਖਰ ਤੇ ਭਾਵਨਾ ਕਰਨੀ ਹੈ।

## ਪੰਜ ਕਕਾਰ

ਪੰਜ ਪਿਆਰੇ ਏਸ ਪ੍ਰਕਾਰ ਪੰਜਾਂ ਕਕਾਰਾਂ ਦੀ ਰਹਿਤ ਦਸਦੇ ਹਨ—

**੧ਓ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥**

**ਸ੍ਰੀ ਮੁਖਵਾਕ ਪਾ: ੧੦॥ ਸਿੱਖੀ ਰਹਿਤ—**

**ਨਿਸ਼ਾਨੇ ਸਿਖੀ ਪੰਜ ਹਰਫ਼ ਅਸਤ ਕਾਫ਼॥ ਹਰਗਿਜ ਨ ਬਾਸ਼ਦ ਈਂ ਪੰਜੇ ਮੁਆਫ਼॥੧॥**

**ਕੜਾ ਕਾਰਦੋ ਕੱਛ ਕੰਘੇ ਬਿੰਦਾਂ॥ ਬਿਲਾ ਕੇਸ ਹੇਚ ਅਸਤ ਜੁਮਲੇ ਨਿਸ਼ਾਂ॥੨॥**

ਸਿੱਖੀ ਦੇ ਨਿਸ਼ਾਨ ਪੰਜ ਕਕਾਰ ਹਨ, ਕਦੇ ਵੀ ਇਹ ਮੁਆਫ ਨਹੀਂ ਹੋ ਸਕਦੇ। ਇਹ ਮਹਾਰਾਜ ਜੀ ਆਪ ਕਹਿ ਰਹੇ ਹਨ ਕਿ ਅਸੀਂ ਵੀ ਮੁਆਫ਼ ਨਹੀਂ ਕਰ ਸਕਦੇ। ਕੜਾ, ਕਿਰਪਾਨ, ਕਛਹਿਰਾ ਅਤੇ

ਕੇਸਾਂ ਬਾਰੇ ਲਵੋ, ਜਿਨ੍ਹਾਂ ਕੇਸ ਤੋਂ ਕੁਝ ਵੀ ਨਹੀਂ ਹਰ ਸਮੁੰਦ ਨਿਸ਼ਾਨੀਆਂ।

ਸਿਖੀ ਦੇ ਨਿਸ਼ਾਨ ਪੰਜ ਕਕਾਰ ਹਨ। ਕੇਸਾਂ, ਕੰਘਾ, ਕੜਾ, ਕਿਰਪਾਨ ਤੇ ਕਛਹਿਰਾ। ਇਨ੍ਹਾਂ ਪੰਜਾਂ ਨੂੰ ਕਦੇ ਵੀ ਸਿੱਖ ਨਾ ਤਿਆਗੀ।

(੫) **ਕਛਹਿਰਾ** 'ਨੰਗ ਕਿਰਪਾਨ ਨ ਕਬਹੂ ਤਿਆਗੀ॥' ਕਦੇ ਕਿਰਪਾਨ ਤੇ ਕਛਹਿਰਾ ਸਰੀਰ ਤੋਂ ਨੰਗੀ ਨਹੀਂ ਹੋਣਾ ਚਾਹੀਦਾ ਤੇ ਕਛਹਿਰਾ ਸਦਾ ਰੇਬ ਪਾਵੇ, ਦੂਜੀ ਲਤ ਨਾ ਹੋਵੇ। ਜਿਥਾਂ ਚਾਹੁ ਰੇਬ ਕਛਹਿਰਾ ਪਾਏ।

ਏਸ ਪ੍ਰਕਾਰ ਤਰੀਕੇ ਨਾਲ ਇਕ ਪਹੁੰਚਾ ਲਾਹਵੇ, ਪਜਾਮਾ ਜਾਂ ਲਵੇ ਤਾਂ ਦੂਜੇ ਨੂੰ ਸਮੇਤਾ ਕਰੇ, ਦੋਵੇਂ ਇਕੱਠੇ ਨਾ ਲਾਹ ਦੇਵੇ, ਏਸ ਤਰੀਕੇ ਨਾਲ ਸਿੱਖ ਵਰਤਣਾ ਕਰੇ। ਜੇ ਅਣਜਾਣ ਹੋਵੇ ਪੌਂਚਾ ਲਹਿ ਜਾਣ ਤਾਂ ਪੰਜਾਂ ਪਿਆਰਿਆਂ ਤੋਂ ਅਰਦਾਸ ਕਰਾਵੇ, ਜਿਸ ਜਾਣਬੁਝ ਨਹੀਂ ਕਰ ਗਲਤੀ ਤੇ ਪੰਜ ਜਪੁਜੀ ਸਾਹਿਬ ਤੋਂ ਘਟ ਤਨਖਾਹ ਨਾ ਲਾਉਣੀ।

ਕਛਹਿਰਾ ਜਤ ਸਤ ਦੀ ਨਿਸ਼ਾਨੀ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਆਉਂਦਾ ਹੈ

**ਸੀਲ ਜਤ ਕੀ ਕਛ ਪਹਰ, ਪਕੜਹੁ ਹਥੀਆਰਾ॥** (ਵਾਰ ੪੧, ਪਉੜੀ ੧੫)

ਸੀਲ ਰਖੋ, ਜਤ ਰਖੋ।

**ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ॥** (ਵਾਰ ੬, ਪਉੜੀ ੮)

ਏਸ ਪ੍ਰਕਾਰ ਕਛਹਿਰਾ ਧਾਰਨ ਦਾ ਗੁਣ ਧਾਰਨ ਕਰਨਾ ਹੈ।

ਕਛਹਿਰਾ ਬਹੁਤ ਉਤਮ ਵਸਤੂ ਹੈ। ਜਿਵੇਂ ਹਨੂੰਮਾਨ ਨੇ ਬਹੁਤ ਹੀ ਸ੍ਰੀ ਰਾਮ ਚੰਦ੍ਰ ਜੀ ਦੀ ਸੇਵਾ ਕੀਤੀ। ਲੰਕਾ ਵਿਚੋਂ ਸੀਤਾ ਦਾ ਪਤਾ ਲਿਆਂਦਾ। ਸੰਜੀਵਨੀ ਬੂਟੀ ਲਿਆਂਦੀ ਜਿਸ ਕਰਕੇ ਲਛਮਣ ਜ਼ਿੰਦਾ ਹੋਇਆ। ਅਨੇਕਾਂ ਬਹਾਦਰੀਆਂ ਕੀਤੀਆਂ ਤੇ ਰੋਮ ਰੋਮ ਵਿਚ 'ਰਾਮ' ਵਸਿਆ ਹੋਇਆ ਸੀ, ਪਰ ਜਦੋਂ ਰਾਮ ਚੰਦ੍ਰ ਜੀ ਤੋਂ ਸਰਬੰਸ ਦਾਨ ਮੰਗਿਆ ਤਾਂ ਉਨ੍ਹਾਂ ਨੇ ਆਪਣਾ ਕਛਹਿਰਾ ਹੀ ਦਿਤਾ ਸਭ ਤੋਂ ਉਤਮ ਵਸਤੂ ਜਾਣ ਕੇ ਅਤੇ ਜਿਊਂਦਿਆਂ ਸਰੀਰ ਦਾ ਪੜਦਾ ਹੈ ਤੇ ਮਰਿਆਂ ਵੀ ਪੜਦਾ ਹੈ।

ਜਿਵੇਂ ਇਕ ਪਠਾਣ ਠਾਣੇਦਾਰ ਨੇ ਨਹਿਰ ਵਿਚ ਇਕ ਲੋਥ ਲੜਕੀ ਦੀ ਰੁੜ੍ਹੀ ਆਉਂਦੀ ਵੇਖੀ ਤੇ ਸਿਪਾਹੀਆਂ ਤੋਂ ਬਾਹਰ ਕਢਾਈ ਤੇ ਹੁਕਮ ਦਿੱਤਾ ਕਿ ਇਸ ਦਾ ਬਸਤ੍ਰ ਨਹੀਂ ਹੈ, ਪੜਦਾ ਪਾ ਦਿਉ। ਸਿਪਾਹੀਆਂ ਕਿਹਾ—ਜੀ! ਇਸ ਨੇ ਤਾਂ ਦਸਵੇਂ ਪਾਤਿਸ਼ਾਹ ਜੀ ਦਾ ਅੰਮ੍ਰਿਤ ਛਕਿਆ ਹੈ ਤੇ ਇਸ ਦੇ ਤੇੜ ਕਛਹਿਰਾ ਹੈ, ਜੋ ਜਿਊਂਦਿਆਂ ਮਰਿਆਂ ਦਾ ਪੜਦਾ ਹੈ।

ਇਹ ਸੁਣ ਵੇਖ ਠਾਣੇਦਾਰ ਦੇ ਮਨ ਨੂੰ ਐਸੀ ਖਿਚ ਪਈ ਤੇ ਸ਼ਰਧਾ ਆਈ ਤੇ ਸ੍ਰੀ ਅਕਾਲ ਤਖਤ ਸਾਹਿਬ ਆਕੇ ਸਾਰੇ ਪਰਿਵਾਰ ਸਮੇਤ ਅੰਮ੍ਰਿਤ ਛਕ ਲਿਆ।

(੨) **ਕੜਾ**—ਕੜਾ ਸਰਬ ਲੋਹ ਦਾ ਪਹਿਰਨਾ, ਕਦੇ ਸੋਨੇ, ਜਾਂ ਚਾਂਦੀ ਦਾ ਨਹੀਂ ਪਹਿਰਨਾ। ਗੁਟ ਤੇ ਤਲਵਾਰ ਦਾ ਵਾਰ ਵਜਾ ਰੋਕਦਾ ਹੈ। ਬਾਂਹ ਨਾਲ ਘਸ ਘਸ ਕੇ ਮੇਹਦੇ ਨੂੰ ਤਾਕਤ ਪਹੁੰਚਾਉਂਦਾ ਹੈ ਸਾਇੰਸ ਦੇ ਤਰੀਕੇ ਨਾਲ। ਏਸ ਪ੍ਰਕਾਰ 'ਕੜਾ' ਜਿਹੜਾ ਹੈ ਹਰ ਵਕਤ ਬਾਂਹ ਵਿਚ ਵੀਣੀ ਬੰਦ ਸ਼ਸਤ੍ਰ ਹੈ, ਜਿਵੇਂ ਕੜਾ ਬਾਂਹ ਨੂੰ ਕਸ ਕੇ ਰਖਦਾ ਹੈ ਇਉਂ ਮਨ ਨੂੰ ਕਸ ਕੇ ਰੱਖਣਾ।

ਕੜੇ ਤੋਂ ਇਹ ਸਿਖਿਆ ਲੈਣੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਂਹ ਹੈ, ਇਹਨਾਂ ਬਾਹਾਂ ਨਾਲ ਚੋਰੀ, ਯਾਰੀ, ਠਗੀ ਨਹੀਂ ਕਰਨੀ। ਕਿਤੇ ਵੀ ਝੂਠੇ ਦਸਖਤ ਨਹੀਂ ਕਰਨੇ। ਝੂਠਾ ਅੰਗੂਠਾ ਨਹੀਂ ਲਾਉਣਾ, ਇਹ ਸੁਭਾ ਰਖੇ ਮਨ ਨੂੰ ਕੜ ਕੇ ਰਖੇ। ਚੋਰੀ, ਯਾਰੀ, ਠਗੀ ਨਹੀਂ ਕਰਨੀ, ਦਸਾਂ ਨਹੁੰਆਂ ਦੀ ਧਰਮ ਦੀ ਕ੍ਰਿਤ ਕਰਕੇ ਵੰਡ ਕੇ ਛਕਣਾ ਤੇ ਸਾਧ ਸੰਗਤ ਦੀ ਸੇਵਾ ਕਰਨੀ ਹੈ ਇਹਨਾਂ ਬਾਹਾਂ ਨਾਲ। ਅਤੇ ਇਹ ਸ਼ਹੀਦੀ ਗਾਨਾ ਹੈ ਜੋ ਪੱਕਾ ਹੀ ਸਤਿਗੁਰਾਂ ਵਲੋਂ ਮਿਲਿਆ ਹੈ। ਇਹ ਕਦੇ ਵੀ ਬਾਂਹ ਤੋਂ ਦੂਰ ਨਾ ਕਰਨਾ। ਕੜਾ ਮਿਹਦੇ ਤੇ ਜਿਗਰ ਨੂੰ ਤਾਕਤ ਦਿੰਦਾ ਹੈ।

**(੩) ਕੰਘਾ**—ਕੇਸਾਂ ਵਿਚ ਹਮੇਸ਼ਾਂ ਕਾਠ ਦਾ ਰਖਣਾ। ਦੰਦ ਜਾਂ ਮਸਾਲੇ ਦਾ ਨਾ ਰਖੇ, ਕੰਘਾ ਜਿਹੜਾ ਕਾਠ ਦਾ ਹੈ, ਇਸ ਨਾਲ ਸਿਰ ਵਿਚ ਜੇਹੜੀ ਬਿਜਲੀ ਹੈ ਓਹ ਸ਼ਾਂਤ ਰਹਿੰਦੀ ਹੈ, ਸਿਰ ਵਿਚ ਬਿਜਲੀ ਹੈ ਕੇਸ ਜਦੋਂ ਹਨੇਰੇ ਵਿਚ ਵਾਹੀਏ ਓਦੋਂ ਤਾਰਾਂ ਜਿਹੀਆਂ ਚਮਕਦੀਆਂ ਹੁੰਦੀਆਂ ਹਨ, ਉਹਨੂੰ ਸ਼ਾਤ ਰਖਣ ਵਾਸਤੇ। ਕਾਠ ਜਿਵੇਂ ਬਿਜਲੀ ਨੂੰ ਦਬਾ ਕੇ ਰਖਦੀ ਹੈ, ਇਉਂ ਕਾਠ ਦਾ ਕੰਘਾ ਹੀ ਭਾਈ ਕੇਸਾਂ ਵਿਚ ਰਖਣਾ ਹੈ ਇਹ ਜੋਗ ਹੈ, ਸਾਇੰਸ ਦੇ ਤਰੀਕੇ ਨਾਲ ਵੀ। ਕਈ ਨਿਹੰਗ ਸਿੰਘ ਲੋਹੇ ਦਾ ਕੰਘਾ ਬੰਨ੍ਹੀ ਫਿਰਦੇ ਹੁੰਦੇ ਹਨ। ਕੰਘਾ ਲੋਹੇ ਦਾ ਨਹੀਂ ਰੱਖਣਾ, ਉਸ ਦੇ ਨਾਲ ਕੇਸ ਉਖੜ ਜਾਂਦੇ ਹਨ ਤੇ ਕੇਸਾਂ ਨੂੰ—

**ਕੰਘਾ ਦੋਨਉਂ ਵਕਤ ਕਰ, ਪਾਗ ਚੁਨਹਿ ਕਰ ਬਾਂਧਈ॥**
**ਦਾਤਨ ਨੀਤ ਕਰੇਇ, ਨਾ ਦੁਖ ਪਾਵੇ ਲਾਲ ਜੀ॥**

*(ਤਨਖ਼ਾਹਨਾਮਾ ਭਾਈ ਨੰਦ ਲਾਲ ਸਿੰਘ, ਪੰਨਾ ੫੭)*

ਨੰਦ ਲਾਲ ਦੇ ਰਹਿਤ ਨਾਮੇ ਵਿਚ ਸਤਿਗੁਰੂ ਸਾਹਿਬ ਜੀ ਨੇ ਇਹ ਬਚਨ ਕੀਤੇ ਹਨ, ਹਮੇਸ਼ਾਂ ਕੰਘਾ ਦੋ ਵਕਤ ਕਰਨਾ ਚਾਹੀਦਾ ਹੈ। ਪਹਿਲਾਂ ਕੰਘਾ ਕਰਕੇ ਦੋਨੋਂ ਵਕਤ ਦਸਤਾਰ ਚੁਣ ਕੇ ਝਾੜ ਕੇ ਸਜਾਉਣੀ। ਕਈ ਇਕ ਵਾਰੀ ਮਾਵਾ ਤੇ ਪਿੰਨਾਂ ਲਾਕੇ ਬੰਨ੍ਹ ਲੈਂਦੇ ਹਨ, ਫਿਰ ਉਹ ਹੀ ਟੋਪੀ ਦੀ ਤਰ੍ਹਾਂ ਉਤਾਰ ਕੇ ਰੱਖ ਲੈਂਦੇ ਹਨ, ਫਿਰ ਓਸੇ ਤਰ੍ਹਾਂ ਸਿਰ ਤੇ ਰਖ ਲੈਂਦੇ ਹਨ, ਇਹ ਟੋਪੀ ਦੀ ਸ਼ਕਲ ਬਣ ਜਾਂਦੀ ਹੈ। ਮਹਾਰਾਜ ਦਾ ਹੁਕਮ ਹੈ—

**ਹੋਇ ਸਿੱਖ ਸਿਰ ਟੋਪੀ ਧਰੈ॥ ਸਾਤ ਜਨਮ ਕੁਸ਼ਟੀ ਹੋਇ ਮਰੈ॥**

*(ਰਹਿਨਾਮਾ ਭਾਈ ਪ੍ਰਹਿਲਾਦ ਸਿੰਘ ਜੀ, ਪੰਨਾ ੬੫)*

ਸੋ ਚੁਣ ਕੇ ਦਸਤਾਰ ਸਜਾਉਣੀ ਹੈ। ਇਕ ਇਕ ਪੇਚ ਕਰਕੇ ਸਜਾਵੇ ਤੇ ਇਕ ਇਕ ਪੇਚ ਕਰਕੇ ਲਾਹੇ। ਫੇਰ ਦਰਬਾਰ ਵਿਚ ਸਤਿਗੁਰੂ ਸਾਹਿਬ ਜੀ ਦੀ ਪਵਿੱਤ੍ਰ ਹਜ਼ੂਰੀ ਵਿਚ ਆਵੇ।

ਇਕ ਵਾਰੀ ਗੁਰੂ ਕਲਗੀਧਰ ਸ਼ਿਕਾਰ ਚੜ੍ਹੇ ਸਨ। ਇਕ ਸਿੰਘ ਨੇ ਕੰਘਾ ਨਹੀਂ ਸੀ ਕੀਤਾ। ਮਹਾਰਾਜ ਸਾਹਿਬ ਜੀ ਨੇ ਕਿਹਾ ਅੱਜ ਸ਼ਿਕਾਰ ਨਹੀਂ ਮਿਲਿਆ ਹੈ ਕੀ ਕਾਰਨ ਹੈ। ਉਸ ਸਿੱਖ ਨੂੰ ਪੁੱਛਿਆ—ਤੂੰ ਕੰਘਾ ਕੀਤਾ ਹੈ। ਓਹ ਕਹਿੰਦਾ ਅੱਜ ਨਹੀਂ ਕੀਤਾ। ਕਹਿੰਦੇ ਕੰਘਾ ਕਰ, ਉਸੇ ਵੇਲੇ ਕੰਘਾ ਕਰਾਇਆ। ਕਿਹਾ ਕਿ ਅਗੇ ਵਾਸਤੇ ਸਾਵਧਾਨੀ ਦੇ ਨਾਲ ਆਉਣਾ, ਕਦੇ ਕਿਸੇ ਸਿੰਘ ਨੇ ਕੰਘਾ ਕਰੇ ਬਗੈਰ ਨਹੀਂ ਆਉਣਾ। ਇਸ ਪ੍ਰਕਾਰ ਰਹਿਤਨਾਮਿਆਂ ਦੇ ਵਿਚ ਸਤਿਗੁਰਾਂ ਦੇ ਪਵਿੱਤ੍ਰ ਬਚਨ ਹਨ।

ਕੰਘਾ ਸਦਾ ਸਾਬਤ ਰਖੋ। ਜੇ ਕਿਤੇ ਇਕ ਦੰਦਾ ਵੀ ਟੁਟ ਜਾਏ, ਜਾਂ ਡਿੱਗ ਪਏ, ਸਰੀਰ ਤੋਂ ਵਖਰਾ

ਹ ਮਾਏ ਤਾਂ ਕੰਘਾ ਲੈ ਕੇ ਅਰਦਾਸ ਕਰਕੇ ਜਪੁਜੀ ਸਾਹਿਬ ਦਾ ਪਾਠ ਕਰਕੇ ਭੁੱਲ ਸਖਸ਼ਾ ਕੇ ਫਿਰ ਮੂੰਹ ਵਿਚ ਕੁਝ ਪਾਉਣਾ ਹੈ। ਇਸ ਵਾਸਤੇ ਸਿੰਘ ਹਮੇਸ਼ਾ ਦੋ ਦੋ ਕੰਘੇ ਰੱਖਦੇ ਹਨ। ਜਿਵੇਂ ਕੰਘਾ ਆਪਣੇ ਆਪ ਨੂੰ ਚਿਰਾ ਕੇ ਸੀਸ ਤੇ ਕੇਸ ਸੁਧਾਰਨ ਵਾਲਾ ਬਣਿਆ ਹੈ ਤੇ ਸਭ ਤੋਂ ਸ਼੍ਰੋਮਣੀ ਸੀਸ ਤੇ ਸਜਦਾ ਹੈ।

ਇਉਂ ਆਪਾ ਭਾਵ ਮੇਟ ਕੇ (ਆਪਣੇ ਆਪ ਨੂੰ ਚਿਰਾ ਕੇ) ਸਭ ਦੇ ਚਰਨਾਂ ਦੀ ਧੂੜ ਮਨ ਕਰਕੇ ਬਣਨਾ ਹੈ ਤੇ ਸਭ ਦੀ ਧੂੜ ਬਣਕੇ ਸਭ ਤੋਂ ਸ਼੍ਰੋਮਣੀ ਸਜਣਾ ਹੈ।

ਯਥਾ—ਸ੍ਰੀ ਮੁਖਵਾਕ—**ਸਭਹੂ ਤਲੈ ਤਲੈ ਸਭ ਊਪਰਿ.....॥** *(ਅੰਗ ੮੨੦)*

ਯਥਾ— **ਬ੍ਰਹਮ ਗਿਆਨੀ ਊਚ ਤੇ ਊਚਾ॥ ਮਨਿ ਅਪਨੈ ਹੈ ਸਭ ਤੇ ਨੀਚਾ॥** *(ਅੰਗ ੨੭੨)*

**ਕੰਘਾ** ਜਿਵੇਂ ਟੁਟੇ ਰੋਮਾਂ ਨੂੰ ਕੱਢਦਾ ਹੈ ਤੇ ਸਾਫ ਕੇਸਾਂ ਨੂੰ ਸੁਧਾਰ ਕੇ ਸੀਸ ਵਿਚ ਰਖਦਾ ਹੈ, ਇਸੇ ਤਰ੍ਹਾਂ ਦੋਵੇਂ ਵਕਤ ਵਿਚਾਰ ਰੂਪੀ ਕੰਘਾ ਫੇਰਨਾ ਹੈ ਆਪਣੇ ਮਨ ਅੰਦਰ ਵੇਖਣਾ ਹੈ ਕਿ ਮੈਂ ਅੱਜ ਚਹੁੰ ਪਹਿਰਾਂ ਵਿਚ ਕਿੰਨੇ ਪਾਪ ਕੀਤੇ, ਕਿੰਨਾ ਝੂਠ ਬੋਲਿਆ, ਨਿੰਦਾ ਕੀਤੀ, ਕਿਸੇ ਦਾ ਦਿਲ ਦੁਖਾਇਆ, ਅਨਥਾ ਵਾਕ ਬੋਲੇ, ਹੋਰ ਕਿਸੇ ਪ੍ਰਕਾਰ ਦੀ ਗ਼ਲਤੀ ਕੀਤੀ ਹੈ। ਉਹਨਾਂ ਅਉਗਣਾਂ ਦਾ ਤਿਆਗ ਕਰਨਾ ਤੇ ਸ਼ੁਭ ਗੁਣਾਂ ਨੂੰ ਧਾਰਨ ਕਰਨਾ ਹੈ, ਮਾੜੇ ਸੰਸਕਾਰ ਤਿਆਗਣੇ ਸ਼ੁਭ ਸੰਸਕਾਰ ਰਿਦੇ ਵਿਚ ਵਸਾਉਣੇ ਹਨ।

ਕਈਆਂ ਦੇ ਰਾਤ ਸਮੇਂ ਦਸਤਾਰ ਲਹਿ ਕੇ ਕੰਘਾ ਵੀ ਡਿਗ ਪੈਂਦਾ ਹੈ। ਉਹ ਕੇਸਾਂ ਨੂੰ ਦਸਤਾਰੇ ਨਾਲ, ਜੂੜੇ ਦੇ ਪੇਚਾਂ ਨਾਲ ਲਪੇਟ ਕੇ ਸਜਾਉਣ ਤਾਂ ਕੰਘਾ ਤੇ ਦਸਤਾਰ ਸੀਸ ਤੇ ਰਹਿ ਸਕਦੇ ਹਨ। ਜੇ ਕੇਸ ਬਿਲਕੁਲ ਥੋਹੜੇ ਹੋਣ ਜਾਂ ਕਲਘਾ ਸਿੰਘ ਹੋਵੇ ਤਾਂ ਦਸਤਾਰੇ ਦੇ ਇਕ ਲੜ ਨਾਲ ਕੰਘਾ ਸਜਾ ਕੇ ਸੀਸ ਪਰ ਸਜਾਵੇ। ਜੇ ਬਹੁਤੀ ਬੇ-ਬਸੀ ਹੋਵੇ ਦਸਤਾਰ ਨਾ ਰਹਿੰਦੀ ਹੋਵੇ ਤਾਂ ਸੌਣ ਲਗੇ ਠਾਠਾ ਮਾਰ ਕੇ ਦਸਤਾਰੇ ਨੂੰ ਕਾਬੂ ਰੱਖੇ। ਤੇ ਸਤਿਗੁਰੂ ਜੀ ਦਾ ਹੁਕਮ ਹੈ ਕਿ ਕੰਘਾ ਸ੍ਰੀਰ ਨਾਲ ਛੋਹਿਆ ਰਹੇ ਭਾਵ ਕੰਘਾ ਕਰਕੇ, ਕੇਸ ਸਜਾਉਣ ਸਮੇਂ (ਜੂੜਾ ਕਰਨ ਸਮੇਂ) ਉਰੂ (ਪੱਟਾਂ) ਆਦਿ ਅੰਗਾਂ ਤੇ ਰੱਖ ਲਵੇ, ਇਉਂ ਪੰਜਾਂ ਕਕਾਰਾਂ ਦੀ ਰਹਿਤ ਰੱਖੇ।

**(੪) ਕ੍ਰਿਪਾਨ**—ਇਸ ਪ੍ਰਕਾਰ ਸਾਧ ਸੰਗਤ ਜੀ! ਕ੍ਰਿਪਾਨ ਜਿਹੜੀ ਹੈ। ਕ੍ਰਿਪਾਨ ਤੋਂ ਸਦਾ ਕਾਲ ਨੂੰ ਚੇਤੇ ਰੱਖਣਾ ਹੈ। ਕ੍ਰਿਪਾਨ ਆਪਣੀ ਰੱਖਿਆ ਵਾਸਤੇ ਢਾਲ ਦੀ ਨਿਆਈਂ ਹੈ। ਗਰੀਬਾਂ ਦੀ ਰੱਖਿਆ ਵਾਸਤੇ ਕ੍ਰਿਪਾਨ ਵਰਤਣਾ ਕਰੇ। ਧੀਰਜ ਤੇ ਖਿਮਾਂ ਧਾਰਨ ਕਰੇ। ਇਸ ਤ੍ਰੀਕੇ ਨਾਲ ਸੰਜਮ ਵਿਚ ਰਹਿਣਾ ਕਰੇ। ਕ੍ਰਿਪਾਨ ਸਦਾ ਗਾਤਰੇ ਰਖਣੀ। ਕਦੇ ਵੀ ਸਰੀਰ ਤੋਂ ਦੂਰ ਨਹੀਂ ਕਰਨੀ। ਅਕਾਲ ਪੁਰਖ ਦਾ ਸ਼ਸਤ੍ਰ ਹੈ, ਸਿੰਘ ਨੂੰ ਬਖਸ਼ੀਸ਼ ਮਿਲੀ ਹੈ। ਕ੍ਰਿਪਾਨ ਜਿਹੜੀ ਹੈ—

**ਕ੍ਰਿਪਾਣ ਪਾਣ ਧਾਰੀਯੰ॥ ਕਰੋਰ ਪਾਪ ਟਾਰੀਯੰ॥** *(ਦਸਮ ਅੰਗ ੪੨)*

ਕ੍ਰੋੜਾਂ ਪਾਪਾਂ ਨੂੰ ਟਾਲਣ ਵਾਲੀ ਕ੍ਰਿਪਾਨ ਕੋਲ ਰੱਖਣੀ, ਅਤੇ ਜਿਸ ਕਰਕੇ ਪ੍ਰਤੱਖ ਰੱਖਿਆ ਹੁੰਦੀ ਹੈ ਅਤੇ ਗੁਪਤ ਰੂਹਾਂ ਤੋਂ ਰੱਖਿਆ ਹੁੰਦੀ ਹੈ। ਲੋਹੇ ਦੀ ਹੋਣ ਕਰਕੇ ਅਤੇ ਮਹਾਰਾਜ ਜੀ ਦਾ ਸਰੂਪ ਹੋਣ ਕਰਕੇ। ਜਿਵੇਂ ਲੋਕ ਸੂਤਕ ਆਦਿ ਤੋਂ ਬਚਣ ਵਾਸਤੇ ਲੋਹੇ ਦਾ ਸ਼ਸਤ੍ਰ ਰੱਖਦੇ ਹਨ।

ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਮੀਰੀ ਤੇ ਪੀਰੀ ਦੀਆਂ ਦੋ ਕ੍ਰਿਪਾਨਾਂ ਜਿਥੇ ਪਹਿਰੀਆਂ ਸਨ ਉਥੇ

ਆਗਿਆ ਦਿੱਤੀ ਸੀ ਕਿ ਸਾਰੇ ਕ੍ਰਿਪਾਨਾਂ ਪਾਓ। ਭਾਈ ਬੁਢਾ ਸਾਹਿਬ ਜੀ ਦੀ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਕ੍ਰਿਪਾਨ ਹੈ।

ਜੇਹੜੀ ਬਾਬਾ ਬੁੱਢਾ ਸਾਹਿਬ ਜੀ, ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਿਖ ਨੇ ਪਹਿਰਨਾ ਕੀਤੀ, ਜਿਨ੍ਹਾਂ ਦੀ ਅਵਸਥਾ ਉਸ ਵੇਲੇ ੧੦੦ ਸਾਲ ਤੋਂ ਉਤੇ ਸੀ ਤੇ ਫੇਰ ਬਾਕੀ ਦਿਆਂ ਸਾਰਿਆਂ ਨੇ ਪਹਿਰੀਆਂ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਡੇਢ ਫੁੱਟ ਦੀ ਕ੍ਰਿਪਾਨ ਹਮੇਸ਼ਾਂ ਗਾਤਰੇ ਰਖਦੇ ਸਨ। ਮੀਰੀ ਤੇ ਪੀਰੀ ਦੀਆਂ ਕ੍ਰਿਪਾਨਾਂ ਸ਼ਸਤ੍ਰਾਂ ਨਾਲ ਪਹਿਰਿਆ ਕਰਦੇ ਸਨ।

ਏਸ ਪ੍ਰਕਾਰ ਸਤਿਗੁਰੂ ਛੇਵੇਂ ਪਾਤਸ਼ਾਹ ਜੀ ਨੇ ਨੇਮ ਰਖਾ ਦਿਤਾ ਹੈ ਤੇ ਫਿਰ ਸਾਰੇ ਪਾਤਸ਼ਾਹ ਜੀ ਰਖਦੇ ਰਹੇ ਹਨ। ਕ੍ਰਿਪਾਨ ਬੁੱਕਲ ਦਾ ਹਥਿਆਰ ਹੈ। ਇਹ ਘੱਟ ਤੋਂ ਘੱਟ ਨੌਂ ਇੰਚੀ ਦੀ ਹੋਣੀ ਚਾਹੀਦੀ ਹੈ ਜਿਡੀ ਕਿ ਰਖਿਆ ਕਰ ਸਕੇ। ਜੋ ਕੰਘੇ ਵਿਚ ਰੱਖਣੀ, ਕੇਸਾਂ ਵਿਚ ਰੱਖਣੀ, ਧਾਗਾ ਪਾ ਕੇ ਜਨੇਊ ਵਾਂਗੂੰ ਰਖਣੀ ਇਹ ਰਹਿਤ ਨਹੀਂ ਹੈ। ਇਹ ਤਾਂ ਜਦੋਂ ਅੰਗਰੇਜ਼ਾਂ ਨੇ ਕ੍ਰਿਪਾਨਾਂ ਜ਼ਬਤ ਕੀਤੀਆਂ ਸਨ ਓਦੋਂ ਨਿਸ਼ਾਨੀ ਰਖਣ ਲਈ ਕੇਸਾਂ ਵਿਚ ਰੱਖੀਆਂ ਸਨ। ਜਦੋਂ ਖੁਲ੍ਹ ਹੋ ਗਈ, ਸਿੰਘ ਫਿਰ ਵੱਡੀਆਂ ਰਖਦੇ ਹਨ। ਜਿਵੇਂ ਤੇੜ ਲੱਕ ਪਰ ਕਛਹਿਰੇ ਦਾ ਚਿੰਨ੍ਹ ਹੈ, ਇਸੇ ਤਰ੍ਹਾਂ ਗਾਤਰੇ ਦਾ ਚਿੰਨ੍ਹ ਕ੍ਰਿਪਾਨ ਹੈ। ਕੇਸੀਂ ਇਸ਼ਨਾਨ ਕਰਨ ਸਮੇਂ ਕ੍ਰਿਪਾਨ ਤੇ ਕੰਘਾ ਕਮਰਕੱਸੇ ਸਜਾ ਲਵੇ। ਪਿੰਡੇ ਇਸ਼ਨਾਨ ਸਮੇਂ ਸੀਸ ਪਰ ਸਜਾ ਲਓ। ਕਈ ਕੁ ਸਿੰਘ ਕ੍ਰਿਪਾਨ ਕਛਹਿਰੇ ਵਿਚ ਲੱਕ ਨਾਲ ਟੰਗ ਲੈਂਦੇ ਹਨ, ਇਹ ਭੀ ਠੀਕ ਨਹੀਂ, ਕ੍ਰਿਪਾਨ ਦਾ ਅਦਬ ਨਹੀਂ। ਕਈ ਕ੍ਰਿਪਾਨ ਨਾਲ ਦਾਤਨਾਂ, ਸਬਜ਼ੀਆਂ ਆਦਿ ਚੀਰਦੇ ਹਨ, ਕਈ ਕਿੱਲ ਆਦਿ ਕ੍ਰਿਪਾਨ ਨਾਲ ਠੋਕਦੇ ਹਨ, ਇਹ ਬੜਾ ਪਾਪ ਹੈ, ਕਿਉਂਕਿ ਸਤਿਗੁਰਾਂ ਨੇ ਹੁਕਮ ਕੀਤਾ ਹੈ ਕਿ ਕ੍ਰਿਪਾਨ ਸਾਡਾ ਸਰੂਪ ਹੈ। ਵਧ ਤੋਂ ਵਧ ਅਦਬ ਧੂਪ ਦੀਪਕ ਆਦਿ ਕਰਕੇ ਕ੍ਰਿਪਾਨ ਦਾ ਕਰੇ। ਕ੍ਰਿਪਾਨ ਸਿਰਫ ਦੋ ਜਗ੍ਹਾ ਵਰਤੀ ਜਾ ਸਕਦੀ ਹੈ। ਇਕ ਕੜਾਹ ਪ੍ਰਸ਼ਾਦ ਲੰਗਰ ਆਦਿ ਨੂੰ ਭੋਗ ਲਵਾਉਣ ਵਾਸਤੇ, ਦੂਜੇ ਰਖਿਆ ਵਾਸਤੇ, ਜ਼ਾਲਮ ਨੂੰ ਨਾਸ ਕਰਨ ਵਾਸਤੇ।

(੫) **ਕੇਸ**—ਕੇਸ ਅਕਾਲ ਪੁਰਖ ਦੀ ਮੁਹਰ ਹੈ। ਸਾਬਤ ਸੂਰਤ ਦੀ ਨਿਸ਼ਾਨੀ ਹੈ, ਭਾਣਾ ਮੰਨਣ ਦੀ ਨਿਸ਼ਾਨੀ ਹੈ। ਕੇਸਾਂ ਨੂੰ ਕਲਫ਼ ਨਹੀਂ ਲਾਉਣੀ, ਕਾਲਾ ਰੰਗ ਨਹੀਂ ਲਾਉਣਾ, ਪੈਰਾਂ ਦੇ ਅੰਗੂਠੇ ਤੋਂ ਸਿਰ ਦੀ ਚੋਟੀ ਤੱਕ ਇਕੋ ਜੇਹੇ ਸਮਝਣੇ, ਅੱਗ ਨਾਲ ਨਾ ਸਾੜੇ। ਕਿਸੇ ਦਵਾ, ਸਾਬਣ ਨਾਲ ਘਸੌਣੇ, ਪੁਟਣੇ ਨਹੀਂ ਅਤੇ ਧੌਲੇ ਨਹੀਂ ਚੁਗਣੇ ਚਾਹੀਦੇ। ਜਿਵੇਂ ਪ੍ਰਮੇਸ਼ਰ ਨੇ ਬਣਾਇਆ ਹੈ ਓਵੇਂ ਹੀ ਰਹਿਣਾ ਚਾਹੀਦਾ ਹੈ। ਆਸਾ ਦੀ ਵਾਰ ਵਿਚ ਕਿਹਾ ਹੈ—

**ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ॥** *(ਅੰਗ ੪੬੫)*

ਜਿਹੜਾ ਬੁਢੇਪੇ ਦਾ ਬਾਣਾ ਤਿਆਗਦਾ ਹੈ, ਧੌਲੇ ਚੁਗਦਾ ਰਹਿੰਦਾ ਹੈ, ਓਹਦਾ ਬੁਢੇਪਾ ਸਾਰੇ ਸਰੀਰ ਤੇ ਹੀ ਆ ਜਾਂਦਾ ਹੈ ਓਦੋਂ ਕੀ ਕਰੇਗਾ। ਧੌਲੇ ਚੁਗ ਚੁਗ ਕੇ, ਕਲਫ਼ ਲਾ ਲਾ ਕੇ, ਕਾਲੇ ਰੰਗ ਲਾ ਲਾ ਕੇ ਕੀ ਕਰੇਗਾ, ਜਦੋਂ ਸਾਰਾ ਹੀ ਚਿੱਟਾ ਹੋ ਗਿਆ, ਫੂਸ ਦੀ ਨਿਆਈਂ ਚੇਹਰਾ ਹੋ ਗਿਆ, ਇਸ ਕਰਕੇ ਰਜ਼ਾ ਵਿਚ ਚਲ਼ਣਾ ਚਾਹੀਦਾ ਹੈ, ਵਾਹਿਗੁਰੂ ਦੀ ਆਗਿਆ ਤੋਂ ਉਲਟ ਨਹੀਂ ਚਲਨਾ ਚਾਹੀਦਾ ਤੇ ਸਾਬਤ ਸੂਰਤ ਰਖਣੀ ਚਾਹੀਦੀ ਹੈ।

**ਸਾਬਤ ਸੂਰਤਿ ਦਸਤਾਰ ਸਿਰਾ॥** *(ਅੰਗ ੧੦੮੪)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਣੀ ਵਿਚ ਲਿਖਿਆ ਹੈ। ਸਿਰ ਤੇ ਦਸਤਾਰ ਹਮੇਸ਼ਾ ਰਖਣੀ ਚਾਹੀਦੀ ਹੈ। ਸਾਬਤ ਸੂਰਤ ਹੋਣੀ ਚਾਹੀਦੀ ਹੈ।

ਏਸ ਪ੍ਰਕਾਰ ਸਾਧ ਸੰਗਤ ਜੀ ! ਗੁਣ ਏਹ ਸਾਡੇ ਅੰਦਰ ਆਉਣੇ ਚਾਹੀਦੇ ਹਨ। ਕੇਸਾਂ ਨੂੰ ਸੰਭਾਲ ਕੇ ਰੱਖਣਾ, ਕਦੇ ਵੀ ਸੁਆਹ ਗਾਚਨੀ ਆਦਿ ਨਾਲ ਕੇਸੀ ਇਸ਼ਨਾਨ ਨਾ ਕਰੇ। ਨੰਗੇ ਸਿਰ ਜੰਗਲ ਪਾਣੀ ਨਹੀਂ ਜਾਣਾ। ਨੰਗੇ ਸਿਰ ਦਾਤਨ ਨਹੀਂ ਕਰਨੀ। ਨੰਗੇ ਸਿਰ ਗ੍ਰਿਹਸਤ ਆਦਿਕ ਦਾ ਕੋਈ ਵਿਹਾਰ ਨਹੀਂ ਕਰਨਾ। ਨੰਗੇ ਸਿਰ ਕਦੇ ਕੁਛ ਖਾਣਾ ਪੀਣਾ ਨਹੀਂ। ਜਿਵੇਂ ਕੇਸ ਸਰੀਰ ਦਾ ਸ਼ੋਭਨੀਕ ਸ਼ਿੰਗਾਰ ਹਨ ਤਿਵੇਂ ਮਨ ਦੇ ਅੰਦਰ ਭਾਣਾ ਮੰਨਣਾ, ਵਾਹਿਗੁਰੂ ਦੀ ਪ੍ਰੀਤੀ ਤੇ ਵਿਚਾਰ ਵਧਾਉਣਾ ਤੇ ਪ੍ਰਮੇਸ਼ਰ ਨਾਲ ਸਾਬਤ ਬਿਰਤੀ ਰਖਣੀ ਕੇਸਾਂ ਦੀ ਰਹਿਤ ਹੈ।

## ਚਾਰ ਬੱਜਰ ਕੁਰਹਿਤਾਂ

**ਹਰਫ਼ ਹਕਾਇਤ ਅਸਤ ਅਜੀ ਪੰਜ ਕਾਫ਼॥**
**ਬਿਦਾ ਨੰਦ ਬਾਵਰ ਨ ਗੋਯਮ ਖਿਲਾਫ਼॥੩॥**
**ਹੁੱਕਾ ਹਜਾਮਤ ਹਲਾਲੋ ਹਰਾਮ॥**
**ਬਾਰੀਸ਼ੇ ਹਿਨਾ ਕਰਦ ਰੂ ਸਿਆਹ ਫ਼ਾਮ॥੪॥** *(ਅਸਫੋਟਕ ਸੂਯੇ)*

**(੧) ਤਮਾਕੂ**—ਤਮਾਕੂ ਦੀ ਬਾਬਤ ਸਾਰੇ ਧਰਮ ਸ਼ਾਸਤ੍ਰਾਂ ਨੇ ਨਖੇਧ ਕੀਤਾ ਹੈ, ਜਿਸ ਦੀ ਬਾਬਤ ਸਕੰਧ ਪੁਰਾਣ ਵਿਚ ਜ਼ਿਕਰ ਆਉਂਦਾ ਹੈ ਕਿ—

**ਧੂਮਰ ਪਾਨੰ ਰਤੰ ਬਿਪ੍ਰੰ ਦਾਨੰ ਦਿਜੰਤੀ ਜਿ ਨਰਾ॥**
**ਦਾਤਾ ਗੌਰਵੇ ਜਾਤਿਅੰ ਬ੍ਰਹਮਣੰ ਗ੍ਰਾਮ ਸੁ ਸ਼ੁਕਰਹ॥** *(ਸਕੰਧ ਪੁਰਾਣ ਧਿ: ੫੨ ਸਲੋਕ ੫੨)*

**ਧੂਮਰ ਪਾਨੀਏ ਬਿਪਰ ਕੌਂ, ਦੈਹੈ ਦਾਨ ਜੇ ਕੋਇ॥**
**ਦਾਤਾ ਨਰਕੇ ਬਾਸ ਲਹੈ ਬਿਪ੍ਰ ਸੂਕਰ ਪੁਰ ਹੋਇ॥** *(ਗੁਰਪੁਰਬ ਪ੍ਰਕਾਸ਼)*

ਜਿਹੜਾ ਤਮਾਕੂ ਪੀਣ ਵਾਲੇ ਬ੍ਰਾਹਮਣ ਨੂੰ ਦਾਨ ਦਿੰਦਾ ਹੈ, ਸਾਧ ਸੰਗਤ ਜੀ ! ਉਹ ਦਾਤਾ,ਗੁਰੂ ਨਾਮੇ ਨਰਕ ਵਿਚ ਜਾਂਦਾ ਹੈ ਤੇ ਜਿਹੜਾ ਤਮਾਕੂ ਪੀਣ ਵਾਲਾ ਬ੍ਰਾਹਮਣ ਦਾਨ ਲੈਂਦਾ ਹੈ, ਓਹ ਸੂਰ ਬਣ ਕੇ ਨਿਆਈਆਂ ਨੂੰ ਸਾਫ਼ ਕਰਦਾ ਫਿਰਦਾ ਹੈ, ਵਿਸਟਾ ਖਾਂਦਾ ਹੈ, ਏਥੋਂ ਤਕ ਏਹ ਖੰਡਨ ਕੀਤਾ ਗਿਆ ਹੈ। ਇਹ ਸਕੰਧ ਪੁਰਾਣ ਵਿਚ ਸ਼ਿਵਜੀ ਤੇ ਸ਼ਾਮ ਕਾਰਤਕ ਦਾ ਆਪੋ ਵਿਚ ਦੀ ਸੰਬਾਦ ਆਉਂਦਾ ਹੈ, ਓਥੇ ਇਸ ਤਰ੍ਹਾਂ ਖੰਡਨ ਦੇ ਛੱਬੀ ਸਲੋਕ ਆਉਂਦੇ ਹਨ, ਏਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਦਾ ਬਚਨ ਹੈ—

**ਸੁਣ ਗੁਰਸਿਖ ਕੀ ਰਹਿਤ ਇਹ ਤਜੇ ਤਮਾਕੂ ਸੰਗ॥**
**ਮਰਨੀ ਮਰੈ ਤੌਂ ਅਤਿ ਭਲਾ ਜਗਤ ਜੂਠ ਨਹਿ ਅੰਗ॥**

ਸੁਣੋ ! ਗੁਰਸਿਖ ਦੀ ਰਹਿਤ ਇਹ ਹੈ, ਸਾਧ ਸੰਗਤ ਜੀ ! ਤਮਾਕੂ ਦੀ ਸੰਗਤ ਛੱਡਣੀ ਚਾਹੀਦੀ ਹੈ। ਮਰ ਜਾਣਾ ਤਾਂ ਚੰਗਾ ਹੈ ਪਰ ਤਮਾਕੂ ਅੰਗੀਕਾਰ ਨਹੀਂ ਕਰਣਾ। ਤਮਾਕੂ ਵਾਲੇ ਪੁਰਖ ਦੇ ਨਾਲ ਖਾਣਾ, ਪੀਣਾ, ਮੰਗਣਾ ਕੁਛ ਨਹੀਂ ਕਰਨਾ ਚਾਹੀਦਾ ਅਤੇ ਜੇ ਸਰੀਰ ਛੁਟ ਜਾਵੇ ਤਾਂ ਕੋਈ ਹਰਜ ਨਹੀਂ, ਪਰ ਤਮਾਕੂ ਨਾਲ ਅੰਗ ਨਹੀਂ ਛੁਹਾਣਾ ਚਾਹੀਦਾ। ਜੇਹੜੇ ਤਮਾਕੂ ਪੀਂਦੇ ਹਨ, ਸਿਗਰਟਾਂ ਪੀਂਦੇ

ਹਨ, ਨਸਵਾਰਾਂ ਲੈਂਦੇ ਹਨ, ਮਾਈਆਂ, ਆਦਮੀ ਅਤੇ ਜਿਹੜੇ ਪੁਰਖ ਅੱਜ-ਕਲ੍ਹ ਤਮਾਕੂ ਰਲਿਆ ਹੋਇਆ ਪਦਾਰਥ, ਜਿਸਦਾ ਨਾਮ 'ਜਰਦਾ' ਰਖਿਆ ਹੋਇਆ ਹੈ, ਓਹ ਖਾਂਦੇ ਹਨ। ਇਕ ਤਾਂ ਚੌਲਾਂ ਦਾ ਨਾਮ ਮਾਝੇ ਵਿਚ ਕਹਿੰਦੇ ਹਨ, ਓਹਨਾਂ ਜਰਦਾ ਨਾਮ ਏਹਦਾ ਰੱਖਿਆ ਹੈ ਤਮਾਕੂ ਚੱਬਣ ਦੀ ਇਹ ਬਹੁਤ ਬੁਰੀ ਆਦਤ ਹੈ। ਇਹੋ ਜਿਹੇ ਔਗੁਣ ਛੱਡਣੇ ਚਾਹੀਦੇ ਹਨ। ਇਸ ਪ੍ਰਕਾਰ ਸਤਿਗੁਰੂ ਜੀ ਦਾ ਬਚਨ ਹੈ—

**ਹਿੰਦੂ ਹਲ ਕਾ ਮੁਕਤਾ ਤਜੇ ਤਮਾਕੂ ਸੰਗ॥**

ਹਿੰਦੂ ਜਿਹੜਾ ਹਲ ਆਦਿਕ ਦਾ ਕੰਮ ਕਰਨ ਵਾਲਾ ਹੈ, ਓਹ ਮੁਕਤ ਹੈ ਪਰ ਤਮਾਕੂ ਦੀ ਸੰਗਤ ਨਾ ਕਰੇ। ਇਸ ਪ੍ਰਕਾਰ ਤਮਾਕੂ ਦੀ ਸੰਗਤ ਛਡੇ ਹੋਏ ਹਿੰਦੂ ਨੂੰ ਵੀ ਅਸੀਂ ਮੁਕਤ ਕਰ ਦਿਆਂਗੇ, ਇਹ ਬਚਨ ਕੀਤੇ ਹਨ ਸੱਚੇ ਪਾਤਿਸ਼ਾਹ ਜੀ ਨੇ, ਇਸ ਪ੍ਰਕਾਰ ਤਮਾਕੂ ਦੀ ਸੰਗਤ ਜਿਹੜਾ ਛੱਡ ਦੇਵੇ। ਹਜ਼ੂਰ ਨੇ ਕਿਹਾ ਹੈ—

**ਤਨਕ ਤਮਾਕੂ ਸੇਵੀਐ ਦੇਵ ਪਿਤਰ ਤਜ ਜਾਇ॥**
**ਪਾਣੀ ਤਾਕੇ ਹਾਥ ਕਾ ਮਦਰਾ ਸਮ ਹੋਇ ਜਾਇ॥**

*(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਜਿਲਦ ੧੩, ਪੰਨਾ ੫੫੮੮)*

ਥੋਹੜਾ ਜਿਹਾ ਤਮਾਕੂ ਪੀਵੇ, ਨਸਵਾਰ ਲਵੇ, ਸਿਗਰਟ ਪੀਵੇ, ਬੀੜੀ ਪੀਵੇ, ਓਹਦੇ ਦੇਵਤੇ ਜਿਹੜੇ ਹੁੰਦੇ ਹਨ, ਓਹਦੀ ਕੁਲ ਦੇ ਪਿਤਰ ਦੇਵਤੇ ਸਾਰੇ ਓਸਦੀ ਕੁਲ ਨੂੰ ਛਡ ਜਾਂਦੇ ਹਨ, ਓਹਦੇ ਹੱਥ ਦਾ ਦਾਨ ਕੀਤਾ ਹੋਇਆ ਪਾਣੀ ਵੀ ਓਹ ਸ਼ਰਾਬ ਵਾਂਗੂੰ ਸਮਝਦੇ ਹਨ। ਐਨਾ ਭੈੜਾ ਸਮਝਦੇ ਹਨ। ਏਸ ਕਰਕੇ ਇਹਨਾਂ ਦੇ ਦੇਵਤੇ ਪਿਤਰ ਜਿਹੜੇ ਹਨ, ਓਹਦੇ ਹਥੋਂ ਦਾਨ ਕੀਤਾ ਵੀ ਓਹ ਗ੍ਰਹਿਣ ਨਹੀਂ ਕਰਦੇ।

ਸੋ ਸਾਧ ਸੰਗਤ ਜੀ! ਓਹਨਾਂ ਦੇਵਤੇ ਪਿਤਰਾਂ ਨੂੰ ਨਿਹਾਲ ਕਰਨ ਵਾਸਤੇ ਤਾਂ ਹਜ਼ੂਰ ਨੇ ਕਿਹਾ ਹੈ—

**ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥**
**ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥** *(ਅੰਗ ੪੯੬)*

ਉਸ ਪ੍ਰਮੇਸ਼ਰ ਦਾ ਸਿਮਰਨ ਕਰਨਾ ਚਾਹੀਦਾ ਹੈ।

ਏਸੇ ਪ੍ਰਕਾਰ ਯਥਾ—

**ਬਿਜੀਆ ਪਾਨ ਕਲਪ ਮੇਕੰਤੂ ਦਸ ਕਲਪੰਤੂ॥**
**ਨਾਗਨੀ ਸਹੰਸ ਰੈਸੂ ਧੂਮਰ ਸੰਖਯਾ ਨ ਵਿਦਿਯਤੇ॥**
ਜਾਂ— **ਬਿਜੀਆ ਏਕ ਕਲਪੰਤੇ ਦੋਇ ਕਲਪੰਤੇ ਨਾਗਨੀ॥**
**ਵਾਰਨੇ ਸਹੰਸਰ ਕਲਪੰਤੇ ਧੂਮਰ ਪਾਨ ਨ ਬਿਦਿਯਤੇ॥** *(ਮਨੂੰ ਸਿਮ੍ਰਤੀ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਘੋੜਾ ਤਮਾਕੂ ਵਾਲੇ ਖੇਤ ਵਿਚੋਂ ਨਹੀਂ ਸੀ ਲੰਘਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ—

**ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ॥**
**ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ॥** *(ਅੰਗ ੪੭੨)*

ਜਿਵੇਂ ਇਸਤ੍ਰੀਆਂ ਨੂੰ ਮਹੀਨੇ ਪਿਛੋਂ ਮਾਹਵਾਰੀ ਆਉਂਦੀ ਹੈ ਤੇ ਉਹ ਉਹਨਾਂ ਦਿਨਾਂ ਵਿਚ ਇੰਨੀ

ਗਲੀਚ ਮੰਨੀ ਗਈ ਹੈ ਕਿ ਚੌਂਕੇ ਵਿਚ ਨਹੀਂ ਵੜ ਸਕਦੀ। ਪਰ ਤਮਾਕੂ ਪੀਣ ਵਾਲੇ ਨਿਤਾਪ੍ਰਤੀ ਜੂਠੇ ਗਲੀਚ ਹਨ। ਨਿਤਾਪ੍ਰਤੀ ਖੁਆਰ ਹੁੰਦੇ ਰਹਿੰਦੇ ਹਨ, ਹਰ ਵੇਲੇ ਦੇ ਗਲੀਚ ਹਨ।

ਭਗਤ ਕਬੀਰ ਜੀ—'ਬਿਖਿਆ ਲੈ ਡੂਬੀ ਪ੍ਰਵਾਰ॥' ਜਗਤ ਜੂਠ ਭਾਵ ਤਮਾਕੂ ਸਾਰੀ ਕੁਲ ਨੂੰ ਹੀ ਲੈ ਡੁਬਦਾ ਹੈ। ਪਿਛਲੇ ਕੀਤੇ ਪੁੰਨ, ਦਾਨ, ਬਰਤ, ਤੀਰਥ ਯਾਤਰਾ ਸਭ ਨਾਸ ਹੋ ਕੇ ਕਈ ਕਲਪ ਨਰਕਾਂ ਵਿਚ ਪਿਆ ਰਹਿੰਦਾ ਹੈ।

**ਮਦਰਾ ਦਹਿਤਾ ਸਪਤ ਕੁਲ ਭਾਂਗ ਦਹੈ ਤਨ ਏਕ॥**
**ਜਗਤ ਜੂਠ ਸਤ ਕੁਲ ਦਹੈ ਨਿੰਦਾ ਦਹੈ ਅਨੇਕ॥** *(ਸੌ ਸਾਖੀ)*

**ਤਮਾਕੂ ਕੇ ਬਰਤਬੇ ਹੈ ਜਪ ਤਪ ਸਭ ਨਾਸ॥**
**ਜਿਉ ਚਿਨਗਾਰੀ ਅਗਨ ਕੀ ਪਰਤ ਪੁਰਾਨੇ ਘਾਸ॥**
**ਤਜੇ ਤਮਾਖੂ ਪੁਰਖ ਕਲਿ ਉਧਰਿਆ ਦਰ ਪ੍ਰਵਾਨ॥**
**ਪੂਰੀ ਭਈ ਤਿਸ ਭਾਵਨੀ ਸਫਲ ਕਮਾਈ ਜਾਨ॥** *(ਸ੍ਰੀ ਗੁਰ ਸੋਭਾ ਕਵੀ ਸੈਨਾਪਤਿ)*

ਇਸ ਦੇ ਵਰਤਣੇ ਕਰਕੇ ਪੁੰਨ ਸਾਰੇ ਨਾਸ ਹੋ ਜਾਂਦੇ ਹਨ ਤੇ ਤਮਾਕੂ ਪੀਣ ਵਾਲੇ ਨੂੰ ਪ੍ਰਲੋਕ ਵਿਚ ਕੁੱਤੇ ਦਾ ਵਿਸ਼ਟਾ ਖਾਣ ਨੂੰ ਮਿਲਦਾ ਹੈ ਭਾਵ ਕੁੱਤੇ ਦੇ ਵਿਸ਼ਟੇ ਖਾਣ ਵਾਲੀ ਜੂਨੀ ਮਿਲਦੀ ਹੈ ਤੇ ਸ਼ਰਾਬ ਪੀਣ ਵਾਲੇ ਨੂੰ ਗਰਮ ਕਰਕੇ ਕੁੱਤਿਆਂ ਦਾ ਪਿਸ਼ਾਬ ਪੀਣ ਨੂੰ ਮਿਲਦਾ ਹੈ। ਸਰੀਰ ਤੇ ਮਨ ਮਲੀਨ ਰਹਿੰਦਾ ਹੈ। ਜਗਤ ਜੂਠ ਦੀ ਵਰਤੋਂ ਸਭ ਤੋਂ ਭੈੜੀ ਹੈ। ਸਿਹਤ ਤੇ ਬਹੁਤ ਬੁਰਾ ਅਸਰ ਪੈਂਦਾ ਹੈ। ਦਮਾ ਆਦਿ ਬਿਮਾਰੀਆਂ ਦਾ ਜਨਮ ਦਾਤਾ ਜਗਤ ਜੂਠ ਨੂੰ ਹੀ ਕਿਹਾ ਜਾ ਸਕਦਾ ਹੈ। ਤਮਾਕੂ ਪੀਣ ਕਰਕੇ ਕੀਤੇ ਹੋਏ ਜਪ ਤਪ ਸਭ ਨਾਸ ਹੋ ਜਾਂਦੇ ਹਨ। ਸ਼ਕਤੀ ਨਾਸ ਹੋ ਜਾਂਦੀ ਹੈ। ਮੰਤ੍ਰ ਆਦਿ ਨਹੀਂ ਫੁਰਦਾ।

ਜਿਵੇਂ ਇਕ ਅਜਮੇਰ ਰਾਜੇ ਦੀ ਲੜਕੀ ਇਕ ਰਿਖੀ ਸਾਧੂ ਉੱਤੇ ਮੋਹਿਤ ਹੋ ਗਈ ਤੇ ਪਿਤਾ ਨੂੰ ਕਿਹਾ ਉਸ ਨਾਲ ਸ਼ਾਦੀ ਕਰਨੀ ਹੈ। ਰਾਜੇ ਨੇ ਮੰਗਵਾ ਲਿਆ ਤੇ ਕਿਹਾ ਕਿ ਮੇਰੀ ਲੜਕੀ ਨਾਲ ਸ਼ਾਦੀ ਕਰ ਪਰ ਰਿਖੀ ਨੇ ਸੋਚਿਆ ਕਿ ਇਹ ਮੁਸਲਮਾਨ ਹਨ ਮੇਰਾ ਹਿੰਦੂ ਧਰਮ ਨਾਸ ਹੋ ਜਾਵੇਗਾ। ਧਰਮ ਨੂੰ ਬਚਾਉਣ ਵਾਸਤੇ ਕਿਹਾ ਕਿ ਮੈਂ ਸ਼ਾਦੀ ਨਹੀਂ ਕਰਾਉਣੀ, ਪਰ ਰਾਜੇ ਅਜਮੇਰ ਨੇ ਜਬਰਦਸਤੀ ਸ਼ਾਦੀ ਕਰ ਦਿੱਤੀ ਤੇ ਰਿਖੀ ਨੂੰ ਤੇ ਲੜਕੀ ਨੂੰ ਰਹਿਣ ਵਾਸਤੇ ਵਖਰੇ ਮਹਿਲ ਦੇ ਦਿੱਤੇ।

ਫਿਰ ਜਦੋਂ ਰਾਤ ਨੂੰ ਵਿਸ਼ੇ ਦੇ ਵਸ ਹੋ ਕੇ ਲੜਕੀ ਰਿਖੀ ਕੋਲ ਗਈ ਤਾਂ ਰਿਖੀ ਨੇ ਅਗੋਂ ਧਰਮ ਬਚਾਉਣ ਵਾਸਤੇ ਮੰਤ੍ਰ ਪੜ੍ਹਿਆ ਜਿਸ ਕਰਕੇ ਚੁਫੇਰੇ ਲੋਹੇ ਦੀ ਕੰਧ ਹੋ ਗਈ ਤੇ ਧਰਮ ਬਚ ਗਿਆ।

ਇਸ ਤਰ੍ਹਾਂ ਕਈ ਦਿਨ ਹੋ ਗਏ ਤਾਂ ਲੜਕੀ ਨੇ ਆਪਣੀ ਮਾਂ ਨੂੰ ਦੱਸਿਆ, ਉਸ ਨੇ ਰਾਜੇ ਨੂੰ ਦੱਸਿਆ ਤਾਂ ਰਾਜੇ ਨੇ ਵਜ਼ੀਰਾਂ ਆਦਿਕਾਂ ਦੀ ਸਲਾਹ ਨਾਲ ਇਸ ਦਾ ਜਪ ਤਪ ਨਾਸ ਕਰਨ ਵਾਸਤੇ ਸੋਨੇ ਦਾ ਬੜਾ ਭਾਰੀ ਹੁੱਕਾ ਬਣਾ ਕੇ ਤਮਾਕੂ ਪਾ ਕੇ ਕਚਹਿਰੀ ਵਿਚ ਸਭ ਨੂੰ ਪਿਆਇਆ ਤੇ ਨਾਲ ਹੀ ਉਸ ਸਾਧੂ ਨੇ ਪੀਤਾ। ਬਸ! ਪੀਣ ਦੀ ਦੇਰ ਹੀ ਸੀ ਕਿ ਸਭ ਜਪ ਤਪ ਨਾਸ ਹੋ ਗਏ ਤੇ ਜਦੋਂ ਰਾਤ ਪਈ ਤਾਂ ਰਿਖੀ ਬਹੁਤੇਰੇ ਮੰਤ੍ਰ ਪੜ੍ਹ ਰਿਹਾ ਪਰ ਕਿਲਾ ਕਿਥੋਂ ਹੋਣਾ ਸੀ। ਲੜਕੀ ਨੇ ਆ ਕੇ ਕਾਬੂ ਕਰ ਲਿਆ ਤੇ ਇਸ ਦਾ ਧਰਮ ਨਾਸ ਕਰ ਦਿੱਤਾ। ਸੋ ਤਮਾਕੂ ਦੇ ਪੀਣ ਕਰਕੇ ਜਪ ਤਪ ਸਭ ਨਾਸ ਹੋ ਜਾਂਦੇ ਹਨ ਤੇ ਸਰੀਰ ਤੇ ਬੁੱਧੀ ਦੀ ਚੁਸਤੀ ਵੀ ਨਾਸ ਹੋ ਜਾਂਦੀ ਹੈ।

ਜਿਵੇਂ ਇਕ ਵੇਰ ਭਾਈ ਕੇ ਦਿਆਲ ਪੁਰੇ ਕਾਜ਼ੀਆਂ ਤੇ ਮੁੱਲਾਂ ਦੇ ਇਕੱਠ ਵਿਚ ਇਹ ਸਵਾਲ ਹੋਏ ਕਿ ਸਾਡੇ ਨਾਲੋਂ ਸਿੱਖ ਸਾਵਧਾਨ, ਚੰਗੇ ਸੁੰਦ੍ਰ ਤੇ ਅਕਲ ਵਿਚ ਸਿਆਣੇ ਕਿਉਂ ਹਨ ?

ਕੁਝ ਕੁ ਸਿਆਣਿਆਂ ਨੇ ਕਿਹਾ ਕਿ ਵੱਡਾ ਕਾਰਨ ਇਹ ਹੈ ਕਿ ਉਹ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਬਾਣੀ ਪੜ੍ਹਦੇ ਹਨ ਤੇ ਅਸੀਂ ਇਸ਼ਨਾਨ ਤਾਂ ਕੀ ਕਰਨਾ ਸੀ, ਉਠਦੇ ਸਾਰ ਹੁਕੇ ਨੂੰ ਭਜਦੇ ਹਾਂ, ਨਾ ਮਿਲੇ ਤਾਂ ਹੱਟੀ ਤੇ ਤਮਾਕੂ ਨੂੰ ਭਜਦੇ ਹਾਂ ਤੇ ਝੂਠ ਬੋਲ ਕੇ ਤਮਾਕੂ ਲਿਆਉਂਦੇ ਹਾਂ ਕਿ ਹੁਣੇ ਹੀ ਪੈਸੇ ਦੇ ਜਾਵਾਂਗੇ। ਇਸ ਵਾਸਤੇ ਆਪਣੇ ਵਿਚ ਕਮਜ਼ੋਰੀ ਹੈ। ਹੁੱਕੇ ਦੀ ਜੂਠ ਤੇ ਝੂਠ ਕਰਕੇ ਹੀ ਕਮਜ਼ੋਰ ਹਾਂ।

ਹਿੰਦੂ ਮਤ ਦੇ ਧਾਰਮਕ ਸ਼ਾਸਤ੍ਰਾਂ, ਮੁਸਲਮਾਨਾਂ ਦੀਆਂ ਕਤੇਬਾਂ, ਈਸਾਈਆਂ ਦੀ ਅੰਜੀਲ ਆਦਿ ਤੇ ਗੁਰਮਤਿ ਸਭ ਨੇ ਜਗਤ ਜੂਠ ਨੂੰ ਨਿੰਦਿਆ ਹੈ। ਇਹ ਸ਼ਿਵ ਦਵਾਲੇ, ਮਸੀਤ ਤੇ ਗਿਰਜੇ ਆਦਿਕ ਕਿਤੇ ਵੀ ਨਹੀਂ ਲੈ ਜਾਇਆ ਜਾਂਦਾ। ਕਿਸੇ ਪੀਰ, ਪੈਗੰਬਰ, ਅਵਤਾਰ ਨੇ ਨਹੀਂ ਵਰਤਿਆ। ਸਤਿਗੁਰਾਂ ਨੇ ਤਾਂ ਬਜਰ ਕੁਰਹਿਤ ਕਰਕੇ ਬਿਬਰਜਿਤ ਕੀਤਾ ਹੈ। ਤਮਾਕੂ ਪੀਣ ਵਾਲੇ ਦੇ ਹੱਥੋਂ ਪਾਣੀ ਆਦਿਕ ਲੈ ਕੇ ਨਹੀਂ ਪੀਣਾ। ਰੋਟੀ ਬੇਟੀ ਦੀ ਸਾਂਝ ਨਹੀਂ ਕਰਨੀ।

**ਤਮਾਕੂ ਦੀ ਪੈਦਾਇਸ਼**—(੧) ਤਮਾਕੂ ਦੀ ਪੈਦਾਇਸ਼ ਕਾਮ ਧੇਨ ਗਊ ਦੇ ਖੁਰਾਂ ਵਿਚੋਂ ਨਿਕਲੇ ਲਹੂ ਤੋਂ ਮੰਨੀ ਗਈ ਹੈ। ਜਦੋਂ ਸਹੰਸਰ ਬਾਹੂ ਨੇ ਤੀਰ ਮਾਰੇ ਸਨ। ਜਮਦਗਨੀ ਜਦੋਂ ਕਾਮਧੇਨ ਗਊ ਨੂੰ ਸੁਰਗ ਨੂੰ ਭੇਜਣ ਲੱਗਾ ਸੀ।

(੨) ਪੱਛਮ ਦੇ ਇਲਾਕੇ ਵਿਚ, ਦੁਆਪਰ ਦੇ ਅੰਤ ਵਿਚ ਗਵਾਲੰਭ (ਗੌ ਮੇਧ) ਯੱਗ ਕੀਤਾ ਗਿਆ। ਗੌਮੇਧ ਯੱਗ ਦਾ ਸਮਾਂ ਨਾ ਹੋਣ ਕਰਕੇ ਗਊ ਜ਼ਿੰਦਾ ਨਾ ਹੋ ਸਕੀ ਤੇ ਉਸ ਕੁੰਡ ਵਿਚ ਤਮਾਕੂ ਦੀ ਬੂਟੀ ਪੈਦਾ ਹੋਈ, ਜਿਸ ਨੂੰ ਅਜਮੇਰ ਬਾਦਸ਼ਾਹ ਨੇ ਓਥੋਂ ਭਾਲ ਕੇ ਲਿਆ ਕੇ ਹਿੰਦੁਸਤਾਨ ਵਿਚ ਪ੍ਰਵਿਰਤ ਕੀਤਾ, ਕਮਜ਼ੋਰ ਕਰਨ ਵਾਸਤੇ। ਸੋ ਇਕ ਪਾਸੇ ਹਿੰਦੂ ਗਊ ਦੇ ਰਖਿਅਕ ਬਣਦੇ ਹਨ ਤੇ ਦੂਜੇ ਪਾਸੇ ਗਊ ਭਖਸ਼ਕ ਬਣ ਰਹੇ ਹਨ। ਤਮਾਕੂ ਕਿਸੇ ਅਵਤਾਰ ਪੈਗੰਬਰ ਨੇ ਨਹੀਂ ਵਰਤਿਆ।

(੩) ਇਕ ਵੇਰ ਸ਼ਿਵਜੀ ਤੇ ਪਾਰਬਤੀ ਤੁਰੇ ਜਾ ਰਹੇ ਸਨ। ਰਸਤੇ ਵਿਚ ਕਲਜੁਗ ਵੱਛੀ ਦਾ ਰੂਪ ਧਾਰ ਕੇ ਚਿੱਕੜ ਵਿਚ ਖੁਭਿਆ ਬੈਠਾ ਸੀ। ਪਾਰਬਤੀ ਨੇ ਬਾਹਰ ਕਢਣ ਵਾਸਤੇ ਸ਼ਿਵਜੀ ਨੂੰ ਕਿਹਾ, ਉਹ ਨਾ ਮੰਨਿਆਂ। ਜਾਂ ਹਠ ਕੀਤਾ, ਤਾਂ ਉਠਾਉਣ ਵਾਸਤੇ ਸ਼ਿਵਜੀ ਨੇ ਕੰਨ ਫੜੇ ਤੇ ਪਾਰਬਤੀ ਨੇ ਪੂਛ, ਤੇ ਉਠਾਉਣ ਲਗੇ ਤਾਂ ਕੰਨ ਤੇ ਪੂਛ ਪੁੱਟੇ ਗਏ।

ਪਾਰਬਤੀ ਕਿਹਾ—ਇਹ ਤਾਂ ਉਸ ਤੋਂ ਵੀ ਵਡਾ ਪਾਪ ਹੋ ਗਿਆ। ਸ਼ਿਵਜੀ ਨੇ ਪੂਛ ਗਾਰੇ ਵਿਚ ਦਬ ਕੇ ਉਪਰ ਕੰਨ ਲਾ ਦਿੱਤੇ ਤੇ ਕਿਹਾ ਬੂਟੀ ਹੋਵੇਗੀ। ਜੋ ਇਸ ਨੂੰ ਪੀਵੇਗਾ ਉਸਦਾ ਧਰਮ ਭ੍ਰਸ਼ਟ ਹੋ ਜਾਏਗਾ।

**(ਕੁੰਡਲੀਆ)**

**ਲੁਚੇ ਹੁਕਾ ਪੀਂਵਦੇ ਫੀਮ ਅਧਰਮੀ ਖਾਹਿ ॥**
**ਸੁੱਖਾ ਪੀਂਦੇ ਬਾਵਰੇ ਔਤ ਪੋਸਤੀ ਜਾਹਿ ॥**
**ਔਤ ਪੋਸਤੀ ਜਾਹਿ ਚਰਸ ਕੇ ਪੀਵਣਹਾਰੇ ॥**
**ਖਊਂ ਖਊਂ ਕਰਕੇ ਮਰਤੇ ਮਹਾਂ ਪਾਪੀ ਹਤਿਆਰੇ ॥**

**ਕਹਿ ਗਿਰਧਰ ਕਵੀ ਰਾਇ ਇਨ੍ਹਾਂ ਮਹਿ ਏਕ ਨ ਸੁੱਚਾ॥**
**ਪੀਤਾ ਹੈ ਜੋ ਸ਼ਰਾਬ ਗਲੀ ਮਹਿ ਅਹਿਮਕ ਲੁੱਚਾ॥**

(੨) **ਕੁੱਠਾ**—ਮੁਸਲਮਾਨ ਦੇ ਕਲਮੇ ਵਾਲਾ ਜਿਬ੍ਹਾ ਕੀਤਾ ਮਾਸ ਨਹੀਂ ਖਾਣਾ ਚਾਹੀਦਾ। ਉਂਜ ਤਾਂ ਮਾਸ ਚੰਗਾ ਨਹੀਂ ਹੈ। ਜੋ ਕਿਸੇ ਮਾਸ ਨੂੰ ਖਾਂਦਾ ਹੈ, ਉਸ ਦੀ ਪਸ਼ੂ ਵਰਗੀ ਬੁੱਧੀ ਹੁੰਦੀ ਹੈ। ਜਿਸ ਮਾਸ ਨੂੰ ਖਾਂਦਾ ਹੈ ਤੇ ਉਸ ਜੂਨ ਵਿਚ ਪੈਣਾ ਪੈਂਦਾ ਹੈ। ਦਿਲ ਪਰੇਮ ਤੋਂ ਖ਼ਾਲੀ ਰਹਿੰਦਾ ਹੈ ਤੇ ਮਨ ਪੁਸ਼ਟ ਹੋ ਕੇ ਭੋਗਾਂ ਨੂੰ ਬਹੁਤ ਚਾਹੁੰਦਾ ਹੈ। ਏਸ ਕਰਕੇ ਮਾਸ ਦਾ ਨਿਖੇਧ ਕੀਤਾ ਹੈ, ਗੁਰਮਤਿ ਵਿਚ ਆਮ ਕਰਕੇ ਝਗੜਾ ਨਹੀਂ ਹੈ। ਮਾਸ ਤਾਂ ਇਹ ਖਾਣਾ ਚਾਹੀਦਾ ਹੈ ਜਿਹੜਾ ਸੇਵਾ ਤਪ ਕਰਕੇ ਸਰੀਰ ਨੂੰ ਸੂਖਮ ਕਰਨਾ ਹੈ। ਮਨ ਨੂੰ ਸੱਚ ਦੀ ਤਲਵਾਰ ਨਾਲ ਝਟਕ ਕੇ ਸੱਚੇ ਦੀਦਾਰ ਵਿਚ ਜੁੜਨਾ ਹੀ ਝਟਕਾ ਹੈ। ਤੇ ਪ੍ਰਮੇਸ਼ਰ ਦਾ ਭੈ ਧਾਰਨਾ ਹੀ ਸੋਹਣਾ ਮਾਸ ਦਾ ਭੋਜਨ ਹੈ। (ਭਉ ਮਾਸ ਅਹਾਰ) ਦਸਿਆ ਹੈ। ਪਹਿਲੇ ਪਾਤਿਸ਼ਾਹ ਜੀ ਨੇ ਬਿਹਾਗੜੇ ਦੀ ਵਾਰ ਵਿਚ। ਭਾਵ ਭੈ ਧਾਰਕੇ—

**ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਇ॥** *(ਅੰਗ ੯੪੯)*

ਪਹਿਲੇ ਪਾਤਿਸ਼ਾਹ ਜੀ ਨੇ ਰਾਮਕਲੀ ਦੀ ਵਾਰ ਵਿਚ ਲਿਖਿਆ ਹੈ—

**ਸਚ ਕੀ ਕਾਤੀ ਸਚੁ ਸਭੁ ਸਾਰੁ॥** *(ਅੰਗ ੯੫੬)*

ਅਥਵਾ ਮਲਾਰ ਕੀ ਵਾਰ ਵਿਚ ਬਚਨ ਕੀਤੇ ਹਨ। ਪੂੰਛਾ ਵਾਦ ਦੁਆਰਾ ਕਥਨ ਕੀਤਾ ਹੈ। ਮਹਾਰਾਜ ਜੀ ਨੇ ਮਾਸ ਦਾ ਨਿਖੇਧ ਕੀਤਾ ਹੈ—

**ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ॥**
**ਦਫਤਰ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ॥** *(ਅੰਗ ੧੩੭੪)*

ਜਿਹੜੇ ਜ਼ਬਾਨ ਦੇ ਸੁਆਦੀ ਲੋਕ ਹਨ, ਹੋਟਲਾਂ ਤੇ ਬੈਠ ਕੇ ਮਾਸ ਖਾਂਦੇ ਹਨ ਤੇ ਆਪਣੇ ਆਪ ਨੂੰ ਧਰਮੀ ਕਹਾਉਂਦੇ ਹਨ।

ਮੁਸਲਮਾਨਾਂ ਦੀ ਏਨੀ ਪੋਠੋਹਾਰ ਵਿਚ ਸ਼ਰ੍ਹਾ ਸੀ ਜੇ ਕਿਸੇ ਨੇ ਕੁਕੜੀ ਮਰਵਾਉਣੀ ਹੋਵੇ, ਬੱਕਰਾ ਮਰਵਾਉਣਾ ਹੋਵੇ ਮੁਸਲਮਾਨ ਹਲਾਲ ਕਰਦੇ ਸਨ ਕਲਮਾਂ ਪੜ੍ਹਕੇ ਤੇ ਫਿਰ ਉਹ ਖਾਂਦੇ ਸੀ। ਸਤਿਗੁਰੂ ਸਾਹਿਬ ਮਹਾਰਾਜ ਸਾਹਿਬ ਜੀ ਨੇ ਇਸ ਗੱਲ ਤੋਂ ਬਿਵਰਜਿਤ ਕੀਤਾ ਹੈ। ਸਿੱਖਾਂ ਨੇ ਉਸ ਦਾ ਉਤਰ ਦੇਣ ਵਾਸਤੇ ਝਟਕਾ ਬਣਾਇਆ ਹੈ।

ਉਂਞ ਸਾਧ ਸੰਗਤ ਜੀ! ਜਿਹੜਾ ਹਿੰਦੂ ਤਰੀਕੇ ਨਾਲ ਮਾਰਦੇ ਹਨ ਬੱਕਰਿਆਂ ਨੂੰ, ਉਨ੍ਹਾਂ ਨੂੰ ਵੀ ਕਿਹਾ ਹੈ—

**ਬੇਦੁ ਪੜੈ ਮੁਖਿ ਮੀਠੀ ਬਾਣੀ॥ ਜੀਆਂ ਕੁਹਤ ਨ ਸੰਗੈ ਪਰਾਣੀ॥** *(ਅੰਗ ੨੦੧)*

ਵੇਦਾਂ ਦੀ ਮਿੱਠੀ ਬਾਣੀ ਪੜ੍ਹਦੇ ਹਨ। ਜੀਆਂ ਨੂੰ ਮਾਰਨੋਂ ਨਹੀਂ ਹਟਦੇ। ਗੁਰਬਾਣੀ ਦੇ ਵਿਚ ਤਾਂ ਸ੍ਰੀ ਗੁਰੂ ਸਾਹਿਬ ਜੀ ਨੇ ਬਿਵਰਜਿਤ ਕੀਤਾ ਹੈ। ਜਿਹੜਾ (ਮਾਸ ਮਾਸ ਕਰ ਮੂਰਖ ਝਗੜੇ) ਉਥੇ ਖਾਣ ਦਾ ਜ਼ਿਕਰ ਨਹੀਂ ਕੀਤਾ ਕਿ ਮਾਸ ਖਾਣਾ ਚਾਹੀਦਾ ਹੈ। ਉਥੇ ਮਹਾਰਾਜ ਸਾਹਿਬ ਜੀ ਨੇ ਜਿਹੜਾ ਮਾਸ ਦਾ ਕਥਨ ਕੀਤਾ ਹੈ। ਇਹ ਪ੍ਰਕਰਣ ਮਾਸ ਦੇ ਵਿਚ, ਸੱਚੇ ਪਾਤਿਸ਼ਾਹ ਜੀ ਨੇ ਓਥੇ ਸਾਰਿਆਂ ਦਾ

ਖੰਡਨ ਕੀਤਾ ਹੈ—

**ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ॥** *(ਅੰਗ ੧੨੮੯)*

ਜਿਹੜੇ ਮਾਸ ਨਹੀਂ ਖਾਂਦੇ, ਨਕ ਫੜ ਕੇ ਬਹਿ ਜਾਂਦੇ ਹਨ ਤੇ ਰਾਤ ਨੂੰ ਪ੍ਰਾਏ ਘਰਾਂ ਦਾ ਮਾਸ ਖਾਂਦੇ ਹਨ ਉਹ ਭੀ ਪਾਪੀ ਹਨ। ਮਾਸ ਛੱਡ ਕੇ ਉਹ ਛੁੱਟ ਨਹੀਂ ਸਕਦੇ।

**ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ॥** *(ਅੰਗ ੧੨੯੦)*

ਜਿੰਨਾ ਚਿਰ ਸਾਰੇ ਕੁ-ਕਰਮ, ਵਿਸ਼ੇ—ਰਸ ਨਹੀਂ ਛੁੱਟੇ ਉਹ ਤਿਆਗੀ ਕਿਸ ਤਰ੍ਹਾਂ ਹੋ ਸਕਦੇ ਹਨ। ਪਹਿਲੇ ਪਾਤਿਸ਼ਾਹ ਜੀ ਨੇ ਖੰਡਨ ਕੀਤਾ ਹੈ।

ਜੋ ਕਾਜ਼ੀ ਕੁਕੜੀ ਮਾਰਦਾ ਸੀ ਉਸ ਨੂੰ ਵੇਖ ਕੇ ਸ੍ਰੀ ਸੁਲਤਾਨਪੁਰ ਸਾਹਿਬ ਜਦੋਂ ਸਤਿਗੁਰੂ ਸਾਹਿਬ ਜੀ ਵਿਚਰਦੇ ਸੀ ਉਸ ਵਕਤ ਕਾਜ਼ੀ ਦੇ ਚੋਲੇ ਤੇ ਲਹੂ ਦੀ ਛਿੱਟ ਪੈ ਗਈ ਤਾਂ ਕਿਹਾ ਚੋਲਾ ਪਲੀਤ ਹੋ ਗਿਆ ਹੈ। ਉਸ ਵਕਤ ਮਹਾਰਾਜ ਜੀ ਨੇ ਕਿਹਾ ਕਿ—

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲ ਚੀਤੁ॥** *(ਅੰਗ ੧੪੦)*

ਜੇ ਲਹੂ ਦੀ ਛਿੱਟ ਲਗ ਗਈ ਜਾਮੇ ਨੂੰ ਤਾਂ ਪਲੀਤ ਹੋ ਗਿਆ ਕਹਿੰਦੇ ਹੋ। ਜਿਹੜਾ ਖ਼ੂਨ ਪੀਂਦੇ ਹੋ ਸਾਰੇ ਮਨੁੱਖਾ ਦਾ ਤੁਹਾਡਾ ਚਿਤ ਕਿਵੇਂ ਨਿਰਮਲ ਹੋ ਸਕੇਗਾ। ਆਪਣਾ ਹੱਕ ਮਾਸ ਹੈ ਤੇ—

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥** *(ਅੰਗ ੧੪੧)*

ਪ੍ਰਾਇਆ ਹੱਕ ਮੁਸਲਮਾਨਾਂ ਵਾਸਤੇ ਸੂਰ ਦਾ ਮਾਸ ਹੈ ਤੇ ਹਿੰਦੂਆਂ ਵਾਸਤੇ ਗਊ ਦੇ ਮਾਸ ਖਾਣ ਦੇ ਤੁਲ ਹੈ। 'ਕੂੜੁ ਬੋਲਿ ਮੁਰਦਾਰੁ ਖਾਇ॥' ਕੂੜ ਬੋਲ ਕੇ ਖਾਣਾ ਮੁਰਦਾਰ ਹੈ।

ਜਿਹੜਾ ਪ੍ਰਾਇਆ ਹੱਕ ਖਾਣਾ ਹੈ ਇਹ ਵੀ ਖ਼ੂਨ ਪੀਣਾ ਹੈ। ਪ੍ਰਤੱਖ ਲਹੂ ਪੀਣੇ ਵੀ ਕਈ ਦੇਖੇ ਹਨ, ਬਕਰੇ ਨੂੰ ਮੂੰਹ ਲਾ ਕੇ ਖ਼ੂਨ ਪੀ ਜਾਂਦੇ ਹਨ। ਇਸ ਤਰ੍ਹਾਂ ਹਾਲਤ ਇਹਨਾਂ ਭੈੜਿਆਂ ਲੋਕਾਂ ਦੀ ਹੁੰਦੀ ਹੈ, ਰਾਖਸ਼ ਬੁੱਧੀ ਵਾਲੇ ਜਿਹੜੇ ਹੁੰਦੇ ਹਨ। ਇਹ ਆਗਿਆ ਨਹੀਂ ਮਹਾਰਾਜ ਸਾਹਿਬ ਜੀ ਦੀ, ਆਪਣੀ ਮਰਜ਼ੀ ਨਾਲ ਇਹ ਲੋਕ ਕਰਦੇ ਹਨ। ਇਸ ਪ੍ਰਕਾਰ ਮਾਸ ਦਾ ਖਾਣਾ, ਕੁੱਠੇ ਆਦਿਕਾਂ ਦਾ ਖਾਣਾ ਜਿਹੜਾ ਹੈ ਓਹਦਾ ਬਿਵਰਜਿਤ ਕੀਤਾ ਹੈ। ਮਾਸ ਅਹਾਰੀ ਤਿਆਗੀ ਨਹੀਂ ਹੋ ਸਕਦਾ। ਜਿਹੜਾ ਬਾਣੀ ਨਾਲ ਚਿਤ ਜੋੜਨ ਵਾਲਾ ਹੈ ਉਹ ਤਾਂ ਭਾਈ (ਦਇਆ ਜਾਣੈ ਜੀਅ ਕੀ) ਜੀਆਂ ਤੇ ਤਰਸ ਕਰਨ ਵਾਲਾ ਬਣੇ।

ਸੋ, ਇਸ ਪ੍ਰਕਾਰ ਦਾ ਜੀਵਨ ਉਚਾ ਹੋਣਾ ਚਾਹੀਦਾ ਹੈ, ਜੇ ਹੋਰ ਮਾਸ ਬਾਬਤ ਕਿਹਾ ਹੈ ਤਾਂ ਸਾਰੇ ਇਸਤ੍ਰੀ ਪੁਰਸ਼ ਮਾਸ ਤੋਂ ਬਣੇ ਹਨ ਤੇ ਘਰ ਦੇ ਧੀਆਂ ਪੁੱਤਰ ਵੀ ਮਾਸ ਦੇ ਹਨ ਤੇ ਸਭ ਤੋਂ ਚੰਗੇ ਲਗਦੇ ਹਨ, ਉਹਨਾਂ ਨੂੰ ਕਿਉਂ ਸਾਂਭ ਕੇ ਰਖਦੇ ਹੋ ਉਹਨਾਂ ਨੂੰ ਖਾਓ। ਬੇਦ ਕਤੇਬਾਂ ਵਿਚ ਮਾਸ ਦਾ ਜ਼ਿਕਰ ਹੈ ਤੇ ਗੈਂਡਾ ਆਦਿ ਮਾਰ ਕੇ ਯੱਗ ਕਰਨੇ ਜੋਗ ਮੰਨੇ ਹਨ ਪਰ ਗੁਰਮਤਿ ਵਿਚ ਬਿਵਰਜਿਤ ਹੈ ਤੇ ਆਉਂਦਾ ਹੈ—

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲ ਚੀਤੁ ॥ (ਅੰਗ ੧੪੦)
ਅਸੰਖ ਗਲ ਵਢ ਹਤਿਆ ਕਮਾਹਿ ॥ (ਅੰਗ ੪)
ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥ (ਅੰਗ ੪੭੨)
ਕੁਹਿ ਬਕਰਾ ਰਿੰਨਿ੍ ਖਾਇਆ ਸਭੁ ਕੋ ਆਖੈ ਪਾਇ ॥ (ਅੰਗ ੪੭੧)
ਜਉ ਸਭ ਮਹਿ ਏਕੁ ਖੁਦਾਇ ਕਹਤਹਉ ਤਉ ਕਿਉ ਮੁਰਗੀ ਮਾਰੈ ॥ (ਅੰਗ ੧੩੫੦)
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥ (ਅੰਗ ੧੧੦੩)
ਏਕ ਜੀਅ ਕੈ ਜੀਆ ਖਾਹੀ ॥ (ਅੰਗ ੧੨੭੫)
ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥
ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥ (ਅੰਗ ੧੩੭੪)
ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥ (ਅੰਗ ੧੩੭੫)
ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਂਹਿ ॥ (ਅੰਗ ੧੩੭੭)

ਸੋ ਗੁਰਮਤਿ ਅਨੁਸਾਰ 'ਭਉ ਮਾਸ ਅਹਾਰ' ਖਾਣਾ ਜੋਗ ਹੈ। ਇਸ ਤੋਂ ਉਲਟ ਜੋ ਖਾਣਾ ਹੈ ਸੋ, ਉਪਰਲੀਆਂ ਤੁਕਾਂ ਵਿਚ ਸਪਸ਼ਟ ਹੈ। ਹੁਣ ਆਪ ਹੀ ਵਿਚਾਰ ਲਉ ਖਾਣਾ ਚਾਹੀਦਾ ਹੈ ਕਿ ਨਹੀਂ ?

ਰਹਿਤਨਾਮਿਆਂ ਦੀ ਰੀਤੀ ਅਨੁਸਾਰ 'ਕੁੱਠਾ' ਮੁਸਲਮਾਨ ਦੇ ਕਲਮੇ ਵਾਲਾ ਤੇ ਕਿਸੇ ਹਿੰਦੂ ਦਾ ਮਾਰਿਆ ਹੋਇਆ, ਜੋ ਸਿਖ ਨੇ ਝਟਕਾ ਨਹੀਂ ਕੀਤਾ ਭਾਵ ਆਪਣੇ ਹੱਥੀਂ ਨਹੀਂ ਮਾਰਿਆ ਉਸ ਮਾਸ ਕੁੱਠੇ ਨੂੰ ਖਾਣ ਵਾਲਾ, ਚੌਥੀ ਬੱਜਰ ਕੁਰਹਿਤ ਵਾਲਾ ਤਨਖ਼ਾਹੀਆ ਹੈ ਜੋ ਅੰਮ੍ਰਿਤ ਛਕੇ ਬਿਨਾਂ ਪਾਪ ਉਤਰ ਨਹੀਂ ਸਕਦਾ। ਖ਼ਾਲਸਾ ਬੀਰ ਰੂਪ ਹੈ। ਖ਼ਾਲਸਾ ਵੈਸ਼ਨੋ ਭੀ ਨਹੀਂ ਹੈ ਤੇ ਨਾ ਹੀ ਕਸਾਈ-ਪੁਣਾ ਕਰਦਾ ਹੈ। ਮਹਾਰਾਜ ਜੀ ਆਪ ਸ਼ਿਕਾਰ ਖੇਡ ਕੇ ਜੀਵਾਂ ਨੂੰ ਮੁਕਤ ਕਰਦੇ ਸਨ।

ਖ਼ਾਲਸਾ, ਹਿੰਦੂ, ਮੁਸਲਮਾਨ, ਕਸਾਈ, ਵੈਸ਼ਨੋ ਸਭ ਤੋਂ ਰਹਿਤ ਹੈ। (ਖ਼ਾਲਸਾ ਅਕਾਲ ਪੁਰਖ ਕੀ ਫ਼ੌਜ ਹੈ) ਜੇ ਕਿਤੇ ਧਰਮ ਦੀ ਰਖਿਆ ਕਰਦੇ ਹੋਏ ਜੰਗ ਦੇ ਕਾਰਨ ਅੰਨ ਆਦਿ ਨਾ ਮਿਲੇ ਤੇ ਪ੍ਰਾਣ ਰੱਖਿਆ ਵਾਸਤੇ ਖਾਣਾ ਪਵੇ ਤਾਂ ਹੱਥੀਂ ਝਟਕਾ ਕਰ ਕੇ ਪ੍ਰਾਣ ਬਚਾਏ। ਉਹ ਭੀ ਜੇ ਕਰਕੇ ਚਿਤ ਚਾਹੇ ਤਾਂ ਮਾਸ ਖਾਣ ਕਰਕੇ ਬਾਣੀ ਪੜ੍ਹਨ ਤੋਂ ਮਨ ਆਲਸ ਕਰਦਾ ਹੈ ਤੇ ਵਿਕਾਰ ਫੁਰਦੇ ਹਨ ਤੇ ਦੂਜਾ ਪਾਪ ਪੁੰਨ ਦਾ ਭੋਗੀ ਜੋ ਕਰੇਗਾ ਸੋ ਭਰੇਗਾ। ਜੋ ਕਤਲ ਕਰੇਗਾ ਸੋ ਕਤਲ ਹੋਵੇ। ਜੋ ਰਖਿਆ ਕਰੇਗਾ ਉਸ ਦੀ ਰੱਖਿਆ ਹੋਵੇਗੀ। ਸਧਨੇ ਕਸਾਈ ਦੀ ਸਾਖੀ ਹੈ, ਜਿਵੇਂ—

'ਮਹਾ ਕਸਾਬਿ ਛੁਰੀ ਸਟਿ ਪਾਈ' ਜੋ ਗੁਰੂ ਕੇ ਸਿਖ ਭਜਨ ਸਿਮਰਨ ਵਿਚ ਰਹਿਣ ਵਾਲੇ ਹਨ, ਉਹ ਸੱਚੇ ਪਾਤਿਸ਼ਾਹ ਜੀ ਦੇ ਕੜਾਹ ਪ੍ਰਸ਼ਾਦਿ ਨੂੰ ਅੰਮ੍ਰਿਤ ਰੂਪ ਕਰਕੇ ਛਕਦੇ ਹਨ। ਉਹਨਾਂ ਨੂੰ ਕੋਈ

ਜ਼ਰੂਰਤ ਨਹੀਂ ਕਿ ਮਾਸ ਛਕਣ। ਉਹਨਾਂ ਦੀ ਸਰੀਰਕ ਤਾਕਤ ਤੇ ਦਿਲ ਆਦਿਕ ਵਿਚ ਹੀ ਅੰਮ੍ਰਿਤ ਦੀ ਬਰਕਤ ਕਰਕੇ ਕੋਈ ਕਮਜ਼ੋਰੀ ਨਹੀਂ ਹੁੰਦੀ, ਚਿੱਤ ਕਮਜ਼ੋਰ ਨਹੀਂ ਹੁੰਦਾ। ਬਾਣੀ ਅਤੇ ਅੰਮ੍ਰਿਤ ਦੀ ਬਰਕਤ ਕਰ ਕੇ ਸਾਵਧਾਨੀ ਰਹਿੰਦੀ ਹੈ। ਜਿਵੇਂ ਬਾਬਾ ਦੀਪ ਸਿੰਘ ਜੀ ਸ਼ਹੀਦ, ਜਿੰਨਾਂ ਨੇ ਸਤਾਸੀ ਬਰਸ ਦੀ ਉਮਰ ਵਿਚ ਜੰਗ ਕਰਕੇ ਜ਼ਾਲਮ ਨਾਸ ਕੀਤੇ ਤੇ ਮੌਤ ਨੂੰ ਵੀ ਦੂਰ ਕਰ ਦਿੱਤਾ। ਉਹਨਾਂ ਵਿਚ ਸਿਰਫ਼ ਬਾਣੀ ਅਤੇ ਅੰਮ੍ਰਿਤ ਦੀ ਸ਼ਕਤੀ ਸੀ। ਮਾਸ ਖਾਣ ਵਾਲਾ ਸਤਾਸੀ ਸਾਲ ਦੀ ਉਮਰ ਵਿਚ ਕਿਵੇਂ ਏਨੀ ਬਹਾਦਰੀ ਕਰ ਸਕਦਾ ਹੈ। ਇਹਨਾਂ ਨੇ ਕੱਚੇ ਬੇਰ ਖਾ ਖਾ ਕੇ ਚਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਲਿਖੇ, ਜੋ ਚੌਂਹ ਤਖ਼ਤਾਂ 'ਤੇ ਬਿਰਾਜਮਾਨ ਹਨ। ਕਦੇ ਮਾਸ ਨਹੀਂ ਸੀ ਖਾਧਾ।

**(੩) (ਹਰਾਮ) ਪਰ-ਇਸਤ੍ਰੀ**—ਏਸ ਪ੍ਰਕਾਰ ਹਰਾਮ (ਪਰਾਏ) ਘਰਾਂ ਨੂੰ

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥** *(ਵਾਰ ੨੯, ਪਉੜੀ ੧੧)*

ਵੱਡੀਆਂ ਨੂੰ ਮਾਤਾ, ਬਰਾਬਰ ਦੀਆਂ ਨੂੰ ਭੈਣਾਂ ਤੇ ਛੋਟੀਆਂ ਨੂੰ ਧੀਆਂ ਸਮਝਣਾ ਹੈ। ਇਕ ਜਿਹੜੀ ਆਪਣੀ ਸਤੀ ਹੈ ਰਹਿਤ ਬਹਿਤ ਵਿਚ ਤਿਆਰ-ਬਰ-ਤਿਆਰ ਓਹਦੇ ਵਰਤ ਵਿਚ ਧਰਮ ਵਿਚ ਰਹਿਣਾ ਹੈ। ਏਸੇ ਤਰ੍ਹਾਂ ਇਸਤ੍ਰੀਆਂ ਨੇ ਵਡਿਆਂ ਨੂੰ ਪਿਤਾ ਸਮਝਣਾ ਹੈ ਅਤੇ ਬਰਾਬਰ ਦਿਆਂ ਨੂੰ ਭਾਈ ਸਮਝਣਾ ਤੇ ਛੋਟਿਆਂ ਨੂੰ ਪੁੱਤ੍ਰ ਸਮਝਣਾ ਹੈ ਤੇ ਜਿਹੜਾ ਮਾਪਿਆਂ ਨੇ ਪਤੀ ਦਿੱਤਾ ਹੈ ਉਹ ਰਹਿਤ ਵਿਚ ਪਕਾ ਹੈ ਉਸ ਪਤੀਬ੍ਰਤ ਧਰਮ ਵਿਚ ਕਾਇਮ ਰਹਿਣਾ ਹੈ। ਇਹ ਇਕੋ ਜੇਹਾ ਧਰਮ ਹੈ, ਮਹਾਰਾਜ ਸਾਹਿਬ ਜੀ ਦਾ ਦਸਿਆ ਹੋਇਆ ਹੈ ਸਿਖ ਵਾਸਤੇ। ਬੀਬੀਆਂ ਤੇ ਆਦਮੀਆਂ ਨੇ ਜਤ ਵਿਚ ਪੂਰੇ ਰਹਿਣਾ।

**ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ॥** *(ਵਾਰ ੬, ਪਉੜੀ ੮)*

ਜਿਹੜਾ ਇਸ ਤੋਂ ਉਲਟ ਕਰੇਗਾ, ਉਹ ਗੁਰ ਸਿਖ ਨਹੀਂ ਰਹੇਗਾ। ਉਹ ਤਨਖ਼ਾਹੀਆ ਹੋ ਜਾਏਗਾ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਬਿਵਰਜਿਤ ਕੀਤਾ ਹੈ। ਜੋ ਵਿਭਚਾਰ ਕਰਦੇ ਹਨ ਉਹ ਨਰਕ ਵਿਚ ਪੈਂਦੇ ਹਨ ਤੇ ਥੰਮਾਂ ਨਾਲ ਲਾਏ ਜਾਂਦੇ ਹਨ।

**ਤਪਤ ਥੰਮ੍ਹ ਗਲਿ ਲਾਤਿਆ॥**
**ਪਰਤ੍ਰਿਅ ਰਾਵਣਿ ਜਾਹਿ ਸੇਈ ਤਾਲਾਜੀਅਹਿ॥** *(ਅੰਗ ੧੩੬੨)*

ਤੇਲ ਦੇ ਕੜਾਹਿਆਂ ਵਿਚ ਤਲੇ ਜਾਂਦੇ ਹਨ।

**ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥**
**ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥**
**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ॥**
**ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥੫੧॥** *(ਦਸਮ ਅੰਗ ੮੪੨)*

ਸੰਸਾਰ ਤੇ ਵੀ ਕਲੰਕ ਤੇ ਨਿੰਦਿਆ ਹੁੰਦੀ ਹੈ। ਇੰਦ੍ਰ ਰਾਜਾ ਜਿਵੇਂ ਦੁਖੀ ਹੋਇਆ ਤੇ ਕਲੰਕ ਤਾਂ ਸਾਰੀ ਉਮਰ ਲਹਿਣਾ ਹੀ ਨਹੀਂ। ਵਿਭਚਾਰੀ ਦਾ ਮਨ ਵਿਕਾਰੀ ਹੋ ਕੇ ਇਕਾਗਰ ਨਹੀਂ ਹੋ ਸਕਦਾ।

**ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ॥**
**ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ॥**

**ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ ॥**
**ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੌ ਘਾਯੋ ॥੫੨॥**
**ਪਰ ਨਾਰੀ ਸੌ ਨੇਹੁ ਛੁਰੀ ਪੈਨੀ ਕਰਿ ਜਾਨਹੁ ॥**
**ਪਰ ਨਾਰੀ ਕੇ ਭਜੇ ਕਾਲ ਬ੍ਯਾਪ੍ਯੋ ਤਨ ਮਾਨਹੁ ॥**
**ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਹੀ ॥**
**ਹੋ ਅੰਤ ਸ੍ਵਾਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ ॥੫੩॥** *(ਦਸਮ ਅੰਗ ੮੪੨)*

(੪) **ਹਜਾਮਤ**—ਕੇਸਾਂ ਦਾ ਮੁੰਡਨਾ ਕਦੇ ਨਹੀਂ ਕਰਨਾ ਤੇ ਕਲਫ ਲਾ ਕੇ ਜਿਹੜਾ ਦਾਹੜੀ ਨੂੰ ਕਾਲਾ ਕਰਨਾ ਹੈ ਇਹਦੀ ਬਾਬਤ ਲਿਖਿਆ ਹੈ ਮਹਾਰਾਜ ਸਾਹਿਬ ਜੀ ਨੇ—

**ਹੁੱਕਾ ਹਜਾਮਤ ਹਲਾਲੋ ਹਰਾਮ ॥**
**ਬਾਰੀਸ਼ੇ ਹਿਨਾ ਕਰਦ ਰੂ ਸਿਆਹ ਫਾਮ ॥੪॥** *(ਅਸਫੋਟਕ ਸ੍ਵਯੇ)*

ਕਹਿੰਦੇ ਹਨ—ਹੁੱਕਾ ਪੀਣਾ, ਹਜਾਮਤ ਕਰੌਣੀ, ਕੇਸ ਕਟੌਣੇ, ਕੇਸਾਂ ਨੂੰ ਘਸੌਣਾ, ਕੇਸਾਂ ਨੂੰ ਪੁੱਟਣਾ, ਮਸਾਲੇ ਨਾਲ, ਦਵਾਈ ਨਾਲ ਕੇਸ ਉਤਾਰ ਦੇਣੇ ਇਹ ਜੋਗ ਨਹੀਂ ਹਨ। ਕਈ ਆਦਮੀ ਕਹਿੰਦੇ ਹਨ ਕੈਂਚੀ ਨਹੀਂ ਲੈਣੀ ਉਸਤਰਾ ਨਹੀਂ ਲੈਣਾ। ਚਾਕੂ ਕਟੀਏ ਤੇ ਚਾਕੂ ਨਾਲ ਕੇਸ ਵੱਢ ਲਏ ਸੀ ਓਦੋਂ ਦੇ ਉਹ ਚਾਕੂ ਕਟੀਏ ਵਜਦੇ ਹਨ। ਇਉਂ ਗੁਰਮਤਿ ਤੋਂ ਉਲਟ ਚਲਣ ਵਾਲੇ ਉਹ ਲੋਕ ਹਨ। ਸੋ, ਪ੍ਰਮੇਸ਼ਰ ਦੀ ਆਗਿਆ ਤੋਂ ਉਲਟ ਚਲਦੇ ਹਨ।

ਭਾਈ ਮਰਦਾਨਾ ਜਿਹੜਾ ਮਰਾਸੀਆਂ ਦਾ ਮੁੰਡਾ ਸੀ, ਏਸ ਦਾ ਪਹਿਲਾ ਨਾਮ 'ਮਰ ਜਾਣਾ' ਸੀ। ਹਾਫ਼ਜ਼ਾਬਾਦ ਦੀ ਸਾਖੀ ਵਿਚ ਇਹ ਲਿਖਿਆ ਹੋਇਆ ਹੈ। ਏਸ ਦੇ ਤਾਈਂ ਮਾਂ ਨੇ ਕਿਹਾ—ਵੇ ਮਰ ਜਾਣਿਆਂ! ਸਤਿਗੁਰਾਂ ਦੇ ਪਾਸ ਬਾਲ ਲੀਲ੍ਹਾ ਦੇ ਵਿਚ ਖੇਲਣ ਆਇਆ ਸੀ।

ਸਤਿਗੁਰੂ ਸਾਹਿਬ ਜੀ ਨੇ ਪੁਛਿਆ—'ਮਰ ਜਾਣਾ' ਕਉਣ ਹੈ ? ਤਾਂ ਮਾਈ ਕਹਿੰਦੀ—ਜੀ! ਇਹ ਮਰ ਜਾਣਾ ਹੈ, ਮੇਰੇ ਪੁੱਤ੍ਰ ਅੱਗੇ ਸਤ ਮਰ ਗਏ ਹਨ ਇਸ ਦਾ ਨਾਮ ਜੰਮਦੇ ਹੀ ਮੈਂ 'ਮਰ ਜਾਣਾ' ਰਖ ਦਿੱਤਾ ਹੈ। ਤਾਂ ਮਹਾਰਾਜ ਜੀ ਕਹਿਣ ਲੱਗੇ—ਮਾਤਾ! ਏਸ ਦੇ ਕੇਸ ਸਿਰ ਤੇ ਰੱਖ, ਇਹ ਸਿੱਖ ਹੋਵੇਗਾ, ਇਹ 'ਮਰ ਜਾਣਾ' ਨਹੀਂ ਹੈ, ਇਸ ਦਾ ਨਾਮ ਅਸੀਂ ਮਰਦਾਨਾ ਰਖਦੇ ਹਾਂ। ਭਾਵ 'ਮਰਦਾ ਨਾ'।

ਉਸ ਵਕਤ ਮਾਈ ਨੇ ਮਹਾਰਾਜ ਦਾ ਬਚਨ ਮੰਨ ਕੇ ਕੇਸ ਸਿਰ ਤੇ ਰਖਾ ਦਿਤੇ ਤੇ ਫਿਰ ਸਤਿਗੁਰਾਂ ਦੇ ਨਾਲ ਸਾਰੀ ਉਮਰ ਰਬਾਬੀ ਬਣ ਕੇ ਕੀਰਤਨ ਕਰਦਾ ਰਿਹਾ, ਇਉਂ ਮਰਦਾਨਾ ਬਣਾਇਆ (ਆਬਿ ਹਯਾਤ) ਅੰਮ੍ਰਿਤ ਪਿਆਇਆ, ਮਰਦਾਨੇ ਨੂੰ ਸਤਿਗੁਰਾਂ ਨੇ ਐਸੀ ਬਖ਼ਸ਼ਿਸ਼ ਕੀਤੀ, ਇਉਂ ਮੁਸਲਮਾਨਾਂ ਦੇ ਵੀ ਕੇਸ ਰਖਾਏ। ਜਿਹੜੇ ਮੁਸਲਮਾਨ ਆਪਣੇ ਆਪ ਨੂੰ ਉੱਚ ਕੇ ਕਹਾਉਂਦੇ ਹਨ ਉਹ ਸਾਰੇ ਕੇਸਾਧਾਰੀ ਸਤਿਗੁਰਾਂ ਨੇ ਬਣਾਏ ਹਨ, ਸੋ ਉਨ੍ਹਾਂ ਨੇ ਲਬਾਂ ਵੀ ਨਹੀਂ ਵੱਢਣੀਆਂ। ਇਸ ਪ੍ਰਕਾਰ ਦਾ ਤਰੀਕਾ ਸਤਿਗੁਰੂ ਸਾਹਿਬ ਜੀ ਨੇ ਚਾਹੇ ਹਿੰਦੂ ਸੀ, ਚਾਹੇ ਮੁਸਲਮਾਨ ਸੀ, ਸਾਰਿਆਂ ਦੇ ਕੇਸ ਪਹਿਲੇ ਪਾਤਿਸ਼ਾਹ ਜੀ ਨੇ ਰਖਾਉਣਾ ਕੀਤੇ ਹਨ, ਏਸ ਪ੍ਰਕਾਰ ਸਾਬਤ ਸੂਰਤ ਰਖਣੀ ਯੋਗ ਹੈ।

**ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ ॥**
**ਦਰਗਹ ਢੋਈ ਨ ਮਿਲੇ ਕਾਫਰ ਕੁੱਤਾ ਸ਼ੈਤਾਨ ॥**

ਮਹੀਮਲ ਦੇ ਕੇਸ ਸਭੇ ਪਛਤਾਇਆ, ਜਦੋਂ ਕ੍ਰਿਸ਼ਨ ਜੀ ਨੇ ਸਿਸਪਾਲ ਦੇ ਕੇਸ ਕੱਟੇ, ਮੁਡਾ ਕੀਤਿਆ ਸੀ ਤਾਂ ਬਲਭੱਦ੍ਰ ਨੇ ਬਹੁਤ ਅਫਸੋਸ ਕੀਤਾ ਕਿ ਇਉਂ ਕਿਉਂ ਕੀਤਾ। ਅਜੇ ਸਿਰ ਵਢਣਾ ਠੀਕ ਸੀ ਪਰ ਸਿਰ ਮੁੰਨ ਦਿਤੇ, ਇਹ ਮੌਤ ਦੇ ਬਰਾਬਰ ਸੀ।

ਇਸ ਪ੍ਰਕਾਰ ਸਾਧ ਸੰਗਤ ਜੀ। ਇਉਂ ਕਰਹਿਤਾਂ ਤੋਂ ਬਚ ਕੇ ਰਹਿਣਾ ਹੈ ਤੇ ਪੰਜ ਕਕਾਰਾਂ ਦੀ ਰਹਿਤ ਰਖਣੀ ਹੈ।

(੫) **ਸ਼ਰਾਬ**—ਸ਼ਰਾਬ ਪੀਣੀ ਬਿਬਰਜਿਤ ਹੈ, ਸਤਿਗੁਰੂ ਸਾਹਿਬ ਜੀ ਦੀ ਆਗਿਆ ਨਹੀਂ ਹੈ

**'ਦੁਰਮਤਿ ਮਦੁ ਜੋ ਪੀਵਤੇ ਬਿਖਲੀਪਤਿ ਕਮਲੀ'** *(ਅੰਗ ੩੯੯)*

ਖੋਟੀ ਮਤ ਵਾਲੇ ਜਿਹੜੇ ਸ਼ਰਾਬਾਂ ਪੀਂਦੇ ਹਨ ਉਹ (ਬਿਖਲੀ) ਬੇਸਵਾ ਦੇ ਪਤੀ (ਕੰਜਰ) ਹਨ। ਉਹਨਾਂ ਦੀ ਬੁਧੀ ਕਮਲੀ ਹੈ। ਜਿਹੜੇ ਸ਼ਰਾਬ ਪੀਂਦੇ ਹਨ, ਏਥੋਂ ਤਕ ਹੁਕਮ ਕੀਤਾ ਹੈ।

**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥** *(ਅੰਗ ੫੫੪)*

ਵਾਹਿਗੁਰੂ ਵਲੋਂ ਧੱਕੇ ਖਾਂਦੇ ਹਨ, ਆਪਣੇ ਪਰਾਏ ਦੀ ਸੂਝ ਨਹੀਂ ਰਹਿੰਦੀ ਹੈ। ਜਿਸ ਪ੍ਰਕਾਰ ਚਰਿੱਤ੍ਰਾਂ ਵਿਚ ਆਉਂਦਾ ਹੈ

**ਏਕ ਮਦੀ ਦੂਜੈ ਤਰੁਨਿ ਤੀਜੇ ਅਤਿ ਧਨ ਧਾਮ॥**
**ਪਾਪ ਕਰੇ ਬਿਨ ਕਯੋਂ ਬਚੈ ਬਚੈ ਬਚਾਵੈ ਰਾਮ॥** *(ਦਸਮ ਅੰਗ ੧੦੨੨)*

ਪਾਪ ਕਰੇ ਤੋਂ ਬਿਨਾਂ ਸ਼ਰਾਬੀ ਆਦਮੀ ਬਚ ਨਹੀਂ ਸਕਦਾ, ਹੋਵੇ ਜੋ ਜੁਆਨ, ਜੇਬ ਵਿਚ ਪੈਸੇ ਹੋਣ, ਫੇਰ ਸ਼ਰਾਬੀ ਹੋਵੇ ਓਹ ਪਾਪ ਤੋਂ ਬਿਨਾਂ ਬਚ ਨਹੀਂ ਸਕਦਾ। ਜਿਵੇਂ ਪਠਾਨ ਦਾ ਪ੍ਰਸੰਗ ਆਉਂਦਾ ਹੈ ਓਸ ਨੇ ਆਪਣੀ ਲੜਕੀ ਦੀ ਬੇ-ਅਦਬੀ ਕਰ ਦਿਤੀ ਸੀ। ਏਸ ਪ੍ਰਕਾਰ ਸਾਧ ਸੰਗਤ ਜੀ! ਇਹ ਸ਼ਰਾਬ ਕਦੇ ਨਹੀਂ ਪੀਣੀ ਚਾਹੀਦੀ ਹੈ।

**ਧ੍ਰਿਗ ਮਾਸ ਸ਼ਰਾਬ ਪਾਨ ਕਰਸਨ**
**ਧ੍ਰਿਗ ਆਪ ਕੌ ਸਿੰਘ ਕਹਾਵਹਿੰਗੇ॥** *(ਪੰਜ ਸੌ ਸਾਖੀ)*

## ਗੁਰੂ ਘਰ ਦੇ ਤਖ਼ਤ

ਏਸ ਪ੍ਰਕਾਰ ਸਾਧ ਸੰਗਤ ਜੀ ਗੁਰੂ ਘਰ ਦੇ ਪੰਜ ਤਖ਼ਤ ਹਨ:

(੧) **ਸ੍ਰੀ ਅਕਾਲ ਤਖ਼ਤ ਸਾਹਿਬ ਜੀ**—ਸ੍ਰੀ ਅੰਮ੍ਰਿਤਸਰ ਸਾਹਿਬ ਜੀ ਪੱਛਮ ਦਿਸ਼ਾ ਛੇਵੇਂ ਪਾਤਿਸ਼ਾਹ ਜੀ ਨੇ ਰਚਿਆ ਹੈ।

(੨) **ਸ੍ਰੀ ਬੇਗ਼ਮ ਪੁਰਾ ਸ੍ਰੀ ਹਰਿਮੰਦਰ ਜੀ (ਸ੍ਰੀ ਪਟਨਾ ਸਾਹਿਬ ਜੀ)**—ਦੂਜਾ ਤਖ਼ਤ ਸ੍ਰੀ ਪਟਨਾ ਸਾਹਿਬ ਹੈ ਪੂਰਬ ਦਿਸ਼ਾ ਹੈ। ਨੌਵੀਂ ਪਾਤਿਸ਼ਾਹੀ ਜੀ ਨੇ ਤਖ਼ਤ ਇਸ ਜਗ੍ਹਾ ਦਾ ਨਾਮ ਰੱਖਿਆ ਸੀ।

(੩) **ਸ੍ਰੀ ਕੇਸਗੜ੍ਹ ਸਾਹਿਬ ਜੀ**—(ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ) ਤੀਜਾ ਤਖ਼ਤ ਹੈ ਪਹਾੜ ਦਿਸ਼ਾ, ਜਿਥੇ ਖ਼ਾਲਸਾ ਪੰਥ ਸਾਜਿਆ ਸੀ।

**(੪) ਸ੍ਰੀ ਹਜ਼ੂਰ ਸਾਹਿਬ ਜੀ (ਸ੍ਰੀ ਸੱਚਖੰਡ ਸਾਹਿਬ ਜੀ)**—ਸ੍ਰੀ ਅਬਚਲ ਨਗਰ ਨਦੇੜ ਚੌਥਾ ਤਖ਼ਤ ਦੱਖਣ ਦਿਸ਼ਾ।

**(੫) ਤਖ਼ਤ ਸ੍ਰੀ ਦਮਦਮਾ ਸਾਹਿਬ ਜੀ**—ਪੰਜਵਾਂ ਤਖ਼ਤ ਹੈ। ਜਾਇਦਾਦ ਦੇ ਨਾਮ 'ਤੇ ਤਾਂ ਸ੍ਰੀ ਦਮਦਮਾ ਸਾਹਿਬ ਦੇ ਕਾਗ਼ਜ਼ ਵੇਖੇ ਹਨ। ਉਹਦੇ ਉਤੇ ਸ੍ਰੀ ਦਮਦਮੇ ਸਾਹਿਬ ਦਾ ਨਾਮ ਵੀ ਤਖ਼ਤ ਲਿਖਿਆ ਹੋਇਆ ਹੈ।

ਸਤਿਗੁਰੂ ਸਾਹਿਬ ਜੀ ਦੀ ਮੁਹਰ ਅਜੇ ਤਕ ਉਥੇ ਹੈ, ਜਿਸ ਵਿਚ ਲਿਖਿਆ ਹੈ—

(**ਅਕਾਲ ਸਹਾਇ ਗੁਰੂ ਗੋਬਿੰਦ ਸਿੰਘ ਜੀ ਕਾਂਸ਼ੀਤਖਤ ਸ੍ਰੀ ਦਮਦਮਾ ਜੀ**)

ਪਰ ਪੁਰਾਤਨ ਸਿੰਘ ਸ੍ਰੀ ਦਮਦਮੇ ਸਾਹਿਬ ਜੀ ਨੂੰ 'ਧਾਮ' ਕਿਹਾ ਕਰਦੇ ਸਨ ਪਰ ਲਿਖਿਆ ਓਥੇ ਤਖ਼ਤ ਹੈ। ਪਰ ਕੋਈ ਨਾ ਮੰਨੇ ਜਾਂ ਮਿੱਟੀ ਦੇ ਸਰੀਰ ਨੂੰ ਤਖ਼ਤ ਅਖਵਾਏ ਤਾਂ ਓਹਦੀ ਮਰਜ਼ੀ ਹੈ। ਇਨ੍ਹਾਂ ਤਖ਼ਤਾਂ ਤੇ ਜਦੋਂ ਪਹਿਲੀ ਵੇਰ ਦਰਸ਼ਨ ਕਰਨ ਜਾਓ ਤਾਂ ਸਵਾ ਸਵਾ ਰੁਪਏ ਦੀ ਦੇਗ ਕੜਾਹ ਪ੍ਰਸ਼ਾਦਿ ਦੀ ਕਰਵਾਉਣੀ ਤੇ ਸਵਾ ਸਵਾ ਰੁਪਿਆ ਗੋਲਕ ਵਿਚ ਪਾਉਣਾ। ਗੋਲਕ ਦਾ ਸਵਾ ਰੁਪਿਆ ਮਾਤਾ ਸ੍ਰੀ ਸਾਹਿਬ ਕੌਰ ਜੀ ਦਾ ਹੁੰਦਾ ਹੈ। ਪਹਿਲੇ ਸਿੰਘ ਅੰਮ੍ਰਿਤ ਛਕਦੇ ਸਾਰੇ ਗੋਲਕ ਵਿਚ ਪਾਉਂਦੇ ਤੇ ਓਹ ਮਾਇਆ ਦਿੱਲੀ ਮਾਤਾ ਜੀ ਪਾਸ ਭੇਜਦੇ ਸਨ। ਮਾਤਾ ਜੀ ਉਸ ਨਾਲ ਲੰਗਰ ਚਲਾਉਂਦੇ ਸਨ। ਆਪਣੇ ਪੁੱਤਰਾਂ ਦੀ ਕਮਾਈ ਸਮਝ ਕੇ ਖ਼ਰਚ ਕਰਦੇ ਸਨ। ਹੋਰ ਪੂਜਾ ਭੇਟਾ ਨਹੀਂ ਸਨ ਅੰਗੀਕਾਰ ਕਰਦੇ। ਇਹ ਮਰਯਾਦਾ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਤੇ ਹੋਰ ਪੁਰਾਤਨ ਸਿੰਘਾਂ ਨੇ ਚਲਾਈ ਹੈ।

**ਧਾਮ**—੧. ਨਨਕਾਣਾ ਸਾਹਿਬ ਜੀ। ੨. ਸ੍ਰੀ ਅੰਮ੍ਰਿਤਸਰ ਜੀ। ੩. ਸ੍ਰੀ ਮੁਕਤਸਰ ਜੀ। ੪. ਸ੍ਰੀ ਤਰਨ ਤਾਰਨ ਜੀ।

**ਚਾਰ ਰੰਗ**—ਖਾਲਸੇ ਦੇ ਚਾਰ ਰੰਗ ਹਨ—੧. ਨੀਲਾ ੨. ਕਾਲਾ, ੩. ਚਿੱਟਾ, ੪. ਖੱਟਾ। ਇਹ ਚਾਰ ਰੰਗਾਂ ਦੇ ਮਾਈਆਂ ਦੇ ਬਸਤ੍ਰ ਹੋਣ। ਲਾਲ ਰੰਗ ਦਾ ਬਸਤ੍ਰ ਨਹੀਂ ਪਹਿਰਨਾ। ਸੂਹਾ ਰੰਗ ਨਹੀਂ ਪਹਿਰਨਾ। ਭਗਵਾ ਰੰਗ ਨਹੀਂ ਪਹਿਰਨਾ। ਸਾਦਗੀ ਵਾਲਾ ਲਿਬਾਸ ਹੋਵੇ। ਵਸਤ੍ਰ ਭਟਕੀਲੇ ਨਾ ਹੋਣ ਜਿਸ ਕਰਕੇ ਵਿਕਾਰ ਨਾ ਫੁਰਨ।

## ਪੰਜਾਂ ਦਾ ਵਿਸਾਹ ਨਹੀਂ ਕਰਨਾ

**(੧) ਮੀਣੇ**—ਏਸੇ ਪ੍ਰਕਾਰ ਮੀਣੇ ਪ੍ਰਿਥੀਏ ਦੀ ਉਲਾਦ ਕੋਠੇ ਵਾਲੇ ਸੋਢੀ ਜਿਨ੍ਹਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜ਼ਹਿਰ ਦੇ ਦਿਤਾ ਸੀ ਤੇ ਦਾਈ ਦੇ ਅਸਥਾਨਾਂ ਨੂੰ ਜ਼ਹਿਰ ਲਾ ਕੇ ਭੇਜੀ ਸੀ। ਸਪੇਲਾ ਛੱਡਿਆ ਸੀ ਤੇ ਬ੍ਰਾਹਮਣ ਤੋਂ ਜ਼ਹਿਰ ਦੁਆਈ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਅਕਾਰਨ ਵੈਰ ਕਰਨ ਵਾਲਾ ਜਿਹੜਾ ਪ੍ਰਿਥੀਆ ਸੀ ਜਿਸ ਨੂੰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਮੀਣੇ ਕਰਕੇ ਛੱਡ ਦਿਤਾ ਸੀ। ਇਸ ਕਰਕੇ ਪ੍ਰਿਥੀਆ ਵੀ ਸਾਧ ਸੰਗਤ ਜੀ! ਗੁਰੂ ਘਰ ਨਾਲ ਮਿਲ ਨਹੀਂ ਸਕਦਾ, ਮਿਲਣ ਵਾਲਾ ਨਹੀਂ ਹੈ।

ਦਸਵੇਂ ਪਾਤਿਸ਼ਾਹ ਜੀ ਜਦੋਂ ਮਾਲਵੇ ਨੂੰ ਆਏ ਸਨ ਤਾਂ ਕੌਲ ਸੋਢੀ ਨੇ ਬੇਨਤੀ ਕੀਤੀ ਸੀ ਕਿ 'ਮਹਾਰਾਜ ਜੀ! ਅਸੀਂ ਗੁਰੂ ਘਰ ਤੋਂ ਵਿਛੜੇ ਹੋਏ ਹਾਂ, ਅਸੀਂ ਵੀ ਕਿਸੇ ਤਰ੍ਹਾਂ ਮਿਲ ਸਕਦੇ ਹਾਂ ? ਤਾਂ

ਸਤਿਗੁਰਾਂ ਨੇ ਕਿਹਾ, "ਹਾਂ ਭਾਈ! ਜੇ ਅੰਮ੍ਰਿਤ ਛਕ ਲਵੋ ਤਾਂ ਅਸੀਂ ਮੇਲ ਸਕਦੇ ਹਾਂ। ਫੇਰ ਕੌਲ ਸੋਢੀ ਦੇ ਪੁੱਤਰਾਂ ਤੇ ਭਰਾਵਾਂ ਅਦਿਕਾਂ ਨੇ ਅੰਮ੍ਰਿਤ ਛਕਿਆ ਸੀ। ਸ੍ਰੀ ਦਮਦਮੇ ਸਾਹਿਬ ਜੀ ਆ ਕੇ ਏਸ ਪ੍ਰਕਾਰ ਮੇਲਿਆ ਸੀ, ਇਉਂ ਜਿਹੜੇ ਅੰਮ੍ਰਿਤ ਛਕਣ ਉਹ ਮਿਲ ਸਕਦੇ ਹਨ ਨਹੀਂ ਤਾਂ ਪਾਪੀ ਸੰਗਤ ਮੀਣਿਆਂ ਦੀ ਨਹੀਂ ਕਰਨੀ।

(੨) **ਰਾਮਰਾਈਏ**—ਅਤੇ ਦੂਜੇ ਰਾਮਰਾਈਏ ਹਨ ਡੇਹਰਾਦੂਨ ਵਾਲੇ। ਰਾਮਰਾਇ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨਾਲ ਬੜੀ ਈਰਖਾ ਕੀਤੀ ਸੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਵੀ ਈਰਖਾ ਕਰਕੇ ਚੁਗਲੀਆਂ ਕੀਤੀਆਂ ਸਨ। ਰਾਮਰਾਇ ਨੇ ਆਪਣੇ ਹੀ ਮਸੰਦ ਬਣਾ ਲਏ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ 'ਮਿਟੀ ਮੁਸਲਮਾਨ ਕੀ' ਨੂੰ 'ਮਿਟੀ ਬੇਈਮਾਨ ਕੀ' ਕਰ ਦਿੱਤਾ ਸੀ।

ਸਤਵੇਂ ਪਾਤਿਸ਼ਾਹ ਜੀ ਨੇ ਕਿਹਾ ਸੀ ਕਿ ਗੁਰੂ ਘਰ ਤੋਂ ਤੂੰ ਖਾਰਜ ਹੈਂ ਤੇ ਏਹਦੇ ਨਾਲ ਸਾਡਾ ਕੋਈ ਸਿਖ ਨਾ ਵਰਤੇ। ਮਹਾਰਾਜ ਜੀ ਨੇ ਕਿਹਾ ਸੀ ਕਿ ਪੈਸਾ ਟਕਾ ਇਹਨਾਂ ਨੂੰ ਕੋਈ ਨਾ ਦਿਓ।

ਲਾਹੌਰ ਸ਼ਹਿਰ ਦਿਆਂ ਨੇ ਰੁਪੈ ਤੇ ਮੁਹਰਾਂ ਉਸ ਨੂੰ ਦਿੱਤੀਆਂ ਸਨ। ਮਹਾਰਾਜ ਸਾਹਿਬ ਜੀ ਨੇ ਕਿਹਾ ਸੀ ਚੰਗਾ! ਤੁਸੀਂ ਇਹ ਗ਼ਲਤੀ ਕੀਤੀ ਹੈ। ਸਾਡਾ ਬਚਨ ਨਹੀਂ ਮੰਨਿਆਂ, ਤੁਸੀਂ ਖੋਟੇ ਬੰਦੇ ਹੋ। ਇਹ ਬਚਨ ਸਤਵੇਂ ਪਾਤਿਸ਼ਾਹ ਜੀ ਨੇ ਕਰ ਦਿਤੇ ਸਨ। ਭਾਈ ਦਇਆ ਸਿੰਘ ਜੀ ਨੇ ਜਿਸ ਵਕਤ ਸੀਸ ਦਿਤਾ ਹੈ ਉਸ ਵੇਲੇ ਲਾਹੌਰੀਏ ਬਖ਼ਸ਼ ਦਿਤੇ ਸਨ। ਏਸ ਪ੍ਰਕਾਰ ਸਾਧ ਸੰਗਤ ਜੀ! ਜਿਹੜੇ ਰਾਮ ਰਾਈਏ ਹਨ, ਡੇਹਰਦੂਨ ਵਾਲੇ ਹਨ ਉਹ ਗੁਰੂ ਗ਼ਰੀਬ ਨਿਵਾਜ ਜੀ ਦੇ ਛੇਕੇ ਹੋਏ ਹਨ।

(੩) **ਧੀਰਮੱਲੀਏ**—ਜਿਹੜੇ ਦੁਆਬੇ ਵਾਲੇ ਕਰਤਾਰਪੁਰੀਏ ਸੋਢੀ ਹਨ ਤੇ ਵਡਭਾਗ ਸਿੰਘ ਦੇ ਚੇਲੇ ਹਨ ਤੇ ਜਿਹੜੇ ਉਸ ਦੇ ਡੇਹਰੇ ਕੋਲ ਜਾਂਦੇ ਹਨ। ਜਿਸ ਵਕਤ ਬਾਰਾਂ ਮਿਸਲਾਂ ਦੇ ਜੱਥੇ ਸਨ ਉਸ ਵਕਤ ਜਲੰਧਰ ਦੇ ਸੂਬੇ ਨੇ ਥੰਮ ਸਾਹਿਬ ਦੀ ਬੇ-ਅਦਬੀ ਕੀਤੀ ਸੀ, ਸਾੜ ਦਿਤਾ ਸੀ। ਉਸ ਵਡਭਾਗ ਸਿੰਘ ਨੂੰ ਸਿੰਘਾਂ ਨੇ ਅੰਮ੍ਰਿਤ ਛਕਾਇਆ ਸੀ, ਉਹ ਧੀਰਮੱਲੀਆਂ ਵਿਚੋਂ ਪਹਿਲਾ ਸਿੰਘ ਸਜਿਆ ਸੀ। ਉਹ ਤੁਰਕਾਂ ਦੇ ਦਲ ਤੋਂ ਡਰਦਾ ਨਾ ਖ਼ਾਲਸੇ ਦੇ ਪਾਸ ਜੋ ਜੰਗਲਾਂ ਦੇ ਵਿਚ ਰਹਿੰਦੇ ਸਨ, ਪਤਾ ਦੇ ਸਕਿਆ ਤੇ ਨਾ ਆਪ ਹੀ ਹਿੰਮਤ ਕਰਕੇ ਸੀਸ ਵਾਰਿਆ। ਜਲੰਧਰ ਦੇ ਸੂਬੇ ਨੇ ਥੰਮ ਸਾਹਿਬ ਨੂੰ ਸਾੜਿਆ ਸੀ। ਉਸ ਵਕਤ ਸਿੰਘਾਂ ਉਸ ਵੇਲੇ ਏਸ ਨੂੰ ਪਹਾੜਾਂ ਨੂੰ ਭਜ ਗਿਆ ਜਾਣ ਕੇ ਅਤੇ ਭੂਤਨੀਆਂ ਕਢਣ ਲਗ ਗਿਆ ਜਾਣ ਕੇ, ਛਡ ਦਿਤਾ ਸੀ।

ਇਹ ਧੀਰ ਮੱਲੀਏ ਤਿਆਗੇ ਹੋਏ ਹਨ। ਪਹਿਲਾਂ ਧੀਰ ਮਲ ਗੱਦੀ ਲਾ ਕੇ ਛੇਵੇਂ ਪਾਤਿਸ਼ਾਹ ਜੀ ਦੇ ਵਕਤ ਸ੍ਰੀ ਕੀਰਤਪੁਰ ਸਾਹਿਬ ਬਹਿ ਗਿਆ ਸੀ। ਓਦੋਂ ਵੀ ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਦੇ ਨਾਲ ਕਿਸੇ ਨੇ ਚੌਰ ਖੋਹ ਲਿਆ, ਕਿਸੇ ਨੇ ਧਕੇ ਦੇ ਕੇ ਗੱਦੀ ਤੋਂ ਉਠਾ ਕੇ ਕੀਰਤਪੁਰ ਸਾਹਿਬ ਤੋਂ ਕੱਢ ਦਿਤਾ ਸੀ। ਏਸ ਕਰਕੇ ਧੀਰਮੱਲੀਏ ਬੇਮੁਖ ਹਨ। ਫੇਰ ਤੁਰਕਾਂ ਦੇ ਨਾਲ ਮਿਲਾਪ ਕੀਤਾ। ਪੈਂਦੇ ਨੂੰ ਲਿਖਦਾ ਰਿਹਾ ਕਿ ਮੈਨੂੰ ਰੱਖ ਲਓ। ਜੇਕਰ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੂੰ ਤੁਸਾਂ ਨੇ ਜਿੱਤਣਾ ਹੈ ਤਾਂ ਮੈਨੂੰ ਕੁਝ ਨਾ ਕਹੋ। ਇਹੋ ਜਿਹੀਆਂ ਗੱਲਾਂ ਕਰਦਾ ਰਿਹਾ ਹੈ ਤੇ ਪਾਤਸ਼ਾਹੀ ਨੌਂਵੀਂ 'ਤੇ ਗੋਲੀ ਵੀ ਇਸ ਦੇ ਮਸੰਦ ਤੇ ਚੇਲਿਆਂ ਵਲੋਂ ਹੀ ਚਲਾਈ ਗਈ ਸੀ। ਸਾਧ ਸੰਗਤ ਜੀ! ਵਿਸਾਹ

ਨਹੀਂ ਕਰਨਾ। ਜੇ ਅੰਮ੍ਰਿਤ ਛਕ ਲੈਣ, ਰਹਿਤ ਰਖਣ ਤਾਂ ਆਪਣੇ ਭਾਈ ਹਨ।

(੪) **ਮਸੰਦ**—ਮਸੰਦ ਜਿਹੜੇ ਗੁਰੂ ਘਰ ਦੀ ਕਾਰ ਭੇਟਾ ਆਪਣੇ ਕਬਜ਼ੇ ਕਰ ਲੈਂਦੇ ਤੇ ਸਤਿਗੁਰਾਂ ਦੇ ਨਾਮ ਤੇ ਉਗ੍ਰਾਹ ਕੇ ਆਪ ਦੇ ਕੋਲ ਰਖਦੇ। ਆਪਣੇ ਕੰਮ ਵਿਚ ਵਰਤਦੇ ਹਨ, ਉਹ ਮਸੰਦ ਹਨ।

(੫) **ਗੰਗੂ ਸ਼ਾਹੀਏ (ਹਿੰਦਾਲੀਏ)**—ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੇ ਗੋਲੀ ਚਲਾਉਣ ਵਾਲੇ ਸ਼ੀਹੇਂ ਦੀ ਬੰਸ ਦੇ ਜਿਹੜੇ ਸਾਧ ਸੰਗਤ ਜੀ! ਗੁਰੂ ਸਾਹਿਬ ਜੀ ਤੋਂ ਬੇਮੁਖ ਹਨ ਤੇ ਜਿਨ੍ਹਾਂ ਨੇ ਜਨਮ ਸਾਖੀ ਗੁਰੂ ਨਾਨਕ ਸਾਹਿਬ ਜੀ ਦੀ ਵਿਗਾੜ ਦਿੱਤੀ ਸੀ ਤੇ ਜਿਨ੍ਹਾਂ ਨੇ ਸਿੰਘ ਸਿੰਘਣੀਆਂ ਨੂੰ ਪਕੜਾ ਕੇ ਜੇਹਲਾਂ ਵਿਚ ਸ਼ਹੀਦ ਕਰਵਾਇਆ ਸੀ, ਇਹਨਾਂ ਪੰਜਾਂ ਦਾ ਵਿਸਾਹ ਨਹੀਂ ਕਰਨਾ। ਜੇ ਕਰਕੇ ਇਹ ਸਿੱਖੀ ਨੂੰ ਧਾਰਨ ਕਰ ਲੈਣ, ਅੰਮ੍ਰਿਤ ਛਕ ਲੈਣ, ਰਹਿਤ ਰੱਖਣ ਫਿਰ ਇਹ ਸਾਡੇ ਗੁਰ ਭਾਈ ਹਨ।

## ਪੰਜਾਂ ਨਾਲ ਮੇਲ ਨਹੀਂ ਕਰਨਾ

ਸਾਧ ਸੰਗਤ ਜੀ! ਇਨ੍ਹਾਂ ਪੰਜਾਂ ਨਾਲ ਮੇਲ ਨਹੀਂ ਕਰਨਾ ਤੇ ਰੋਟੀ ਬੇਟੀ ਦੀ ਸਾਂਝ ਨਹੀਂ ਕਰਨੀ, ਯਥਾ :

(੧) **ਮੋਨੇ (ਰੋਡੇ)**—ਜੋ ਸਾਰੇ ਕੇਸ ਸੀਸ ਮੂੰਹ ਦੇ ਮਨਾਉਣ ਵਾਲੇ, ਮੁਹੰਮਦ ਦਾ ਪੌਲਾ ਮੂੰਹ ਤੇ ਫਿਰਵਾਉਣ ਵਾਲੇ।

(੨) **ਸਿਰ ਗੁੰਮ**—ਵਿਚਾਲਿਓਂ ਸਿਰ ਮੁਨਾ ਲੈਂਦੇ ਹਨ ਤੇ ਉਤੋਂ ਕੇਸ ਰਖਦੇ ਹਨ, ਉਨ੍ਹਾਂ ਦਾ ਨਾਮ ਸਿਰ ਗੁੰਮ ਹੈ।

(੩) **ਨੜੀ ਮਾਰ (ਤਮਾਕੂ ਪੀਣੇ)**—ਤਮਾਕੂ, ਸਿਗਰਟ, ਨਸਵਾਰ, ਬੀੜੀ ਤੇ ਜ਼ਰਦਾ, ਤਮਾਕੂ ਵਰਤਣ ਵਾਲੇ ਜੋ ਹਨ।

(੪) **ਲੜਕੀਆਂ ਵੇਚਣ ਵਾਲੇ**—ਲੜਕੀਆਂ ਦੇ ਪੈਸੇ ਲੈਣ ਵਾਲੇ, ਵਿਆਹ ਦੇ ਮੌਕੇ ਮੁੱਲ ਵੇਚਣ ਵਾਲੇ।

(੫) **ਕੁੜੀ ਮਾਰ**—ਜੰਮਦੀਆਂ ਕੁੜੀਆਂ ਮਾਰਨ ਵਾਲੇ, ਇਨ੍ਹਾਂ ਪੰਜਾਂ ਨਾਲ ਰੋਟੀ ਬੇਟੀ ਦੀ ਸਾਂਝ ਨਹੀਂ ਕਰਨੀ। ਇਹ ਜੇ ਅੰਮ੍ਰਿਤ ਛਕ ਲੈਣ, ਰਹਿਤ ਰੱਖਣ, ਖੋਟਾ ਪੁਨਾ ਛੱਡ ਦੇਣ ਤਾਂ ਫੇਰ ਉਹ ਸਿਖ ਹਨ ਤੇ ਸਾਡੇ ਉਹ ਭਾਈ ਹਨ। ਉਪਰੋਕਤ ਪੰਜਾਂ ਦਾ ਵਿਸਾਹ ਨਹੀਂ ਕਰਨਾ ਤੇ ਪੰਜਾਂ ਦੇ ਨਾਲ ਰੋਟੀ ਬੇਟੀ ਦੀ ਸਾਂਝ ਨਹੀਂ ਕਰਨੀ।

**ਉਪਦੇਸ਼**—ਬਿਨਾ ਅਕਾਲ ਪੁਰਖ ਜੀ ਤੋਂ ਹੋਰ ਕਿਸੇ ਨੂੰ ਨਹੀਂ ਮੰਨਣਾ, ਅਕਾਲ ਪੁਰਖ ਦਸੇ ਪਾਤਿਸ਼ਾਹੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇੱਕ ਰੂਪ ਜਾਨਣੇ।

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥** *(ਅੰਗ ੧੩੯੫)*

**ਦਸ ਸਰੂਪ ਆਪ ਹੀ ਅਕਾਲ ਪੁਰਖ ਦੇ ਹਨ ਤੇ**

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥** (ਅੰਗ ੯੮੨)

**ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ॥**
**ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥**
**ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੈ ਲੇਹ॥**

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੱਖ ਦਸਾਂ ਪਾਤਿਸ਼ਾਹੀਆਂ ਦੇ ਸਰੂਪ ਹਨ। ਇਸ ਵਾਸਤੇ ਸ੍ਰੀ **ਗੁਰੂ** ਗ੍ਰੰਥ ਸਾਹਿਬ ਜੀ ਦਸ ਪਾਤਿਸ਼ਾਹੀਆਂ ਤੇ ਅਕਾਲ ਪੁਰਖ ਵਾਹਿਗੁਰੂ ਇਕੋ ਸਰੂਪ ਹੈਨ ਕੋਈ ਫ਼ਰਕ ਨਹੀਂ।

**ਗੁਰੂ**—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਤੇ ਦੇਹਧਾਰੀ ਗੁਰੂ ਦੀ ਬਾਬਤ ਇਹ ਹੈ ਕਿ ਜਦੋਂ ਪੰਜ ਪਿਆਰੇ ਅੰਮ੍ਰਿਤ ਛਕਾਉਂਦੇ ਹਨ ਉਪਦੇਸ਼ ਦਿੰਦੇ ਹਨ ਓਦੋਂ ਗੁਰੂ ਰੂਪ ਹਨ। ਜਦੋਂ ਅੰਮ੍ਰਿਤ ਛਕ ਲਿਆ ਫਿਰ ਉਹ ਸਾਡੇ ਭਾਈ ਹਨ ਤੇ ਜੋ ਸਿਖ ਸੰਤ ਮਹਾਰਾਜ ਜੀ ਦੇ ਪਿਆਰੇ ਹਨ ਉਹ ਵੀ ਸਿਖ ਹਨ। ਗੁਰੂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ ਤੇ ਸੰਤ ਪਿਆਰੇ ਉਸ ਉਪਦੇਸ਼ ਨੂੰ ਪੱਕਿਆਂ ਕਰਾਉਣ ਵਾਲੇ, ਮਿਹਨਤ ਕਰਾਉਣ ਵਾਲੇ ਹਨ। ਗੁਰੂ ਕੋਈ ਦੇਹਧਾਰੀ ਨਹੀਂ ਅਖਵਾ ਸਕਦਾ। ਜੋ ਗੁਰੂ ਬਣੇਗਾ ਤੇ ਚੇਲੇ ਬਣਨਗੇ ਤਾਂ ਜਿਵੇਂ ਛੇਵੀਂ ਪਾਤਿਸ਼ਾਹੀ ਵਕਤ ਸੱਪ ਸੀ, ਗੁਰੂ ਬਣਨ ਵਾਲੇ ਮਰ ਕੇ ਸੱਪ ਬਣਨਗੇ ਤੇ ਚੇਲੇ ਕਿਰਮ ਬਣ ਕੇ ਉਸ ਦੇ ਮਾਸ ਨੂੰ ਖਾਣਗੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਹਜ਼ੂਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦਿੱਤੀ ਹੈ ਪੰਜ ਪਿਆਰਿਆਂ ਨੂੰ ਗੁਰੂ ਕੇ ਸਿਖ, ਗੁਰਭਾਈ ਸਮਝਣਾ, ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕਿਹਾ ਹੈ, 'ਗੁਰਮਤਿ ਪੰਚ ਸਖੇ ਗੁਰ ਭਾਈ॥ ਗੁਰਮਤਿ ਅਨੁਸਾਰ ਜਿਹੜੇ ਪੰਜ ਸਿਖ ਹਨ ਉਹ ਗੁਰਭਾਈ ਹਨ। ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਾਨਣਾ।

**ਵਾਹਿਗੁਰੂ**—ਮੰਤ੍ਰ ਦਾ ਜਾਪ ਮਨ ਬਾਣੀ ਸਰੀਰ ਕਰਕੇ ਕਰਨਾ। ਸੋ ਬਾਣੀ ਨੂੰ ਅਟੱਲ ਗੁਰਤਾ ਪ੍ਰਾਪਤ ਹੈ:

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥** (ਅੰਗ ੬੩੫)

**ਇਹ ਬਾਣੀ ਮਹਾਂ ਪੁਰਖ ਕੀ ਨਿਜ ਘਰਿ ਵਾਸਾ ਹੋਇ॥**

ਦੇਹਾਂ ਤਾਂ ਏਥੇ ਨਾਸਵੰਤ ਹਨ ਪ੍ਰਲੋਕ ਵਿਚ ਸਹੈਤਾ ਕੀ ਕਰਨੀ, ਹੈ ਏਥੇ ਵੀ ਨਹੀਂ ਕਰ ਸਕਦੀਆਂ। ਤੇ ਵਿਛੜਨ ਵਾਲੀਆਂ ਹਨ। ਪਰ

**ਸਬਦ ਮਿਲੇ ਸੇ ਵਿਛੜੇ ਨਾਹੀ॥**

**ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ॥**
**ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ॥੧॥**
**ਗੁਰ ਕਾ ਬਚਨੁ ਬਸੈ ਜੀਅ ਨਾਲੇ॥**
**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥** (ਅੰਗ ੬੭੯)

**ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੀ॥** (ਅੰਗ ੧੩੧੦

ਨਾਮ ਨਾਮੀ ਅਭੇਦ ਹੋਣ ਕਰਕੇ ਬਾਣੀ ਬ੍ਰਹਮ ਸਰੂਪ ਹੈ ਤੇ ਬ੍ਰਹਮ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ।

**ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥** ਅੰਗ ੫

**ਸਾਖੀ**—ਨਾਰਦ ਨੇ ਅਨਲ ਪੰਛੀ ਦੇ ਖੰਭ ਦਸਵੇਂ ਸਤਿਗੁਰਾਂ ਨੂੰ ਭੇਟਾ ਕੀਤੇ, ਗੁਰਾਂ ਨੇ ਤੀਰਾਂ ਨਾਲ ਬੰਨ੍ਹ ਕੇ ਚਲਾਏ ਵਾਪਸ ਨਾ ਆਏ। ਸਗੋਂ ਤੀਰਾਂ ਨੂੰ ਵੀ ਆਪਣੇ ਦੇਸ ਅਕਾਸ਼ ਵਿਚ ਲੈ ਗਏ ਇਉਂ ਬਾਣੀ ਅਨਲ ਪੰਛੀ ਦੇ ਖੰਭ ਦੀ ਤਰ੍ਹਾਂ ਹੈ ਜਿਨ੍ਹਾਂ ਨੇ ਮਨ ਰੂਪੀ ਤੀਰ ਨਾਲ ਜੋੜਿਆ ਹੈ ਉਸ ਨੂੰ ਚਿਦਾਕਾਸ ਸੱਚ ਖੰਡ ਬ੍ਰਹਮ ਸਰੂਪ ਵਿਚ ਲੀਨ ਕਰਨ ਵਾਲੀ ਹੈ। ਇਹ ਉਪਦੇਸ਼ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿਚ ਖਾਲਸੇ ਨੂੰ ਬਖ਼ਸ਼ਿਆ ਸੀ।

ਹੋਰ ਭੇਖ ਖਾਲਸਾ ਜੀ ਦੇ ਬਰਾਬਰ ਨਹੀਂ ਸਮਝਣੇ। ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਇੰਦ੍ਰ ਤੋਂ ਆਦਿ ਤੇਤੀ ਕ੍ਰੋੜ ਦੇਵਤੇ, ਨੌਂ ਕ੍ਰੋੜ ਦੇਵੀਆਂ ਨਹੀਂ ਮੰਨਣੇ। ਭੈਰਉ, ਭੂਤ, ਗੁੱਗਾ, ਸਖੀ, ਸਰਵਰ ਸੁਲਤਾਨ, ਕਬਰਾਂ, ਜਠੇਰੇ, ਪੀਰ ਫਕੀਰ, ਅਵਤਾਰ, ਪੈਗੰਬਰ ਨਹੀਂ ਮੰਨਣੇ। ਰੋਜੇ ਤੇ ਵਰਤ ਨਹੀਂ ਰੱਖਣੇ। ਦੇਵੀ, ਦੁਰਗਾ, ਚੰਡੀ, ਭਗਵਤੀ ਨਹੀ ਮੰਨਣੀ। ਮੰਤ੍ਰ, ਜੰਤ੍ਰ, ਤੰਤ੍ਰ ਨਹੀਂ ਕਰਨੇ। ਸਿਰ ਨਹੀਂ ਗੁੰਦਣਾ, ਦਸਤਾਰ ਰੱਖਣੀ। ਦੋਨੋਂ ਵਕਤ ਕੰਘਾ ਕਰਨਾ। ਸ਼ਰਾਬ ਨਹੀਂ ਪੀਣੀ, ਮੁਸਲੀ ਨਹੀਂ ਭੋਗਣੀ, ਕੋਈ ਵੀ ਪ੍ਰਾਈ ਇਸਤ੍ਰੀ ਨਹੀਂ ਭੋਗਣੀ। ਵੇਸਵਾ ਆਦਿ ਨਹੀਂ ਭੋਗਣੀ। ਨਾ ਹੀ ਵੇਸਵਾ ਆਦਿ ਦੇ ਗੰਦੇ ਅਖਾੜੇ ਵੇਖੇ ਤੇ ਨਾ ਗੰਦੇ ਗੀਤ ਸੁਣੇ। ਨਾ ਗੰਦੇ ਰੀਕਾਰਡ ਆਦਿਕ ਸੁਣੇ।

**ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥**
**ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ॥** (ਅੰਗ ੮੨੦)

**ਦਸਵੰਧ**—ਧਰਮ ਦੀ ਕਿਰਤ ਵਿਚੋਂ ਦਸਵੰਧ ਧਰਮ ਅਰਥ ਖਰਚਣਾ। ਭਾਵ ਦਸਾਂ ਨੌਹਾਂ ਦੀ ਕਿਰਤ ਵਿਚੋਂ ਦਸਵੰਧ ਸਤਿਗੁਰਾਂ ਨੂੰ ਭੇਟਾ ਕਰਨਾ। ਸਾਰੀ ਵਸਤੂ, ਪਦਾਰਥ ਵਿਚੋਂ ਦਸਵੰਧ ਦੇਣਾ ਤੇ ਸਿਮਰਨ ਭਜਨ ਵਿਚ ਵੀ ਸਮੇਂ ਦਾ ਦਸਵਾਂ ਹਿੱਸਾ ਜ਼ਰੂਰ ਖ਼ਰਚ ਕਰਨਾ, ਅੱਠਾਂ ਪਹਿਰਾਂ ਵਿਚੋਂ ਢਾਈ ਘੰਟੇ ਜ਼ਰੂਰ ਭਜਨ, ਸਿਮਰਨ, ਕਥਾ, ਕੀਰਤਨ ਲਈ ਕੱਢਣੇ।

ਸਵਾ ਪਹਿਰ ਦੇ ਅੰਮ੍ਰਿਤ ਵੇਲੇ ਜਾਗਣਾ। ਸੌਚਾਚਾਰ ਆਦਿ ਕਰਕੇ ਪੰਜ ਵਾਰ ਹੱਥਾਂ ਨੂੰ ਮਿੱਟੀ ਨਾਲ ਮਾਂਜ ਧੋ ਕੇ ਸਾਫ਼ ਕਰਨਾ ਤੇ ਬਰਤਨ ਵੀ ਦੋ ਵਾਰ ਜ਼ਰੂਰ ਮਾਂਜਣਾ। ਕੁਰਲੀ ਕਰਕੇ ਪੰਜ ਇਸ਼ਨਾਨਾ ਕਰਕੇ ਦਾਤਣ ਕਰਨੀ ਤੇ ਫੇਰ ਠੰਢੇ ਖੁਲੇ ਪਾਣੀ ਨਾਲ ਇਸ਼ਨਾਨ ਕਰਨਾ। ਸਤਿਗੁਰਾਂ ਦਾ ਰਹਿਤਨਾਮੇ ਵਿਚ ਹੁਕਮ ਹੈ ਕਿ ਇਸ਼ਨਾਨ ਠੰਢੇ ਪਾਣੀ ਨਾਲ ਕਰੇ।

ਮਨ ਨੂੰ ਰੋਕ ਕੇ ਅਰਦਾਸ ਕਰਨੀ ਤੇ ਫਿਰ ਬਾਣੀ ਪੜ੍ਹਨ ਸ਼ੁਰੂ ਕਰਨੀ। ਤੇ ਅਰਦਾਸ ਕਰਕੇ ਹੀ ਬਸਤ੍ਰ ਪਹਿਨਣੇ। ਨਾਮ ਦਾ ਅਭਿਆਸ ਹਰ ਵਕਤ ਬਹਿੰਦਿਆਂ ਉਠਦਿਆਂ, ਸੌਂਦਿਆਂ, ਤੁਰਦਿਆਂ, ਖਾਂਦਿਆਂ ਪੀਂਦਿਆਂ, ਕਾਰਜ ਕਰਦਿਆਂ ਹਰ ਵਕਤ ਕਰਨਾ। ਸੁਰਤ ਟਿਕਾ ਕੇ ਸ਼ਬਦ ਦੀ ਕਮਾਈ ਕਰਨੀ। ਢਾਈ ਘੰਟੇ ਰੋਜ਼ ਦਸਵੰਧ ਦੇ ਹਿਸਾਬ ਸਿਮਰਨ ਕਰਨਾ, ਨਿਤਨੇਮ ਤੋਂ ਬਿਨਾ। ਪਹੁ ਫੁਟਦੀ ਨਾਲ ਬਾਣੀ ਪੜ੍ਹਨੀ ਪਹਿਲਾਂ ਵਾਹਿਗੁਰੂ ਮੰਤ੍ਰ ਦਾ ਅਭਿਆਸ ਕਰਦੇ ਰਹਿਣਾ।

ਮਹਲਾ ੪ ॥

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ, ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ, ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ, ਸੋ ਗੁਰ ਸਿਖੁ ਗੁਰੂ ਮਨਿ ਭਾਵੈ ॥
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ, ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ, ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥

*(ਅੰਗ ੩੦੫)*

ਫਿਰ ਗੁਰਦੁਆਰੇ ਜਾ ਕੇ ਸੰਗਤ ਨਾਲ ਮਿਲ ਕੇ ਕਥਾ ਕੀਰਤਨ ਸੁਣਨਾ। ਦਿਨੇ ਧਰਮ ਦੀ ਕਿਰਤ ਕਰਨੀ। ਦਸਵੰਧ ਦੇਣਾ, ਭੁਖੇ ਨੂੰ ਅੰਨ ਦੇਣਾ। ਸ਼ਾਮ ਨੂੰ ਕੰਮ ਤੋਂ ਵੇਹਲੇ ਹੋ ਕੇ ਰਹਿਰਾਸ ਪੜ੍ਹਨੀ ਤੇ ਸਤਿਸੰਗਤ ਕਰਨੀ। ਨਾਮ ਵਿਚ ਲਿਵ ਲਾ ਕੇ ਸਾਸ ਗ੍ਰਾਸ ਜਪਣਾ। ਬਿਰਾਜਣ ਵੇਲੇ ਕੀਰਤਨ ਸੋਹਿਲੇ ਦਾ ਪਾਠ ਕਰਨਾ। ਦਸਾਂ ਨੌਹਾਂ ਦੀ ਕਿਰਤ ਕਰਨੀ। ਆਏ ਗਏ ਅਤਿਥੀ ਅਭਿਆਗਤ ਦੀ ਸੇਵਾ ਕਰਨੀ। ਪਰਉਪਕਾਰ ਲਈ, ਗੁਰੂ ਪੰਥ ਲਈ, ਜ਼ੁਲਮ ਨਾਸ ਕਰਨ ਲਈ ਹਰ ਵੇਲੇ ਸਿਰ ਵਾਰਨ ਤਕ ਤਿਆਰ ਬਰ ਤਿਆਰ ਰਹੇ।

ਉਲਾਦ ਨੂੰ ਅੰਮ੍ਰਿਤ ਛਕਾਉਣਾ, ਬੱਚਿਆਂ ਨੂੰ ਗੁਰਮੁਖੀ ਅੱਖਰ ਗੁਰਸਿਖ ਪਾਸੋਂ ਪੜ੍ਹਾਉਣੇ, ਹੋਰ ਵਿਦਿਆ ਭਾਂਵੇਂ ਕਿਸੇ ਪਾਸੋਂ ਪੜ੍ਹੇ। ਜੰਮਣ ਮਰਨ ਦੀ ਸਭ ਰੀਤ ਗੁਰਮਤਿ ਅਨੁਸਾਰ ਕਰਨੀ। ਹੋਰ ਸਭ ਰਹਿਤਨਾਮੇ ਪੜ੍ਹਦੇ ਵੀ ਰਹਿਣਾ।

ਜਿਨ੍ਹਾਂ ਦੇ ਹਿੰਦੂ ਮਤ ਅਨੁਸਾਰ ਫੇਰੇ ਹੋਏ ਹੋਣ ਉਹ ਗ੍ਰੰਥੀ ਸਿੰਘ ਤੋਂ ਲਾਵਾਂ ਤੇ ਸ੍ਰੀ ਅਨੰਦੁ ਸਾਹਿਬ ਪੰਜ ਪਉੜੀਆਂ ਸੁਣ ਲੈਣ ਤੇ ਮਹਾਰਾਜ ਜੀ ਦੀ ਪਰਕਰਮਾ ਕਰਾ ਦੇਣ ਅੰਮ੍ਰਿਤ ਛਕਾਉਣ ਵੇਲੇ। ਰਹਿਤ ਰਖਣ ਕਰਕੇ ਮਹਾਰਾਜ ਜੀ ਸਹਾਇਤਾ ਕਰਨਗੇ।

## ਅੰਮ੍ਰਿਤ ਛਕਣਾ ਕਿਉਂ ਜ਼ਰੂਰੀ ਹੈ ?

ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਕੁਲ ਵਿਚ ਬਾਬਾ ਕਲਾਧਾਰੀ ਜੀ ਦਸਵੇਂ ਪਾਤਿਸ਼ਾਹ ਜੀ ਵਕਤ ਹੋਏ ਉਨ੍ਹਾਂ ਦੀ ਬੰਸ ਖੜ੍ਹ ਗਈ। ਉਨ੍ਹਾਂ ਨੇ ਬੜੇ ਬੜੇ ਉਪਚਾਰ ਕੀਤੇ ਪਰ ਉਲਾਦ ਨਾ ਹੋਈ। ਅਖ਼ੀਰ ਬਾਬਾ ਕਲਾਧਾਰੀ ਜੀ ਦਸਵੇਂ ਪਾਤਿਸ਼ਾਹ ਜੀ ਦੇ ਪਾਸ ਆਏ। ਉਸ ਵਕਤ ਸਤਿਗੁਰੂ ਸਾਹਿਬ ਜੀ ਬਘੌਰ ਸਾਹਿਬ ਵਾਲੇ ਥਾਂ ਬੈਠੇ ਸਨ ਜਿਥੇ ਮਹਾਰਾਜ ਜੀ ਨੇ ਚੌਪਈ ਉਚਾਰੀ ਸੀ।

ਸਤਿਗੁਰਾਂ ਨੇ ਬਾਬਾ ਕਲਾਧਾਰੀ ਜੀ ਦਾ ਬੜਾ ਸਤਿਕਾਰ ਕੀਤਾ। ਕਿਹਾ ਕਿ ਸਤਿਗੁਰੂ ਨਾਨਕ ਸਾਹਿਬ ਦੀ ਕੁਲ ਵਿਚ ਕੰਵਲ ਦੀ ਨਿਆਈਂ ਤੁਹਾਡਾ ਜਨਮ ਹੋਇਆ ਹੈ ਤੇ ਫੇਰ ਬਾਬਾ ਕਲਾਧਾਰੀ ਜੀ ਨੇ ਸਤਿਗੁਰੂ ਸਾਹਿਬ ਜੀ ਅਗੇ ਬੇਨਤੀ ਕੀਤੀ ਕਿ ਸਤਿਗੁਰੂ ਨਾਨਕ ਸਾਹਿਬ ਜੀ ਦੀ ਕੁਲ ਬੇਦੀ ਕੁਲ ਖੜ੍ਹ ਗਈ ਹੈ ਪੋਤ੍ਰਾ ਨਹੀਂ ਹੁੰਦਾ।

ਸਤਿਗੁਰਾਂ ਨੇ ਕਿਹਾ ਕਿ ਤੁਹਾਡੀ ਕੁਲ ਵਿਚ ਕਿਸੇ ਨੇ ਅੰਮ੍ਰਿਤ ਨਹੀਂ ਛਕਿਆ ਹੈ ? ਕਿਹਾ, ਨਹੀ ਜੀ। ਤਾਂ ਸਤਿਗੁਰਾਂ ਨੇ ਕਿਹਾ ਭੱਲਿਆਂ ਵਿਚੋਂ ਅੰਮ੍ਰਿਤ ਛਕ ਲਿਆ ਹੈ, ਤਿਹਣਾਂ ਵਿਚੋਂ ਵੀ ਅੰਮ੍ਰਿਤ ਛਕਿਆ ਹੈ ਅਤੇ ਸੋਢੀਆਂ ਵਿਚੋਂ ਕਈਆਂ ਨੇ ਅੰਮ੍ਰਿਤ ਛਕ ਲਿਆ ਹੈ ਤੇ ਤੁਸੀਂ ਅੰਮ੍ਰਿਤ ਨਹੀ ਛਕਿਆ ?

ਸਤਿਗੁਰਾਂ ਨੇ ਕਿਹਾ—ਅੰਮ੍ਰਿਤ ਛਕੋ ਤਾਂ ਬੇਦੀ ਕੁਲ ਚਲੇਗੀ। ਤਾਂ ਬਾਬਾ ਕਲਾਧਾਰੀ ਜੀ ਨੇ ਕਿਹਾ ਕਿ ਮੈਂ ਤਾਂ ਬ੍ਰਿਧ ਹੋ ਗਿਆ ਹਾਂ, ਕ੍ਰਿਪਾ ਕਰੋ। ਤਾਂ ਸਤਿਗੁਰੂ ਸਾਹਿਬ ਜੀ ਨੇ ਕਿਹਾ ਪੁੱਤ੍ਰ ਨੂੰ ਅੰਮ੍ਰਿਤ ਛਕਾਓ। ਤਾਂ ਬਾਬਾ ਕਲਾਧਾਰੀ ਜੀ ਦੇ ਪੁਤ੍ਰ ਭਾਈ ਅਜੀਤ ਸਿੰਘ ਨੂੰ ਅੰਮ੍ਰਿਤ ਛਕਾਇਆ ਤੇ ਭਾਈ ਅਜੀਤ ਸਿੰਘ ਜੀ ਨੂੰ ਕਿਹਾ ਕਿ ਤੇਰੇ ਘਰ ਪੁੱਤ੍ਰ ਹੋਵੇਗਾ ਉਸ ਦਾ ਨਾਮ ਬਾਬਾ ਸਾਹਿਬ ਸਿੰਘ ਹੋਵੇਗਾ, ਉਹ ਬੜੇ ਬਲ ਵਾਲਾ ਹੋਵੇਗਾ। ਬੜੀ ਸੇਵਾ ਕਰੇਗਾ ਪਰਉਪਕਾਰ ਕਰੇਗਾ। ਕਾਠ ਦੀਆਂ ਤੋਪਾਂ ਚਲਾਵੇਗਾ।

ਫਿਰ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਦੇੜ ਸ੍ਰੀ ਹਜ਼ੂਰ ਸਾਹਿਬ ਚਲੇ ਗਏ ਤੇ ਜੋਤੀ ਜੋਤ ਸਮਾ ਗਏ ਤਾਂ ਉਸ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦੇ ਵਕਤ ਬਾਬਾ ਸਾਹਿਬ ਸਿੰਘ ਜੀ ਦਾ ਅਵਤਾਰ ਹੋਇਆ। ਵੱਡੇ ਹੋ ਕੇ ਅੰਮ੍ਰਿਤ ਛਕਿਆ।

ਮਹਾਰਾਜਾ ਰਣਜੀਤ ਸਿੰਘ ਜੀ ਨੇ ਸਤਿਗੁਰਾਂ ਦੀ ਕੁਲ ਜਾਣ ਕੇ, ਬੇਦੀ ਕੁਲ ਦੇ ਸਾਹਿਬਜ਼ਾਦੇ, ਤਿਹਣ ਕੁਲ ਦੇ ਸਾਹਿਬਜ਼ਾਦੇ, ਭੱਲੇ ਕੁਲ ਦੇ ਸਾਹਿਬਜ਼ਾਦੇ, ਸੋਢੀ ਕੁਲ ਦੇ ਸਾਹਿਬਜ਼ਾਦੇ, ਇਨ੍ਹਾਂ ਚੌਹਾਂ ਕੁਲਾਂ ਦੇ ਸਾਹਿਬਜ਼ਾਦਿਆਂ ਨੂੰ ਅੰਮ੍ਰਿਤ ਛਕਾਉਣ ਦੀ ਸੇਵਾ ਵਿਚ ਲਾਇਆ ਕਿ ਅੰਮ੍ਰਿਤ ਛਕਾ ਕੇ ਸਿੰਘ ਬਣਾਓ। ਉਸ ਵਕਤ ਬਾਬਾ ਸਾਹਿਬ ਸਿੰਘ ਜੀ ਨੇ ਬੜੀ ਸੇਵਾ ਕੀਤੀ ਅੰਮ੍ਰਿਤ ਛਕਾਇਆ। ਸੋ ਅੰਮ੍ਰਿਤ ਦੀ ਕ੍ਰਿਪਾ ਕਰ ਕੇ ਦੁਬਾਰਾ ਬੇਦੀਆਂ ਦੀ ਜੜ੍ਹ ਹਰੀ ਹੋਈ।

ਏਸ ਪ੍ਰਕਾਰ ਭਾਈ ਭਗਤੂ ਦੇ ਪੋਤਰੇ ਤੇ ਭਾਈ ਗੌਰੇ ਦੇ ਪੁੱਤ੍ਰ ਦਿਆਲ ਦਾਸ ਨੇ ਅੰਮ੍ਰਿਤ ਨਹੀਂ ਛਕਿਆ ਸੀ। ਜਿਸ ਵਕਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਠਿੰਡੇ ਕਿਲੇ ਵਿਚੋਂ ਦੇਉ ਨੂੰ ਕੱਢਣ ਆ ਰਹੇ ਸਨ, ਰਸਤੇ ਵਿਚ ਭਾਈ ਕੇ ਚੱਕ ਦਿਆਲ ਦਾਸ ਨੂੰ ਪਤਾ ਲੱਗਾ। ਦਿਆਲ ਦਾਸ ਨੇ ਲੰਗਰ ਤਿਆਰ ਕੀਤਾ ਤੇ ਮਹਾਰਾਜ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ! ਸੰਗਤਾਂ ਸਮੇਤ ਲੰਗਰ ਛਕਣਾ ਕਰੋ। ਮਹਾਰਾਜ ਜੀ ਨੇ ਕਿਹਾ ਜੇ ਅੰਮ੍ਰਿਤ ਛਕੋਗੇ ਤਾਂ ਲੰਗਰ ਛਕਾਂਗੇ। ਉਸ ਨੇ ਅੰਮ੍ਰਿਤ ਨਾ ਛਕਿਆ ਤਾਂ ਸਤਿਗੁਰਾਂ ਨੇ ਲੰਗਰ ਨਾ ਛਕਿਆ ਤੇ ਅਗੇ ਚਾਲੇ ਪਾ ਦਿਤੇ।

ਉਸ ਵਕਤ ਦਿਆਲ ਦਾਸ ਬਹੁਤ ਉਦਾਸ ਹੋਇਆ ਤੇ ਭਾਈ ਰਾਮ ਸਿੰਘ ਜੀ ਨੇ, ਜਿਨ੍ਹਾਂ ਨੇ ਅੰਮ੍ਰਿਤ ਛਕਿਆ ਸੀ, ਉਸ ਨੇ ਕਿਹਾ ਗੱਡਿਆਂ ਤੇ ਲੱਦ ਕੇ ਲੈ ਚੱਲੋ ਕਦੇ ਤਾਂ ਬਖ਼ਸ਼ਣਗੇ ਤਾਂ ਨਾਲ ਟੁਰ ਪਏ। ਜਦੋਂ ਉਸ ਦੇ ਪਿੰਡ ਆਏ ਓਥੇ ਘੋੜੇ ਨੂੰ ਤ੍ਰੇਹ ਲੱਗੀ, ਪਾਣੀ ਪੀਣ ਵਾਸਤੇ ਲਲਚਾਇਆ। ਸਤਿਗੁਰੂ ਸਾਹਿਬ ਜੀ ਨੇ ਡਿੱਗੀ 'ਤੇ ਕੀਤਾ ਪਰ ਘੋੜੇ ਨੇ ਪਾਣੀ ਨਾ ਪੀਤਾ ਕਿ ਦਿਆਲ ਦਾਸ ਦੇ ਅੰਮ੍ਰਿਤ ਨਾ ਛਕਣ ਕਰਕੇ ਇਸ ਪਾਣੀ ਵਿਚ ਵੀ ਨਿਗੁਰੇ ਪੁਣੇ ਦੀ ਬਦਬੂ ਆਉਂਦੀ ਹੈ। ਫਿਰ ਸਤਿਗੁਰੂ ਸਾਹਿਬ ਜੀ ਬਠਿੰਡੇ ਗਏ ਓਥੇ ਵੀ ਪ੍ਰਵਾਨ ਨਾ ਕੀਤਾ। ਫਿਰ ਸ੍ਰੀ ਦਮਦਮੇ ਸਾਹਿਬ ਜੀ ਪਹੁੰਚ ਗਏ।

ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ—ਦਿਆਲ ਦਾਸ ਲੰਗਰ ਗੱਡਿਆਂ 'ਤੇ ਰਖ ਕੇ ਲੈ ਗਿਆ,

ਬੇਨਤੀ ਕਰਨ ਤੇ ਨਾ ਛਕਿਆ। ਫੇਰ ਦਿਆਲ ਦਾਸ ਨੇ ਬੇਨਤੀ ਕਰਕੇ ਅੰਮ੍ਰਿਤ ਛਕਿਆ, ਸ੍ਰੀ ਦਮਦਮੇ ਸਾਹਿਬ। ਤਾਂ ਸਤਿਗੁਰਾਂ ਨੇ ਕਿਹਾ ਕਿ ਲਿਆ ਲੰਗਰ। ਓਹ ਲੰਗਰ ਕਈ ਦਿਨਾਂ ਦਾ ਤਿਆਰ ਹੋਣ ਕਰਕੇ ਉਸ ਵਿਚ ਕਿਰਮ (ਕੀੜੇ) ਪੈ ਚੁਕੇ ਸਨ। ਸਤਿਗੁਰਾਂ ਨੇ ਪਹਿਲਾਂ ਲਿਆ ਤਾਂ ਕਈ ਦਿਨਾਂ ਦਾ ਬੇਹਾ ਕੜਾਹ ਪ੍ਰਸ਼ਾਦਿ ਸਜਰਾ ਬਣ ਗਿਆ। ਜਾਨੀ ਹੁਣੇ ਬਣਾ ਕੇ ਗਰਮ ਗਰਮ ਰਖਿਆ ਹੈ। ਅੰਮ੍ਰਿਤ ਛਕਾ ਕੇ ਉਸ ਨੂੰ ਨਿਹਾਲ ਕੀਤਾ ਤੇ ਦਿਆਲ ਪੁਰਾ ਨਗਰ ਉਸ ਦੇ ਨਾਮ ਤੇ ਬਣਿਆ।

ਇਹ ਦਿਆਲ ਦਾਸ ਬਾਬਾ ਭਗਤੂ ਦੇ ਪੋਤਰੇ ਸਨ, ਜਿਨ੍ਹਾਂ ਦਾ ਅਵਤਾਰ ਚੌਥੇ ਪਾਤਿਸ਼ਾਹ ਜੀ ਦੇ ਵਰ ਨਾਲ ਭਗਤੀ ਦੀ ਅੰਸ ਵਿਚੋਂ ਹੋਇਆ ਸੀ। ਉਨ੍ਹਾਂ ਦੇ ਪਾਸੋਂ ਵੀ ਲੰਗਰ ਨਹੀਂ ਛਕਿਆ ਜਿੰਨਾ ਚਿਰ ਉਸ ਨੇ ਅੰਮ੍ਰਿਤ ਨਹੀਂ ਛਕਿਆ।

ਏਸ ਪ੍ਰਕਾਰ ਭਾਈ ਡੱਲ ਸਿੰਘ ਬੜੀ ਸੇਵਾ ਕਰਦਾ ਰਿਹਾ ਨੌਕਰ ਹਟਾ ਕੇ ਪਹਿਰਾ ਦਿੰਦਾ। ਸਤਿਗੁਰਾਂ ਨੇ ਪ੍ਰਸੰਨ ਹੋ ਕੇ ਕਿਹਾ ਵਰ ਮੰਗ ਤਾਂ ਡੱਲ ਸਿੰਘ ਨੇ ਕਿਹਾ, 'ਮਹਾਰਾਜ ਜੀ! ਆਪ ਜੀ ਦੇ ਚਰਨਾਂ ਵਿਚ ਪੀੜ੍ਹੀ ਜਿੰਨੀ ਥਾਂ ਦਿਓ। ਸਤਿਗੁਰਾਂ ਨੇ ਕਿਹਾ, "ਇਹ ਤਾਂ ਨਹੀਂ ਹੋ ਸਕਦਾ, ਹੋਰ ਸਭ ਕੁਝ ਮਿਲ ਸਕਦਾ ਹੈ। ਜੇ ਚਾਹੋ ਤਾਂ ਇਸ ਲੋਕ ਦਾ ਰਾਜ ਦੇ ਸਕਦੇ ਹਾਂ। ਸਵਰਗ ਦਾ ਰਾਜ ਦੇ ਸਕਦੇ ਹਾਂ, ਸਾਰੇ ਸੁਖ ਦੇ ਸਕਦੇ ਹਾਂ ਪਰ ਚਰਨਾਂ ਵਿਚ ਨਿਵਾਸ ਨਹੀਂ ਮਿਲ ਸਕਦਾ। ਜੇ ਸਾਰਾ ਪ੍ਵਾਰ ਅੰਮ੍ਰਿਤ ਛਕੋ ਤਾਂ ਚਰਨਾਂ ਵਿਚ ਵਾਸ ਮਿਲੇਗਾ। ਪੀੜ੍ਹੀ ਜਿੰਨਾਂ ਕੀ ਭਾਵੇਂ ਜਿੰਨਾਂ ਚਾਹੋ ਥਾਂ ਪ੍ਰਾਪਤ ਕਰੋ। ਤਾਂ ਉਨ੍ਹਾਂ ਨੇ ਸ੍ਰੀ ਦਮਦਮੇ ਸਾਹਿਬ ਤਖ਼ਤ ਤੇ ਅੰਮ੍ਰਿਤ ਛਕਿਆ। ਸਤਿਗੁਰਾਂ ਨੇ ਕਿਹਾ ਹੁਣ ਤੁਹਾਨੂੰ ਚਰਨਾਂ ਵਿਚ ਨਿਵਾਸ ਮਿਲੇਗਾ।

ਏਵੇਂ ਹੀ ਸੋਢੀ ਕੌਲ ਸਿੰਘ ਪ੍ਰਿਥੀਏ ਦੀ ਔਲਾਦ ਉਨ੍ਹਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਅਸੀਂ ਗੁਰੂ ਘਰ ਵਿਚੋਂ ਵਿਛੜ ਚੁਕੇ ਹਾਂ ਸਾਡਾ ਵੀ ਕਿਵੇਂ ਮਿਲਾਪ ਹੋ ਸਕਦਾ ਹੈ?

ਸਤਿਗੁਰਾਂ ਨੇ ਕਿਹਾ, "ਹਾਂ ਭਾਈ! ਅਸਾਂ ਨੇ ਵਿਛੜਿਆਂ ਨੂੰ ਮੇਲਣ ਵਾਸਤੇ ਅੰਮ੍ਰਿਤ ਤਿਆਰ ਕੀਤਾ ਹੈ ਜੇ ਅੰਮ੍ਰਿਤ ਛਕੋਗੇ ਤਾਂ ਮਿਲ ਜਾਓਗੇ। ਤਾਂ ਉਨ੍ਹਾਂ ਨੇ ਸਾਰੇ ਪ੍ਵਾਰ ਸਮੇਤ ਅੰਮ੍ਰਿਤ ਛਕਿਆ ਤਾਂ ਸਤਿਗੁਰਾਂ ਪਿਛਲੇ ਸਰਾਪ ਦੇ ਬਚਨ ਮੇਟ ਕੇ ਮੇਲੇ।

ਏਸੇ ਪ੍ਰਕਾਰ ਭਾਈ ਦਾਨਾ ਜੀ ਮਾਲਵੇ ਦੇ ਰਹਿਣ ਵਾਲਾ ਸੀ। ਕੇਸ ਮੁਨੌਂਦਾ ਤੇ ਤਮਾਕੂ ਪੀਂਦਾ ਸੀ। ਉਹ ਦੀਨੇਨਗਰ ਸ਼ਰਨ ਵਿਚ ਆਇਆ। ਸਤਿਗੁਰਾਂ ਨੇ ਕਿਹਾ ਤਮਾਕੂ ਛੱਡ ਦੇਹ। ਕਹਿੰਦਾ ਜੀ! ਜੇ ਤਮਾਕੂ ਨਾ ਪੀਵਾਂ ਤਾਂ ਆਫਰ ਜਾਂਦਾ ਹਾਂ ਸਤਿਗੁਰਾਂ ਨੇ ਕਿਹਾ ਨਹੀਂ ਆਫਰੇਂਗਾ। ਸੋ ਦਸਵੀ ਪਾਤਿਸ਼ਾਹੀ ਜੀ ਨੇ ਤਮਾਕੂ ਛੁਡਾਇਆ। ਫੇਰ ਸਤਿਗੁਰਾਂ ਕਿਹਾ ਕੇਸ ਰੱਖ। ਤਾਂ ਕਿਹਾ ਜੀ! ਕੀ ਲੋੜ ਹੈ?

ਸਤਿਗੁਰਾਂ ਨੇ ਕਿਹਾ ਕਿ ਜੇ ਕਿਸੇ ਕਾਰਣ ਸਿਖ ਨਰਕਾਂ ਵਿਚ ਵੀ ਪੈ ਜਾਵੇ ਤਾਂ ਕੇਸਾਂ ਦੀ ਨਿਸ਼ਾਨੀ ਵੇਖ ਕੇ ਕੱਢ ਲੈਂਦੇ ਹਾਂ। ਤਾਂ ਕਿਹਾ ਕਿ ਮੇਰੀ ਦਾਹੜੀ ਵੇਖ ਕੇ ਕੱਢ ਲੈਣਾ ਜੀ। ਆਪ ਜੀ ਨੇ ਬਾਣੀ ਵਿਚ ਲਿਖਿਆ ਹੈ

**ਹਾਡ ਜਲੇ ਜੈਸੇ ਲਕਰੀ ਕਾ ਤੂਲਾ॥ ਕੇਸ ਜਲੇ ਜੈਸੇ ਘਾਸ ਕਾ ਪੂਲਾ॥** *(ਅੰਗ ੮੭੦)*

ਤਾਂ ਪ੍ਲੋਕ ਵਿਚ ਕੇਸਾਂ ਦੀ ਨਿਸ਼ਾਨੀ ਕਿਵੇਂ ਰਹੇਗੀ ਜਦੋਂ ਇਥੇ ਹੀ ਜਲ ਗਏ। ਸਤਿਗੁਰਾਂ ਨੇ ਕਿਹਾ ਦਿਖਾ ਦੇਈਏ ਤਾਂ ਕਿਹਾ ਜੀ! ਦਿਖਾ ਦਿਓ। ਤਾਂ ਸਤਿਗੁਰਾਂ ਨੇ ਅੱਖਾਂ ਬੰਦ ਕਰਾ ਕੇ ਪ੍ਲੋਕ

ਦੀ ਹਾਲਤ ਦਿਖਾਈ। ਤਾਂ ਕੀ ਵੇਖਿਆ

'ਬਿਨ ਕੇਸਾਂ ਸਿਰ ਕੁਟੀਅਨ ਚਿੰਘਾਰੈ ਕੌਣ ਛੁਡਾਇ ਹੈ' (ਮਾਲ ਕੌਂਸੀਏ ਦੀ ਵਾਰ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਲਿਖਤ ਬਾਬਾ ਦੀਪ ਸਿੰਘ ਜੀ ਪਟਨਾ ਸਾਹਿਬ ਵਾਲੀ) ਕਿ ਕੇਸਾਂ ਤੋਂ ਬਿਨਾਂ ਸਿਰ ਕੁਟੇ ਜਾਂਦੇ ਹਨ। ਇਹ ਪ੍ਰਲੋਕ ਦੀ ਹਾਲਤ ਵੇਖ ਕੇ ਭਾਈ ਦਾਨਾ ਸਿੰਘ ਜੀ ਨੇ ਰੋ ਕੇ ਕਿਹਾ, "ਮਹਾਰਾਜ ਜੀ! ਮੈਂ ਕੇਸ ਰੱਖਾਂਗਾ। ਸੋ ਕੇਸ ਰੱਖ ਲਏ। ਸਤਿਗੁਰਾਂ ਨੇ ਕਿਹਾ ਕਿ 'ਕਾਢੀ ਨਰਕ ਤੇ ਧੂਹ' ਨਰਕ ਵਿਚੋ ਕੱਢ ਲਵਾਂਗੇ।

ਫਿਰ ਸਤਿਗੁਰਾਂ ਨੇ ਦਾਨਸਿੰਘ ਵਾਲੇ ਗੁਰਦੁਆਰੇ ਵਾਲੇ ਥਾਂ ਤੇ ਅੰਮ੍ਰਿਤ ਛਕਾਇਆ ਤੇ ਸਤਿਗੁਰਾਂ ਨੇ ਕਿਹਾ ਕਿ ਰਹਿਤ ਰਖਣੀ ਤਾਂ ਦਾਨ ਸਿੰਘ ਕਹਿਣ ਲੱਗਾ ਜੀ! ਅਜੇ ਵੀ ਲੋੜ ਹੈ ਰਹਿਤ ਰੱਖਣ ਦੀ। ਆਪ ਜੀ ਨੇ ਸਭ ਕਿਰਪਾ ਕਰ ਦਿੱਤੀ ਹੈ। ਮਹਾਰਾਜ ਜੀ ਨੇ ਕਿਹਾ—ਅਸੀਂ ਕਰਾਮਾਤ ਦੇ ਸਮੁੰਦ੍ਰ ਨੂੰ ਧਾਰ ਕੇ ਵੀ ਜਰੀ ਬੈਠੇ ਹਾਂ ਤੇ ਕ੍ਰਿਪਾਨ ਅਠੇ ਪਹਿਰ ਗਾਤਰੇ ਰੱਖਦੇ ਹਾਂ। ਕਛਹਿਰਾ ਆਦਿ ਪੰਜੇ ਕਕਾਰ ਰੱਖਦੇ ਹਾਂ ਤਾਂ ਉਸ ਨੇ ਰਹਿਤ ਰੱਖੀ। (ਇਹ ਪ੍ਰਸੰਗ ਪੁਸਤਕ ਦਾਨ ਸਿੰਘ ਨਿਸਤਾਰੇ ਵਿਚ ਭਾਈ ਰਣਧੀਰ ਸਿੰਘ ਨੇ ਲਿਖਿਆ ਹੈ।)

**ਅੰਮ੍ਰਿਤ ਦੀ ਮਹੱਤਤਾ**—ਅੰਮ੍ਰਿਤ ਦੀ ਪੂਰੀ ਮਹੱਤਤਾ ਤਾਂ ਕੋਈ ਕਹਿ ਹੀ ਨਹੀਂ ਸਕਦਾ ਪਰ ਕੁਝ ਕਹਿੰਦੇ ਹਾਂ—ਅੰਮ੍ਰਿਤ ਛਕਣ ਕਰਕੇ ਪਿਛਲੇ ਜਨਮਾਂ ਦੇ ਸਾਰੇ ਪਾਪ ਬਖਸ਼ੇ ਜਾਂਦੇ ਹਨ। ਸਤਿਗੁਰੂ ਸਾਹਿਬ ਜੀ ਬਖ਼ਸ਼ ਦਿੰਦੇ ਹਨ। ਸਤਿਗੁਰਾਂ ਦਾ ਹੁਕਮ ਹੈ, ਇਕ ਵਾਰ ਵੀ ਜਿਸ ਦੇ ਮੁਖ ਅੰਮ੍ਰਿਤ ਪੈ ਗਿਆ ਫਿਰ ਭਾਵੇਂ ਗ਼ਲਤੀ ਹੋਣ ਕਰਕੇ ਮੁਕਤ ਨਾ ਹੋ ਸਕੇ ਪਰ ਦਸ ਹਜ਼ਾਰ ਵਰ੍ਹੇ ਤਕ ਅਸੀਂ ਨਰਕਾਂ ਵਿਚ ਨਹੀਂ ਪੈਣ ਦਿਆਂਗੇ। ਵਾਰ ਵਾਰ ਸਿੱਖਾਂ ਦੇ ਘਰ ਜਨਮ ਦਿਆਂਗੇ। ਕਦੇ ਤਾਂ ਰਹਿਤ ਰਖਕੇ ਮੁਕਤ ਹੋਵੇਗਾ। ਅੰਮ੍ਰਿਤ ਛਕਣ ਕਰਕੇ ਰਹਿਤ ਵਿਚ ਰਹਿਣ ਕਰਕੇ ਕੇਵਲ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਜੋ ਮੌਤ ਅਵਤਾਰਾਂ, ਪੈਗੰਬਰਾਂ, ਜੋਗੀਆਂ ਤੇ ਬੜੇ ਬੜੇ ਸੂਰਮਿਆਂ ਨੂੰ ਨਾਸ ਕਰ ਜਾਂਦੀ ਹੈ। ਰਾਵਣ ਤੇ ਹਰਨਾਖ਼ਸ਼ ਵਰਗੇ ਵਰ ਪ੍ਰਾਪਤ ਕਰਨ ਵਾਲਿਆਂ ਨੂੰ ਵੀ ਮਾਰ ਜਾਂਦੀ ਹੈ। ਅੰਮ੍ਰਿਤ ਛਕਣ ਕਰਕੇ ਉਸ ਮੌਤ ਦਾ ਡਰ ਹੀ ਖ਼ਤਮ ਹੋ ਜਾਂਦਾ ਹੇ। ਜਿਵੇਂ ਮੌਤ ਤੋਂ ਡਰਦਾ ਵਹਿਮੀ ਫ਼ਕੀਰ ਕਬਰ ਵਿਚ ਜਿਊਂਦਾ ਹੀ ਪਿਆ ਸੀ। ਸਤਿਗੁਰਾਂ ਨੇ ਕੱਢ ਕੇ ਅੰਮ੍ਰਿਤ ਛਕਾਇਆ ਨਾਮ ਅਜਮੇਰ ਸਿੰਘ ਰਖਿਆ ਤੇ ਪੁੱਛਿਆ। ਕਹਿੰਦਾ ਜੀ! ਹੁਣ ਤਾਂ ਮੈਂ ਮੌਤ ਨੂੰ ਮਾਰ ਸਕਦਾ ਹਾਂ, ਅੰਮ੍ਰਿਤ ਦੀ ਸ਼ਕਤੀ ਕਰਕੇ ਚਿੜੀਆਂ ਨੇ ਬਾਜ ਮਾਰ ਦਿਤਾ ਸੀ।

ਅੰਮ੍ਰਿਤ ਦੀ ਸ਼ਕਤੀ ਕਰਕੇ ਹੀ ਬਿਨਾਂ ਸੀਸ ਤੋਂ ਜ਼ਾਲਮਾਂ ਨੂੰ ਨਾਸ ਕੀਤਾ ਤੇ ਜੰਗ ਕੀਤੇ, ਜਿਵੇਂ ਬਾਬਾ ਦੀਪ ਸਿੰਘ ਜੀ ਸ਼ਹੀਦ, ਬਾਬਾ ਗੁਰਬਖ਼ਸ਼ ਸਿੰਘ ਜੀ ਸ਼ਹੀਦ (ਜਿਨ੍ਹਾਂ ਦਾ ਸ਼ਹੀਦ ਗੰਜ ਸ੍ਰੀ ਅਕਾਲ ਤਖ਼ਤ ਸਾਹਿਬ ਪਿੱਛੇ ਹੈ), ਬਾਬਾ ਧਰਮ ਸਿੰਘ ਜੀ, ਬਾਬਾ ਸਾਊ ਸਿੰਘ ਜੀ (੧੮੧੭ ਬਿਕ੍ਰਮੀ ਬਾਬਾ ਦੀਪ ਸਿੰਘ ਜੀ ਦੇ ਜੱਥੇ ਨਾਲ) ਬਾਬਾ ਪ੍ਰਹਿਲਾਦ ਸਿੰਘ ਜੀ (ਜਿਨ੍ਹਾਂ ਨੇ ਰਹਿਤਨਾਮਾ ਲਿਖਿਆ ਹੈ), ਬਾਬਾ ਰਾਮ ਸਿੰਘ ਜੀ ਬੇਦੀ ਆਦਿ ਅਨੇਕਾਂ ਸਿੰਘ ਹੋਏ ਹਨ ਤੇ ਭਾਈ ਤਾਰੂ ਸਿੰਘ ਜੀ ਜੈਸੇ ਖੋਪਰੀ ਲੁਹਾ ਕੇ ਵੀ ਸਮਾਧੀ ਵਿਚ ਬੈਠੇ ਰਹੇ ਅਤੇ ਅੰਮ੍ਰਿਤ ਦੀ ਦਾਤ ਕਰਕੇ ਜਰਵਾਨਿਆਂ ਨੂੰ ਨਾਸ ਕੀਤਾ। ਆਕੀ ਥਾਂ ਸਰ ਕੀਤੇ। ਅੰਮ੍ਰਿਤ ਧਾਰੀ ਸਿੰਘ ਦੀ ਪਦਵੀ ਬ੍ਰਹਮਾ ਵਿਸ਼ਨੂੰ ਆਦਿ ਦੇਵਤਿਆਂ ਤੋਂ ਉੱਚੀ ਹੈ। ਇਸ ਅੰਮ੍ਰਿਤ ਨੂੰ ਦੇਵਤੇ ਲੱਭਦੇ ਫਿਰਦੇ ਹਨ

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥** *(ਅੰਗ ੯੧੮)*

**ਅੰਮ੍ਰਿਤੁ ਪੀਆ ਸਤਿਗੁਰਿ ਦੀਆ॥ ਅਵਰੁ ਨ ਜਾਣਾ ਦੂਆ ਤੀਆ॥** *(ਅੰਗ ੧੦੩੪)*

ਇਹ ਖੰਡੇ ਦੇ ਅੰਮ੍ਰਿਤ ਦੀ ਸ਼ਕਤੀ ਹੈ। ਪਰ ਲੋਕ ਹੋਰ ਕਈ ਜਗ੍ਹਾ ਕਪੋਲ ਕਲਪਨਾ ਕਰਕੇ ਅੰਮ੍ਰਿਤ ਮੰਨੀ ਬੈਠੇ ਹਨ ਓਹ ਨਹੀਂ। ਜਿਵੇਂ

੧. 'ਸਮੁੰਦਰ' ਵਿਚ ਜੇ ਹੋਵੇ ਤਾ ਖਾਰਾ ਕਿਉਂ ਹੋਵੇ ?

੨. 'ਚੰਦਰਮਾ' ਵਿਚ ਜੇ ਹੋਵੇ ਤਾਂ ਕਲੰਕੀ ਕਿਉਂ ਹੋਵੇ, ਵਿਛੋੜੇ ਵਾਲਿਆਂ ਨੂੰ ਦੁਖੀ ਕਿਉਂ ਕਰੇ, ਕੰਵਲ ਕਿਉਂ ਮੁਰਝਾਉਣ ?

੩. 'ਸੁਰਗ' ਵਿਚ ਜੇ ਹੋਵੇ ਤਾਂ ਦੇਵਤੇ ਈਰਖਾਲੂ ਤੇ ਵਿਸ਼ਈ ਕਿਉਂ ਹੋਣ, ਇੰਦਰ ਕਿਉਂ ਕੋਹੜੀ ਹੁੰਦਾ ਤੇ ਦੇਵਤੇ ਆਪਣੇ ਪੁੰਨ ਭੋਗ ਕੇ ਮਰ ਕੇ ਫਿਰ ਨਰਕਾਂ ਵਿਚ ਕਿਉਂ ਆਉਣ ?

੪. 'ਮਣੀ ਵਾਲੇ ਸਪ' ਵਿਚ ਜੇ ਹੋਵੇ ਤਾਂ ਜ਼ਹਿਰੀਲਾ ਕਿਉਂ ਹੋਵੇ।

੫. 'ਪਤਾਲ' ਵਿਚ ਜੇ ਹੋਵੇ ਤਾਂ ਸੱਪ ਜ਼ਹਿਰੀ ਕਿਉਂ ਰਹਿਣ।

੬. 'ਕਾਂਤਾ ਦੇ ਹੋਠਾਂ' ਵਿਚ ਜੇ ਹੋਵੇ ਤਾਂ ਇਸਤਰੀਆਂ ਰੰਡੀਆਂ ਕਿਉਂ ਹੋਣ। ਇਸ ਵਾਸਤੇ ਸਤਿਗੁਰਾਂ ਤੋਂ ਬਿਨਾਂ ਅੰਮ੍ਰਿਤ ਕਿਸੇ ਪਾਸ ਨਹੀਂ ਹੈ।

**ਸ੍ਰੇਸ਼ਟ ਉਪਦੇਸ਼**—ਸਿੰਘਾਂ ਦੇ ਅੰਦਰ ਜੋ ਸਰੇਸ਼ਟ ਗੁਣ ਪਾਏ ਹੋਏ ਹਨ ਓਹ ਪੰਜਾਂ ਪਿਆਰਿਆਂ ਦੇ ਸੀਸ ਦੇਣ ਤੋਂ ਪ੍ਰਾਪਤ ਹੋਏ ਹਨ ਜੋ (੧) ਦਇਆ, (੨) ਧਰਮ, (੩) ਹਿੰਮਤ, (੪) ਇਸਥਤੀ, (੫) ਸਾਹਿਬ ਦੀ ਪ੍ਰਾਪਤੀ।

**ਦਇਆ**—ਭਾਈ ਦਇਆ ਸਿੰਘ ਦੇ ਸੀਸ ਦੇਣ ਤੋਂ ਸਿੰਘਾਂ ਦੇ ਅੰਦਰ ਦਇਆ ਆਈ ਹੈ। (ਜੀਅ ਦਇਆ ਪਰਵਾਣ) ਜਿਵੇਂ ਸੱਤਾਂ ਸੱਤਾਂ ਦਿਨਾਂ ਦੇ ਭੁੱਖਿਆਂ ਸਿੰਘਾਂ ਨੂੰ ਭਾਈ ਤਾਰੂ ਸਿੰਘ ਨੇ ਕਿਹਾ ਕਿ ਗਿਲਜੇ ਪਕੜ ਕੇ ਹਿੰਦੂਆਂ ਦੀਆਂ ਲੜਕੀਆਂ ਨੂੰ ਲਈ ਜਾਂਦੇ ਹਨ, ਵੈਣ ਪਾਉਂਦੀਆਂ ਜਾਂਦੀਆਂ ਹਨ, ਕਿਸੇ ਰਾਜੇ ਰਾਣੇ ਨੇ, ਕਿਸੇ ਸੂਰਬੀਰ ਨੇ, ਰਾਜਪੂਤ ਨੇ ਨਹੀਂ ਛੁਡਾਈਆਂ, ਓਹਨਾਂ ਨੂੰ ਤੁਰਕ ਪਕੜੀ ਜਾਂਦੇ ਹਨ।

ਸਿੰਘਾਂ ਨੇ ਓਸੇ ਵੇਲੇ ਪ੍ਰਸ਼ਾਦੇ ਵਾਪਸ ਕਰ ਦਿਤੇ ਭਾਈ ਤਾਰੂ ਸਿੰਘ ਜੀ ਪਾਸ, ਕਹਿਣ ਲਗੇ ਕਿ ਭਾਈ ਤਾਰੂ ਸਿੰਘ ਜੀ! ਅਸੀਂ ਪ੍ਰਸ਼ਾਦੇ ਫੇਰ ਛਕਾਂਗੇ, ਪਹਿਲਾਂ ਅਸੀਂ ਇਹਨਾਂ ਦੀ ਮਦਦ ਕਰ ਲਈਏ। ਓਸੇ ਵੇਲੇ ਭੁੱਖੇ ਸੱਤਾਂ ਦਿਨਾਂ ਦੇ ਸਿੰਘ ਗਏ, ਬਲੋ ਕੇ ਪਿੰਡ ਹੈ ਦਰਿਆ ਦੇ ਉਤੇ ਸਾਧ ਸੰਗਤ ਜੀ! ਜਾ ਕੇ ਓਹਨਾਂ ਤੁਰਕਾਂ ਦਾ ਮੁਕਾਬਲਾ ਕੀਤਾ, ਓਹਨਾਂ ਗਿਲਜਿਆਂ ਨੂੰ ਮਾਰ ਕੇ ਲੜਕੀਆਂ ਅਠਾਰਾਂ ਹਜ਼ਾਰ ਛੁਡਾ ਕੇ ਆਪੋ ਆਪਣੀ ਘਰੀਂ ਵਾੜੀਆਂ, ਓਹ ਰਾਜਿਆਂ ਦੀਆਂ ਲੜਕੀਆਂ ਸਨ।

ਚੰਬੇ ਵਾਲੇ ਰਾਜੇ ਦੀ ਲੜਕੀ ਦਾ ਬਾਹਲਾ ਸੁਹਣਾ ਸਰੂਪ ਸੀ, ਜਿਹੜਾ ਵੇਖਦਾ ਸੀ ਮੋਹਿਆ ਜਾਂਦਾ ਸੀ। ਬਾਬਾ ਦੀਪ ਸਿੰਘ ਜੀ ਦੀ ਡਿਊਟੀ ਲਾਈ ਸੀ ਕਿ ਤੁਸੀਂ ਪੁਚਾ ਕੇ ਆਓ। ਤੁਸੀਂ ਜਤ ਸਤ ਵਿਚ ਕਾਇਮ ਰਹੋਗੇ। ਬਾਬਾ ਦੀਪ ਸਿੰਘ ਜੀ ਉਸ ਲੜਕੀ ਨੂੰ ਪਹੁੰਚਾ ਕੇ ਆਏ ਸੀ, ਆਪਣੇ ਦਲ ਵਿਚ ਕਿਸੇ ਨੇ ਮੋਹ ਕਰ ਕੇ ਨਹੀਂ ਸੀ ਰੱਖੀਆਂ। ਸਾਧ ਸੰਗਤ ਜੀ ਸਿੰਘਾਂ ਦੇ ਅੰਦਰ ਕਿਸੇ ਪ੍ਰਕਾਰ

ਦੀ ਵਿਕਾਰ ਭਾਵਨਾ ਨਹੀਂ ਸੀ ਫੁਰੀ। ਇਹੋ ਜਿਹੇ ਜਤੀ ਸਿੰਘ ਸਨ। ਇਸੇ ਕਰਕੇ ਓਹਨਾਂ ਪੈਂਤੀ ਹਜ਼ਾਰ ਸਿੰਘਾਂ ਨੇ ਤੁਰਕਾਂ ਦਾ ਸਾਰਾ ਰਾਜ ਪੱਟ ਕੇ ਖਾਰੇ ਸਮੁੰਦਰ ਵਿਚ ਪਾ ਦਿਤਾ ਸੀ। ਖਾਲਸਈ ਝੰਡੇ ਝੁਲਾ ਦਿਤੇ ਸਨ। ਉਹ ਸਿੰਘ ਏਡੇ ਬਲੀ ਸਨ। ਇਸ ਪ੍ਰਕਾਰ ਦੇ ਨਿਯਮ ਵਾਲੇ ਜਿਹੜੇ ਹੋਣਾ ਹੈ ਇਸ ਦਾ ਨਾਮ ਦਇਆ ਹੈ। ਪੂਜਾਂ ਵਾਂਗੂੰ ਪੱਟੀਆਂ ਬੰਨ੍ਹ ਛਡਣੀਆਂ ਏਸ ਦਾ ਨਾਮ ਦਇਆ ਨਹੀਂ ਹੈ। ਸਗੋਂ ਜਿਹੜਾ

**ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥** *(ਅੰਗ ੪੬੮)*

ਆਪਣੇ ਹਿਰਦੇ ਵਿਚ ਤਰਸ ਕਰੇ, ਏਸ ਪ੍ਰਕਾਰ ਸਿੰਘਾਂ ਨੇ ਓਹ ਬੰਨ੍ਹ ਬੰਨ੍ਹੀਆਂ ਛੁਡਾਈਆਂ ਸਨ, ਜੋ ਮੁਲਕ ਦੇ ਕਿਸੇ ਰਾਜੇ ਰਜਵਾੜੇ ਨੇ ਨਹੀਂ ਸੀ ਛੁਡਾਈਆਂ, ਇਹ ਦਇਆ ਕਰਨੀ ਹੈ ਸਿੱਖਾਂ ਦੇ ਅੰਦਰ। ਇਹ ਭਾਈ ਦਇਆ ਸਿੰਘ ਤੋਂ ਸਿੰਘਾਂ ਦੇ ਅੰਦਰ ਦਇਆ ਆਈ ਹੈ।

**ਧਰਮ**—ਜਿਥੇ ਦਇਆ ਹੈ, ਉੱਥੇ ਧਰਮ ਹੈ—'ਧੌਲੁ ਧਰਮੁ ਦਇਆ ਕਾ ਪੂਤੁ' ਜਿਹੜਾ ਧਰਮ ਹੈ ਦਇਆ ਦਾ ਪੁੱਤ੍ਰ ਹੈ। ਭਾਈ ਧਰਮ ਸਿੰਘ ਦੇ ਸਿਰ ਦੇਣ ਤੋਂ ਧਰਮੀ ਸਿੰਘ ਬਣੇ ਹਨ। ਆਪਣੇ ਧਰਮ ਵਿਚ ਜਤ ਸਤ ਵਿਚ ਐਹੋ ਜਿਹੇ ਪੱਕੇ ਹੋਏ ਹਨ।

ਜਿਸ ਵਕਤ ਜਾ ਕੇ ਸਿੰਘ ਤੁਰਕਾਂ ਨੂੰ ਜਿੱਤਦੇ ਸੀ, ਮੁਸਲਮਾਨ ਛੱਡ ਕੇ ਭਜ ਜਾਂਦੇ ਸੀ ਓਹਨਾਂ ਦੀਆਂ ਇਸਤ੍ਰੀਆਂ ਨੂੰ ਖ਼ਤਰਾ ਨਹੀਂ ਸੀ ਹੁੰਦਾ, ਕਿਸੇ ਦੀ ਬੇ-ਪਤੀ ਸਿੰਘ ਨਹੀਂ ਸੀ ਕਰਦੇ, ਕਿਸੇ ਇਸਤ੍ਰੀ ਦਾ ਪੜਦਾ ਨਹੀਂ ਸੀ ਤੋੜਦੇ, ਕਿਸੇ ਇਸਤ੍ਰੀ ਦੀ ਬੇ-ਅਦਬੀ ਨਹੀਂ ਕਰਦੇ ਸਨ, ਆਪਣੀਆਂ ਧੀਆਂ ਭੈਣਾਂ ਵਾਂਗ ਸਮਝਦੇ ਸਨ, ਇਹ ਹੈ ਸਿੰਘਾਂ ਦੇ ਅੰਦਰ ਧਰਮ ਦੀ ਪ੍ਰਪੱਕਤਾ

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥** *(ਵਾਰ ੨੯, ਪਉੜੀ ੧੧)*

ਇਸੇ ਕਰਕੇ ਓਹ ਪੁਗਦੇ ਸਨ, ਤੁਰਗਦੇ ਸਨ, ਜਿਤਦੇ ਸਨ। ਸਾਡੇ ਇਹ ਆਚਾਰ ਅਜ ਘਟ ਗਏ ਹਨ, ਏਸ ਕਰਕੇ ਅਸੀਂ ਹੇਠਾਂ ਹੇਠਾਂ ਹੀ ਜਾ ਰਹੇ ਹਾਂ। ਇਹ ਭਾਈ ਧਰਮ ਸਿੰਘ ਤੋਂ ਸਿੰਘਾਂ ਦੇ ਅੰਦਰ ਧਰਮ ਆਇਆ ਸੀ।

**ਹਿੰਮਤ**—ਏਸੇ ਤਰ੍ਹਾਂ ਭਾਈ ਹਿੰਮਤ ਸਿੰਘ ਦੇ ਸੀਸ ਦੇਣ ਤੋਂ ਸਿੰਘਾਂ ਦੇ ਅੰਦਰ ਹਿੰਮਤ ਆਈ ਸੀ। ਸਾਧ ਸੰਗਤ ਜੀ! ਹਿੰਮਤ ਦਾ ਭਾਵ ਹੈ ਭੁੱਖਿਆਂ ਤਿਹਾਇਆਂ ਰਹਿ ਕੇ ਫੇਰ ਵੀ ਧਰਮ ਦੀ ਰੱਖਿਆ ਕਰਨੀ, ਜਿਹੜੇ ਚੋਰ ਤੇ ਡਾਕੂ ਹੁੰਦੇ ਹਨ ਓਹ ਲੁਟੇਰੇ ਤਾਂ ਹੁੰਦੇ ਹਨ ਪਰ ਜਦੋਂ ਜੰਗ ਆ ਪਵੇ ਉਦੋਂ ਤਾਂ ਉਹ ਮੁਕਾਬਲੇ ਵਿਚ ਸਾਹਮਣੇ ਨਹੀਂ ਰਹਿ ਸਕਦੇ ਉਸ ਵੇਲੇ ਸਿੰਘ ਹੀ ਹੱਲਾ ਕਰਕੇ ਆਪਣੀਆਂ ਜਾਨਾਂ ਨੂੰ ਹਿੰਮਤ ਕਰ ਕੇ ਵਾਰ ਕੇ ਵਖਾਉਂਦੇ ਹਨ। ਇਹ ਹਿੰਮਤ ਵੀ ਸਿੰਘਾਂ ਦੇ ਅੰਦਰ ਧਰਮੀ ਹੋਣ ਕਰਕੇ ਹੈ। ਡਾਕੂਆਂ ਚੋਰਾਂ ਵਿਚ ਕਿੱਥੇ ਹਿੰਮਤ ਹੋਣੀ ਹੈ ਓਹ ਤਾਂ ਲੁਟੇਰੇ ਹੁੰਦੇ ਹਨ।

**ਮੁਹਕਮਤਾਈ (ਇਸਥਿਤੀ)**—ਫਿਰ ਭਾਈ ਮੁਹਕਮ ਸਿੰਘ ਸਾਹਿਬ ਜੀ ਦੇ ਸੀਸ ਦੇਣ ਕਰ ਕੇ ਸਿੰਘਾਂ ਦੇ ਅੰਦਰ (ਮੁਹਕਮਤਾਈ) ਇਸਥਿਤੀ ਹੈ। ਟਿਕਾਉ ਸਿੰਘਾਂ ਦੇ ਅੰਦਰ ਰਹੇਗਾ। ਇਹ ਭਾਈ ਮੁਹਕਮ ਸਿੰਘ ਜੀ ਦੇ ਸੀਸ ਤੋਂ ਦਾਤ ਮਿਲੀ ਹੈ। ਚਿੱਤ ਦਾ ਜਿਹੜਾ ਇਸਥਿਤ ਹੋਣਾ ਹੈ, ਭਜਨ ਬੰਦਗੀ ਵਿਚ ਟਿਕੇ ਹੋਏ ਸਿੰਘ ਜੇਹੜੇ ਹਨ, ਇਹ ਭਾਈ ਮੋਹਕਮ ਸਿੰਘ ਜੀ ਦੀ ਕੁਰਬਾਨੀ ਦਾ ਫਲ ਹੈ।

**ਸਾਹਿਬ ਦੀ ਪ੍ਰਾਪਤੀ**—ਭਾਈ ਸਾਹਿਬ ਸਿੰਘ ਦੀ ਕੁਰਬਾਨੀ ਦਾ ਫਲ ਸਾਹਿਬ ਦੀ ਪ੍ਰਾਪਤੀ ਅਕਾਲ ਪੁਰਖ ਦੀ ਪ੍ਰਾਪਤੀ ਹੈ। ਇਸ ਪ੍ਰਕਾਰ ਇਹ ਪੰਜਾਂ ਪਿਆਰਿਆਂ ਦੇ ਨਾਮ ਤੋਂ ਪਵਿੱਤ੍ਰ ਅੰਮ੍ਰਿਤ ਸਿੱਖਿਆ ਹੈ।

**ਖੰਡੇ ਦਾ ਅੰਮ੍ਰਿਤ ਤੇ ਦੂਜਾ ਤਰੀਕਾ**—ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਪੰਜਾਂ ਪਿਆਰਿਆਂ ਨੂੰ ਸੁਰਜੀਤ ਕੀਤਾ ਸੀ। ਅੰਮ੍ਰਿਤ ਛਕਾ ਕੇ ਨਿਹਾਲ ਕੀਤਾ ਸੀ ਅਤੇ ਉਸ ਵਕਤ ਸਤਿਗੁਰੂ ਸਾਹਿਬ ਮਹਾਰਾਜ ਜੀ ਨੇ ਖੰਡੇ ਦਾ ਅੰਮ੍ਰਿਤ ਇਸਤ੍ਰੀ ਪੁਰਖਾਂ ਨੂੰ ਇਕੋ ਜਿਹਾ ਦਿਤਾ ਸੀ। ਜਿਸ ਬਾਬਤ ਸਤਿਗੁਰੂ ਸਾਹਿਬ ਮਹਾਰਾਜ ਜੀ ਨੇ ਕਿਹਾ ਹੈ

**ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥** *(ਅੰਗ ੧੨੩੮)*

**ਦੂਜਾ ਕ੍ਰਿਪਾਨ ਦਾ ਅੰਮ੍ਰਿਤ**—ਹਜ਼ੂਰ ਸਾਹਿਬ ਵਾਲੇ ਮਾਈਆਂ ਨੂੰ ਛਕਾਉਂਦੇ ਹਨ ਤੇ ਸਤਿਗੁਰੂ ਸਾਹਿਬ ਮਹਾਰਾਜ ਜੀ ਨੇ ਤਾਂ ਸਾਰਿਆਂ ਨੂੰ ਇਕੋ ਜਿਹਾ ਖੰਡੇ ਦਾ ਅੰਮ੍ਰਿਤ ਛਕਾਇਆ ਹੈ। ਨਿਹੰਗ ਸਿੰਘ ਵੀ ਹਜ਼ੂਰ ਸਾਹਿਬ ਦੀ ਮਰਯਾਦਾ ਨੂੰ ਵੇਖ ਕੇ ਮਾਈਆਂ ਨੂੰ ਕਿਰਪਾਨ ਦਾ ਹੀ ਅੰਮ੍ਰਿਤ ਛਕਾਉਂਦੇ ਹਨ। ਹਜ਼ੂਰ ਸਾਹਿਬ ਵਾਲੇ ਤਾਂ ਪੰਜ ਪਉੜੀਆਂ ਜਪੁਜੀ ਸਾਹਿਬ ਦੀਆਂ ਪੜ੍ਹ ਕੇ ਮਾਈਆਂ ਨੂੰ ਅੰਮ੍ਰਿਤ ਛਕਾ ਦਿੰਦੇ ਹਨ। ਹਜ਼ੂਰ ਸਾਹਿਬ ਦੇ ਪੁਜਾਰੀਆਂ ਨੂੰ ਪੁੱਛਿਆ ਸੀ ਕਿ ਕਿਰਪਾਨ ਦਾ ਅੰਮ੍ਰਿਤ ਮਾਈਆਂ ਨੂੰ ਤੁਸੀਂ ਕਿਉਂ ਛਕਾਉਂਦੇ ਹੋ? ਉਹਨਾਂ ਕਿਹਾ ਕਿ ਸਤਿਗੁਰਾਂ ਦਾ ਤਾਂ ਹੁਕਮ ਹੈ

**ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ॥** *(ਅੰਗ ੭੯੭)*

ਪੁਰਖਾਂ ਤੇ ਇਸਤ੍ਰੀਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਵੋ ਤੇ ਇਹ ਵੀ ਹੁਕਮ ਹੈ ਕਿ ਜੋ ਸਿੰਘ ਅੰਮ੍ਰਿਤ ਛਕੇ ਤਾਂ ਸਿੰਘਣੀ ਵੀ ਛਕੇ ਤੇ ਪੁਜਾਰੀ ਗ੍ਰੰਥੀ ਆਦਿਕ ਸਭ ਸਿੰਘਣੀਆਂ ਨੂੰ ਅੰਮ੍ਰਿਤ ਛਕਾਉਣ ਸੋ ਅਸਾਂ ਨੇ ਤਾਂ ਖੰਡੇ ਦਾ ਅੰਮ੍ਰਿਤ ਛਕਿਆ ਹੈ ਪਰ ਸਾਡੀਆਂ ਸਿੰਘਣੀਆਂ ਰਹਿਤ ਨਹੀਂ ਰਖਦੀਆਂ ਧੋਤੀਆਂ ਹੀ ਬੰਨ੍ਹਦੀਆਂ ਹਨ। ਇਸ ਤਰ੍ਹਾਂ ਖੰਡੇ ਦੇ ਅੰਮ੍ਰਿਤ ਦੀ ਬੇ-ਅਦਬੀ ਹੁੰਦੀ ਹੈ ਤੇ ਜੇ ਨਾ ਛਕਾਈਏ ਤਾਂ ਵੀ ਠੀਕ ਨਹੀਂ, ਕਿਉਂਕਿ ਓਹ ਸਾਡੀਆਂ ਸਿੰਘਣੀਆਂ ਹਨ। ਏਸ ਵਾਸਤੇ ਅਸਾਂ ਨੇ ਉਨ੍ਹਾਂ ਨੂੰ ਕਿਰਪਾਨ ਦਾ ਅੰਮ੍ਰਿਤ ਛਕਾਉਣਾ ਸ਼ੁਰੂ ਕਰ ਦਿਤਾ ਹੈ ਕਿ ਮਰਯਾਦਾ ਵੀ ਰਹਿ ਜਾਵੇ ਤੇ ਖੰਡੇ ਦੇ ਅੰਮ੍ਰਿਤ ਦੀ ਬੇ-ਅਦਬੀ ਵੀ ਨਾ ਹੋ ਜਾਵੇ। ਓਥੋਂ ਵੇਖ ਕੇ ਹੀ ਨਿਹੰਗ ਸਿੰਘ ਵੀ ਛਕਾਉਣ ਲਗ ਗਏ ਹਨ। ਪਰ ਸਤਿਗੁਰਾਂ ਦਾ ਹੁਕਮ ਹੈ ਕਿ ਨਰ ਨਾਰੀ ਸਭ ਇਕੋ ਹੀ ਅੰਮ੍ਰਿਤ ਛਕਣ। ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਤਾਂ ਖੰਡੇ ਦਾ ਅੰਮ੍ਰਿਤ ਬਣਾਇਆ ਹੈ। ਏਸ ਪ੍ਰਕਾਰ ਖੰਡੇ ਦਾ ਹੀ ਅੰਮ੍ਰਿਤ ਮੰਨਿਆਂ ਹੈ। ਮਾਈਆਂ ਭਾਈਆਂ ਸਾਰਿਆਂ ਨੂੰ ਇਕੋ ਜਿਹਾ ਹੱਕ ਹੈ, ਛਕਣਾ ਚਾਹੀਦਾ ਹੈ।

**ਉਪਦੇਸ਼**—ਸਾਧ ਸੰਗਤ ਜੀ! ਦੂਸਰੀ ਵਿਚਾਰ ਇਹ ਹੈ ਕਿ ਅੰਮ੍ਰਿਤਪਾਨ ਕਰਨ ਵਾਲੇ ਜਿਹੜੇ ਪਰੇਮੀ ਹਨ, ਉਨ੍ਹਾਂ ਨੂੰ **ਬੱਜਰ ਕੁਰਹਿਤਾਂ ਤੋਂ ਬਚਣ ਵਾਸਤੇ** 'ਹੁਕਾ ਹਜਾਮਤ ਹਲਾਲੋ ਹਰਾਮ' ਆਦਿਕ ਇਨ੍ਹਾਂ ਬੱਜਰ ਕੁਰਹਿਤਾਂ ਤੋਂ ਬਚਣਾ ਚਾਹੀਦਾ ਹੈ ਤੇ ਬੇ-ਅੰਮ੍ਰਿਤੀਏ ਦਾ ਜੂਠਾ ਨਹੀਂ ਖਾਣਾ, ਕੁਰਹਿਤੀਏ ਦਾ ਜੂਠਾ ਨਹੀਂ ਖਾਣਾ।

ਅੰਮ੍ਰਿਤ ਛਕ ਕੇ ਪਤੀ ਤੇ ਸਤੀ ਦੋਹਾਂ ਦਾ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਦੇ ਪਹਿਲੇ ਅੱਖਰ ਤੋਂ ਸ਼ੁਰੂ ਕਰਨਾ ਹੈ ਤੇ **'ਸਿੰਘ'** ਸ਼ਬਦ ਦੇ ਨਾਲ ਨਾਮ ਉਚਾਰਨ ਕਰਨਾ ਹੈ। ਬੀਬੀਆਂ ਦਾ **'ਕੌਰ'** ਨਾਮ ਕਰ ਕੇ ਉਚਾਰਨ ਕਰਨਾ ਹੈ, ਇਹ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਨਿਯਮ ਬਣਾਇਆ ਹੈ

ਕਿ ਜਦੋਂ ਸਿੰਘ ਨੂੰ ਸਿੰਘ ਮਿਲੇ ਤਾ ਫਤਹ ਗਜਾ ਕੇ ਬੁਲਾਵੇ, ਸਿੰਘ ਨੇ ਕਦੇ ਸਿੰਘ ਦੀ ਨਿੰਦਿਆ ਨਹੀਂ ਕਰਨੀ।

ਏਸੇ ਪ੍ਰਕਾਰ ਜਿਹੜਾ **ਸੁਨਹਿਰਾ** ਰਖਿਆ ਜਾਦਾ ਹੈ, ਸੁਨਹਿਰੇ ਦਾ ਮਤਲਬ ਹੈ ਅਚੱਲ ਹੋਣ ਵਾਸਤੇ ਚਿਤ ਨੂੰ ਟਿਕਾਉਣ ਵਾਸਤੇ, ਸੁਨਹਿਰੇ ਵਾਂਗੂ ਅਚੱਲ ਹੋਣਾ ਹੈ। ਕੰਬਲ ਭੂਰਾ ਊੱਨ ਦਾ ਪਵਿੱਤ੍ਰਤਾ ਵਾਸਤੇ ਥਲੇ ਵਿਛਾਈਦਾ ਹੈ।

**ਲੋਹੇ ਦਾ ਬਾਟਾ**—ਸਾਧ ਸੰਗਤ ਜੀ! ਲੋਹਾ ਇਕ ਧਾਤ ਦਾ ਨਾਮ ਹੈ ਸਾਰੀਆਂ ਧਾਤਾਂ ਵਿਚੋਂ ਜ਼ਬਰਦਸਤ ਲੋਹੇ ਦੀ ਧਾਤ ਹੈ। ਏਸ ਦੇ ਵਿੱਚ ਸਚੇ ਪਾਤਿਸ਼ਾਹ ਜੀ ਨੇ ਅੰਮ੍ਰਿਤ ਬਣਾਇਆ ਹੈ। ਕਿਸੇ ਸੋਇਨੇ ਚਾਂਦੀ ਦੇ ਵਿਚ ਨਹੀਂ ਬਣਾਇਆ ਅਤੇ ਹੋਰ ਕਿਸੇ ਧਾਤ ਵਿਚ ਨਹੀਂ ਬਣਾਇਆ। ਸਰਬ ਲੋਹ ਦੀ ਇਹ ਸ਼ਕਤੀ ਕਿ ਮੇਹਦੇ ਨੂੰ ਤਾਕਤ ਪਹੁੰਚਾਉਣ ਵਾਲਾ ਹੈ ਇਸ ਵਾਸਤੇ ਲੋਹੇ ਨੂੰ ਹੀ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਪ੍ਰਵਾਨ ਕੀਤਾ ਹੈ, ਸਾਰੀਆਂ ਧਾਤਾਂ ਵਿਚੋਂ ਕਰੜੀ ਧਾਤ ਹੋਣ ਕਰਕੇ।

ਫੇਰ ਜਿਹੜਾ **ਜਲ** ਪਾਇਆ ਹੈ ਇਹ ਸ਼ਾਂਤੀ ਵਾਸਤੇ ਹੈ। **ਪਤਾਸੇ** ਮਿਠਾਸ ਤੇ ਪਿਆਰ ਪੈਦਾ ਕਰਨ ਵਾਸਤੇ ਪਾਏ ਹਨ ਅਤੇ **ਖੰਡਾ** ਜੇਹੜਾ ਫੇਰਿਆ ਹੈ ਦੋਧਾਰਾ, ਕਿ ਆਪਣੀ ਵਲ ਪਰਮੇਸ਼ਰ ਜੀ ਦੇ ਪਿਆਰ ਨੂੰ ਖਿੱਚਣਾ ਤੇ ਵਿਕਾਰਾਂ ਦਾ ਤਿਆਗ ਕਰਨਾ ਹੈ। ਜੇਹੜੀ ਖੰਡੇ ਦੀ ਧਾਰ ਆਪਣੇ ਵਲ ਨੂੰ ਪੋਲੇ ਤਰੀਕੇ ਨਾਲ ਖਿੱਚਣੀ ਹੈ, ਇਸ ਦਾ ਮਤਲਬ ਹੈ ਕਿ ਪਰਮੇਸ਼ਰ ਦਾ ਪਿਆਰ ਆਪਣੇ ਵਲ ਖਿੱਚੇ। ਅਤੇ ਜਿਹੜੀ ਦੂਸਰੇ ਪਾਸੇ ਨੂੰ ਖਿਚ ਕੇ ਚਲਾਉਣੀ ਹੈ, ਇਸ ਦਾ ਇਹ ਮਤਲਬ ਹੈ ਕਿ ਅਉਗੁਣ ਛੱਡਣੇ ਹਨ ਤੇ ਗੁਣਾਂ ਨੂੰ ਧਾਰਨ ਕਰਨਾ ਹੈ ਅਤੇ ਏਸ ਪ੍ਰਕਾਰ ਪੰਜਾਂ ਪਿਆਰਿਆਂ ਦੀ ਜੇਹੜੀ **ਨਿਗ੍ਹਾ** ਹੈ, ਇਹ ਅੰਮ੍ਰਿਤ ਵਿਚ ਦਸਾਂ ਪਾਤਿਸ਼ਾਹ ਦੀ ਨਿਗ੍ਹਾ ਹੈ ਇਹ ਜਿਹੜੀ ਪੰਜ ਪਿਆਰਿਆਂ ਦੀ ਨਿਗ੍ਹਾ ਪਾਉਣੀ ਹੈ ਇਹ ਦਸਾਂ ਪਾਤਸ਼ਾਹਾਂ ਨੇ ਆਪਣੀ ਨਿਗ੍ਹਾ ਪਾਉਣੀ ਹੈ ਅੰਮ੍ਰਿਤ ਬਨਾਉਣ ਵਾਸਤੇ ਅਤੇ ਜਿਹੜਾ ਬਾਣੀ ਦਾ ਪੜ੍ਹਨਾ ਹੈ ਇਹ ਬਾਣੀ ਦੇ ਅਸਰ ਦੇ ਨਾਲ ਅੰਮ੍ਰਿਤ ਬਣਨਾ ਹੈ।

**ਜਪੁਜੀ ਸਾਹਿਬ**—ਬ੍ਰਹਮ ਗਿਆਨ ਵਾਸਤੇ ਹੈ। ਅਤੇ

**ਜਾਪੁ ਸਾਹਿਬ**—ਅਕਾਲ ਪੁਰਖ ਦੇ ਸਰੂਪ ਲੱਖਣ ਤੇ ਨਮਸਕਾਰਾਂ ਕਰਨ ਵਾਸਤੇ ਹੈ।

**ਸੁਯੇ**—ਵੈਰਾਗ ਵਾਸਤੇ ਤੇ ਪਖੰਡ ਖੰਡਨ ਵਾਸਤੇ ਹਨ।

**ਚੌਪਈ ਸਾਹਿਬ**—ਰਖਿਆ ਤੇ ਬੇਨਤੀ ਵਾਸਤੇ ਹੈ। ਅਤੇ

**ਅਨੰਦੁ ਸਾਹਿਬ**—ਜੀਵਨ ਮੁਕਤੀ ਵਾਸਤੇ ਹੈ।

ਇਹ ਪੰਜਾਂ ਬਾਣੀਆਂ ਨੂੰ ਇਕੱਲੇ ਨਹੀਂ ਪੜ੍ਹਨਾ, ਪੰਜਾਂ ਪਿਆਰਿਆਂ ਨੇ ਵਾਰੀ ਵਾਰੀ ਇਕ ਇਕ ਪੜ੍ਹਨੀ ਹੈ। ਕਈਆਂ ਦਾ ਰਿਵਾਜ ਹੈ ਜਿਸ ਦੇ ਬਾਣੀ ਨਾ ਕੰਠ ਹੋਵੇ ਇਕੱਲਾ ਜੱਥੇਦਾਰ ਹੀ ਪੜ੍ਹਦਾ ਰਹਿੰਦਾ ਹੈ ਬਾਕੀ ਦਿਆਂ ਦਾ ਹੱਥ ਲੁਆ ਲੈਂਦੇ ਹਨ ਜਾਂ ਤਿੰਨ ਬਾਣੀਆਂ, ਇਕੋ ਆਦਮੀ ਪੜ੍ਹ ਲੈਂਦਾ ਹੈ ਤੇ ਬਾਕੀ ਦੇ ਸਵਯੇ ਸਾਰਿਆਂ ਤੋਂ ਪੜ੍ਹਾ ਲੈਂਦੇ ਹਨ। ਚੌਪਈ ਤੇ ਅਨੰਦੁ ਸਾਹਿਬ ਪੰਜ ਪਉੜੀਆਂ ਹੀ ਪੜ੍ਹ ਕੇ ਸਾਰ ਲੈਂਦੇ ਹਨ। ਇਕ ਜਣਾ ਹੀ ਪੜ੍ਹ ਲੈਂਦਾ ਹੈ। ਇਹ ਮਰਯਾਦਾ ਨਹੀਂ ਹੈ।

ਸਤਿਗੁਰੂ ਸਾਹਿਬ ਜੀ ਨੇ ਤਾਂ ਪੰਜਾਂ ਨੂੰ ਇਕੋ ਜਿਹੀ ਏਕਤਾ ਦਿਤੀ ਹੈ, ਇਕੋ ਜਿਹੀ ਬਾਣੀ ਪੰਜਾਂ

ਸਿੰਘਾਂ ਨੇ ਪੜ੍ਹਨੀ ਹੈ। ਇਸ ਮਰਯਾਦਾ ਨੂੰ ਸਤਿਗੁਰਾਂ ਨੇ ਕਾਇਮ ਕੀਤਾ ਹੈ, ਏਸੇ ਕਰਕੇ ਪੰਜਾਂ ਤੋਂ ਅੰਮ੍ਰਿਤ ਤਿਆਰ ਕਰਾ ਕੇ ਸਤਿਗੁਰੂ ਸਾਹਿਬ ਜੀ ਨੇ ਆਪ ਛਕਿਆ ਹੈ। ਸਾਧ ਸੰਗਤ ਜੀ! ਇਹ ਨਿਯਮ ਸਤਿਗੁਰੂ ਸਾਹਿਬ ਜੀ ਨੇ ਚਲਾਇਆ ਹੈ, ਪੰਜ ਸਿੰਘ ਬਾਣੀ ਪੜ੍ਹਨ। ਇਕੱਲਾ ਹੀ ਨਾ ਪੜੇ ਦੂਜੇ ਹੱਥ ਹੀ ਲਾ ਛੱਡਣ।

ਕਈ ਅੰਮ੍ਰਿਤ ਤਿਆਰ ਕਰਨ ਲਗਿਆਂ ਚੌਪਈ ਪੰਜ ਪਉੜੀਆਂ ਅਤੇ ਅਨੰਦੁ ਸਾਹਿਬ ਪੰਜ ਪਉੜੀਆਂ ਪੜ੍ਹਦੇ ਹਨ। ਇਹ ਵੀ ਠੀਕ ਨਹੀਂ ਹੈ। ਸਾਰੀ ਬਾਣੀ ਪੜ੍ਹਨੀ ਚਾਹੀਦੀ ਹੈ ਜਿਵੇਂ ਮਰਯਾਦਾ ਸੀ। ਸ੍ਰੀ ਮੁਕਤਸਰ ਦੇ ਮੋਰਚੇ ਵਿਚ ਜਦੋਂ ਬੇਅੰਤ ਸਿੰਘਾਂ ਭਾਵ ੧੭੦੦ ਸਿੰਘਾਂ ਨੇ ਇਕ ਬਾਟੇ ਵਿਚ ਅੰਮ੍ਰਿਤ ਛਕਿਆ ਸੀ, ਪੂਰੀ ਚੌਪਈ ਤੇ ਸਾਰਾ ਅਨੰਦੁ ਸਾਹਿਬ ਪੜ੍ਹਿਆ ਸੀ, ਪੰਜਾਂ ਪਿਆਰਿਆਂ, ਦੀ ਸੇਵਾ ਵਿਚ ਉਸ ਸਮੇਂ ਦਾਸ ਭੀ ਸੀ ਉਸ ਬਾਅਦ ਹੀ ਬਾਣੀ ਘਟਾ ਕੇ ਅੰਮ੍ਰਿਤ ਪ੍ਰਚਾਰ ਕਰਨ ਲੱਗੇ ਹਨ। ਅੰਮ੍ਰਿਤ ਪ੍ਰਚਾਰ ਵਿਚ ਬਾਣੀ ਘਟ ਪੜ੍ਹਨ ਕਰਕੇ ਛਕਣ ਵਾਲਿਆਂ ਤੇ ਅਸਰ ਨਹੀਂ ਪੈਂਦਾ, ਉਹ ਰਹਿਤ ਨਹੀਂ ਰਖਦੇ ਤੇ ਬਾਣੀ ਵੱਲ ਉਨ੍ਹਾਂ ਦਾ ਮਨ ਘਟ ਆਉਂਦਾ ਹੈ ਤੇ ਸ਼ਕਤੀ ਵੀ ਘਟ ਹੁੰਦੀ ਹੈ ਤੇ ਦੂਜਾ ਬਾਣੀ ਪੜ੍ਹਨ ਵਾਲੇ ਸਤਿਗੁਰਾਂ ਦੇ ਹੁਕਮ ਨੂੰ ਨਹੀਂ ਮੰਨਦੇ।

ਏਸੇ ਪ੍ਰਕਾਰ ਇਕ ਬੀਬੀ ਹੇਹਰੀਂ ਆਈ ਵੇਖੀ ਸੀ, ਇਸ ਬੀਬੀ ਦੇ ਕੋਈ ਬਾਣੀ ਕੰਠ ਨਹੀਂ ਸੀ, ਓਹ ਫਿਰ ਸੰਤ ਬਿਸ਼ਨ ਸਿੰਘ ਕਾਂਝਲਿਆਂ ਵਾਲੇ ਦੇ ਨਾਲ ਰਹਿੰਦੀ ਰਹੀ, ਓਹਦਾ ਹੱਥ ਲੁਆ ਲਿਆ ਕਰਨ। ਬਾਣੀ ਕੋਈ ਵੀ ਨਾ ਕੰਠ ਤੇ ਦੂਜੇ ਗੁਟਕੇ ਤੇ ਬਾਣੀ ਪੜ੍ਹਦੇ ਰਿਹਾ ਕਰਨ। ਕਈਆਂ ਨੇ ਉਹਦੇ ਤੋਂ ਅੰਮ੍ਰਿਤ ਪਾਨ ਕੀਤਾ ਹੈ।

ਏਸ ਪ੍ਰਕਾਰ ਸਾਧ ਸੰਗਤ ਜੀ! ਪੰਚ ਖੰਡੀਆਂ ਦਾ ਵੀ ਰਿਵਾਜ ਹੈ ਬੀਬੀਆ ਨੂੰ ਵੀ ਨਾਲ ਪੰਜਾਂ ਪਿਆਰਿਆਂ ਵਿਚ ਲਾ ਲੈਂਦੇ ਹਨ ਪਰ ਜਦੋਂ ਸਿੰਘਾਂ ਨੇ ਪੰਜ ਸੀਸ ਦਿਤੇ ਸਨ ਉਦੋਂ ਕਿਸੇ ਮਾਈ ਨੇ ਨਹੀਂ ਸੀ ਦਿੱਤਾ ਇਸ ਕਰਕੇ ਪੰਜਾਂ ਪਿਆਰਿਆਂ ਭਾਵ ਪੰਜਾਂ ਸਿੰਘਾਂ ਤੋਂ ਅੰਮ੍ਰਿਤ ਛਕਣਾ ਹੀ ਯੋਗ ਹੈ।

ਏਸ ਪ੍ਰਕਾਰ ਸਾਧ ਸੰਗਤ ਜੀ! ਉਹ 'ਹਮਾਰੀ ਪਿਆਰੀ ਅੰਮ੍ਰਿਤ ਧਾਰੀ॥

ਏਸ ਤੁਕ ਦਾ ਅਰਥ ਕਰਦੇ ਹਨ ਕਿ ਇਹ ਪਿਆਰੀਆਂ ਹਨ ਸਾਡੀਆ ਜੇਹੜੀਆਂ ਅੰਮ੍ਰਿਤ ਧਾਰਦੀਆਂ ਹਨ। ਏਥੇ ਤਾਂ ਮਹਾਰਾਜ ਜੀ ਨੇ ਬਾਣੀ ਨੂੰ ਕਿਹਾ ਹੈ ਸਾਡੀ ਪਿਆਰੀ ਬਾਣੀ ਹੈ ਜਿਸ ਦੇ ਵਿਚੋਂ ਅੰਮ੍ਰਿਤ ਦੀ ਧਾਰ ਨਿਕਲਦੀ ਹੈ। ਇਹ ਪੰਚ ਖੰਡੀਏ ਸਿੰਘਣੀਆਂ ਦਾ ਨਾਮ ਲਾ ਲੈਂਦੇ ਹਨ।

ਏਸ ਪ੍ਰਕਾਰ ਸਾਧ ਸੰਗਤ ਜੀ! ਅੰਮ੍ਰਿਤ ਮਰਯਾਦਾ ਵਿਚ ਕਈ ਤਰ੍ਹਾਂ ਦਾ ਫਰਕ ਪਾਉਂਦੇ ਹਨ, ਏਸ ਨੂੰ ਸਮਝਣਾ ਚਾਹੀਦਾ ਹੈ ਅਤੇ ਜੇਹੜੀ ਕੇਸਾਂ ਤੇ ਦਸਤਾਰ ਸਜਾਉਣੀ ਹੈ ਇਹ ਜ਼ਰੂਰੀ ਹੈ, ਲਾਜ਼ਮੀ ਹੈ। ਇਹ ਇਨ੍ਹਾਂ ਨੇ 'ਕੇਸਕੀ' ਰਖਿਆ ਹੈ ਪੰਜਵੇਂ ਕਕਾਰ ਦੀ ਕੇਸਾਂ ਦੀ ਥਾਂ। ਜਦੋਂ ਕੇਸ ਸਿਖੀ ਦੇ ਨਿਸ਼ਾਨ ਹਨ, ਜੇ ਮੋਨੇ ਦੇ ਕ੍ਰਿਪਾਨ ਪਾ ਦਈਏ ਤੇ ਕਛਹਿਰਾ ਪਾ ਦੇਈਏ ਅਤੇ ਕੜਾ ਪਾ ਦੇਈਏ, ਕੰਘਾ ਦੇ ਦੇਈਏ ਕਿਥੇ ਟੰਗੇਗਾ, ਓਸਦਾ ਅਸਰ ਕੀ ਹੋਵੇਗਾ।

**ਨੇਤ੍ਰਾਂ ਵਿਚ ਅੰਮ੍ਰਿਤ**—ਇਸ ਵਾਸਤੇ ਪਾਈਦਾ ਹੇ ਕਿ ਸਿੰਘ ਦੀ ਨਿਗ੍ਹਾ ਪਰਮੇਸ਼ਰ ਵਿਚ ਰਹੇ, ਮੰਦ ਦ੍ਰਿਸ਼ਟੀ ਨਾ ਹੋਵੇ ਤੇ ਦੁਸ਼ਮਣ ਸਾਹਮਣੇ ਨਿਗ੍ਹਾ ਥੱਲੇ ਨਾ ਹੋਵੇ, ਤੇ ਪਰਮੇਸ਼ਰ ਹੀ ਸਭ ਵਿਚ ਦਿਸੇ, ਦ੍ਵੈਤ ਵਾਲੀ ਨਿਗ੍ਹਾ ਨਾ ਰਹੇ, ਸਿਖ ਦਾ ਕਿਸੇ ਵੱਲ ਖਿਆਲ ਨਾ ਹੋਵੇ।

**ਕੇਸਾਂ ਵਿਚ ਅੰਮ੍ਰਿਤ**—ਇਸ ਵਾਸਤੇ ਪਾਇਆ ਜਾਂਦਾ ਹੈ ਕਿ ਸਿਰ ਗੁਰੂ ਸਾਹਿਬ ਜੀ ਦਾ ਹੋ ਚੁੱਕਾ ਹੈ ਕਿਸੇ ਅਗੇ ਨਾ ਝੁਕੇ, ਮੜ੍ਹੀ ਮਸਾਣਾਂ ਅਗੇ ਨਾ ਝੁਕੇ, ਮਹਾਰਾਜ ਸਾਹਿਬ ਜੀ ਨੇ ਕਿਹਾ ਹੈ 'ਗੋਰ ਮੜੀ ਮਟ ਭੂਲ ਨ ਮਾਨੈ॥

ਨਾ ਕਬਰ ਨੂੰ ਨਾ ਮੜ੍ਹੀ ਨੂੰ ਨਾ ਜੋਗੀਆਂ ਦੇ ਮੱਟ ਨੂੰ ਭੁੱਲ ਕੇ ਵੀ ਨਾ ਮੰਨੇ, ਏਸ ਪ੍ਰਕਾਰ ਰਹਿਤ ਵਿਚ ਪੱਕੇ ਹੋਣਾ ਚਾਹੀਦਾ ਹੈ ਏਸੇ ਪ੍ਰਕਾਰ।

**ਮੁੱਖ ਵਿਚ ਅੰਮ੍ਰਿਤ ਪਾਣਾ**—ਸਤਿਗੁਰੂ ਸਾਹਿਬ ਜੀ ਨੇ ਵਿਛੁੜਿਆਂ ਨੂੰ ਮੇਲਣ ਵਾਸਤੇ, ਅਮਰ ਕਰਣ ਵਾਸਤੇ ਚੌਰਾਸੀ ਲੱਖ ਜੂਨਾਂ ਤੋਂ ਬਚਾਉਣ ਵਾਸਤੇ ਮੁੱਖ ਵਿਚ ਅੰਮ੍ਰਿਤ ਪਾਇਆ ਹੈ।

ਬੀਬੀਆਂ ਨੂੰ ਗਹਿਣੇ ਆਦਿਕ ਪਾਉਣ ਦੀ ਆਗਿਆ ਨਹੀਂ ਹੈ, ਜਿਹੜੇ ਗਹਿਣੇ ਪਾਉਂਦੀਆਂ ਹਨ, ਮਨਮਤ ਕਰਦੀਆਂ ਹਨ, ਮਹਾਰਾਜ ਸਾਹਿਬ ਜੀ ਨੇ ਕਿਹਾ ਹੈ

**ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ॥**
**ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ॥** *(ਅੰਗ ੪੬੪)*

ਗਹਿਣੇ ਆਦਿਕ ਨਹੀਂ ਪਾਉਣੇ ਅਤੇ ਕਿਸੇ ਪ੍ਰਕਾਰ ਬੱਚੇ ਬੱਚੀਆਂ ਦੇ ਕੰਨ ਆਦਿਕ ਨਹੀਂ ਛੇਦਣੇ ਸਾਬਤ ਸੂਰਤ ਰੱਖਣੀ ਹੇ ਜਿਵੇਂ ਮਰਦਾਂ ਦੀ ਸਾਬਤ ਸੂਰਤ ਹੈ।

ਏਸ ਪ੍ਰਕਾਰ ਲੜਕੀਆਂ ਦੇ ਕੰਨ ਨੱਕ ਬਿਨਾ ਛੇਦੇ (ਵਿੰਨੇ) ਬਿਨਾਂ ਗਹਿਣੇ ਪਾਏ ਵਿਆਹੁਣ ਕਰਕੇ ਬਹੁਤ ਹੀ ਪੁੰਨ ਹੁੰਦਾ ਹੈ ਤੇ ਕੰਨ ਨੱਕ ਵਿੰਨ੍ਹ ਕੇ ਤੇ ਗਹਿਣੇ ਆਦਿਕ ਪਾ ਕੇ ਵਿਆਹੁਣ ਕਰ ਕੇ ਬਹੁਤ ਹੀ ਪਾਪ ਹੁੰਦਾ ਹੈ ਤੇ ਦੁੱਖ ਹੁੰਦਾ ਹੈ।

ਜਿਵੇਂ ਦੱਛ ਪ੍ਰਜਾਪਤਿ ਇਕ ਰਾਜਾ ਸੀ। ਇਸ ਦੀਆਂ ਸਤ ਲੜਕੀਆਂ ਸਨ, ਸੱਤੇ ਅਨਵਿੱਧ ਵਿਆਹੀਆਂ ਸਨ, ਕੋਈ ਕੰਨ ਨੱਕ ਨਹੀਂ ਸੀਂ ਵਿੰਨ੍ਹਿਆਂ ਇਨ੍ਹਾ। ਲੜਕੀਆਂ ਦੇ ਅਨਵਿੱਧ ਵਿਆਹੀਆਂ ਦੇ ਪੁੰਨ ਕਰਕੇ ਇਸ ਨੂੰ ਦੱਛ ਪ੍ਰਜਾਪਤਿ ਦਾ ਦਰਜਾ ਮਿਲਿਆ ਸੀ। ਫੇਰ ਏਸ ਨੇ ਕਿਹਾ ਜੀ! ਮੇਰੇ ਪਾਸ ਦਸ ਹਜ਼ਾਰ ਲੜਕੀ ਹੋਵੇ, ਦਸ ਹਜ਼ਾਰ ਲੜਕੀਆਂ ਹੋਈਆਂ। ਬ੍ਰਹਮਾ ਨੂੰ ਸ਼ੰਸਾ ਹੋ ਗਿਆ ਕਿ ਦੱਛ ਪ੍ਰਜਾਪਤਿ ਕਿਤੇ ਮੇਰਾ ਰਾਜ ਨਾ ਸਾਂਭ ਲਵੇ। ਉਸ ਵੇਲੇ ਨਾਰਦ ਮੁਨੀ ਨੂੰ ਸਿਖਾ ਕੇ ਕਿ ਇਉਂ ਪੁੱਤਰ ਜਾ ਕੇ ਕਹਿ, ਕਿ ਕੰਨ ਨੱਕ ਕੁੜੀਆਂ ਦੇ ਵਿੰਨ੍ਹ ਦੇਵੇ ਤੇ ਹੋਰ ਸੁਇਨਾ ਪਾ ਕੇ ਕੰਨਾਂ ਨੱਕਾਂ ਵਿਚ ਵਿਆਹ ਦੇਵੇ ਫੇਰ ਏਸ ਨੂੰ ਪੁੰਨ ਬਹੁਤਾ ਹੋਊ। ਉਸ ਵੇਲੇ ਸਾਧ ਸੰਗਤ ਜੀ! ਦੱਛ ਪ੍ਰਜਾਪਤਿ ਨੇ ਨਾਰਦ ਦੀ ਸਿਖਿਆ ਲੈ ਕਰ ਕੇ ਲੜਕੀਆਂ ਦੇ ਕੰਨ ਨਕ ਵਿੰਨ੍ਹ ਕਰਕੇ ਵਿਆਹ ਦਿਤੀਆਂ ਜਿਸ ਕਰਕੇ ਪੁੰਨ ਨ ਲੱਗਾ।

ਦੱਛ ਪ੍ਰਜਾਪਤਿ ਨੇ ਇਕ ਲੜਕੀ ਸ਼ਿਵਜੀ ਨੂੰ ਵਿਆਹ ਦਿਤੀ ਸੀ, ਜਿਸ ਦਾ ਨਾਮ 'ਸਤੀ' ਸੀ। ਉਸ ਵੇਲੇ ਯੱਗ ਕਰਨ ਲਗਾ, ਸਾਰੀਆਂ ਲੜਕੀਆਂ ਨੂੰ ਬੁਲਾਈਆਂ ਤੇ ਦੱਛ ਪ੍ਰਜਾਪਤਿ ਨੇ ਸ਼ਿਵਜੀ ਦਾ ਭਾਗ ਨਾ ਰੱਖਿਆ। ਸਤੀ ਆ ਕੇ ਉਸ ਦੇ ਕੁੰਡ ਵਿਚ ਮਰ ਗਈ ਤੇ ਉਸ ਵਕਤ ਦੱਛ ਪ੍ਰਜਾਪਤਿ ਦਾ ਸਿਰ ਸ਼ਿਵਜੀ ਦੇ ਗਣ (ਦਾਸ) ਬੀਰ ਭੱਦਰ ਜੱਛ ਨੇ ਕੱਟ ਦਿੱਤਾ ਸੀ। ਇਉਂ ਓਹਦੇ ਪੁੰਨ ਸਾਰੇ ਨਾਸ ਹੋ ਗਏ ਸੀ। ਇਹ ਲੜਕੀਆਂ ਦੇ ਕੰਨਾਂ ਨੱਕਾਂ ਆਦਿਕ ਵਿਚ ਸੋਇਨਾ ਗਹਿਣਾ ਪਾਉਣ ਕਰਕੇ ਪਾਪ ਲੱਗਾ ਸੀ ਏਸੇ ਕਰਕੇ ਬੀਬੀਆਂ ਨੂੰ ਸਾਬਤ ਸੂਰਤ ਰੱਖਣੀ ਚਾਹੀਦੀ ਹੈ। ਏਸ ਪ੍ਰਕਾਰ ਗੁਰੂ ਸਾਹਿਬ

ਜੀ ਦਾ ਹੁਕਮ ਆਪਾਂ ਨੂੰ ਮੰਨਣਾ ਚਾਹੀਦਾ ਹੈ।

ਬੂਲ੍ਹਾਂ ਨੂੰ ਕਿਸੇ ਤਰ੍ਹਾਂ ਦਾ ਲਾਲ ਰੰਗ ਲਾਉਣਾ ਜਾਂ ਹੋਰ ਵੰਗਾਂ ਆਦਿਕ ਪਾਉਣੀਆਂ, ਜਾਂ ਗਹਿਣੇ ਆਦਿਕ ਪਾਉਣੇ ਗੁਰੂ ਸਾਹਿਬ ਜੀ ਦੀ ਆਗਿਆ ਨਹੀਂ। ਸਾਬਤ ਸੂਰਤ ਰੱਖਣੀ ਚਾਹੀਦੀ ਹੈ, ਸਾਦਗੀ ਵਾਲਾ ਲਿਬਾਸ ਚਾਹੀਦਾ ਹੈ, ਭੜਕੀਲਾ ਨਹੀਂ, ਜਿਸ ਕਰ ਕੇ ਵਿਕਾਰ ਪੈਦਾ ਹੋਣ। ਗੁਰਮੁਖਾਂ ਵਾਲਾ ਲਿਬਾਸ ਹੋਣਾ ਚਾਹੀਦਾ ਹੈ। ਗੰਦੇ ਗੀਤ ਆਦਿਕ ਨਹੀਂ ਸੁਣਨੇ ਚਾਹੀਦੇ, ਬੀਬੀਆਂ ਨੂੰ ਵਿਆਹ ਆਦਿਕ 'ਤੇ ਗੰਦੇ ਗੀਤ ਨਹੀਂ ਗਾਉਣੇ ਚਾਹੀਦੇ। ਕਿਸੇ ਪ੍ਰਕਾਰ ਦਾ ਗਿੱਧਾ ਆਦਿਕ ਨਹੀਂ ਪਾਉਣਾ ਚਾਹੀਦਾ। ਕਦੇ ਵੀ ਕਿਸੇ ਪ੍ਰਕਾਰ ਦੇ ਟੂਣੇ ਟਾਮਣ ਵਹਿਮ ਭਰਮ ਨਹੀਂ ਕਰਨੇ। ਬੰਦਿਆਂ ਨੂੰ ਏਸੇ ਪ੍ਰਕਾਰ ਗੌਣ ਆਦਿਕ ਨਹੀਂ ਸੁਣਨੇ ਚਾਹੀਦੇ, ਸਿਨਮੇ ਆਦਿਕ ਨਹੀਂ ਵੇਖਣੇ ਚਾਹੀਦੇ। ਤਾਸ਼ ਨਹੀਂ ਖੇਡਣੀ, ਜੂਆ ਨਹੀਂ ਖੇਡਣਾ, ਗੁਰਮਤਿ ਦੇ ਅਸੂਲ ਵਿਚ ਵਰਤਣਾ ਚਾਹੀਦਾ ਹੈ। ਵਿਵਾਹ ਆਦਿਕ ਤੇ ਗੰਦੇ ਰੀਕਾਰਡ ਨਹੀਂ ਲਾਉਣੇ ਚਾਹੀਦੇ।

**ਮਨ ਚੰਚਲ ਨਾ ਜਾਹਿ ਤਮਾਸੇ॥**
**ਜੂਏ ਜਾਇ ਨ ਖੇਲੇ ਪਾਸੇ॥**

**ਕੁਰਹਿਤੀਆ**—ਕੁਰਹਿਤੀਏ ਦੀ ਬਾਣੀ ਪੜ੍ਹੀ ਇਸ ਪ੍ਰਕਾਰ ਹੈ ਜਿਸ ਪ੍ਰਕਾਰ ਕਣਕ ਹਰੀ ਹੋ ਕੇ ਹੱਲ ਜਾਵੇ ਦਾਣਾ ਨਾ ਪਏ। ਉਹ ਪਸ਼ੂਆਂ ਦੇ ਚਾਰਨ ਦੇ ਕੰਮ ਤਾਂ ਆ ਜਾਂਦੀ ਹੈ ਜਾਂ ਤੂੜੀ ਬਣ ਜਾਂਦੀ ਹੈ ਪਰ ਦਾਣੇ ਨਹੀਂ ਨਿਕਲਦੇ। ਕੁਰਹਿਤੀ ਆਦਮੀ ਤਿਵੇਂ ਹੀ ਬਾਣੀ ਪੜ੍ਹ ਕੇ ਪੇਟ ਤਾਂ ਤੋਰ ਸਕਦਾ ਹੈ ਮਾਇਆ ਖੱਟ ਸਕਦਾ ਹੈ। ਦੁਨੀਆਂ ਵਿਚ ਪੜ੍ਹ ਕੇ ਚੰਗਾ ਪ੍ਰਚਾਰਕ ਬਣ ਸਕਦਾ ਹੈ ਪਰ ਸਤਿਗੁਰਾਂ ਦੇ ਚਰਨਾਂ ਵਿਚ ਨਹੀਂ ਪਹੁੰਚ ਸਕਦਾ। ਜੇ ਕੁਰਹਿਤੀਆ ਚੜ੍ਹਾਈ ਕਰ ਜਾਵੇ, ਗੁਰਾਂ ਤੋਂ ਬੇਮੁਖ ਹੋਣ ਕਰਕੇ ਮੁਕਤਿ ਨਹੀਂ ਹੋ ਸਕਦਾ। ਅਨੇਕਾਂ ਜਨਮਾਂ ਵਿਚ ਭਰਮਦਾ ਭਰਮਦਾ, ਜਿਸ ਜਨਮ ਵਿਚ ਸਤਿਗੁਰਾਂ ਜੀ ਦੀ ਸ਼ਰਨ ਵਿਚ ਆਵੇ, ਸਤਿਗੁਰਾਂ ਦੇ ਉਪਦੇਸ਼ ਨੂੰ ਕਮਾਵੇ ਫਿਰ ਕਲਿਆਣ ਪਾ ਸਕਦਾ ਹੈ ਨਹੀਂ ਤਾਂ ਸੰਸਾਰ ਚੱਕ੍ਰ ਵਿਚ ਪਿਆ ਰਹਿੰਦਾ ਹੈ, ਕਦੇ ਉਚਾ ਕਦੇ ਨੀਵਾਂ ਜਨਮ ਧਾਰਦਾ ਹੈ।

**ਰਹਿਤ ਵਾਲਾ**—ਰਹਿਤ ਵਾਲੇ ਸਿੰਘ ਦੀ ਪੜ੍ਹੀ ਹੋਈ ਬਾਣੀ ਸਫਲ ਹੈ ਤੇ ਜਿਨ੍ਹਾਂ ਨੇ ਤਨ, ਮਨ ਧਨ ਗੁਰੂ ਸਾਹਿਬ ਜੀ ਨੂੰ ਸੌਂਪਿਆ ਹੈ, ਸਤਿਗੁਰਾਂ ਦੀ ਰਜ਼ਾ ਵਿਚ ਚਲਦੇ ਹਨ, ਸਿਦਕ ਭਰੋਸੇ ਵਿਚ ਪੂਰੇ ਹਨ, ਅੰਦਰ ਬਾਹਰ ਸਤਿਗੁਰਾਂ ਨੂੰ ਨਾਲ ਵੇਖਦੇ ਹਨ, ਜਿਊਂਦੇ ਸਤਿਗੁਰਾਂ ਦੇ ਅਨਿੰਨ ਭਗਤ ਹੋ ਕੇ ਅੰਮ੍ਰਿਤ ਨਾਮ ਦਾ ਰਸ ਮਾਣਦੇ ਹਨ, ਉਹ ਗੁਰਮੁਖ ਸਰੀਰ ਛੱਡ ਕੇ ਸਤਿਗੁਰੂ ਸਾਹਿਬ ਜੀ ਵਿਚ ਲੀਨ ਹੁੰਦੇ ਹਨ।

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥** *(ਅੰਗ ੨੯੫)*

**ਪਤਿਤ ਦੀ ਸੁੱਧੀ**—ਜਿਨਾਂ ਕੋਲੋਂ ਚੌਹਾਂ ਵੱਡੀਆਂ ਕੁਰਹਿਤਾਂ ਵਿਚੋਂ ਭਾਵੇਂ ਕੋਈ ਇਕ ਵੀ ਹੋ ਜਾਵੇ ਤਾਂ ਉਨ੍ਹਾਂ ਨੂੰ ਤਨਖਾਹ, ਬਾਣੀ ਦਾ ਪਾਠ ਜਾਂ ਸੰਗਤ ਦੀ ਸੇਵਾ ਜਾਂ ਨਕਦ ਦਮੜੇ ਲਾਉਣੀ, ਜਿਹੜੀ ਉਹ ਪੂਰੀ ਕਰ ਸਕਦਾ ਹੋਵੇ ਤੇ ਉੱਪਰ ਲਿਖੀ ਮਰਯਾਦਾ ਅਨੁਸਾਰ ਅੰਮ੍ਰਿਤ ਛਕਾਉਣਾ। ਇਨ੍ਹਾਂ ਵੱਡੀਆਂ ਕੁਰਹਿਤਾਂ ਤੋਂ ਬਿਨਾ ਜੇ ਕੋਈ ਹੋਰ ਭੁੱਲ ਹੋ ਜਾਵੇ ਤਾਂ ਪੰਜ ਪਿਆਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ਰ ਤਨਖ਼ਾਹ ਆਦਿ ਲਾ ਕੇ ਬਖ਼ਸ਼ ਸਕਦੇ ਹਨ ਤੇ ਅਰਦਾਸ ਕਰਨੀ। ਜੇ ਕੋਈ

ਜੇਹਲ ਵਿਚ ਜਾਵੇ ਓਥੇ ਜੂਠ ਬਹੁਤ ਹੁੰਦੀ ਹੈ ਤੇ ਲੰਗਰ ਵਿਚ ਸਿਗਰਟਾਂ ਵਿੱਚੇ ਲਈ ਫਿਰਦੇ ਹੁੰਦੇ ਹਨ ਇਸ ਵਾਸਤੇ ਬਾਹਰ ਆ ਕੇ ਜ਼ਰੂਰ ਅੰਮ੍ਰਿਤ ਛਕੇ।

ਕਈ ਉਪਰੇਸ਼ਨ ਕਰਾ ਕੇ ਵੀ ਅੰਮ੍ਰਿਤ ਨਹੀਂ ਛਕਦੇ, ਇਹ ਮਨਮਤ ਹੈ ਕਿਉਂਕਿ ਡਾਕਟਰ ਪਹਿਲਾਂ ਕੇਸ ਲਾਹ ਕੇ ਥਾਂ ਸਾਫ਼ ਕਰਕੇ ਫਿਰ ਉਪਰੇਸ਼ਨ ਕਰਦੇ ਹਨ ਇਸ ਲਈ ਰੋਮਾਂ ਦੀ ਬੇਅਦਬੀ ਹੋ ਜਾਣ ਕਰਕੇ ਪਤਿਤ ਹੋ ਗਿਆ ਤਾਂ ਅੰਮ੍ਰਿਤ ਛਕਣਾ ਜ਼ਰੂਰੀ ਹੈ। ਵੱਡੇ ਪੁਣੇ ਦੇ ਮਾਣ ਵਿਚ ਰਹਿ ਕੇ ਰਹਿਤ ਤੋਂ ਬੇਮੁਖ ਨਹੀਂ ਹੋਣਾ ਚਾਹੀਦਾ। ਕੇਸਾਂ ਦੇ ਲਾਹੁਣ ਤੋਂ ਸਿੰਘਾਂ ਨੇ ਖੋਪਰੇ ਉਤਰਾ ਲਏ ਪਰ ਕੇਸ ਨਾ ਲਹਿਣ ਦਿੱਤੇ। ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਉਨ੍ਹਾਂ ਗੁਰਮੁਖਾਂ ਵਰਗੀ ਰਹਿਤ ਸਿੱਖੀ ਸਿਦਕ ਭਰੋਸਾ ਸਾਨੂੰ ਵੀ ਬਖ਼ਸ਼ਣ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ॥

**ਦੋਹਿਰਾ—** ਪੁਰਸ਼ੋਤਮ ਸ੍ਰੀ ਸੰਤ ਜੀ ਕੀਨੀ ਕਥਾ ਬਖਾਨ॥
ਦਾਸ ਕਵੀ ਨੇ ਲਿਖ ਦੀਓ ਕਾਪੀ ਵਿਖੇ ਮਹਾਨ॥੧॥

**ਦੋਹਿਰਾ—** ਸਭ ਸਿੰਘਨ ਕੋ ਬੰਦਨਾ ਬਿਨਤੀ ਕਰੋਂ ਬਖਾਨ॥
ਭੂਲ ਚੂਕ ਭਈ ਮੋਹਿ ਤੇ ਸੋਧ ਲੇਹੁ ਬੁਧਵਾਨ॥੨॥

ੴ ਸਤਿਗੁਰ ਪ੍ਰਸਾਦਿ॥

# ਅਨੰਦ ਕਾਰਜ ਸੰਸਕਾਰ

(੧) **ਕੁੜਮਾਈ**—ਸਤਿਗੁਰੂ ਮਹਾਰਾਜ ਜੀ ਦੀ ਸਾਜੀ ਨਿਵਾਜੀ ਗੁਰੂ ਖ਼ਾਲਸਾ ਸਾਧ ਸੰਗਤ ਜੀ! ਅਨੰਦ ਕਾਰਜ ਕਰਨ ਤੋਂ ਪਹਿਲਾਂ ਕੁੜਮਾਈ ਕੀਤੀ ਜਾਂਦੀ ਹੈ, ਜੋ ਕਿ ਗੁਰਮਤ ਅਨੁਸਾਰ ਹੋਣੀ ਚਾਹੀਦੀ ਹੈ। ਸੰਸਾਰ ਦੇ ਵਿਚ ਕੁੜਮਾਈ ਕਰਨ ਦੇ ਤਰੀਕੇ ਅੱਜ-ਕੱਲ੍ਹ ਅਨੇਕਾਂ ਤਰ੍ਹਾਂ ਕਰਕੇ ਹੋ ਰਹੇ ਹਨ। ਕੋਈ ਲੜਕੀ ਤੇ ਲੜਕਾ ਇਕ ਦੂਜੇ ਨੂੰ ਪਸੰਦ ਕਰਦੇ ਹਨ। ਕੋਈ ਲੜਕੀ ਵਾਲੇ ਵੱਡੇ ਘਰ ਨੂੰ ਭਾਲਦੇ ਹਨ ਕੋਈ ਲੜਕੇ ਵਾਲੇ ਉਥੇ ਕੁੜਮਾਈ ਕਰਾਉਂਦੇ ਹਨ, ਜਿਥੋਂ ਬਹੁਤੇ ਪਦਾਰਥ ਮਿਲਣ, ਜਿਨ੍ਹਾਂ ਕਰਕੇ ਅਨੇਕਾਂ ਖ਼ਰਾਬੀਆਂ ਨਿਕਲਦੀਆਂ ਹਨ। ਪਿਛਲੇ ਸਮੇਂ ਬ੍ਰਾਹਮਣ ਜਾਂ ਨਾਈ ਆਦਿਕ ਜਾ ਕੇ ਠੀਕ ਜਗ੍ਹਾ ਵੇਖ ਕੇ ਕੁੜਮਾਈ ਕਰਦੇ ਪਰ ਜਿਸ ਵਕਤ ਉਹ ਲੋਭ ਦੇ ਵੱਸ ਹੋ ਗਏ ਤੇ ਅਸਲੀ ਤਰੀਕਾ ਛੱਡ ਕੇ ਅਯੋਗ ਜਗ੍ਹਾ 'ਤੇ ਸਗਾਈ ਕਰਨ ਲੱਗੇ ਤਾਂ ਲੋਕਾਂ ਨੇ ਇਨ੍ਹਾਂ ਨੂੰ ਛੱਡ ਦਿੱਤਾ ਤੇ ਆਪਣੇ ਆਪ ਘਰ ਵੇਖਣ ਲੱਗੇ ਤੇ 'ਕੁੜਮਾਈ' ਕਰਨ ਲੱਗੇ। ਗੁਰਮਤਿ ਅਨੁਸਾਰ ਇਹ ਹੁਕਮ ਹੈ

**ਕੰਨਿਆਂ ਦੇਵੇ ਸਿਖ ਕੋ ਲੇਵੈ ਨਹਿ ਕਿਛੁ ਦਾਮ॥**
**ਸੋਈ ਮੇਰਾ ਸਿਖ ਹੈ ਪਹੁਚੇ ਗੁਰ ਕੇ ਧਾਮ॥੨੫॥**

*(ਰਹਿਤਨਾਮਾ ਭਾਈ ਸਾਹਿਬ ਸਿੰਘ ਜੀ, ਪੰਨਾ ੧੬੦)*

ਸੋ ਧਰਮ ਦਾ ਨਾਤਾ ਹੋਵੇ, ਕੁੜਮਾਈ ਕਰਨ ਵਕਤ ਕਈ ਗੁਣ ਪਹਿਲੇ ਵੇਖਣੇ ਚਾਹੀਦੇ ਹਨ, ਜਿਥੇ ਉਹ ਗੁਣ ਮਿਲਣ ਓਥੇ ਸਗਾਈ ਤੇ ਕੁੜਮਾਈ ਕਿਸੇ ਗੁਰਸਿਖ ਦੇ ਘਰ ਹੋਣੀ ਚਾਹੀਦੀ ਹੈ।

ਸੋ ਲੜਕੇ ਦੇ ਘਰ, ਸਰੂਪ, ਰੰਗ, ਘਰ ਦੀ ਜਾਇਦਾਦ ਤੇ ਸਾਮਾਨ, ਰਹਿਣੀ ਬਹਿਣੀ, ਸਿੱਖਿਆ, ਵਿੱਦਿਆ, ਨਿਯਮ, ਸੁਭਾਉ, ਗੁਰ, ਇਸ਼ਟ ਇਕੋ ਜੇਹੇ ਭਾਵ ਬਰਾਬਰ ਹੋਣੇ ਚਾਹੀਦੇ ਹਨ। ਤੇ ਦੋਵੇਂ ਹੀ ਅੰਮ੍ਰਿਤ ਧਾਰੀ, ਰਹਿਤ ਵਾਲੇ, ਗੁਰਮੁਖੀ ਵਿੱਦਿਆ ਪੜ੍ਹੇ ਹੋਏ, ਪਾਠੀ, ਇਤਿਹਾਸ ਦੇ ਖੋਜੀ, ਪੰਜ ਬਾਣੀਆਂ ਤੇ ਸੋਦਰ, ਸੋਹਿਲਾ, ਸੁਖਮਨੀ, ਆਸਾ ਦੀ ਵਾਰ ਆਦਿ ਦੇ ਨਿਯਮੀ ਹੋਣ। ਲੜਕੇ ਦੀ ਉਮਰ ਲੜਕੀ ਨਾਲੋਂ ਚਾਰ ਕੁ ਵਰ੍ਹੇ ਵੱਡੀ ਹੋਣੀ ਚਾਹੀਦੀ ਹੈ। ਘਰ ਦੇ ਕਾਰ ਵਿਹਾਰ ਵੀ ਇਕ ਜਿਹੇ ਹੋਣੇ ਚਾਹੀਦੇ ਹਨ। ਗੁਰਮੁਖੀ ਵਿੱਦਿਆ ਤੋਂ ਬਿਨਾ ਹੋਰ ਵਿੱਦਿਆ ਵੀ ਹੋਣੀ ਚਾਹੀਦੀ ਹੈ। ਇਤਿਆਦਿਕ ਗੁਣਾਂ ਨੂੰ ਵੇਖ ਕੇ ਫੇਰ ਸਗਾਈ ਕਰਨੀ ਚਾਹੀਦੀ ਹੈ। ਸਾਰੇ ਸਬੰਧੀ ਮਿਲ ਕੇ ਮਹਾਰਾਜ ਜੀ ਦੀ ਗੁਰਮਤਿ ਅਨੁਸਾਰ ਸਲਾਹ ਕਰਕੇ ਤੇ ਕੁੜਮਾਈ ਵਾਸਤੇ ਸਿਰਫ਼ ਇਕ ਦਮੜਾ, ਇਕ ਕ੍ਰਿਪਾਨ ਭੇਜਣ। ਅੱਗੇ ਲੜਕੇ ਵਾਲੇ ਘਰ, ਸਬੰਧੀ ਆਦਿਕ ਜੇ ਮਿਲੇ ਹੋਣ ਤਾ ਹੋ ਸਕੇ ਤਦ ਪਹਿਲਾਂ ਸ੍ਰੀ ਅਖੰਡ ਪਾਠ ਜਾਂ ਸਾਧਾਰਨ ਪਾਠ ਕਰਨਾ ਤੇ ਕੜਾਹ ਪ੍ਰਸ਼ਾਦਿ ਆਦਿਕ ਲਿਆ ਕੇ ਮਹਾਰਾਜ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਨਾ, ਪਾਠ ਦਾ ਭੋਗ ਪਾ ਕੇ—ਰਾਗੁ ਸੂਹੀ ਮ: ੪ ਛੰਤ॥ ਸਤਿਗੁਰ ਪੁਰਖ ਮਿਲਾਏ॥ 'ਕੀਤਾ ਲੋੜੀਐ

ਕੰਮ' ਇਹ ਸ਼ਬਦ ਪੜ੍ਹ ਕੇ, ਅਰਦਾਸ ਕਰ ਕੇ ਤੇ ਸ੍ਰੀ ਮੁਖਵਾਕ ਲੈ ਕੇ, ਲੜਕੇ ਨੂੰ ਇਕ ਦਮੜਾ ਤੇ ਕ੍ਰਿਪਾਨ ਝੋਲੀ ਵਿਚ ਪਾਉਣਾ, ਜੋ ਲੜਕੀ ਵਾਲੇ ਲਿਆਏ ਹੋਣ ਤੇ ਇਸ ਸ਼ਬਦ ਦਾ ਕੀਰਤਨ ਕਰਨਾ

**ਸੇ ਸੰਜੋਗ ਕਰਹੁ ਮੇਰੇ ਪਿਆਰੇ॥ ਜਿਤੁ ਰਸਨਾ ਹਰਿ ਨਾਮੁ ਉਚਾਰੇ॥** *(ਅੰਗ ੭੪੩)*

ਤੇ ਦੇਗ਼ (ਕੜਾਹ ਪ੍ਰਸ਼ਾਦਿ) ਵਰਤਾਇਆ ਜਾਵੇ। ਹੋਰ ਕੇਸਰ ਦਾ ਤਿਲਕ, ਛੁਹਾਰਾ ਖਾਣਾ, ਗੁੜ ਦੀ ਰੋੜੀ ਵੰਡਣੀ ਤੇ ਗੰਦੇ ਗੀਤ ਗਾਉਣੇ ਸਭ ਮਨ੍ਹਾਂ ਹਨ। ਜੋ ਬੱਕਰੇ ਮਾਰ ਕੇ ਖਾਣੇ, ਸ਼ਰਾਬ ਪੀਣੀ ਹੈ, ਇਹ ਕੁ-ਸ਼ਗਨ ਅਤੇ ਪਾਪ ਹੀ ਹਨ, ਇਹ ਨਹੀਂ ਕਰਨੇ। ਗੰਦੇ ਰੀਕਾਰਡ ਸਿੱਠਣੀਆਂ ਮਨ੍ਹਾਂ ਹਨ। ਸੋ ਗੁਰਮਤਿ ਅਨੁਸਾਰ ਇਉਂ ਕੁੜਮਾਈ ਕਰਨੀ ਹੈ।

**ਅਨੰਦ ਕਾਰਜ**—ਜਿਸ ਵਕਤ ਭੁਝੰਗੀ ਤੇ ਬੀਬੀ ਅਨੰਦ ਕਾਰਜ ਦੇ ਯੋਗ ਹੋ ਜਾਣ ਤਾਂ ਦੋਹਾਂ ਪਾਸਿਆਂ ਦੇ ਸਬੰਧੀਆਂ ਨੂੰ ਮਿਲ ਕੇ ਕੋਈ ਦਿਨ ਮੁਕੱਰਰ ਕਰ ਲੈਣਾ ਚਾਹੀਦਾ ਹੈ। ਪੱਤ੍ਰੀ ਆਦਿਕ ਤੋਂ ਸਾਹੇ ਕਢਾਉਣੇ ਮਨਮਤ ਹੈ, ਕਿਉਂਕਿ ਹੁਕਮ ਹੈ

**ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥** *(ਅੰਗ ੯੦੪)*

ਸੋ ਅਰਦਾਸ ਕਰ ਕੇ ਮਹਾਰਾਜ ਸਾਹਿਬ ਜੀ ਦਾ ਹੁਕਮ ਲੈ ਕੇ ਕੋਈ ਦਿਨ ਮਿਥ ਲੈਣਾ ਚਾਹੀਦਾ ਹੈ ਤੇ ਸਾਹੇ ਦੀ ਚਿੱਠੀ ਲਿਖ ਦੇਣੀ ਚਾਹੀਦੀ ਹੈ। ਚਿੱਠੀ ਉਪਰ ੧ਓ ਸਤਿਗੁਰ ਪ੍ਰਸਾਦਿ॥ ਲਿਖਣਾ।

ਇਹ ਹੁਕਮ ਹੈ, ਦੇਖੋ ਕਬਿੱਤ ਭਾਈ ਗੁਰਦਾਸ ਜੀ

**ਬੈਸਨੋ ਅਨੰਨਿ ਬ੍ਰਹਮੰਨਿ ਸਾਲਗ੍ਰਾਮ ਸੇਵਾ, ਗੀਤਾ ਭਾਗਵਤ ਸ੍ਰੋਤਾ ਏਕਾਕੀ ਕਹਾਵਹੀ॥**
**ਤੀਰਥ ਧਰਮ ਦੇਵ ਜਾਤ੍ਰਾ ਕਉ ਪੰਡਿਤ ਪੂਛਿ, ਕਰਤ ਗਵਨ ਸੁ ਮਹੂਰਤ ਸੁਧਾਵਹੀ॥**
**ਬਾਹਰਿ ਨਿਕਸ ਗਰਧਬ ਸ੍ਵਾਨ ਸਗਨੁ ਕੈ, ਸੰਕਾ ਉਪਰਾਜਿ ਕੈ ਬਹੁਰਿ ਘਰਿ ਆਵਹੀ॥**
**ਪਤਿਬ੍ਰਤ ਗਹਿ ਰਹਿ ਸਕਤ ਨ ਏਕਾ ਟੇਕ, ਦੁਬਧਾ ਅਛਤਿ ਨ ਪਰੰਮਪਦੁ ਪਾਵਹੀ॥੪੪੭॥**

ਕਬਿੱਤ

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ॥**
**ਪੂਛਤ ਨ ਜੋਤਕ ਅਉ ਬੇਦ ਥਿਤਿ ਵਾਰ ਕਛੂ, ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰ ਧਾਰੀ ਹੈ॥**
**ਜਾਨਤ ਨ ਸਗਨ ਲਗਨ ਆਨ ਦੇਵ ਸੇਵ, ਸਬਦੁ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ॥**
**ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ, ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ॥**

*(ਕਬਿੱਤ ਸਵੈਯੇ ਭਾਈ ਗੁਰਦਾਸ ਜੀ, ਨੰ: ੪੪੮)*

ਜਿਨ੍ਹਾਂ ਦਿਨਾਂ ਵਿਚ ਵਿਹਲ ਹੋਵੇ, ਕੋਈ ਥਿਤ ਵਾਰ ਜਾਂ ਮਹੀਨਾ ਕੱਤਕ, ਪੋਹ, ਚੇਤ ਜਾਂ ਨਰਾਤਿਆਂ, ਹੋਲੀਆਂ ਆਦਿ ਦਾ ਕੋਈ ਭਰਮ ਨਹੀਂ ਕਰਨਾ, ਭਰਮ ਸਭ ਮਨਮਤ ਹੈ।

ਅਨੰਦ ਕਾਰਜ ਤੋਂ ਕੁਝ ਦਿਨ ਪਹਿਲਾਂ ਦੋਹਾਂ ਪਾਸਿਆਂ ਨੂੰ ਚਾਹੀਦਾ ਹੈ ਕਿ ਜੇ ਸਮਰੱਥਾ ਹੋਵੇ ਤਾਂ ਸ੍ਰੀ ਅਖੰਡ ਪਾਠ, ਨਹੀਂ ਤਾਂ ਸਾਧਾਰਨ ਪਾਠ ਜ਼ਰੂਰ ਕਰਾਉਣ। ਬੀਬੀ ਦਾ ਤੇ ਭੁਝੰਗੀ ਦਾ ਪਹਿਲਾਂ ਅੰਮ੍ਰਿਤ ਪੰਜਾਂ ਪਿਆਰਿਆਂ ਤੋਂ ਛਕਿਆ ਹੋਵੇ। ਗੁਰਮਤਿ ਦੀ ਸਿੱਖਿਆ ਭੁਝੰਗੀ ਤੇ ਬੀਬੀ ਨੂੰ ਪਹਿਲਾਂ ਦ੍ਰਿੜ੍ਹਾਈ ਜਾਵੇ।

ਵਿਆਹ ਦੀ ਖ਼ੁਸ਼ੀ ਕਰਕੇ ਲੜਕੇ ਵਾਲੇ ਘਰ ਘੋੜੀਆਂ (ਵਡਹੰਸ ਮ: ੪ ਘੋੜੀਆਂ) 'ਦੇਹ ਤੇਜਨੜੀ ਜੀਅ' ਆਦਿ ਗੁਰਬਾਣੀ ਦੇ ਸ਼ਬਦਾਂ ਦਾ ਕੀਰਤਨ ਕੀਤਾ ਜਾਵੇ।

ਏਸੇ ਤਰ੍ਹਾਂ ਹੀ ਲੜਕੀ ਵਾਲੇ ਘਰ—ਵਡਹੰਸ ਮ: ੪ ॥ 'ਮੇਰੇ ਮਨ ਮੇਰੇ ਮਨ ਸਤਿਗੁਰ ਪ੍ਰੀਤ ਲਗਾਈ ਰਾਮ ॥' ਆਦਿ ਸ਼ਬਦ ਗਾਏ ਜਾਣ ਅਤੇ ਗੁਰਬਾਣੀ ਦੇ ਸ਼ਬਦਾਂ ਦਾ ਕੀਰਤਨ ਕੀਤਾ ਜਾਵੇ।

**ਜੰਞ ਦਾ ਜਾਣਾ**—ਸੋ ਭੁਝੰਗੀ ਵਾਲੇ ਕੀਰਤਨ, ਆਸਾ ਦੀ ਵਾਰ, ਪਾਠ ਦਾ ਭੋਗ ਪਾ ਕੇ, ਅਰਦਾਸ ਤੇ ਪ੍ਰਸ਼ਾਦਿ ਵਰਤਾ ਕੇ ਲੰਗਰ ਆਦਿ ਕਰਕੇ ਜੰਞ ਦੀ ਤਿਆਰੀ ਕਰਨ। ਇਸ ਨੂੰ ਮਹਾਰਾਜ ਜੀ ਨੇ ਫ਼ੁਰਮਾਇਆ ਹੈ—(ਬਿਖੁ ਵਿਚ ਅੰਮ੍ਰਿਤ ਪ੍ਰਗਟਿਆ) ਜੰਞ ਸਬੰਧੀਆਂ ਦੀ ਮਰਜ਼ੀ ਅਨੁਸਾਰ ਹੋਵੇ ਤੇ ਉਹ ਗੁਰਮੁਖ ਸਿਆਣੇ ਸਿੰਘ ਸਾਊ ਸਾਊ ਜਾਣੇ ਚਾਹੀਦੇ ਹਨ। ਮਾਸ ਖਾਣ ਵਾਲੇ, ਸ਼ਰਾਬ ਪੀਣ ਵਾਲੇ ਉੱਕਾ ਹੀ ਨਹੀਂ ਲੈ ਜਾਣੇ ਚਾਹੀਦੇ।

**ਬਿਬਰਜਤ ਕੁਰੀਤੀਆਂ**—ਵਿਆਹ ਤੋਂ ਪਹਿਲਾਂ ਜਾਂ ਵਿਆਹ ਵਿਚ ਗੰਦੇ ਗੀਤ, ਗੰਦੀਆਂ ਘੋੜੀਆਂ, ਸਿੱਠੀਣੀਆਂ, ਦਾਲ ਖਵਾਉਣੀ, ਖਾਰੇ ਨਹਾਉਣਾ, ਵਟਨਾ ਮਲਣਾ, ਚੱਪਣੀਆਂ ਭੰਨਣੀਆਂ, ਸਿਹਰਾ ਬੰਨ੍ਹਣਾ, ਗਾਨਾ ਬੰਨ੍ਹਣਾ, ਵਾਗਾਂ ਗੁੰਦਣੀਆਂ, ਜੰਡੀ ਵੱਢਣੀ, ਤੇਲ ਚੜ੍ਹਾਉਣਾ, ਗਾਉਣਾ, ਖੇਡਣਾ, ਗੰਦੇ ਰੀਕਾਰਡ ਲਾਉਣੇ, ਵਾਰ ਕੇ ਪਾਣੀ ਪੀਣਾ, ਬੁਰਕੀਆਂ ਦੇਣੀਆਂ, ਖਾਰੇ 'ਤੇ ਬੈਠਣਾ, ਸਿਰ ਗੁੰਦਣਾ, ਜੂਠ ਵਿਚ ਪੈਸੇ ਪਾਉਣੇ ਇਤਿਆਦਿਕ ਸਭ ਮਨਮਤ ਹੈ, ਕੋਈ ਵੀ ਨਹੀਂ ਕਰਨੀ। ਜੰਞ ਦੀ ਤਿਆਰੀ ਕਰ ਕੇ ਸਤਿਗੁਰੂ ਮਹਾਰਾਜ ਜੀ ਦੀ ਹਜ਼ੂਰੀ ਜਾ ਕੇ ਅਰਦਾਸ ਕਰ ਕੇ, ਮੱਥਾ ਟੇਕ ਕੇ ਚਾਲੇ ਪਾ ਦੇਣੇ।

**ਜੰਞ ਦਾ ਪਹੁੰਚਣਾ**—ਸਮੇਂ ਸਿਰ ਭਾਵ ਦਿਨੇ ਦਿਨ ਲੜਕੀ ਵਾਲੇ ਘਰ ਪਹੁੰਚਣਾ ਅਤੇ ਇਕੱਠੇ ਹੀ ਜਾਣਾ ਚਾਹੀਦਾ ਹੈ।

**ਢੁਕਾਉ**—ਵੇਲੇ ਢੁਕਾਉ ਦੇ ਸ਼ਬਦ ਪੜ੍ਹਨੇ ਚਾਹੀਦੇ ਹਨ, ਕੀਰਤਨ ਕਰਨਾ ਚਾਹੀਦਾ ਹੈ। ਮਿਲਣੀ ਆਦਿਕ ਨਹੀਂ ਕਰਨੀ। ਸਿਰਫ਼ ਹੱਥ ਜੋੜ ਕੇ 'ਵਾਹਿਗੁਰੂ ਜੀ ਦਾ ਖਾਲਸਾ, ਵਾਹਿਗੁਰੂ ਜੀ ਕੀ ਫਤਹ' ਬੁਲਾਉਣੀ। ਭੁਝੰਗੀ ਉਪਰ ਦੀ ਪੈਸੇ ਨਹੀਂ ਸੁੱਟਣੇ, ਅਰਦਾਸ ਕਰਨੀ ਜ਼ਰੂਰੀ ਹੈ। ਸਬੰਧੀਆਂ ਦਾ ਪਰਸਪਰ ਪਰੇਮ ਬਣਿਆ ਰਹੇ, ਤੇ 'ਹਮ ਘਰ ਸਾਜਨ ਆਏ' ਆਦਿ ਸ਼ਬਦਾਂ ਦਾ ਕੀਰਤਨ ਕਰਦੇ ਹੋਏ ਜੰਞ ਨੂੰ ਘਰ ਲੈ ਕੇ ਜਾਣਾ ਤੇ ਜੰਞ ਅਸਥਾਨ ਵਿਚ ਜਾ ਕੇ ਪਰੇਮ ਨਾਲ ਬੈਠਾਣਾ, ਪੰਜ ਇਸ਼ਨਾਨਾ ਕਰਾ ਕੇ ਜਲ ਪਾਣੀ ਦੀ ਸੇਵਾ ਕਰਨੀ।

**ਸੇਵਾ ਆਦਿ**—ਪ੍ਰਸ਼ਾਦਾ ਛਕਣ ਵੇਲੇ ਜੰਞ ਨਹੀਂ ਬੰਨ੍ਹਣੀ, ਗੰਦੇ ਗੀਤ ਨਹੀਂ ਗਾਉਣੇ, ਸਿੱਠਣੀਆਂ ਨਹੀਂ ਗਾਉਣੀਆਂ—ਇਹ ਸਭ ਮਨਮਤ ਹਨ। ਸਿਰਫ਼ ਸ਼ਬਦਾਂ ਦਾ ਕੀਰਤਨ ਹੀ ਕਰਨਾ ਚਾਹੀਦਾ ਹੈ ਤੇ ਪ੍ਰਸ਼ਾਦ ਛਕਣ ਵਕਤ ਜਦੋਂ ਪ੍ਰਸ਼ਾਦੇ ਪਰੋਸੇ ਜਾਣ ਤਾਂ ਪਰੇਮ ਨਾਲ ਸਲੋਕ—

**ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥** *(ਅੰਗ ੨੬੯)*

**ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ ॥**
**ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ ॥** *(ਅੰਗ ੧੦੯੬)*

ਪੜ੍ਹ ਕੇ ਪ੍ਰਸ਼ਾਦਾ ਛਕ ਲੈਣਾ। ਪ੍ਰਸ਼ਾਦਿ ਛਕਾਉਣ ਵਾਸਤੇ ਸਤਿਕਾਰ ਨਾਲ ਸਭ ਨੂੰ ਗੁਰਮੁਖਤਾਈ ਨਾਲ ਬਿਠਾਉਣਾ, ਜੈਸਾ ਪ੍ਰਬੰਧ ਹੋ ਸਕੇ ਪ੍ਰਸ਼ਾਦਿ ਛਕ ਦੇ ਜੂਠ ਵਿਚ ਪੈਸੇ ਨਹੀਂ ਪਾਉਣੇ ਤੇ ਜੂਠ ਵੀ ਨਹੀਂ ਛੱਡਣੀ। ਛਕ ਕੇ ਚੂਲੇ ਕਰ ਕੇ, ਚੂਲਾ ਪੜ੍ਹ ਕੇ ਅਰਦਾਸ ਕਰ ਕੇ ਪ੍ਰੇਮ ਨਾਲ ਉੱਠਣਾ ਤੇ ਜੰਞ ਵਾਲੀ ਜਗ੍ਹਾ ਆ ਜਾਣਾ ਤੇ ਆਰਾਮ ਕਰਨਾ।

**ਅਨੰਦ ਕਾਰਜ ਦੀ ਤਿਆਰੀ**—ਅੰਮ੍ਰਿਤ ਵੇਲੇ ਉਠ ਕੇ ਸਭ ਨੇ ਇਸ਼ਨਾਨ ਕਰਨਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁੰਦਰ ਜਗ੍ਹਾ ਪ੍ਰਕਾਸ਼ ਕਰਨਾ ਅਤੇ ਆਸਾ ਦੀ ਵਾਰ ਦਾ ਸੰਪੂਰਨ ਕੀਰਤਨ ਹੋਵੇ। ਜਿਸ ਵੇਲੇ ਸ਼ਾਦੀ ਵਾਲੇ, ਖ਼ੁਸ਼ੀ ਵਾਲੇ ਸ਼ਬਦਾਂ ਦਾ ਕੀਰਤਨ ਕਰਨਾ ਚਾਹੀਦਾ ਹੈ ਤੇ ਸੰਗਤ ਤੇ ਜਾਂਞੀ ਮਾਂਞੀ ਆ ਕੇ ਪ੍ਰੇਮ ਨਾਲ ਬੈਠਣ।

**ਲੜਕੀ ਤੇ ਲੜਕੇ ਦਾ ਬੈਠਣਾ**—ਲੜਕੀ ਤੇ ਲੜਕੇ ਨੂੰ ਮਹਾਰਾਜ ਸਾਹਿਬ ਜੀ ਦੇ ਸਾਹਮਣੇ ਹਜ਼ੂਰੀ ਵਿਚ, ਪਹਿਲੀ ਵਿਛੀ ਹੋਈ ਵਿਛਾਈ ਜੋ ਸਾਰਿਆਂ ਵਾਸਤੇ ਵਿਛਾਈ ਹੈ, ਉਸ ਦੇ ਉੱਤੇ ਬੈਠਾਣਾ, ਲੜਕਾ ਸੱਜੇ ਹੱਥ ਬੈਠੇ ਤੇ ਲੜਕੀ ਖੱਬੇ ਪਾਸੇ ਬੈਠੇ। 'ਗੁਰਮੁਖਿ ਬੈਸਹੁ ਸਫਾ ਵਿਛਾਇ' ਇਹ ਗੁਰਮਤਿ ਰੀਤੀ ਹੈ ਕਿ ਲੜਕੀ ਤੇ ਲੜਕੇ ਦੇ ਥੱਲੇ ਕੋਈ ਵੱਖਰਾ ਕੱਪੜਾ ਨਹੀਂ ਵਿਛਾਉਣਾ ਤੇ ਬੀਬੀ ਆਪ ਤੁਰ ਕੇ ਨੰਗੇ ਮੂੰਹ ਆ ਕੇ ਮਹਾਰਾਜ ਜੀ ਨੂੰ ਮੱਥਾ ਟੇਕ ਕੇ ਬੈਠੇ।

ਕਈ ਲੋਕ ਲੜਕੇ ਤੇ ਲੜਕੀ ਦੇ ਬੈਠਣ ਵਾਸਤੇ ਵੱਖਰਾ ਕੱਪੜਾ ਵਿਛਾਉਂਦੇ ਹਨ, ਉਹ ਠੀਕ ਨਹੀਂ ਹੈ। ਇਕ ਤਾਂ ਇਹ ਕਾਰਨ ਹੈ ਕਿ ਪਹਿਲੇ ਸਮੇਂ ਹਿੰਦੂ ਮੱਤ ਵਿਚ ਗੋਰੀ ਗਊ ਨੂੰ ਮਾਰ ਕੇ ਉਸ ਦੀ ਖੱਲ ਲਾਹ ਕੇ ਪੁੱਠੀ ਕਰ ਕੇ ਲੜਕੇ ਤੇ ਲੜਕੀ ਦੇ ਥੱਲੇ ਵਿਛਾਉਂਦੇ ਸਨ ਜੁਜਰ ਵੇਦ ਰੀਤੀ ਅਨੁਸਾਰ। ਫੇਰ ਉਸ ਦੀ ਬਜਾਏ ਲਾਲ ਰੰਗ ਦੀ ਤਲਾਈ ਜਾਂ ਹੋਰ ਕੱਪੜਾ ਵਿਛਾਉਣ ਲੱਗੇ। ਸੋ ਇਹ ਵਿਛਾਈ ਜਾਂਦੀ ਹੈ। ਇਹ ਸਿੰਘ ਸਭਾ ਲਹਿਰ ਸਮੇਂ ਤੋਂ ਸਿੰਘਾਂ ਨੇ ਮਨਮਤ ਰੋਕੀ ਹੈ।

ਦੂਸਰਾ ਕਾਰਨ ਇਹ ਹੈ ਕਿ ਇਹ ਗੱਦੀ ਦੀ ਤਰ੍ਹਾਂ ਹੈ, ਇਸ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ ਵਿਚ, ਕੀਰਤਨ ਦੇ ਸਤਿਕਾਰ ਵਿਚ, ਸੰਗਤ ਦੇ ਸਤਿਕਾਰ ਵਿਚ ਫ਼ਰਕ ਪੈਂਦਾ ਹੈ। ਗੁਰਮਤਿ ਤੋਂ ਉਲਟ ਹੈ ਜੋ ਮਹਾਰਾਜ ਸਾਹਿਬ ਜੀ ਦੇ ਸਾਹਮਣੇ ਗੱਦੀ ਲਾਉਣੀ ਹੈ। ਇਸ ਵਾਸਤੇ ਸਾਫ਼ ਵਿਛਾਈ ਤੇ ਸਭ ਸੰਗਤ ਦੇ ਬਰਾਬਰ ਬੈਠਣਾ ਤੇ ਲੜਕੀ ਨੰਗੇ ਮੂੰਹ ਬੈਠੇ, ਘੁੰਡ ਨਹੀਂ ਕੱਢਣਾ, ਅਨੰਦ ਕਾਰਜ ਨੰਗੇ ਮੂੰਹ ਹੀ ਕਰਾਉਣਾ। ਸੋ ਫਿਰ ਆਸਾ ਦੀ ਵਾਰ ਦਾ ਕੀਰਤਨ ਕਰ ਕੇ ਭੋਗ ਪਾ ਕੇ 'ਕੀਤਾ ਲੋੜੀਏ ਕੰਮ ਸੁ ਹਰਿ ਪਹਿ ਆਖੀਐ' ਇਸ ਸ਼ਬਦ ਦਾ ਕੀਰਤਨ ਕਰਨਾ।

**ਅਰਦਾਸ**—ਫਿਰ ਅਰਦਾਸ ਗੁਪਤ ਕਰਨੀ, ਅਨੰਦ ਕਾਰਜ ਸ਼ੁਰੂ ਕਰਨ ਦੀ, ਜਿਸ ਵਿਚ ਸਿਰਫ਼ ਲੜਕੀ, ਲੜਕਾ ਤੇ ਉਨ੍ਹਾਂ ਦੋਹਾਂ ਦੇ ਪਿਤਾ ਨੂੰ ਖੜੇ ਕਰ ਕੇ ਅਰਦਾਸ ਕਰਨੀ (ਅਨੰਦ ਕਾਰਜ ਕਰਾਉਣ ਵਾਲਾ ਗ੍ਰੰਥੀ ਸਿੰਘ ਰਹਿਤ ਵਾਲਾ ਹੋਣਾ ਚਾਹੀਦਾ ਹੈ) ਤੇ ਬੈਠ ਜਾਣਾ। ਉਸ ਵਕਤ ਲੜਕੀ ਦੇ ਤਾਈਂ ਉਸ ਦੇ ਪਿਤਾ (ਜੇ ਨਾ ਹੋਵੇ ਤਾਂ ਚਾਚਾ, ਤਾਇਆ, ਮਾਮਾ, ਭਰਾ) ਨੇ ਲੜਕੇ ਦਾ ਪੱਲਾ ਲੜਕੀ ਨੂੰ ਫੜਾ ਦੇਣਾ ਤੇ ਰਾਗੀ ਸਿੰਘਾਂ ਨੇ ਉਸ ਵਕਤ ਇਹ ਸ਼ਬਦ ਪੜ੍ਹਨਾ—

**ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵੰਞਾਈ ਛੋੜਿਆ ਹਭੁ ਕਿਝੁ ਤਿਆਗੀ॥**
**ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥** (ਅੰਗ ੯੬੩)

ਜੀ ਦਾ ਜੰਝ ਵਾਸਾ ਸੀ, ਉਥੇ ਬੈਠੇ ਸਨ ਸੱਚੇ ਪਾਤਿਸ਼ਾਹ ਜੀ। ਉਸ ਵਕਤ ਸਤਿਗੁਰੂ ਮਹਾਰਾਜ ਸਾਹਿਬ ਜੀ ਨੂੰ ਅੱਗ ਦੇ ਦੁਵਾਲੇ ਲਾਵਾਂ ਲੈਣ ਵਾਸਤੇ ਕਿਹਾ। ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਕਿਹਾ ਕਿ ਸਾਡਾ ਇਸ਼ਟ ਅੱਗ ਨਹੀਂ ਹੈ, ਇਸ ਕਰਕੇ ਅਸੀਂ ਅੱਗ ਦੇ ਉਦਾਲੇ ਪਰਕਰਮਾਂ ਨਹੀਂ ਕਰਨੀਆਂ।

ਜਦੋਂ ਸਤਿਗੁਰੂ ਨਾਨਕ ਦੇਵ ਜੀ ਨੇ ਇਹ ਬਚਨ ਕੀਤਾ, ਓਦੋਂ ਬ੍ਰਾਹਮਣਾਂ ਦਾ ਜ਼ੋਰ ਹੁੰਦਾ ਸੀ, ਮੂਲੇ ਚੋਣੇ ਦੇ ਤਾਈਂ ਕਹਿਣ ਲੱਗੇ, "ਤੇਰਾ ਜਵਾਈ ਆਖੇ ਨਹੀਂ ਲੱਗਦਾ, ਜੇ ਕਹੋ ਤਾਂ ਅਸੀਂ ਸਮਝਾ ਲੈਂਦੇ ਹਾਂ।" ਇਸ ਪ੍ਰਕਾਰ ਮੂਲੇ ਚੋਣੇ ਨੂੰ ਆਪਣੇ ਅਨੁਸਾਰੀ ਬਣਾ ਕੇ ਜਿੱਥੇ ਸਤਿਗੁਰੂ ਮਹਾਰਾਜ ਜੀ ਬੈਠੇ ਸਨ, ਉਸ ਥਾਂ ਕੱਚੀ ਕੰਧ ਸੀ। ਹੁਣ ਤਕ ਉਹ ਮੰਜੀ ਸਾਹਿਬ ਹੈ। ਹੁਣ ਉਹ ਨਵਾਂ ਗੁਰਦੁਆਰਾ ਬਟਾਲੇ ਵਿਚ ਭਾਵੇਂ ਬਣਿਆ ਹੈ, ਸੇਵਾ ਹੋ ਗਈ ਹੈ ਪਰ ਕੰਧ ਦੀ ਨਿਸ਼ਾਨੀ ਓਵੇਂ ਹੀ ਹੈ। ਸਾਧ ਸੰਗਤ ਜੀ ! ਉਹ ਕੰਧ ਸਤਿਗੁਰੂ ਸਾਹਿਬ ਜੀ ਦੇ ਉੱਤੇ ਸੁੱਟਣ ਲੱਗੇ ਸਨ ਕਿ ਗੁਰੂ ਮਹਾਰਾਜ ਜੀ ਬੇਦਾਂ ਅਨੁਸਾਰ ਅੱਗ ਦੇ ਉਦਾਲੇ ਪਰਕਰਮਾਂ ਕਿਉਂ ਨਹੀਂ ਕਰਦੇ।

ਬੇਦਾਂ ਵਿਚ ਲਿਖਿਆ ਹੋਇਆ ਹੈ ਕਿ ਜਾਂ ਤਾਂ ਬੇਦਾਂ ਦੀਆਂ ਪਰਕਰਮਾਂ ਕਰਨੀਆਂ ਚਾਹੀਦੀਆਂ ਹਨ। (ਵੇਦੋ ਅਭਾਵਾ ਬਿਪਰਾ) ਜੇ ਵੇਦ ਨਾ ਹੋਣ ਤਾਂ ਬ੍ਰਾਹਮਣ ਦੀਆਂ ਪਰਕਰਮਾ ਕਰ ਲਵੇ ਅਤੇ (ਬਿਪਰਾ ਅਭਾਵਾ ਅਗਨੀ) ਜੇ ਬ੍ਰਾਹਮਣ ਨਾ ਹੋਵੇ ਤਾਂ ਅਗਨੀ ਦੁਆਲੇ ਪਰਕਰਮਾਂ ਕਰਨੀਆਂ। ਇਸ ਪ੍ਰਕਾਰ ਵੇਦ ਦੀ ਵਿਧੀ ਹੈ, ਜਿਸ ਵਿਚ ਵਿਆਹ ਲਿਖੇ ਹੋਏ ਹਨ। ਸਾਧ ਸੰਗਤ ਜੀ ! ਪਰ ਹਜ਼ੂਰ ਨੇ ਉਸ ਵਕਤ ਕਿਹਾ ਕਿ ਸਾਡਾ ਇਸ਼ਟ ਤਾਂ ਅਕਾਲ ਪੁਰਖ ਹੈ। ਅਸੀਂ ਉਸ ਤੋਂ ਬਗ਼ੈਰ ਹੋਰ ਕਿਸੇ ਦੀ ਪਰਕਰਮਾਂ ਨਹੀਂ ਕਰਦੇ, ਪਰਕਰਮਾਂ ਕਰਨਾ ਨਾਮ ਹੈ ਪੂਜਨ ਦਾ। ਇਉਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ—'ਸਫਲ ਚਰਨ ਪ੍ਰਦਖਨਾ ਕਰਨ ਕੈ' ਪੈਰ ਸਫਲੇ ਤਾਂ ਹੁੰਦੇ ਹਨ ਜੇ ਗੁਰੂ ਸਾਹਿਬ ਜੀ ਦੀਆਂ ਪਰਕਰਮਾਂ ਕਰੀਏ।

ਸ੍ਰੀ ਅਕਾਲ ਤਖ਼ਤ ਸਾਹਿਬ ਵੇਖੋ, ਜਿਹੜਾ ਸਿੰਘ ਤਿਆਰ-ਬਰ-ਤਿਆਰ ਨਾ ਹੋਵੇ, ਉਸ ਨੂੰ ਉਦਾਲੇ ਦੀ ਪਰਕਰਮਾਂ ਕਰਨੀ ਨਹੀਂ ਮਿਲਦੀ। ਇਸੇ ਪ੍ਰਕਾਰ ਮਹਾਰਾਜ ਸਾਹਿਬ ਜੀ ਦੇ ਸਾਰੇ ਤਖ਼ਤਾਂ ਦੀ ਮਰਯਾਦਾ ਹੈ। ਤਖ਼ਤਾਂ 'ਤੇ ਜਿਹੜਾ ਜਾਵੇ ਤਿਆਰ-ਬਰ-ਤਿਆਰ ਹੋਵੇ, ਰਹਿਤ ਰੱਖੇ ਉਹ ਹੀ ਭਾਗਾਂ ਵਾਲਾ ਮਹਾਰਾਜ ਸਾਹਿਬ ਜੀ ਦੀਆਂ ਪਰਕਰਮਾਂ ਕਰ ਸਕਦਾ ਹੈ।

ਇਸ ਪ੍ਰਕਾਰ ਜਦੋਂ ਸਾਧ ਸੰਗਤ ਜੀ ! ਸਤਿਗੁਰੂ ਸਾਹਿਬ ਜੀ ਨੇ ਉੱਤਰ ਦਿੱਤਾ। ਉਸ ਵਕਤ ਮਹਾਰਾਜ ਸਾਹਿਬ ਜੀ 'ਤੇ ਕੰਧ ਸੁੱਟਣ ਲਗੇ। ਸਤਿਗੁਰੂ ਸਾਹਿਬ ਜੀ ਨੂੰ ਭੈ ਦੇਣ ਲੱਗੇ। ਉਹ ਸਤਿਗੁਰੂ ਨਿਰਭਉ ਤੇ ਨਿਰਵੈਰੁ ਸਰੂਪ ਨੂੰ ਕਿਹੜਾ ਡਰਾ ਸਕਦਾ ਸੀ।

ਇਕ ਬ੍ਰਿਧ ਮਾਈ ਨੇ ਆ ਕੇ ਕਿਹਾ—ਮਹਾਰਾਜ ਜੀ ! ਕੰਧ ਡਿੱਗਣ ਵਾਲੀ ਹੈ। ਸੈਨਤ ਨਾਲ ਉਠਾਉਣ ਲੱਗੀ ਕਿ ਮਹਾਰਾਜ ਜੀ ਕੰਧ ਦੇ ਨੇੜੇ ਨਾ ਬੈਠੋ, ਕੰਧ ਡਿੱਗਣ ਵਾਲੀ ਹੈ। ਉਧਰੋਂ ਉਨ੍ਹਾਂ ਆਚਰਜਾਂ ਨੇ ਆਦਮੀ ਡੇਗਣ ਵਾਸਤੇ ਲਾਏ ਹੋਏ ਸਨ।

ਸੱਚੇ ਪਾਤਿਸ਼ਾਹ ਜੀ ਨੇ ਕਿਹਾ—ਮਾਤਾ ਭੈ ਨਾ ਕਰ, ਇਹ ਸਾਡੇ ਵਿਆਹ ਦੀ ਨਿਸ਼ਾਨੀ ਕਈ ਸਦੀਆਂ ਤਕ ਰਹੇਗੀ ਹੇ ਭਾਈ ! ਗੁਰੂ ਨਾਨਕ ਸਾਹਿਬ ਜੀ ਨੇ ਅੱਗ ਦੇ ਉਦਾਲੇ ਲਾਵਾਂ ਨਹੀਂ ਸਨ ਲਈਆਂ ਤੇ ਇਹ ਨਿਸ਼ਾਨੀ ਸਾਡੀ ਕਾਇਮ ਰਹੇਗੀ। ਹੁਣ ਤਕ ਉਹ ਕਾਇਮ ਹੈ, ਸਾਧ ਸੰਗਤ ਜੀ !

ਬਟਾਲੇ ਦੇ ਅੰਦਰ, ਜਨ ਵਾਸੇ ਵਾਲਾ ਗੁਰਦੁਆਰਾ ਹੀ ਹੈ ਮਹਾਰਾਜ ਜੀ ਦਾ। 'ਕੰਧ ਸਾਹਿਬ' ਉਸ ਅਸਥਾਨ ਨੂੰ ਕਹਿੰਦੇ ਹਨ। ਅਤੇ ਜਿਥੇ ਲਾਵਾਂ ਵਾਲੀ ਥਾਂ ਹੈ, ਉਹ ਮੂਲ ਚੰਦ ਦੇ ਘਰ ਵਾਲਾ ਥਾਂ ਹੈ ਵਟਾਲੇ ਦੇ ਅੰਦਰ। ਉਥੇ ਗੁਰੂ ਸਾਹਿਬ ਜੀ ਦਾ ਮੰਜੀ ਸਾਹਿਬ ਬਣਿਆ ਹੋਇਆ ਹੈ।

ਜਦੋਂ ਸਾਰੇ ਬ੍ਰਾਹਮਣ ਹਾਰ ਚੁੱਕੇ, ਜ਼ੋਰ ਨਾ ਚਲਿਆ। ਉਸ ਵਕਤ ਹਰਿ ਦਿਆਲ ਪਰੋਹਤ ਜਿਸ ਨੂੰ ਗਿਆਨ ਦਾ ਜਨੇਊ (ਦਇਆ ਕਪਾਹ ਸੰਤੋਖ ਸੂਤ) ਗੁਰੂ ਮਹਾਰਾਜ ਸਾਹਿਬ ਬਖ਼ਸ਼ਿਆ ਸੀ। ਉਸ ਨੇ ਕਿਹਾ ਸੱਚੇ ਪਾਤਿਸ਼ਾਹ ਜੀ! ਆਪ ਦੱਸੋ ਲਾਵਾਂ ਕਿਸ ਦੇ ਉਦਾਲੇ ਲੈਣੀਆਂ ਹਨ। ਜਿਵੇਂ ਜੰਞੂ ਦੀ ਮਰਯਾਦਾ ਦੱਸੀ ਹੈ, ਗਿਆਨ ਦਾ ਜੰਞੂ ਦੱਸਿਆ ਹੈ। ਇਹ ਮੈਨੂੰ ਸੋਹਣਾ ਸਮਾਂ ਮਿਲਿਆ ਹੈ। ਹੁਣ ਮੈਨੂੰ ਨਿਹਾਲ ਕਰੋ ਸੱਚੇ ਪਾਤਿਸ਼ਾਹ ਜੀ! ਕਰੋੜਾਂ ਬ੍ਰਹਿਮੰਡਾਂ ਦੇ ਮਾਲਕ ਤੁਸੀ ਮੇਰੇ ਜਜਮਾਨ ਹੋ, ਮੈਂ ਤੁਹਾਡਾ ਪਰੋਹਤ ਹਾਂ ਮੇਰੇ 'ਤੇ ਕਿਰਪਾ ਕਰੋ। ਤਾਂ ਸਤਿਗੁਰੂ ਸਾਹਿਬ ਜੀ ਨੇ ਸ਼ਬਦ ਉਚਾਰਿਆ—

**ਗੁਰੂਦੁਆਰੈ ਹਮਰਾ ਵਿਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ ॥** *(ਅੰਗ ੩੫੧)*

ਇਹ ਆਸਾ ਰਾਗ ਵਿਚ ਪਹਿਲੇ ਪਾਤਿਸ਼ਾਹ ਜੀ ਨੇ ਸ਼ਬਦ ਉਚਾਰਨ ਕੀਤਾ ਹੈ। ਜਿਸ ਵਕਤ ਇਹ ਸ਼ਬਦ ਉਚਾਰਿਆ ਉਸ ਵਕਤ ਕਿਹਾ ਕਿ ਮਹਾਰਾਜ ਜੀ! ਮਰਯਾਦਾ ਦੱਸੋ। ਮਹਾਰਾਜ ਜੀ ਨੇ ਕਿਹਾ—ਅਸੀਂ ਨਾਮ ਦੀ ਪਰਕਰਮਾਂ ਕਰਨੀ ਹੈ। ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ, ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ ਜਨਮ ਸਾਖੀ ਵਿਚ ਲਿਖਿਆ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੱਚ ਖੰਡ ਵਿਆਹ ਤੋਂ ਪਹਿਲਾਂ ਗਏ ਸਨ ਤੇ ਗੁਰੂ ਸਾਹਿਬ ਜੀ 'ਮੂਲ ਮੰਤ੍ਰ' ਸੱਚ ਖੰਡ ਤੋਂ ਪਹਿਲਾਂ ਲੈ ਕੇ ਆਏ ਸਨ।

ਉਸ ਵਕਤ ਮਹਾਰਾਜ ਜੀ ਨੇ ਕਿਹਾ—ਇਕ ਕਾਗ਼ਜ਼ ਮੰਗਵਾ ਦਿਓ, ਇਕ ਕਲਮ, ਇਕ ਦਵਾਤ, ਰੁਮਾਲ ਤੇ ਚੌਕੀ ਮੰਗਵਾਓ ਫਿਰ ਦੱਸਾਂਗੇ ਤੁਹਾਨੂੰ। ਉਸ ਵੇਲੇ ਸਾਧ ਸੰਗਤ ਜੀ! ਚੌਂਕੀ, ਕਾਗ਼ਜ਼ ਅਤੇ ਕਲਮ ਦਵਾਤ ਤੇ ਰੁਮਾਲ ਮੰਗਵਾਇਆ ਗਿਆ। ਸਤਿਗੁਰੂ ਜੀ ਨੇ ਉਸ ਵਕਤ ਆਪਣੇ ਮੁਖਾਰਬਿੰਦ ਤੋਂ ਉਚਾਰਿਆ—

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

ਇਹ ਮਹਾਂ ਮੰਤਰ ਲਿਖ ਕੇ ਜੋ ੩੩ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਚੌਂਕੀ ਤੇ ਰੁਮਾਲ ਵਿਛਾ ਕੇ ਉੱਤੇ ਇਸ ਬਾਣੀ ਨੂੰ ਰੱਖ ਦਿੱਤਾ ਤੇ ਜੋ ਸਾਡੇ ਮਾਤਾ ਜੀ ਸੁਲੱਖਣੀ ਜੀ ਸਨ, ਜੋ ਸਤਿਗੁਰੂ ਸਾਹਿਬ ਜੀ ਦੇ ਮਹਿਲ ਸਨ। ਉਨ੍ਹਾਂ ਨੂੰ ਨਾਲ ਲੈ ਕੇ ਮਹਾਰਾਜ ਜੀ ਨੇ ਬਾਣੀ ਦੀਆਂ ਪਰਕਰਮਾਂ ਕੀਤੀਆਂ। ਚਾਰ ਪਰਕਰਮਾਂ ਕਰ ਕੇ ਮੱਥਾ ਟੇਕਿਆ। ਇਹ ਬਚਨ ਕੀਤਾ—

**ਗੁਰੂਦੁਆਰੈ ਹਮਰਾ ਵੀਆਹੁ ਜਿ ਹੋਆ** *(ਅੰਗ ੩੫੧)*

ਪੋਠੋਹਾਰ ਦਾ ਓਦੋਂ ਰਿਵਾਜ ਸੀ ਕਿ ਜਿਨ੍ਹਾਂ ਨੇ ਸ਼ਾਦੀ ਕਰਨੀ ਹੋਵੇ, ਗੁਰਦੁਆਰੇ ਸਾਹਿਬ ਜਾ ਕੇ ਸ਼ਾਦੀ ਕਰਿਆ ਕਰਦੇ। ਗੁਰੂ ਸਾਹਿਬ ਦੇ ਇਸ ਹੁਕਮ 'ਤੇ ਉਨ੍ਹਾਂ ਨੇ ਪਹਿਰਾ ਦਿੱਤਾ ਸੀ। ਪੋਠੋਹਾਰ ਦੀ ਸੰਗਤ ਇਉਂ ਮੰਨਦੀ ਰਹੀ ਹੈ। ਗੁਜਰਾਤ ਤੇ ਜੇਹਲਮ ਦੇ ਜ਼ਿਲ੍ਹੇ ਹਰੇਕ ਮੰਨਦੇ ਰਹੇ ਸਨ, ਗੁਰੂ ਸਾਹਿਬ ਜੀ ਦੇ ਵਾਕ ਨੂੰ। ਭਾਵੇਂ ਤਬਦੀਲੀ ਹੋਣ ਕਰਕੇ ਏਧਰ ਆ ਗਏ ਹਨ ਪਰ ਉਹ ਮਰਯਾਦਾ ਨੂੰ ਕਾਇਮ ਰੱਖਦੇ ਹਨ ਜਿਥੇ ਵੀ ਰਹਿੰਦੇ ਹਨ।

ਇਸ ਪ੍ਰਕਾਰ ਸਾਧ ਸੰਗਤ ਜੀ! ਸਤਿਗੁਰਾਂ ਨੇ ਅੱਗ ਉਦਾਲੇ ਲਾਵਾਂ ਨਹੀਂ ਲਈਆਂ ਤੇ ਸ਼ਬਦ ਦੀਆਂ, ਬਾਣੀ ਦੀਆਂ ਪਰਕਰਮਾਂ ਕੀਤੀਆਂ ਸਨ। ਸਦਾ ਵਾਸਤੇ ਗੁਰ-ਮਰਯਾਦਾ ਕਾਇਮ ਕਰ ਦਿੱਤੀ ਕਿ ਅੱਗ ਉਦਾਲੇ ਪਰਕਰਮਾਂ ਨਹੀਂ ਕਰਨੀਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਜ਼ਰੂਰ ਕਰਨੀਆਂ ਹਨ।

**(੨) ਪਾ: ਤੀਜੀ॥ ਬੀਬੀ ਭਾਨੀ ਜੀ (ਅਨੰਦੁ ਸਾਹਿਬ ਪੜ੍ਹਨਾ)**—ਇਵੇਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬੀਬੀ ਭਾਨੀ ਦਾ ਅਨੰਦ ਕਾਰਜ ਆਪ ਦੀ ਹਜ਼ੂਰੀ ਵਿਚ ਕੀਤਾ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਅਨੰਦੁ ਸਾਹਿਬ ਪੜ੍ਹ ਕੇ ਅਤੇ ਅਨੰਦੁ ਸਾਹਿਬ ਪੜ੍ਹਨ ਦੀ ਮਰਯਾਦਾ ਤੇ ਆਗਿਆ ਕੀਤੀ ਤੇ ਆਪਣੇ ਉਦਾਲੇ ਪਰਕਰਮਾਂ ਕਰਵਾਈਆਂ।

**(੩) ਪਾ: ਤੀਜੀ॥ ਭਾਈ ਸੱਚਨ ਸੱਚ**—ਫੇਰ ਤੀਜੇ ਪਾਤਿਸ਼ਾਹ ਸ੍ਰੀ ਗੁਰੂ ਅਮਰ ਦਾਸ ਜੀ ਦੇ ਵਕਤ ਭਾਈ ਸੱਚਨ ਸੱਚ ਜਿਹੜਾ ਇਕ ਮਸਤਾਨਾ ਸੀ, ਉਸ ਦਾ ਹਰੀ ਸੈਨ ਜੋ ਹਰੀ ਪੁਰ ਰਿਆਸਤ ਦਾ ਰਾਜਾ ਸੀ, ਉਸ ਦੀ ਰਾਣੀ ਨਾਲ ਅਨੰਦ ਕਾਰਜ ਗੁਰਾਂ ਦੀ ਹਜ਼ੂਰੀ ਵਿਚ ਹੋਇਆ। ਸਤਿਗੁਰਾਂ ਦੇ ਦਰਸ਼ਨ ਕਰਨ ਆਈ ਰਾਣੀ ਨੇ ਸਤਿਗੁਰਾਂ ਤੋਂ ਘੁੰਡ ਕੱਢ ਲਿਆ ਸੀ। ਸਤਿਗੁਰਾਂ ਨੇ ਕਿਹਾ ਗੁਰੂ ਸਾਹਿਬ ਪਿਤਾ ਦੀ ਨਿਆਈਂ ਹੁੰਦੇ ਹਨ, ਜੇ ਸਾਡੇ ਕੋਲੋਂ ਘੁੰਡ ਕੱਢਣਾ ਸੀ ਸਾਡੇ ਕੋਲ ਕਮਲੀ ਨੇ ਕਿਉਂ ਆਉਣਾ ਸੀ ? ਇਹ ਬਚਨ ਕਰਨ ਤੋਂ ਉਹ ਕਮਲੀ ਹੋ ਗਈ ਸੀ। ਰਾਜਾ ਉਸ ਵਕਤ ਭੈ ਦੇ ਸੰਜੁਗਤ ਵਾਪਸ ਹੋ ਗਿਆ ਅਤੇ ਉਹ ਕਮਲੀ ਹੋ ਕੇ ਜੰਗਲ ਵਿਚ ਹੀ ਫਿਰਦੀ ਰਹੀ।

ਭਾਈ ਸੱਚਨ ਸੱਚ ਲੰਗਰ ਦੀਆਂ ਲੱਕੜਾਂ ਲਿਆਇਆ ਕਰਦਾ ਸੀ, ਉਹਨੂੰ ਇਕ ਦਿਨ ਉਹ ਕਮਲੀ ਆ ਚੰਬੜੀ। ਇਸ ਨੂੰ ਲੱਕੜਾਂ ਇਕੱਠੀਆਂ ਨਾ ਕਰਨ ਦਿੱਤੀਆਂ, ਘਰੂੰਡ ਮਾਰ ਕੇ ਅੰਗਾਂ ਵਿਚੋਂ ਲਹੂ ਕੱਢ ਦਿੱਤਾ। ਜਦੋਂ ਸਤਿਗੁਰੂ ਮਹਾਰਾਜ ਜੀ ਦੇ ਪਾਸ ਆਇਆ ਸਤਿਗੁਰਾਂ ਨੇ ਕਿਹਾ, ਸੱਚਨ ਸੱਚ ਕੀ ਗੱਲ ਹੈ ਬੜਾ ਡਰਦਾ ਹੈਂ ? ਸੱਚਨ ਸੱਚ ਕਹਿੰਦਾ ਮਹਾਰਾਜ ਜੀ! ਮੈਨੂੰ ਉਹ ਕਮਲੀ ਚੰਬੜ ਗਈ ਜੋ ਰਾਣੀ ਘੁੰਡ ਕੱਢ ਕੇ ਆਈ ਸੀ। ਆਪ ਨੇ ਬਚਨ ਕੀਤਾ ਸੀ ਕਿ ਇਸ ਕਮਲੀ ਨੇ ਗੁਰੂ ਪਿਤਾ ਕੋਲੋਂ ਘੁੰਡ ਕਿਉਂ ਕੱਢਿਆ ਹੈ।

ਮਹਾਰਾਜ ਜੀ ਕਹਿੰਦੇ—ਕੋਈ ਨਹੀਂ, ਕੱਲ੍ਹ ਨੂੰ ਸਾਡੀ ਖੜਾਂਵ ਲੈ ਕੇ ਜਾਵੀਂ, ਉਸ ਦੇ ਸਿਰ ਵਿਚ ਮਾਰ ਕੇ ਰਾਜ਼ੀ ਕਰ ਲਿਆਵੀਂ। ਇਹ ਬਚਨ ਸਤਿਗੁਰਾਂ ਨੇ ਕੀਤਾ ਸੀ।

ਉਹ ਭਾਈ ਸੱਚਨ ਸੱਚ ਜੰਗਲ ਵਿਚ ਗਿਆ, ਲੱਕੜਾਂ ਇਕੱਠੀਆਂ ਕਰਦਾ ਰਿਹਾ। ਜਦੋਂ ਓਵੇਂ ਕਮਲੀ ਬਾਹਾਂ ਉਲਾਰਦੀ ਆਈ, ਉਸ ਵਕਤ ਸੱਚਨ ਸੱਚ ਨੇ ਮਹਾਰਾਜ ਜੀ ਦੀ ਖੜਾਂਵ ਮੱਥੇ ਵਿਚ ਟਿਕਾ ਕੇ ਮਾਰੀ ਤੇ ਉਹਨੂੰ ਸੁਰਤ ਆ ਗਈ, ਕਮਲ ਉਤਰ ਗਿਆ। ਉਸ ਵਕਤ ਕਿਹਾ ਭਾਈ! ਮੈਨੂੰ ਬਸਤਰ ਦੇਹ, ਮੈਂ ਆਪਣੇ ਸਰੀਰ ਨੂੰ ਢੱਕਾਂ। ਸੱਚਨ ਸੱਚ ਨੇ ਆਪਣੀ ਕੰਬਲੀ ਦਿੱਤੀ ਤੇ ਮਹਾਰਾਜ ਦੀ ਹਜ਼ੂਰੀ ਵਿਚ ਲਿਆਇਆ।

ਸ੍ਰੀ ਗੁਰੂ ਅਮਰਦਾਸ ਜੀ ਬੜੇ ਹੱਸੇ। ਕਹਿੰਦੇ ਚੰਗਾ ਸੱਚਨ ਸੱਚ! ਤੇਰਾ ਇਹ ਰਾਜੇ ਦੀ ਰਾਣੀ ਨਾਲ ਵਿਆਹ ਕਰਦੇ ਹਾਂ। ਉਸ ਵਕਤ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਅਨੰਦੁ ਸਾਹਿਬ ਜੀ ਦਾ ਪਾਠ ਕਰਾਇਆ ਤੇ ਸੱਚਨ ਸੱਚ ਤੇ ਰਾਣੀ ਨੇ ਮਹਾਰਾਜ ਜੀ ਦੀਆਂ ਪਰਕਰਮਾਂ ਕੀਤੀਆਂ। ਇਉਂ

ਅਨੰਦ ਕਾਰਜ ਤੀਜੇ ਪਾਤਿਸ਼ਾਹ ਜੀ ਨੇ ਕੀਤਾ। ਉਹ ਖੜਾਂਵ ਸਾਧ ਸੰਗਤ ਜੀ! ਹੁਣ ਬਹਾਦਰ ਗੜ੍ਹ ਦੇ ਕੋਲ ਪਟਿਆਲੇ ਤੋਂ ਪੰਜ ਕੁ ਮੀਲ 'ਤੇ ਇਕ ਸਿੱਖਾਂ ਦਾ ਕੌਲੇ ਪਿੰਡ ਹੈ, ਉਥੇ ਉਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਖੜਾਂਵ ਹੈ।

**(੪) ਪਾ: ਚੌਥੀ ॥ ਲਾਵਾਂ ਉਚਾਰਨ**—ਏਸੇ ਪ੍ਰਕਾਰ ਫੇਰ ਸਾਧ ਸੰਗਤ ਜੀ! ਚੌਥੇ ਪਾਤਿਸ਼ਾਹ ਜੀ ਦੇ ਹਜ਼ੂਰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਇਕ ਸਿੱਖ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਮੇਰੀ ਲੜਕੀ ਦੀ ਸ਼ਾਦੀ ਹੈ, ਮੈਂ ਗ਼ਰੀਬ ਹਾਂ, ਮੇਰੇ ਪਾਸੋਂ ਪੰਡਤ ੨੫) ਰੁਪਏ ਮੰਨ ਕੇ ਵਿਆਹ ਕਰਾਈ ਦੇ ਹੁਣ ਜੰਞ ਦੇ ਆਉਣ ਤੋਂ ਜਦੋਂ ਠੀਕ ਲਾਵਾਂ ਦਾ ਸਮਾਂ ਹੋ ਗਿਆ ਹੈ ਤਾਂ ਕਹਿੰਦਾ ੫੦) ਰੁਪਏ ਦਿਓਗੇ ਤਾਂ ਵਿਆਹ ਕਰਾਵਾਂਗਾ, (ਜਿਸ ਵਕਤ ਇਕ ਰੁਪੈ ਦੀ ਇਕ ਮਣ ਨਾਲੋਂ ਕਣਕ ਬਹੁਤੀ ਆਉਂਦੀ ਸੀ) ਐਨ ਮੌਕੇ 'ਤੇ ਜਵਾਬ ਦੇ ਦਿੱਤਾ ਹੈ। ਸਤਿਗੁਰੂ ਸਾਹਿਬ ਜੀ ਵੈਰਾਗ ਵਿਚ ਆਏ। ਬ੍ਰਾਹਮਣ ਐਸੇ ਲੁਟੇਰੇ ਹੋ ਗਏ ਹਨ!

ਉਸ ਵਕਤ ਭਾਈ ਬੁੱਢਾ ਜੀ, ਜੇਠਾ ਜੀ, ਪੈੜਾ ਜੀ, ਲੰਗਾਹ ਜੀ, ਗੁਰਦਾਸ ਜੀ, ਸਾਲ੍ਹੋ ਆਦਿਕ ਸਿੱਖਾਂ ਨੇ ਬੇਨਤੀ ਕੀਤੀ—ਮਹਾਰਾਜ ਜੀ! ਆਪ ਆਪਣੇ ਕਿਸੇ ਵੀ ਸਿੱਖ ਨੂੰ ਕਿਸੇ ਗੋਚਰੇ ਨਾ ਛੱਡੋ। ਆਪ ਹੀ ਕਿਰਪਾ ਕਰ ਕੇ ਕਾਰਜ ਕਰੋ।

ਮਹਾਰਾਜ ਜੀ ਨੇ ਕਿਹਾ—ਜੰਞ ਵਾਲੇ ਵੀ ਸਾਡੇ ਕੋਲ ਆ ਜਾਓ, ਲੜਕੀ ਵਾਲੇ ਆ ਜਾਓ, ਉਹ ਗ਼ਰੀਬ ਦੀ ਲੜਕੀ ਦੀ ਸ਼ਾਦੀ ਮਹਾਰਾਜ ਜੀ ਨੇ ਚਾਰ ਲਾਵਾਂ ਉਚਾਰ ਕੇ ਦੁੱਖ ਭੰਜਨੀ ਦੇ ਹੇਠ ਕੀਤੀ ਤੇ ਆਗਿਆ ਕੀਤੀ, ਅੱਜ ਤੋਂ ਸਾਡੇ ਸਿੱਖ ਕਿਸੇ ਬ੍ਰਾਹਮਣ ਨੂੰ ਵਿਆਹ ਵਿਚ ਨਾ ਲਿਆਉਣ, ਅਸਾਂ ਲਾਵਾਂ ਉਚਾਰ ਦਿੱਤੀਆਂ ਹਨ। ਇਸ ਤਰ੍ਹਾਂ ਗੁਰਮਤਿ ਅਨੁਸਾਰ ਸ਼ਾਦੀ ਕਰ ਲਿਆ ਕਰੋ। ਇਨ੍ਹਾਂ ਵਿਚ ਵਿਵਹਾਰਕ ਸੱਤਾ ਸਿੱਧ ਹੁੰਦੀ ਹੈ ਅਤੇ ਨਾਲੇ ਪਰਮਾਰਥ ਸੱਤਾ ਸਿੱਧ ਹੁੰਦੀ ਹੈ। ਇਉਂ ਲਾਵਾਂ ਦੇ ਪਾਠ ਦੀ ਮਰਯਾਦਾ ਹੈ।

**(੫) ਪਾ: ਛੇਵੀਂ**—ਇਸ ਪ੍ਰਕਾਰ ਸਾਰੇ ਗੁਰਾਂ ਸਮੇਂ ਮਰਯਾਦਾ ਹੁੰਦੀ ਰਹੀ। ਛੇਵੇਂ ਪਾਤਿਸ਼ਾਹ ਜੀ ਦਾ ਅਨੰਦ ਕਾਰਜ ਵੀ ਇਸੇ ਮਰਯਾਦਾ ਅਨੁਸਾਰ ਹੋਇਆ।

**(੬) ਬੀਬੀ ਵੀਰੋ**—ਦਾ ਅਨੰਦ ਕਾਰਜ ਸਤਿਗੁਰਾਂ ਨੇ ਝਬਾਲ ਜਾ ਕੇ ਅੰਮ੍ਰਿਤਸਰ ਦਾ ਪਹਿਲਾ ਜੰਗ ਜਿੱਤ ਕੇ ੨੬ ਜੇਠ ਨੂੰ ਕੀਤਾ। ਉਥੇ ਹੁਣ ਤਕ ਲਾਵਾਂ ਪੜ੍ਹਨ ਦੀ ਮਰਯਾਦਾ ਹੈ। ਲਾਵਾਂ ਦਾ ਪਾਠ ੨੬ ਜੇਠ ਨੂੰ ਸਾਰੇ ਜਾ ਕੇ ਸੁਣਦੇ ਹਨ ਤੇ ਮਹਾਰਾਜ ਜੀ ਦੀਆਂ ਪਰਕਰਮਾਂ ਕਰਦੇ ਹਨ। ਇਹ ਮਹਾਤਮ ਸਮਝਦੇ ਹਨ। ਇਉਂ ਮਹਾਰਾਜ ਸਾਹਿਬ ਜੀ ਨੇ ਇਹ ਮਰਯਾਦਾ ਤੋਰੀ ਹੈ।

**(੭) ਪਾ: ਦਸਵੀਂ ॥ ਲਾਵਾਂ ਦਾ ਮਹਾਤਮ**—ਅਤੇ ਕਲਗੀਧਰ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਸ ਵਕਤ ਤਖ਼ਤ 'ਤੇ ਬੈਠੇ, ਸ੍ਰੀ ਅਨੰਦਪੁਰ ਸਾਹਿਬ ਵਿਚ ਬਿਰਾਜਮਾਨ ਸਨ, ਧਰਮ ਵਿਜੇ ਮੁਕਤ ਸ਼ਾਸਤ੍ਰ ਵਿਚ ਲਿਖਿਆ ਹੋਇਆ ਹੈ, ਉਸ ਵੇਲੇ ਸਿੱਖਾਂ ਨੇ ਬੇਨਤੀ ਕੀਤੀ ਕਿ ਸੱਚੇ ਪਾਤਿਸ਼ਾਹ ਜੀ! ਇਹ ਜਿਹੜੀਆਂ ਗੁਪਤ ਰੂਹਾਂ ਹਨ, ਕਿੰਨੀਆਂ ਕੁ ਹਨ? ਇਨ੍ਹਾਂ ਦੇ ਦਰਸ਼ਨ ਕਰਾਓ। ਸਤਿਗੁਰੂ ਮਹਾਰਾਜ ਜੀ ਨੇ ਕਿਹਾ—

ਚਾਹੀਦੇ ਹਨ। ਹੋਰ ਸੁਖਮਨੀ ਸਾਹਿਬ ਸੁਆਸ ਸੁਆਸ ਦਾ ਭਜਨ ਹੈ, ਜਿੰਨਾ ਕੀਤਾ ਜਾਏ। ਏਸ ਪ੍ਰਕਾਰ ਸਾਧ ਸੰਗਤ ਜੀ! ਇਨ੍ਹਾਂ ਗੁਣਾਂ ਦੇ ਸਹਿਤ ਹੋਣਾ ਚਾਹੀਦਾ ਹੈ ਅਤੇ ਲੜਕੇ ਦੀ ਉਮਰ ਬਹੁਤੀ ਵੱਡੀ ਨਹੀਂ ਹੋਣੀ ਚਾਹੀਦੀ, ਲੜਕੀ ਦੀ ਉਮਰ ਬਾਹਲੀ ਛੋਟੀ ਨਹੀਂ ਹੋਣੀ ਚਾਹੀਦੀ। ਵੱਧ ਤੋਂ ਵੱਧ ਚਾਰ ਕੁ ਸਾਲ ਦਾ ਫ਼ਰਕ ਭਾਵੇਂ ਹੋਵੇ ਅਤੇ ਏਦੂੰ ਵੱਧ ਨਹੀਂ ਹੋਣਾ ਚਾਹੀਦਾ, ਲੜਕੀ ਦੀ ਉਮਰ ਦੋ ਕੁ ਸਾਲ ਛੋਟੀ ਹੋਣੀ ਚਾਹੀਦੀ ਹੈ। ਲੜਕੇ ਦੀ ਥੋਹੜੀ ਜਿਹੀ ਵੱਡੀ ਹੋਣੀ ਚਾਹੀਦੀ ਹੈ ਅਤੇ ਇਹ ਚੀਜ਼ ਮਾਪਿਆਂ ਨੂੰ ਵੇਖਣ ਦੇ ਲਾਇਕ ਹੁੰਦੀ ਹੈ।

**ਭੁਝੰਗੀ ਤੇ ਭੁਝੰਗਨ ਨੂੰ ਸਿੱਖਿਆ**—ਅਤੇ ਦੂਸਰੀ ਗੱਲ ਸਾਧ ਸੰਗਤ ਜੀ! ਉਨ੍ਹਾਂ ਦੀ ਲਿਆਕਤ, ਸਰੂਪ ਇਕੋ ਜਿਹਾ ਹੋਣਾ ਚਾਹੀਦਾ ਹੈ, ਰਹਿਣੀ-ਬਹਿਣੀ, ਸਿੱਖਿਆ, ਇਸ਼ਟ, ਉਪਾਸਨਾ, ਗੁਰੂ, ਨਿਯਮ, ਸੁਭਾ, ਕਰਮ, ਧਰਮ, ਨੇਮ, ਇਸ਼ਟ, ਪੂਜਾ ਆਦਿ ਇਕੋ ਜਿਹੇ ਹੋਣੇ ਚਾਹੀਦੇ ਹਨ। ਖਾਣ ਪੀਣ, ਪਹਿਨਣ, ਇਕ ਹੋਣੇ ਚਾਹੀਦੇ ਹਨ, ਜਿਸ ਕਰਕੇ ਚੰਗੇ ਤਰੀਕੇ ਨਾਲ ਗ੍ਰਿਹਸਤ ਆਸ਼੍ਰਮ ਨਿਭ ਸਕੇ, ਲੋਕ ਪ੍ਰਲੋਕ ਸਵਾਰਿਆ ਜਾਵੇ, ਆਉਣ ਜਾਣ ਦਾ ਗੇੜਾ ਮਿਟ ਜਾਵੇ, ਸਦਾ ਸੁਤੰਤਰ ਹੋ ਜਾਣ। ਲੜਕਾ ਅਤੇ ਲੜਕੀ ਨੇ ਵਿੱਦਿਆ ਗੁਣ, ਸ਼ੁਭ ਸਿਖਿਆ ਪ੍ਰਾਪਤ ਕਰ ਕੇ ਬ੍ਰਹਮਚਾਰੀ ਆਸ਼੍ਰਮ ਤੋਂ ਗ੍ਰਿਹਸਤ ਆਸ਼੍ਰਮ ਵਿਚ ਇਉਂ ਪ੍ਰਵੇਸ਼ ਹੋਣਾ ਹੈ।

ਹੋਰ ਲੋਕਾਂ ਨੇ ਭਾਵੇਂ ਬਾਕੀ ਆਸ਼੍ਰਮਾਂ ਨੂੰ ਉੱਚਾ ਤੇ ਗ੍ਰਿਹਸਤ ਨੂੰ ਨੀਵਾਂ ਮੰਨਿਆ ਹੈ ਪਰ ਗੁਰਮਤਿ ਵਿਚ ਹੋਰ ਆਸ਼੍ਰਮਾਂ ਨਾਲੋਂ ਗ੍ਰਿਹਸਤ ਆਸ਼੍ਰਮ ਨੂੰ ਵਿਸ਼ੇਸ਼ਤਾ ਦਿੱਤੀ ਹੈ

**ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥**
**ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥** *(ਅੰਗ ੧੪੨੧)*

ਜੈਸੇ ਵੇਲ ਨਾਲੋਂ ਖਰਬੂਜ਼ਾ ਤੋੜ ਕੇ ਪਕਾਈਏ ਤਾਂ ਗਲ ਜਾਂਦਾ ਹੈ ਅਤੇ ਕੌੜਾ ਹੋ ਜਾਂਦਾ ਹੈ, ਦਾਗੀ ਹੋ ਜਾਂਦਾ ਹੈ। ਜੇ ਵੇਲ ਨਾਲ ਖਰਬੂਜ਼ਾ ਪੱਕੇ ਤਾਂ ਦਾਗ਼ੀ ਨਹੀਂ ਹੁੰਦਾ, ਕੌੜਾ ਨਹੀਂ ਹੁੰਦਾ, ਮਿੱਠਾ ਹੁੰਦਾ ਹੈ। ਗ੍ਰਿਹਸਤ ਵੀ ਖਰਬੂਜ਼ੇ ਦੀ ਵੇਲ ਵਾਗੂੰ ਹੈ। ਜੇ ਬਾਹਰ ਜਾਵੇ ਤਾਂ

**ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥**
**ਅਜਹੁ ਬਿਕਾਰੁ ਨ ਛੋਡਈ ਪਾਪੀ ਮਨੁ ਮੰਦਾ॥** *(ਅੰਗ ੮੫੫)*

ਇਸ ਕਰਕੇ ਜੀਵਨ ਕਲੰਕੀ, ਦਾਗ਼ੀ ਤੇ ਕੌੜਾ ਹੋ ਜਾਂਦਾ ਹੈ ਤੇ ਗੁਰਮਤਿ ਅਨੁਸਾਰ

**ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ॥** *(ਅੰਗ ੧੧੦੩)*

**ਵਿਚੇ ਗ੍ਰਿਹ ਸਦਾ ਰਹੈ ਉਦਾਸੀ**
**ਜਿਉ ਕਮਲੁ ਰਹੈ ਵਿਚਿ ਪਾਣੀ ਹੇ॥** *(ਅੰਗ ੧੦੭੦)*

**ਰੇ ਮਨ ਐਸੋ ਕਰ ਸੰਨਿਆਸਾ॥**
**ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥** *(ਸ਼ਬਦ ਹਜਾਰੇ ਪਾ: ੧੦)*

ਦਸ ਸਰੂਪ ਧਾਰ ਕੇ

**ਘਰ ਬਾਰੀ ਹੋਇ ਵਰਤਿਆ ਘਰ ਬਾਰੀ ਸਿਖ ਪੈਰੀ ਪਾਏ॥**

ਹੋਰ ਜਿਵੇਂ ਭਾਈ ਸਾਹਿਬ ਦੇ ਕਬਿੱਤ ਸਵੈਯੇ

**ਕਬਿਤ—** ਜੈਸੇ ਸਰ ਸਰਿਤ ਸਕਲ ਮੈ ਸਮੁੰਦ੍ਰ ਬਡੋ ਮੇਰ ਮੈ ਸੁਮੇਰ ਬਡ ਜਗਤੁ ਬਖਾਨ ਹੈ।
ਤਰਵਰ ਬਿਖੇ ਜੈਸੇ ਚੰਦਨ ਬਿਰਖ ਬਡੋ, ਧਾਤ ਮੈ ਕਨਕ ਅਤਿ ਉਤਮ ਕੈ ਮਾਨਿ ਹੈ।
ਪੰਛਿਅਨਿ ਮੈ ਹੰਸੁ ਮ੍ਰਿਗਰਾਜਨ ਮੈ ਸਾਰਦੂਲ, ਰਾਗਨ ਮੈ ਸਿਰੀਰਾਗ ਪਾਰਸ ਪਖਾਨ ਹੈ।
ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ, ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨੁ ਹੈ।

*(ਕਬਿੱਤ ਸੁਜੰ)*

**ਕਬਿਤ—** ਤੁਸ ਮੈ ਤੰਦੁਲ ਬੋਏ ਨਿਪਜੈ ਸਹੰਸ੍ਰ ਗੁਨੋ, ਦੇਹ ਧਾਰਿ ਕਰਤ ਹੈ ਪਰਉਪਕਾਰ ਜੀ।
ਤੁਸ ਮੈ ਤੰਦੁਲ ਨਿਰਬਿਘਨ ਲਾਗੈ ਨ ਘੁਨੁ, ਰਾਖੇ ਰਹੈ ਚਿਰੰਕਾਲ ਹੋਤ ਨ ਬਿਕਾਰ ਜੀ।
ਤੁਸ ਮੈ ਨਿਕਸਿ ਹੋਇ ਭਗਨ ਮਲੀਨ ਰੂਪ, ਸ੍ਵਾਦ ਕਰਵਾਇ ਰਾਧੇ ਰਹੈ ਨ ਸੰਸਾਰ ਜੀ।
ਗੁਰ ਉਪਦੇਸ ਗੁਰ ਸਿਖ ਗ੍ਰਿਹਿ ਮੈ ਬੈਰਾਗੀ, ਗ੍ਰਿਹ ਤਜਿ ਬਨ ਖੰਡ ਹੋਤ ਨ ਉਧਾਰ ਜੀ।

*(ਕਬਿੱਤ ਸਵੈਯੇ ਭਾਈ ਗੁਰਦਾਸ ਜੀ, ਨੰ: ੩੭੬, ੧੨੧)*

ਸਤਿਗੁਰਾਂ ਨੇ ਆਪ ਘਰ ਬਾਰ ਪ੍ਰਵਾਰ ਵਿਚ ਰਹਿ ਕੇ ਅਸਾਂ ਨੂੰ ਸਿਖਿਆ ਦਿੱਤੀ ਹੈ।

**ਕਰਮ—**ਗੁਰ ਸਿਖ ਨੂੰ ਕਰਮ, ਧਰਮ, ਨੇਮ, ਬਰਤ, ਪੂਜਾ ਕਿਹੜੇ ਕਰਨੇ ਚਾਹੀਦੇ ਹਨ ? ਗੁਰ ਸਿਖ ਕਰਮ—ਗੁਰਮੁਖ ਨਾਮ ਦਾਨ ਇਸਨਾਨ।

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰ ਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰ ਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥

*(ਗਉੜੀ ਵਾਰ ਮ: ੪, ਅੰਗ ੩੦੫)*

ਗੁਰੁ ਸਿੱਖ ਭਲਕੇ ਉੱਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ॥
ਗੁਰੁ ਕੇ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ॥
ਸਾਧ ਸੰਗਤਿ ਵਿਚਿ ਜਾਇ ਕੈ ਗੁਰੁਬਾਣੀ ਦੇਇ ਪ੍ਰੀਤਿ ਸੁਣੰਦਾ॥
ਸ਼ੰਕਾ ਮਨਹੁ ਮਿਟਾਇ ਕੈ ਗੁਰੁ ਸਿਖਾਂ ਦੀ ਸੇਵ ਕਰੰਦਾ॥
ਕਿਰਤ ਵਿਰਤ ਕਰਿ ਧਰਮ ਦੀ ਲੈ ਪਰਸਾਦਿ ਆਣ ਵਰਤੰਦਾ॥
ਗੁਰੁਸਿਖਾਂ ਨੋ ਦੇਇ ਕਰ ਪਿਛੋਂ ਬਚਿਆ ਆਪ ਖਵੰਦਾ॥
ਕਲੀ ਕਾਲ ਪਰਗਾਸ ਕਰ ਗੁਰੁ ਚੇਲਾ ਚੇਲਾ ਗੁਰੁ ਸੰਦਾ॥
ਗੁਰਮੁਖਿ ਗਾਡੀ ਰਾਹੁ ਚਲੰਦਾ॥੧॥ *(ਭਾਈ ਗੁਰਦਾਸ, ਵਾਰ ੪੦, ਪਉੜੀ ੧੧)*

'ਗੁਰਮੁਖਿ ਨਾਮ ਦਾਨੁ ਇਸਨਾਨੁ॥' 'ਨਾਮ ਦਾਨ ਇਸਨਾਨ ਬਿਨ ਅੰਨ ਸਿਉ ਕਰੇ ਨ ਨੇਹੁ॥'

(ਰਹਿਤਨਾਮਾ) ਇਹ ਭੀ ਨਿੱਤ ਕਰਮ ਹੈ, ਹਮੇਸ਼ਾਂ ਇਸ਼ਨਾਨ ਕਰਨਾ। 'ਨਾਨਕ ਜੇ ਸਿਰਖੁਥੇ ਨਾਵਣਿ ਨਾਹੀ ਤਾਂ ਸਤ ਚਟੇ ਸਿਰਿ ਛਾਈ॥' ਕਿਹਾ ਹੈ। ਨਾਮ ਜਪੇ ਤੋਂ ਬਿਨਾ—'ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥' (ਅੰਗ ੨੫੩) 'ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥' 'ਬਿਨੁ ਸਿਮਰਨ ਐਸੇ ਸੁਆਸ ਸਹਿਤ ਹੈ॥ ਜੈਸੇ ਭਸਰਾ ਫੂਕ ਬਹਿਤ ਹੈ॥' ਦਾਨ ਵਿਤ ਅਨੁਸਾਰ ਕਰਨਾ, ਜਿਸ ਖੂਹ ਵਿਚੋਂ ਪਾਣੀ ਨਾ ਕੱਢੀਏ, ਉਹ ਪਾਣੀ ਗੰਦਾ ਹੋ ਜਾਂਦਾ ਹੈ। 'ਜੋ ਬਾਬੇ ਕੇ ਦਾਮ ਨ ਦੈ ਹੈ॥ ਤਾ ਤੇ ਗਹਿ ਬਾਬਰ ਕੇ ਲੈ ਹੈ॥'

ਗ੍ਰਿਹਸਤੀ ਨੂੰ ਹੁਕਮ ਹੈ ਕਿ ਸ੍ਰੀ ਮੁਖਵਾਕ—

**ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥** *(ਅੰਗ ੯੫੨)*

**ਧਰਮ**—ਹਿੰਦੂ, ਮੁਸਲਮਾਨ ਤੇ ਈਸਾਈਆਂ ਦੇ ਧਰਮ ਵੱਖੋ ਵੱਖਰੇ ਹਨ। ਜੰਞੂ, ਤਿਲਕ, ਬੋਦੀਆਂ ਆਦਿ ਸੋਨ ਚਿੜੀਆਂ ਉਡਾਉਣੀਆਂ, ਸੁੰਨਤ ਕਰਨੀ, ਨਕਟਾਹੀ ਪਾਉਣੀ ਆਦਿ ਈਸਾ ਤੇ ਯਕੀਨ ਕਰਾਉਣਾ।

**ਗੁਰਮਤਿ ਦਾ ਧਰਮ**—ਅੰਮ੍ਰਿਤ ਪਾਨ ਕਰਨਾ, ਪੰਜਾਂ ਕਕਾਰਾਂ ਦੀ ਰਹਿਤ ਰੱਖਣੀ, ਚਾਰ ਕੁਰਹਿਤਾਂ ਤੋਂ ਬਚ ਕੇ ਰਹਿਣਾ।

**ਕੇਸ**—ਮੁਹੰਮਦ ਸਾਹਿਬ ਦੇ ਕੇਸ ਸੁੱਤੇ ਪਏ ਦੇ ਸੜ ਗਏ ਸਨ ਤਾਂ ਉਸ ਨੇ ਬਹੁਤ ਅਫ਼ਸੋਸ ਕੀਤਾ, ਖ਼ੁਦਾ! ਮੇਰੇ ਕੇਸ ਨਾ ਸੜਦੇ ਮੈਂ ਬੇਸ਼ੱਕ ਮਰ ਹੀ ਜਾਂਦਾ ਤੇ ਅੱਜ-ਕੱਲ੍ਹ ਕਿਸ ਤਰ੍ਹਾਂ ਪੈਸੇ ਦੇ ਕੇ ਕਟਾਉਂਦੇ ਹਨ।

**ਕੰਘਾ**—ਬੁਧੂ ਸ਼ਾਹ ਪੀਰ ਨੂੰ ਦਸਵੇਂ ਪਾਤਿਸ਼ਾਹ ਜੀ ਨੇ ਕੰਘਾ ਬਖ਼ਸ਼ਿਆ, ਚੰਗੀ ਚੀਜ਼ ਜਾਣ ਕੇ।

**ਕੜਾ**—ਸ਼ਿਵ ਜੀ ਉਪਾਸਨਾ ਕਰਨ ਤੋਂ ਭਸਮਾਰਦ ਦੈਂਤ ਨੇ ਕੜਾ ਹੀ ਮੰਗਿਆ ਸੀ

**ਕਛਹਿਰਾ**—ਹਨੂੰਮਾਨ ਨੇ ਸੀਤਾ ਜੀ ਦੀ ਖ਼ਬਰ ਲਿਆਂਦੀ ਤੇ ਜੰਗ ਵਿਚ ਬੇਅੰਤ ਹੀ ਕੰਮ ਕੀਤਾ, ਸੰਜੀਵਨੀ ਬੂਟੀ ਲਿਆਂਦੀ ਪਰ ਸਰਬੰਸ ਦਾਨ ਵੇਲੇ ਕਛਹਿਰਾ ਹੀ ਹਨੂੰਮਾਨ ਨੂੰ ਸ੍ਰੀ ਰਾਮ ਚੰਦਰ ਜੀ ਨੇ ਦਿੱਤਾ, ਭਾਵੇਂ ਰਾਜ ਪ੍ਰਾਪਤ ਕਰ ਸਕਦਾ ਸੀ। ਜਿਸ ਦਾ ਲੋਕ ਪ੍ਰਲੋਕ ਵਿਚ ਪੜਦਾ ਰਹਿ ਗਿਆ, ਉਸ ਦਾ ਸਭ ਕੁਝ ਕਾਰਜ ਰਾਸ ਹੋ ਗਿਆ।

**ਕ੍ਰਿਪਾਨ**—ਸੂਲੀ ਚੜ੍ਹਨ ਵੇਲੇ ਈਸਾ ਜੀ ਨੇ ਆਪਣੇ ਮੁਰੀਦਾਂ ਨੂੰ ਕਿਹਾ ਕਿ ਆਪ ਦੇ ਬਦਨ ਦੇ ਕੱਪੜੇ ਵੇਚ ਕੇ ਭੀ ਕ੍ਰਿਪਾਨ ਖ਼ਰੀਦ ਕੇ ਆਪ ਦੇ ਕੋਲ ਰੱਖਣੀ। ਮਹਾਰਾਜ ਜੀ ਦਾ ਹੁਕਮ ਹੈ

**ਸ਼ਸਤ੍ਰ ਹੀਣ ਕਬਹੂ ਨਹਿ ਹੋਈ॥ ਰਹਿਤਵਾਨ ਸਿੰਘ ਹੈ ਸੋਈ॥**

**ਸਿਖੀ ਨਿਸ਼ਾਨੇ ਪੰਜ ਹਰਫ਼ ਅਸਤ ਕਾਫ਼॥ ਹਰਗਿਜ ਨ ਬਾਸ਼ਦ ਅਜ਼ੀ ਪੰਜ ਮੁਆਫ਼॥**
**ਕੜਾ ਕਾਰਦੋ ਕਛ ਕੰਘੇ ਬਿਦਾਂ॥ ਬਿਲਾ ਕੇਸ ਹੇਚ ਅਸਤ ਜੁਮਲੇ ਨਿਸ਼ਾਂ॥**

ਸਿਖੀ ਧਰਮ ਦੇ ਨਿਸ਼ਾਨ ਪੰਜ ਕੱਕਾਰ—ਕੜਾ, ਕ੍ਰਿਪਾਨ, ਕਛਹਿਰਾ; ਕੰਘਾ ਤੇ ਕੇਸ ਹਨ।

**ਨੇਮ**—ਕੋਈ ਗੰਗਾ ਜਾ ਕੇ ਜੁੱਤੀ ਪਾਉਣੀ ਛੱਡ ਦਿੰਦਾ ਹੈ, ਕੋਈ ਫਲ ਖਾਣਾ, ਕੋਈ ਬਸਤਰ ਪਾਉਣਾ, ਕੋਈ ਸੌਣਾ ਛੱਡ ਦਿੰਦਾ ਹੈ। ਪਰ ਗੁਰੂ ਕਾ ਸਿੱਖ—

**ਗੁਰਮਤਿ ਨੇਮ**—ਵਿਕਾਰਾਂ ਦਾ ਤਿਆਗਨ ਕਰੇ। ਨੇਮ ਕਰੇ ਬਾਣੀ ਪੜ੍ਹਨ ਦਾ, ਨੇਮ ਕਰੇ ਅੰਮ੍ਰਿਤ ਵੇਲੇ ਉੱਠਣ ਦਾ, ਨੇਮ ਕਰੇ ਨਾਮ ਦਾਨ ਇਸ਼ਨਾਨ ਦਾ, ਜਤ ਸਤ ਵਿਚ ਪੱਕੇ ਰਹਿਣ ਦਾ।

**ਮਾਰੂ ਮਹਲਾ ੫ ਘਰੁ ੪ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ॥**

**ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ॥੧॥**
**ਅਰਾਧਨਾ ਆਰਧਨੁ ਨੀਕਾ ਹਰਿ ਹਰਿ ਨਾਮੁ ਆਰਾਧਨਾ॥੨॥**
**ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥੩॥**
**ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥੪॥**
**ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ॥੫॥**
**ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ॥੬॥**
**ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ॥੭॥**
**ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ॥੮॥** *(ਅੰਗ ੧੦੧੮)*

**ਬਰਤ**—ਕੋਈ ਬਰਤ ਰੱਖਦੇ ਹਨ, ਪਹਿਲਾਂ ਭੁੱਖੇ ਰਹਿਣ ਦਾ। ਫਿਰ ਬਹੁਤਾ ਖਾ ਕੇ ਔਖਾ ਹੋਣਾ। ਜਿਵੇਂ ਇਕਾਦਸ਼ੀ ਦੀ ਭੁੱਖ ਦੁਆਦਸੀ ਵਿਚ ਕੱਢਦੇ ਹਨ। ਕਈ ਪੁੰਨਿਆਂ ਦਾ, ਸੰਗ੍ਰਾਂਦ ਦਾ, ਮੰਗਲਵਾਰ ਆਦਿਕ ਦਾ ਵਰਤ ਰੱਖਦੇ ਹਨ। ਕਈ ਬਾਵਨ ਦੁਆਦਸੀ, ਰਾਮ ਨੌਮੀ, ਕ੍ਰਿਸ਼ਨ ਅਸ਼ਟਮੀ ਦਾ, ਇਹ ਯੋਗ ਨਹੀਂ।

ਸ੍ਰੀ ਮੁਖਵਾਕ ਹੈ—'ਸਗਲੀ ਥੀਤਿ ਪਾਸਿ ਡਾਰਿ ਰਾਖੀ॥ ਅਸਟਮ ਥੀਤਿ ਗੋਬਿੰਦ ਜਨਮਾਸੀ॥' (ਅੰਗ ੧੧੩੬) 'ਭਰਮ ਭੂਲੇ ਨਰ ਕਰਤ ਕਚਰਾਇਣ॥' ਗੁਰਮਤਿ ਦਾ ਵਰਤ ਹੈ—'ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥' 'ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥' (ਪਾ: ੧੦) 'ਥੋੜਾ ਸਵਣਾ ਖਾਵਣਾ ਥੋੜਾ ਬੋਲਣ ਗੁਰਮਤਿ ਪਾਏ॥' (ਭਾਈ ਗੁਰਦਾਸ ਜੀ)।

ਏਸ ਪ੍ਰਕਾਰ ਸਾਧ ਸੰਗਤ ਜੀ! ਸਿੱਖਾਂ ਦੇ ਅੰਦਰ ਇਹ ਨਿਯਮ ਹੋਣੇ ਚਾਹੀਦੇ ਹਨ।

**ਪੁਰਸ਼ ਬਰਤ**—ਗੁਰੂ ਅਰਜਨ ਦੇਵ ਸਾਹਿਬ ਮਹਾਰਾਜ ਜੀ ਦਾ ਭਾਈ ਸੰਤ ਰਾਮ ਨਾਮ ਦਾ ਇਕ ਸਿੱਖ ਸੀ। ਪੰਜਵੇਂ ਪਾਤਿਸ਼ਾਹ ਦੀ ਆਗਜ਼ਾ ਪਾ ਕੇ ਇਹ ਚੰਗਾ ਗੁਰਮੁਖ ਪ੍ਰੇਮੀ ਸੀ। ਹਰ ਰੋਜ਼ ਸੁਖਮਨੀ ਸਾਹਿਬ ਦਾ ਪਾਠ ਕਰਦਾ ਸੀ ਅਤੇ ਬੜਾ ਹੀ ਪ੍ਰੇਮੀ ਸੀ। ਨੌਕਰੀ ਕਰਦਾ ਸੀ, ਜਹਾਂਗੀਰ ਬਾਦਸ਼ਾਹ ਦਾ ਉਹ ਡਿਓੜੀਦਾਰ ਸੀ।

ਇਕ ਵਾਰੀ ਦੀ ਗੱਲ ਹੈ ਜਦੋਂ ਬਾਦਸ਼ਾਹ ਲਾਹੌਰ ਆਇਆ ਹੋਇਆ ਸੀ ਤਾਂ ਉਸ ਭਾਈ ਸੰਤ ਰਾਮ ਨੂੰ ਪਹਿਰਾ ਦੇਂਦੇ ਨੂੰ, ਦਿੱਲੀ ਦੇ ਬਾਦਸ਼ਾਹ ਜਹਾਂਗੀਰ ਦੀ ਸ਼ਹਿਜ਼ਾਦੀ ਨੇ ਤੱਕ ਕੇ ਆਪਣੀ ਮਾਂ ਬੇਗਮ ਨੂੰ ਕਿਹਾ ਕਿ ਮੈਂ ਉਸ ਸਿੱਖ ਨਾਲ ਸ਼ਾਦੀ ਕਰਾਉਣੀ ਹੈ।

ਬੇਗਮ ਨੇ ਕਿਹਾ ਕਿ ਬੇਟੀ! ਹਠ ਨਾ ਕਰ, ਤੈਨੂੰ ਹੋਰ ਕਿਸੇ ਸੂਬੇ ਦੇ ਨਾਲ, ਇਲਾਕੇ ਵਾਲੇ ਦੇ ਨਾਲ ਵਿਆਹਾਂਗੇ। ਕਹਿੰਦੀ—ਨਹੀਂ, ਮੈਂ ਤਾਂ ਏਸੇ ਨਾਲ ਹੀ ਸ਼ਾਦੀ ਕਰਾਉਣੀ ਹੈ। ਜਹਾਂਗੀਰ ਦੇ ਕੋਲ

ਬੇਗਮ ਨੇ ਦੱਸਿਆ।

ਬਾਦਸ਼ਾਹ ਨੇ ਕਿਹਾ—ਅੱਛਾ! ਆਪਾਂ ਇਸ ਸਿੱਖ ਨੂੰ ਮੁਸਲਮਾਨ ਬਣਾ ਲਵਾਂਗੇ ਤੇ ਇਸ ਨੂੰ ਕਿਸੇ ਇਲਾਕੇ ਦਾ ਸੂਬਾ ਬਣਾ ਦੇਵਾਂਗੇ।। ਇਸ ਦੇ ਨਾਲ ਲੜਕੀ ਦਾ ਨਿਕਾਹ ਕਰ ਦੇਈਏ। ਉਸ ਬੇਗਮ ਦੀ ਟਹਿਲਣ ਨੇ ਆ ਕੇ ਆਪਣੇ ਪਤੀ ਨੂੰ ਦੱਸਿਆ। ਉਹ ਮੁਸਲਮਾਨ ਸਿਪਾਹੀ, ਉਸ ਸਿਖ ਸੰਤ ਰਾਮ ਦੇ ਨਾਲ ਦੂਜਾ ਡਿਓੜੀਦਾਰ ਸੀ, ਉਸ ਨੇ ਦੱਸਿਆ—ਸਿੱਖਾ! ਤੈਨੂੰ ਵਧਾਈਆਂ। ਜਿਹੜੇ ਸਤਿਕਾਰ ਨੂੰ ਬੜੇ ਬੜੇ ਸੂਬੇ ਚਾਹੁੰਦੇ ਹਨ ਤੇ ਉਹਨਾਂ ਨੂੰ ਨਹੀਂ ਮਿਲਦਾ, ਤੈਨੂੰ ਪ੍ਰਾਪਤ ਹੋਇਆ ਹੈ। ਕੱਲ੍ਹ ਨੂੰ ਤੇਰਾ ਸ਼ਹਿਜ਼ਾਦੀ ਨਾਲ ਨਿਕਾਹ ਹੋ ਜਾਣਾ ਹੈ।

ਇਹ ਸੁਣ ਕੇ ਸੰਤ ਰਾਮ ਕਹਿੰਦਾ ਕਿ ਮੈਨੂੰ ਤਾਂ ਸਤਿਗੁਰੂ ਅਰਜਨ ਸਾਹਿਬ ਜੀ ਨੇ ਧਰਮ ਦਿੱਤਾ ਹੈ, ਮੈਂ ਸਿੱਖੀ ਧਰਮ ਤਾਂ ਕਦੇ ਨਹੀਂ ਛੱਡ ਸਕਦਾ। ਕਹਿੰਦਾ, ਆਹ ਫੜ ਰਫਲ। ਰਫਲ ਫੜਾ ਕੇ ਜਿਉਂ ਨੱਠਾ, ਹੌਲੀ ਹੌਲੀ ਦਿਨੇ ਟਿਕ ਰਿਹਾ ਕਰੇ, ਰਾਤ ਨੂੰ ਨੱਠ ਪਿਆ ਕਰੇ, ਪਸ਼ੌਰ ਵਿਚ ਜਾ ਰਿਹਾ। ਉਧਰ ਬਾਦਸ਼ਾਹ ਨੇ ਹੁਲੀਆ ਭੇਜ ਦਿੱਤਾ। ਜੇ ਸਿੱਖ ਮੇਰੀ ਲੜਕੀ ਦੀ ਸ਼ਾਦੀ ਪ੍ਰਵਾਨ ਕਰੇ ਤਾਂ ਉਹਨੂੰ ਪਾਲਕੀ ਵਿਚ ਚੜ੍ਹਾ ਕੇ ਏਥੇ ਲਾਹੌਰ ਵਿਚ ਲਿਆਓ, ਜੇ ਨਾ ਮੰਨੇ ਤਾਂ ਸਿੱਖ ਦਾ ਸਿਰ ਕਤਲ ਕਰ ਕੇ ਮੇਰੇ ਪਾਸ ਪਹੁੰਚਾਓ। ਇਹ ਹੁਕਮ ਤੇ, ਉਸ ਸਿੱਖ ਦਾ ਹੁਲੀਆ ਪਸ਼ੌਰ ਵਿਚ ਗਿਆ। ਪਸ਼ੌਰ ਦੇ ਗੁਰਦੁਆਰੇ ਵਿਚ ਵੜਦੇ ਸਿੱਖ ਨੂੰ ਸਿਆਣ ਕੇ ਸਿਪਾਹੀਆਂ ਨੇ ਪਕੜ ਲਿਆ।

ਪਸ਼ੌਰ ਦੇ ਸੂਬੇ ਨੇ ਕਿਹਾ—ਓਇ! ਜਿਹੜੀ ਗੱਲ ਮੇਰੇ ਨਸੀਬ ਵਿਚ ਨਹੀਂ ਹੈ, ਉਹ ਤੈਨੂੰ ਬਾਦਸ਼ਾਹ ਦੀ ਲੜਕੀ ਮਿਲਣ ਲੱਗੀ ਹੈ। ਸਿੱਖਾ! ਤੈਂ ਧੰਨ ਭਾਗ ਆਪਣੇ ਸਮਝ। ਉਹ ਕਹਿੰਦਾ—ਮੈਂ ਗੁਰੂ ਸਾਹਿਬ ਜੀ ਦਾ ਧਰਮ ਦਿੱਤਾ ਨਹੀਂ ਛੱਡਣਾ। ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਸਿੱਖੀ ਕਮਾਉਣੀ ਹੈ। ਮੈਂ ਬਿਲਕੁਲ ਨਹੀਂ ਇਸ ਤਰ੍ਹਾਂ ਕਿਸੇ ਮੁਸਲਮਾਨੀ ਨਾਲ ਸ਼ਾਦੀ ਕਰਨੀ।

ਇਹ ਸੁਣ ਕੇ ਸੂਬੇ ਨੇ ਕਿਹਾ—ਤੈਨੂੰ ਫਿਰ ਦੂਜਾ ਹੁਕਮ ਕਤਲ ਕਰਨ ਦਾ ਹੈ। ਕਹਿੰਦਾ—ਕਤਲ ਬੇਸ਼ੱਕ ਕਰ ਦਿਓ। ਉਸ ਵੇਲੇ ਭਾਈ ਸਾਹਿਬ ਨੂੰ ਦਰਿਆ ਤੇ ਲਿਆ ਕੇ ਕਤਲ ਕਰਨ ਲੱਗੇ। ਉਸ ਨੇ ਇਸ਼ਨਾਨ ਕਰ ਲਿਆ, ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰ ਕੇ ਗਰਦਨ ਝੁਕਾ ਦਿੱਤੀ। ਉਸ ਦੀ ਗਰਦਨ ਕੱਟੀ ਗਈ। ਉਸ ਦਾ ਸਰੀਰ ਦਰਿਆ ਵਿਚ ਰੋੜ੍ਹ ਦਿੱਤਾ ਗਿਆ। ਉਸ ਦੇ ਸਿਰ ਨੂੰ ਲਾਹੌਰ ਭੇਜਿਆ ਗਿਆ। ਲਾਹੌਰ ਜਦੋਂ ਆਇਆ ਸਿਰ, ਬਾਦਸ਼ਾਹ ਦੇ ਪੇਸ਼ ਕੀਤਾ ਗਿਆ।

ਬਾਦਸ਼ਾਹ ਨੇ ਉਸ ਵੇਲੇ ਆਪਣੀ ਸ਼ਹਿਜ਼ਾਦੀ ਦੇ ਮਹਿਲਾਂ ਵਿਚ ਲੈ ਜਾ ਕੇ ਉਹ ਥਾਲ ਵਿਚ ਰੱਖਿਆ, ਸ਼ਾਹਿਜ਼ਾਦੀ ਨੂੰ ਕਹਿੰਦਾ—ਲੈ, ਸਿੱਖ ਐਹੋ ਜਿਹੇ ਹੁੰਦੇ ਹਨ। ਉਹ ਆਪਣਾ ਸਿੱਖੀ ਧਰਮ ਛੱਡ ਕੇ ਮੁਸਲਮਾਨੀ ਨਾਲ ਨਿਕਾਹ ਮੰਨਦੇ ਹੀ ਨਹੀਂ। ਵੇਖ ਐਡੇ ਉਹ ਕਾਫ਼ਰ ਹੁੰਦੇ ਹਨ। ਲੜਕੀ ਉਸ ਵਕਤ ਹੱਥ ਪਾਉਣ ਲੱਗੀ ਉਸ ਸਿਰ ਨੂੰ। ਦਸਵੇਂ ਪਾਤਿਸ਼ਾਹ ਜੀ ਨੇ ਚਰਿੱਤ੍ਰਾਂ ਵਿਚ ਲਿਖਿਆ ਹੈ—

**ਸਵਾ ਗਲਿਸਟ ਸਿਰ ਊਠਿਓ ਤਉ ਨ ਕਬੂਲੀ ਨਾਰ॥**

ਸਵਾ ਗਿੱਠ ਸਿਰ ਕੱਟਿਆ ਹੋਇਆ ਸਿੱਖ ਦਾ, ਜਿਹੜਾ ਪਸ਼ੌਰ ਤੋਂ ਆਇਆ ਸੀ, ਲਾਹੌਰ ਵਿਚ ਲੈ ਕੇ ਗਿਆ ਕਿਲ੍ਹੇ ਵਿਚ ਮਹਿਲਾਂ ਵਿਚ। ਉਹ ਲੜਕੀ ਦੇ ਹੱਥ ਲਾਉਣੋਂ ਪਹਿਲਾਂ ਸਵਾ ਗਿੱਠ ਸਿਰ ਉਤਾਂਹ ਉੱਠ ਖਲੋਤਾ। ਉਸ ਵੇਲੇ ਬਾਦਸ਼ਾਹ ਨੇ ਕਿਹਾ—ਹੇ ਖ਼ੁਦਾ! ਇਹਨਾਂ ਸਿੱਖਾਂ ਮਰਿਆਂ ਵਿਚ ਵੀ

ਤਾਕਤ ਹੈ। ਕੀ ਗੱਲ ਹੈ ਉਸ ਵੇਲੇ।

ਸ਼ਹਿਜ਼ਾਦੀ ਕਹਿਣ ਲੱਗੀ—ਮੈਂ ਜਾਣਦੀ ਹਾਂ, ਪਿਤਾ! ਉਹਨੇ ਮੈਨੂੰ ਜੀਊਂਦੇ ਨੇ ਨਹੀਂ ਕਬੂਲਿਆ ਤੇ ਇਸ ਦਾ ਮਰੇ ਦਾ ਧਰਮ ਖ਼ੁਦਾ ਹੁਣ ਆਪ ਰੱਖਦਾ ਹੈ। ਇਸ ਕਰਕੇ ਮੇਰਾ ਹੱਥ ਨਹੀਂ ਹੁਣ ਛੋਹਣਾ।

ਸਾਧ ਸੰਗਤ ਜੀ! ਏਸ ਪ੍ਰਕਾਰ ਦੇ ਸਿੱਖ ਹੁੰਦੇ ਸੀ। ਐਹੋ ਜਿਹੇ ਗੁਣ ਸਾਡੇ ਅੰਦਰ ਹੋਣੇ ਚਾਹੀਦੇ ਹਨ। ਕਲਗੀਧਰ ਜੀ ਨੇ ਕਿਹਾ ਹੈ—

**ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥**
**ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥**
**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ॥**
**ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥** *(ਦਸਮ ਅੰਗ ੮੪੨)*

**ਪਰ ਧਨ ਪਾਹਨ ਤੁਲ ਪਰ ਤ੍ਰਿਅ ਮਾਤ ਹਮਾਰੇ॥**

ਪਰਾਇਆ ਧਨ ਪੱਥਰ ਦੀ ਨਿਆਂਈ ਹੈ। ਪਰਾਈਆਂ ਇਸਤ੍ਰੀਆਂ ਸਾਡੀਆਂ ਮਾਵਾਂ ਹਨ। ਵੱਡੀਆਂ ਮਾਵਾਂ ਹਨ, ਬਰਾਬਰ ਦੀਆਂ ਭੈਣਾਂ ਹਨ, ਛੋਟੀਆਂ ਧੀਆਂ ਦੀ ਨਿਆਈਂ ਹਨ। ਆਪਣੇ ਪਤੀਬ੍ਰਤ ਧਰਮ ਵਿਚ ਕਾਇਮ ਰਹਿਣਾ। ਇਸ ਬਚਨ ਵਿਚ ਬੱਚੀ ਬੱਚੇ ਨੂੰ ਰਹਿਣਾ ਚਾਹੀਦਾ ਹੈ।

**ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ॥** *(ਵਾਰ ੬, ਪਉੜੀ ੮)*

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥** *(ਵਾਰ ੨੯, ਪਉੜੀ ੧੧)*

**ਇਸਤ੍ਰੀ ਬ੍ਰਤ**—ਏਸੇ ਪ੍ਰਕਾਰ ਬੀਬੀਆਂ ਦੇ ਅੰਦਰ ਵੀ ਇਹ ਗੁਣ ਆਉਣੇ ਚਾਹੀਦੇ ਹਨ। ਜਿਵੇਂ ਕਾਬਲ ਦੀ ਮਾਈ ਸੇਵਾਂ ਸੀ। ਸਾਧ ਸੰਗਤ ਜੀ! ਗੋਇੰਦਵਾਲ ਸਾਹਿਬ ਜਦੋਂ ਗੁਰੂ ਸਾਹਿਬ ਜੀ ਬਾਉਲੀ ਬਣਾ ਰਹੇ ਸਨ, ਉਹ ਉਸ ਵੇਲੇ ਆ ਕੇ ਸੇਵਾ ਕਰਦੀ ਸੀ। ਜਦੋਂ ਸੇਵਾ ਕਰਿਆ ਕਰੇ, ਹਰ ਰੋਜ਼ ਆ ਕੇ ਪ੍ਰਗਟ ਹੋ ਜਾਇਆ ਕਰੇ। ਦਿਨ ਛਿਪਦੇ ਨਾਲ ਗੁਪਤ ਹੋ ਜਾਇਆ ਕਰੇ ਅਤੇ ਕਾਰ ਕਰਦੀ ਹੋਈ ਟੋਕਰੇ ਨੂੰ ਇਸ ਤਰ੍ਹਾਂ ਝੂਟਾ ਦੇਵੇ ਜਿਵੇਂ ਪੰਘੂੜੇ ਨੂੰ ਹਿਲੂਣਾ ਦੇਈਦਾ ਹੈ।

ਸਿੱਖਾਂ ਨੇ ਪੁੱਛਿਆ—ਮਹਾਰਾਜ ਜੀ! ਇਹ ਬੀਬੀ ਕੌਣ ਹੈ? ਰਾਤ ਨੂੰ ਛਿਪ ਜਾਂਦੀ ਹੈ, ਸਵੇਰੇ ਆ ਜਾਂਦੀ ਹੈ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪ ਦੀ ਹਜ਼ੂਰੀ ਵਿਚ ਬੁਲਾ ਕੇ ਕਿਹਾ—ਬੀਬੀ! ਤੂੰ ਕਿਥੋਂ ਆਈ ਹੈਂ? ਇਹਨੇ ਕਿਹਾ—ਮਹਾਰਾਜ ਜੀ! ਮੈਂ ਕਾਬਲ ਵਿਚੋਂ ਆਉਂਦੀ ਹਾਂ। ਮੇਰਾ ਪਤੀ ਆਪ ਜੀ ਦਾ ਸਿੱਖ ਹੈ। ਮੈਂ ਉਸ ਨੂੰ ਕਿਹਾ ਕਿ ਬਾਉਲੀ ਸਾਹਿਬ ਦੀ ਕਾਬਲੋਂ ਹਰ ਰੋਜ਼ ਸੇਵਾ ਕਰਿਆ ਕਰੂੰਗੀ, ਮੈਨੂੰ ਆਗਿਆ ਦੇਹੋ। ਮੈਂ ਇਹ ਸੇਵਾ ਕਰਨ ਵਾਸਤੇ ਕਾਬਲੋਂ ਹਰ ਰੋਜ਼ ਮਹਾਰਾਜ ਜੀ ਏਥੇ ਆਉਂਦੀ ਹਾਂ ਤੇ ਰਾਤ ਨੂੰ ਘਰ ਹੀ ਚਲੀ ਜਾਂਦੀ ਹਾਂ। ਵੇਖ ਲਓ! ਗੱਡੀ ਦੇ ਰਸਤੇ ਹਰ ਰੋਜ਼ ਕਾਬਲ ਵਿਚ ਪਹੁੰਚਿਆ ਨਹੀਂ ਜਾ ਸਕਦਾ, ਉਸ ਬੀਬੀ ਵਿਚ ਐਡੀ ਤਾਕਤ ਸੀ।

ਗੁਰੂ ਜੀ ਕਹਿਣ ਲੱਗੇ—ਬੀਬੀ! ਇਤਨੀ ਤਾਕਤ ਕਿਵੇਂ ਹੋਈ? ਕਹਿਣ ਲੱਗੀ—ਮਹਾਰਾਜ ਜੀ! ਮੇਰੇ ਵਿਚ ਪਤੀਬ੍ਰਤ ਧਰਮ ਹੈ। ਮੈਂ ਆਪਣੇ ਪਤੀ ਤੋਂ ਬਗ਼ੈਰ ਕਿਸੇ ਪੁਰਖ ਨੂੰ ਪੁਰਖ ਨਹੀਂ ਸਮਝਦੀ।

ਸਾਰਿਆਂ ਨੂੰ ਇਸਤ੍ਰੀਆਂ ਦੀ ਨਿਆਈ ਸਮਝਦੀ ਹਾਂ। ਇਕ ਆਪਣੇ ਪਤੀ ਨੂੰ ਪ੍ਰਮੇਸ਼ਰ ਰੂਪ ਕਰ ਕੇ ਮੰਨਿਆ ਹੈ, ਇਹ ਤਾਕਤ ਮੇਰੇ ਵਿਚ ਤਾਂ ਆਈ ਹੈ।

ਫਿਰ ਪੰਘੂੜਾ ਹਲਾਉਣ ਦਾ ਕਾਰਨ ਦੱਸਿਆ, ਕਿ—ਮਹਾਰਾਜ ਜੀ! ਮੇਰਾ ਬੱਚਾ ਗੋਦੀ ਦਾ ਹੈ। ਮੈਂ ਸੋਚਿਆ ਕਿ ਇਸ ਨੇ ਸੇਵਾ ਨਹੀਂ ਕਰਨ ਦੇਣੀ, ਉਸ ਨੂੰ ਪੰਘੂੜੇ ਤੇ ਲਿਟਾ ਆਉਂਦੀ ਹਾਂ। ਜਦੋਂ ਉਹ ਬੱਚਾ ਰੋਂਦਾ ਹੈ, ਮੈਨੂੰ ਏਥੇ ਪਤਾ ਲੱਗ ਜਾਂਦਾ ਹੈ, ਮੈਂ ਟੋਕਰੇ ਨੂੰ ਹਲੂਣਾ ਦੇ ਕੇ ਬੱਚੇ ਨੂੰ ਵਿਰਾ ਲੈਂਦੀ ਹਾਂ। ਏਡੀ ਤਾਕਤ, ਸਿੱਖੀ ਕਮਾਉਣ ਨਾਲ ਤੇ ਪਤੀ ਬ੍ਰਤ ਧਰਮ ਕਰਕੇ ਮੇਰੇ ਵਿਚ ਹੋਈ ਹੈ।

ਇਹ ਸੁਣ ਕੇ ਮਹਾਰਾਜ ਜੀ ਨੇ ਕਿਹਾ—ਹੇ ਬੀਬੀ! ਤੇਰੇ ਵਰਗੀਆਂ ਅਗੇ ਵੀ ਸਤੀਆਂ ਹੋਈਆਂ ਹਨ। ਜਿਵੇਂ ਇਕ ਸਤੀ ਪਿੰਗਲੇ ਪਤੀ ਨੂੰ ਖਾਰੇ ਵਿਚ ਪਾ ਕੇ ਹਨੇਰੇ ਵਿਚ ਲੈ ਜਾ ਰਹੀ ਸੀ, ਇਕ ਰਿਖੀ ਜਿਸ ਨੂੰ ਸੂਲੀ ਦਿੱਤੀ ਸੀ, ਉਹ ਸੂਲੀ 'ਤੇ ਪਿਆ ਸੀ। ਖਾਰਾ ਲਗਣ ਕਰਕੇ ਉਸ ਨੂੰ ਤਕਲੀਫ਼ ਹੋਈ, ਦੁੱਖ ਹੋਇਆ ਤਾਂ ਵੇਖ ਕੇ ਸਰਾਪ ਦੇ ਦਿੱਤਾ ਕਿ ਇਹ ਤੇਰਾ ਪਤੀ ਸੂਰਜ ਚੜ੍ਹਦੇ ਸਾਰ ਮਰ ਜਾਏ। ਇਹ ਸੁਣ ਕੇ ਉਸ ਨੂੰ ਦੁੱਖ ਹੋਇਆ ਤੇ ਕਿਹਾ ਕਿ ਸੂਰਜ ਹੀ ਨਹੀਂ ਚੜ੍ਹੇਗਾ। ਸੋ ਸੂਰਜ ਹੀ ਨਾ ਚੜ੍ਹਿਆ, ਸਾਰੀ ਦੁਨੀਆਂ ਦੁਖੀ ਹੋ ਗਈ। ਅਖ਼ੀਰ ਦੇਵੀ ਦੇਵਤੇ ਬ੍ਰਹਮਾ ਦੇ ਪਾਸ ਗਏ। ਕਿਹਾ ਕਿ ਸੂਰਜ ਨਹੀਂ ਚੜ੍ਹਦਾ ਪਤਾ ਕਰੋ। ਤਾਂ ਸਾਰੇ ਦੇਵਤੇ ਉਸ ਸਤੀ ਪਾਸ ਆਏ ਤੇ ਕਿਹਾ ਕਿ ਬੀਬੀ! ਸੂਰਜ ਚੜ੍ਹਨ ਦੇਹ। ਤਾਂ ਕਿਹਾ ਮੇਰਾ ਪਤੀ ਸੂਰਜ ਚੜ੍ਹੇ ਮਰ ਜਾਏਗਾ। ਤਾਂ ਦੇਵਤਿਆਂ ਨੇ ਕਿਹਾ ਅਸੀਂ ਜ਼ਿੰਦਾ ਕਰ ਦਿਆਂਗੇ। ਸੋ ਬਾਰਾਂ ਦਿਨਾਂ ਪਿੱਛੋਂ ਸੂਰਜ ਚੜ੍ਹਿਆ, ਉਸ ਦਾ ਪਤੀ ਮਰ ਗਿਆ ਤੇ ਦੇਵਤਿਆਂ ਨੇ ਜ਼ਿੰਦਾ ਕੀਤਾ।

ਏਸ ਪ੍ਰਕਾਰ ਸਾਧ ਸੰਗਤ ਜੀ! ਜਿਹੜੀਆਂ ਬੀਬੀਆਂ ਪਤੀ ਬ੍ਰਤ ਧਰਮ ਵਾਲੀਆਂ ਹਨ, ਉਹਨਾਂ ਵਿਚ ਐਡੀ ਤਾਕਤ ਹੁੰਦੀ ਹੈ। ਏਸ ਪ੍ਰਕਾਰ ਬੀਬੀ ਰਜਨੀ ਪਤੀ ਬ੍ਰਤ ਧਰਮ ਵਾਲੀ, ਜਿਸ ਦਾ ਪਤੀ ਰਾਜ਼ੀ ਹੋਇਆ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਪ੍ਰਗਟ ਹੋਇਆ ਤੇ ਫਿਰ ਪੱਟੀ ਦਾ ਰਾਜ ਮਿਲਿਆ।

ਏਸੇ ਪ੍ਰਕਾਰ ਜਾਲੰਧਰ ਦੈਂਤ ਜੋ ਜੰਗ ਵਿਚ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਤੇ ਹੋਰ ਦੇਵਤਿਆਂ ਤੋਂ ਨਾ ਮਰਿਆ। ਸਾਰੇ ਹਾਰ ਗਏ ਤੇ ਜਾਲੰਧਰ ਦੈਂਤ ਨੇ ਸ਼ਿਵ ਜੀ ਨੂੰ ਕਿਹਾ ਜਾਂ ਤਾਂ ਮੈਨੂੰ ਸ਼ਿੰਗਾਰ ਕੇ ਆਪਣੀ ਪਾਰਬਤੀ ਦੇਹ ਨਹੀਂ ਤਾਂ ਜੰਗ ਕਰ। ਅਖ਼ੀਰ ਦੇਵਤਿਆਂ ਨੇ ਉਸ ਦੇ ਨਾਂ ਮਰਨ ਦਾ ਕਾਰਨ ਸਮਝਿਆ ਕਿ ਜਿੰਨਾ ਚਿਰ ਇਸ ਦੀ ਸਤੀ ਇਸਤ੍ਰੀ ਦਾ ਸਤ ਨਾ ਤੋੜਿਆ (ਜਿਸ ਦਾ ਨਾਮ ਬ੍ਰਿੰਦਾ ਸੀ, ਧੂਮਰ ਲੋਚਨ ਜੋ ਸੁੰਭ ਰਾਜੇ ਦੀ ਫੌਜ ਦਾ ਬੜਾ ਸੂਰਮਾ ਸੀ, ਉਸ ਦੀ ਪੁੱਤ੍ਰੀ ਸੀ), ਉਤਨਾ ਚਿਰ ਇਹ ਨਹੀਂ ਮਰੇਗਾ।

ਸੋ ਵਿਸ਼ਨੂੰ ਜੀ ਨੇ ਜਾਲੰਧਰ ਦੈਂਤ ਦਾ ਰੂਪ ਧਾਰ ਕੇ ਉਸ ਦਾ ਸਤ ਧੋਖੇ ਨਾਲ ਤੋੜਿਆ ਤੇ ਸਤੀ ਨੂੰ ਫਿਰ ਪਤਾ ਲੱਗ ਗਿਆ। ਜਿਸ ਕਰਕੇ ਉਸ ਨੇ ਸਰਾਪ ਦੇ ਦਿੱਤਾ ਕਿ ਜਾਹ! ਪੱਥਰ ਬਣ। ਤਾਂ ਵਿਸ਼ਨੂੰ ਜੀ ਪੱਥਰ ਬਣੇ। ਸੋ ਸਤੀ ਦੇ ਸਤ ਟੁੱਟਣ ਕਰਕੇ ਜਾਲੰਧਰ ਦੈਂਤ ਮਰਿਆ ਸੀ।

ਏਸ ਪ੍ਰਕਾਰ ਸਾਧ ਸੰਗਤ ਜੀ! ਜਿਹੜੀਆਂ ਬੀਬੀਆਂ ਪਤੀਬ੍ਰਤ ਧਰਮ ਵਾਲੀਆਂ ਹਨ, ਉਹਨਾਂ ਵਿਚ ਐਡੀ ਤਾਕਤ ਹੁੰਦੀ ਹੈ, ਇਹ ਵਡਿਆਈ ਗੁਰੂ ਸਾਹਿਬ ਜੀ ਦੇ ਘਰੋਂ ਪ੍ਰਾਪਤ ਹੁੰਦੀ ਹੈ। ਬੀਬੀਆਂ ਨੂੰ ਆਪਣਾ ਪਤੀ, ਪ੍ਰਮੇਸ਼ਰ ਸਮਝਣਾ ਚਾਹੀਦਾ ਹੈ ਅਤੇ ਹੋਰ ਜਿਹੜੇ ਵੱਡੇ ਪਿਤਾ ਦੀ ਨਿਆਈਂ, ਬਰਾਬਰ

ਦੇ ਭਾਈ ਦੀ ਨਿਆਈਂ, ਛੋਟੇ ਪੁੱਤਰਾਂ ਦੀ ਨਿਆਈਂ ਏਸ ਨਿਗ੍ਹਾ ਦੇ ਨਾਲ ਰਹਿਣਾ ਚਾਹੀਦਾ ਹੈ, ਇਹ ਗੁਣ ਧਾਰਨ ਯੋਗ ਹਨ।

ਹਿੰਦੂ ਮੱਤ ਵਿਚ ਇਸਤ੍ਰੀ ਸਤੀ ਹੋਣਾ ਚਾਹੀਦੀ ਹੈ। ਪਤੀ ਭਾਵੇਂ ਵਿਭਚਾਰੀ ਹੋਵੇ ਪਰ ਗੁਰਮਤਿ ਵਿਚ ਦੋਵੇਂ ਜਤੀ ਸਤੀ ਹੋਣੇ ਚਾਹੀਦੇ ਹਨ। ਗੁਰਮਤਿ ਦੇ ਗੁਣ ਧਾਰਨ ਕਰਨੇ ਚਾਹੀਦੇ ਹਨ, ਨਹੀਂ ਤਾਂ ਦੁੱਖ ਮਿਲਦਾ ਹੈ। ਜਿਨ੍ਹਾਂ ਦੀ ਬਾਬਤ ਆਪ ਜੀ ਨੇ ਕਿਹਾ ਹੈ

**ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾਲਾਜੀਅਹਿ॥**
**ਨਿਤ ਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ॥** *(ਅੰਗ ੧੩੬੨)*

ਜਿਹੜੇ ਪਰਾਏ ਘਰ ਨੂੰ ਤੱਕਣ ਜਾਂਦੇ ਹਨ ਉਨ੍ਹਾਂ ਦੇ ਛਿਦਰ (ਦੋਸ਼, ਪੜਦੇ) ਸਾਧ ਸੰਗਤ ਜੀ! ਕਿੱਥੇ ਢੱਕੇ ਜਾ ਸਕਦੇ ਹਨ। ਅਤੇ ਏਸੇ ਪ੍ਰਕਾਰ ਸਾਧ ਸੰਗਤ ਜੀ! ਉਹ ਨਰਕਾਂ ਦੇ ਕੜਾਹਿਆਂ ਵਿਚ ਪਾ ਕੇ (ਤਾਲਾਜੀਅਹਿ) ਤਲੇ ਜਾਂਦੇ ਹਨ, ਜਿਹੜੇ ਪਰਾਏ ਘਰਾਂ ਨੂੰ ਤੱਕਦੇ ਹਨ, ਇਹ ਡੰਨ ਮਿਲਦਾ ਹੈ, ਉਤੋਂ ਪੁਜ਼ੀਸ਼ਨ ਉਹ ਆਪਣੀ ਭਾਵੇਂ ਕਿੰਨੀ ਬਣਾਈ ਰੱਖਣ। ਪਾਪ ਜਿਹੜਾ ਹੈ, ਉਹ ਉਘੜ ਜਾਂਦਾ ਹੈ। ਸੋ ਪੜਦੇ ਪਾੜ ਕੇ ਪਾਪ ਉੱਘੜ ਜਾਂਦਾ ਹੈ।

**ਅਨਿਕ ਪੜਦੇ ਮਹਿ ਕਮਾਵੈ ਵਿਕਾਰ॥**
**ਖਿਨ ਮਹਿ ਪ੍ਰਗਟ ਹੋਹਿ ਸੰਸਾਰ॥** *(ਅੰਗ ੧੯੪)*

ਇਹਨਾਂ ਗੁਣਾਂ ਨੂੰ ਧਾਰਨ ਕਰਨਾ ਚਾਹੀਦਾ ਹੈ ਅਤੇ ਇਨ੍ਹਾਂ ਔਗੁਣਾਂ ਤੋਂ ਰਹਿਤ ਹੋਣਾ ਚਾਹੀਦਾ ਹੈ ਅਤੇ ਹਜ਼ੂਰ ਨੇ ਬਚਨ ਕੀਤੇ ਹਨ

**ਜੇ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ॥**
**ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ॥** *(ਅੰਗ ੩੨੨)*

ਅਤੇ ਬੀਬੀ ਵੱਲੋਂ ਮਹਾਰਾਜ ਜੀ ਦੇ ਇਹ ਵਾਕ ਹਨ। ਮੇਰ ਪ੍ਰਾਣਾਂ ਦੇ ਪਤੀ ਗੁਰੂ ਸਾਹਿਬ ਜੀ ਸਾਖੀ ਹਨ। ਏਥੇ ਉਗਾਹ ਹਨ। ਉਹਨਾਂ ਦੀ ਹਜ਼ੂਰੀ ਵਿਚ ਜੋ ਮੇਰੇ ਹੱਥ ਨੂੰ ਪਕੜਿਆ ਹੈ, ਮੈਂ ਤੈਨੂੰ ਜਿਊਂਦੇ ਨੂੰ, ਦੁੱਖ ਵਿਚ, ਸੁੱਖ ਵਿਚ, ਹਰ ਹਾਲਤ ਵਿਚ ਕਦੇ ਨਾ ਤਿਆਗਾਂਗੀ।

ਅਤੇ ਏਸੇ ਪ੍ਰਕਾਰ ਪਤੀ ਵੱਲੋਂ ਭੀ ਪ੍ਰਣ ਹੈ—ਕਹਿੰਦਾ ਹੈ ਜੇਕਰ ਜੋ ਬੇਗੁਨਾਹੀ ਨੂੰ ਛੱਡਣਗੇ, ਉਹ ਦੋਜ਼ਕ ਵਿਚ ਨਰਕ ਦੇ ਦੁੱਖ ਪਾਉਣਗੇ। ਏਸ ਪ੍ਰਕਾਰ ਦੇ ਭਾਈ ਗੁਣ ਧਾਰਨੇ ਚਾਹੀਦੇ ਹਨ। ਬਾਕੀ ਅੰਮ੍ਰਿਤ ਛਕਾਉਣ ਵੇਲੇ ਸਾਰੀ ਸਿਖਿਆ ਦਿੱਤੀ ਜਾਂਦੀ ਹੈ।

**ਪੂਜਾ—ਕੋਊ ਦਿਜੇਸ਼ ਕੌ ਮਾਨਤ ਹੈ ਅਰੁ ਕੋਊ ਮਹੇਸ਼ ਕੌ ਏਸ਼ ਬਤੈ ਹੈ।**
**ਕੋਊ ਕਹੈ ਬਿਸ਼ਨੌ ਬਿਸ਼ਨਾਇਕ ਜਾਹਿ ਭਜੇ ਅਘ ਓਘ ਕਟੈ ਹੈ।**
**ਬਾਰ ਹਜਾਰ ਬਿਚਾਰ ਅਰੇ ਜੜ ਅੰਤ ਸਮੇ ਸਭ ਹੀ ਤਜਿ ਜੈ ਹੈ।**
**ਤਾਹੀ ਕੋ ਧਯਾਨ ਪ੍ਰਮਾਨਿ ਹੀਏ ਜੋਊ ਥੋ ਅਬ ਹੈ ਅਰੁ ਆਗੇਊ ਹ੍ਵੈ ਹੈ।੧੯।**

*(੩੩ ਸਵੈਯੇ ਦਸਮ ਅੰਗ ੭੧੪)*

ਕਈ ਪਾਹਨ ਦੀ ਪੂਜਾ ਕਰਦੇ ਹਨ:

ਜੌ ਜੁਗ ਤੈ ਕਰ ਹੈ ਤਪਸਾ ਕਛੁ ਤੋਹਿ ਪ੍ਰਸੰਨੁ ਨ ਪਾਹਨ ਕੈ ਹੈ॥
ਹਾਥਿ ਉਠਾਇ ਭਲੀ ਬਿਧ ਸੋ ਜੜ੍ਹ ਤੋਹਿ ਕਛੂ ਬਰ ਦਾਨੁ ਨ ਦੈ ਹੈ॥
ਕਉਨ ਭਰੋਸ ਭਯਾ ਇਹ ਕੋ ਕਹੁ ਭੀਰ ਪਰੀ ਨਹਿ ਆਨਿ ਬਚੈ ਹੈ॥
ਜਾਨੁ ਰੇ ਜਾਨੁ ਅਜਾਨ ਹਠੀ ਇਹ ਫੋਕਟ ਧਰਮ ਸੁ ਭਰਮ ਗਵੈ ਹੈ॥੨੨॥

(੩੩ ਸਵੈਯੇ ਦਸਮ ਅੰਗ ੭੧੫)

ਏਕੈ ਪਾਥਰ ਕੀਜੈ ਭਾਉ॥ ਦੂਜੈ ਪਾਥਰ ਧਰੀਐ ਪਾਉ॥
ਜੇ ਓਹੁ ਦੇਉ ਤ ਓਹੁ ਭੀ ਦੇਵਾ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ॥ (ਅੰਗ ੫੨੫)
ਪੂਜਹੁ ਰਾਮੁ ਏਕੁ ਹੀ ਦੇਵਾ॥ (ਅੰਗ ੪੮੪)
ਪੂਜਾ ਕੀਚੈ ਨਾਮੁ ਧਿਆਈਐ.....॥ (ਅੰਗ ੪੮੯)
ਪ੍ਰਭ ਪੂਜਹੋ ਨਾਮੁ ਅਰਾਧਿ॥ (ਅੰਗ ੧੩੦੪)
ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ॥ (ਅੰਗ ੧੦੮੮)

ਸੱਚ ਬੋਲਣਾ, ਸੀਲ ਸੁਭਾ ਹੋਣਾ, ਪਵਿੱਤ੍ਰ ਜੀਵਨ ਹੋਣਾ, ਪੂਰਨ ਨਿਯਮ ਸਹਿਤ ਪਤੀਬ੍ਰਤ ਵਿਚ ਰਹਿਣਾ ਕਰੇ ਉਹ ਪੂਰਨ ਪ੍ਰਵਾਰ ਦੇ ਸਹਿਤ ਬੀਬੀ ਹੈ।

**ਸੰਜਮ**—ਪਵਿੱਤ੍ਰ ਰਹਿਣਾ, ਸੰਜਮ ਵਿਚ ਵਰਤਣਾ ਫਜ਼ੂਲ ਖਰਚ ਨਾ ਕਰਨਾ, ਐਸੀ ਬੀਬੀ ਪ੍ਰਵਾਰ ਵਿਚ ਪੂਰਨ ਹੋ ਸਕਦੀ ਹੈ ਅਤੇ ਪਤੀ ਸਤੀ ਵਿਚ ਏਨੀ ਏਕਤਾ ਤੇ ਪਿਆਰ ਹੋਣਾ ਚਾਹੀਦਾ ਹੈ।

ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥ (ਅੰਗ ੭੮੮)

ਕਈ ਲੜਕੀਆਂ ਦਾ ਸੁਭਾ ਹੁੰਦਾ ਹੈ, ਜੰਤਰ, ਮੰਤਰ, ਤੰਤਰ, ਟੂਣੇ ਟਾਮਣ ਕਰ ਕੇ ਪਤੀ ਨੂੰ ਵੱਸ ਕਰਨਾ ਚਾਹੁੰਦੀਆਂ ਹਨ। ਕਈ ਵੱਸ ਕਰਦੀਆਂ ਪਤੀ ਨੂੰ ਕਮਲਾ ਕਰ ਕੇ ਸੁਹਾਗ ਭਾਗ ਤੋਂ ਹੱਥ ਧੋ ਬੈਠਦੀਆਂ ਹਨ।

ਸ਼ਿਵਨਾਭ ਦੀ ਰਾਣੀ ਨੇ ਤੇ ਸ਼ੇਖ਼ ਇਬਰਾਹੀਮ ਨੇ ਪਤੀ ਨੂੰ ਵੱਸ ਕਰਨੇ ਦੀ ਜੁਗਤੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਪੁੱਛੀ ਤਾਂ ਗੁਰੂ ਜੀ ਨੇ ਉੱਤਰ ਦਿੱਤਾ

ਪ੍ਰਸ਼ਨ— ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥
ਉੱਤਰ—ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥ (ਅੰਗ ੧੩੮੪)

ਜੋ (ਨਿਵਣੁ) ਨਿੰਮ੍ਰਤਾ ਧਾਰਨੀ ਹੈ ਇਹ ਜੰਤ੍ਰ ਦੇ ਅੱਖਰ ਹਨ। ਜੋ ਪਤੀ ਦੇ ਕਹੇ ਬਚਨ ਨੂੰ (ਖਵਣੁ) ਸਹਾਰਨ ਦੀ ਸ਼ਕਤੀ ਹੈ ਇਹ ਗੁਣ ਟੂਣਾ ਹੈ ਪਤੀ ਨੂੰ ਵੱਸ ਕਰਨ ਵਾਲਾ। ਜੋ ਜ਼ਬਾਨ 'ਚੋਂ ਪਤੀ ਦੇ ਸਤਿਕਾਰ ਵਾਲੇ ਮਿੱਠੇ ਬਚਨ ਹਨ ਇਹ ਪਤੀ ਨੂੰ ਵੱਸ ਕਰਨ ਵਾਲਾ (ਮਣੀਆ) ਸ਼੍ਰੋਮਣੀ ਮੰਤ੍ਰ ਹੈ।

ਮਿੱਠਾ ਬੋਲਣ ਨਿਵ ਚੱਲਣ ਹੱਥਹੁੰ ਦੇ ਕੈ ਭਲਾ ਮਨਾਏ॥ (ਵਾਰ ੨੮, ਪਉੜੀ ੧੫)

ਕੌੜਾ ਬਚਨ ਬੋਲਣ ਨਾਲ ਬੜੇ ਬੜੇ ਫ਼ਰਕ ਪੈ ਜਾਂਦੇ ਹਨ ਅਤੇ ਸਾਰੀ ਉਮਰ ਦੁਖੀ ਰਹਿੰਦੇ ਹਨ।

ਭਰਮ ਤੇ ਵਹਿਮ ਸਭ ਛੱਡ ਦੇਣੇ ਚਾਹੀਦੇ ਹਨ

**ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥** *(ਅੰਗ ੪੦੧)*

**ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥** *(ਅੰਗ ੯੦੪)*

ਸੀਤਾ ਜੀ ਦਾ ਸਾਹਾ ਸੋਧਣ ਵਾਲੇ ਵਸ਼ਿਸ਼ਟ ਮੁਨੀ ਜੀ ਅਤੇ ਵਿਸ਼ਵਾਮਿਤ੍ਰ ਸੀ, ਪਰ ਫੇਰ ਵੀ ਸਾਰੀ ਉਮਰ ਦੁਖ ਹੀ ਰਿਹਾ। ਮੁੱਲਾਂ ਅਤੇ ਬ੍ਰਾਹਮਣਾਂ ਦੇ ਘਰ ਹੀ ਬਹੁਤੀਆਂ ਰੰਡੀਆਂ ਹੁੰਦੀਆਂ ਹਨ ਜੋ ਸਾਹਾ ਸੋਧਣ ਵਾਲੇ ਹੁੰਦੇ ਹਨ। ਤਾਂ ਹੀ ਜਲ੍ਹਣ ਜੀ ਨੇ ਕਿਹਾ ਹੈ

**ਮੁੱਲਾਂ ਦੇ ਘਰ ਪਿੱਟਣਾ, ਬ੍ਰਾਹਮਣ ਦੇ ਘਰ ਰੰਡ॥**
**ਜਾ ਜਲਣਾ ਘਰ ਆਪਣੇ, ਸਾਹਾ ਦੇ ਨਿਸੰਗ॥**

## ਭੁਝੰਗੀ ਤੇ ਭੁਝੰਗਣ ਦੇ ਧਾਰਨ ਯੋਗ ਗੁਰਮਤਿ ਦੇ ਨਿਯਮ

(੧) ਧਰਮ ਇਕ ਹੋਣਾ ਚਾਹੀਦਾ ਹੈ। ਐਸਾ ਨਾ ਹੋਵੇ ਇਕ ਗੁਰਦੁਆਰੇ ਜਾਵੇ ਤੇ ਦੂਜਾ ਦੇਵੀ ਦੇਵਤਿਆਂ ਦੀ ਪੂਜਾ, ਕਬਰਾਂ, ਦਰਖਤਾਂ, ਗੁੱਗੇ ਦੀ ਪੂਜਾ ਵਿਚ ਲੱਗੇ। ਅੰਮ੍ਰਿਤ ਛਕ ਕੇ ਦੋਵੇਂ ਤਿਆਰ-ਬਰ ਤਿਆਰ ਰਹਿਣ।

**ਯਥਾ—** ਰਹਿਤ ਰਹਿਤ ਰਹਿ ਜਾਹਿ ਵਿਕਾਰਾ।.....
**ਰਹਿਣੀ ਰਹੈ ਸੋਈ ਸਿਖ ਮੇਰਾ॥**

(੨) ਸਿਖੀ ਵਿਚ ਪੱਕੇ ਰਹਿਣਾ। ਸਤਿਗੁਰਾਂ ਨੂੰ ਅੰਗ ਸੰਗ ਜਾਣਨਾ।

**ਸਿਖੀ ਸਿਖਿਆ ਗੁਰ ਵੀਚਾਰ॥**
**ਗੁਰ ਮੇਰੇ ਸੰਗਿ ਸਦਾ ਹੈ ਨਾਲੇ॥**

(੩) ਪ੍ਰਮੇਸ਼ਰ ਦੇ ਭਾਣੇ ਵਿਚ ਰਾਜ਼ੀ ਰਹਿਣਾ।

**ਗੁਰਮੁਖਿ ਤੇਰਾ ਭਾਣਾ ਭਾਵੈ॥**

(੪) ਗੁਰਬਾਣੀ ਤੇ ਸਤਿਸੰਗਤਿ ਦੇ ਨਿਯਮੀ ਹੋਣਾ।

**ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥** *(ਅੰਗ ੧੦)*

**ਗੁਰ ਕੀ ਬਾਣੀ ਵਿਟਹੁ ਵਾਰਿਆ ਭਾਈ ਗੁਰ ਸਬਦ ਵਿਟਹੁ ਬਲਿ ਜਾਈ॥** *(ਅੰਗ ੧੧੭੭)*

(੫) ਬਜ਼ੁਰਗਾਂ ਦਾ ਸਤਿਕਾਰ ਕਰਨਾ—

**ਜਾ ਕਾ ਮਨੁ ਹੋਇ ਸਗਲ ਕੀ ਰੀਨਾ॥**
**ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ॥** *(ਅੰਗ ੨੬੬)*

(੬) ਲੜ ਲੱਗਿਆਂ ਦਾ ਸੱਚਾ ਸਾਥੀ ਬਣ ਕੇ ਸਦਾ ਸਾਥ ਨਿਭਾਉਣਾ।

**ਜੇ ਤਉ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ ॥** (ਅੰਗ ੩੨੨)

(੭) ਦੇਸ ਕੌਮ ਵਾਸਤੇ ਆਪਾ ਵਾਰਨਾ।

**ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ ॥** (ਅੰਗ ੮੧੫)

(੮) ਦਸਾਂ ਨੌਹਾਂ ਦੀ ਕਿਰਤ ਕਰਨੀ, ਵੰਡ ਕੇ ਛਕਣਾ।

**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥** (ਅੰਗ ੧੨੪੫)

ਗੁਰੂ ਦਾ ਸਿਖ ਗੁਰੂ ਕਾ ਦਸਵੰਧ ਦੇਵੇ।

(੯) ਦਸਾਂ ਸਤਿਗੁਰੂ ਸਾਹਿਬਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਕਾਲ ਪੁਰਖ ਦਾ ਸਰੂਪ ਸਦਾ ਜਾਗਦੀ ਜੋਤ ਲੋਕ ਪ੍ਰਲੋਕ ਦੇ ਰਾਖੇ ਜਾਣਨਾ।

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥** (ਅੰਗ ੭੫੯)

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥** (ਅੰਗ ੧੩੯੫)

**ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ ॥**

(੧੦) ਬੀਬੀਆਂ ਨੇ ਪਤੀਬ੍ਰਤ ਧਰਮ ਵਿਚ ਸਦਾ ਕਾਇਮ ਰਹਿਣਾ ਹੈ।

**ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥** (ਅੰਗ ੫੯੧)

**ਧੰਨ ਸਤੀ ਦਰਗਹਿ ਪਰਵਾਨਿਆ ॥**

ਪੁਰਸ਼ਾਂ ਨੂੰ ਸਤੀ ਬ੍ਰਤ ਧਰਮ ਵਿਚ ਪੱਕੇ ਰਹਿਣਾ ਚਾਹੀਦਾ ਹੈ।

**ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥**
**ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥**
**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ ॥**
**ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂ ਨ ਜੈਯਹੁ ॥** (ਦਸਮ ਗ੍ਰੰਥ, ਅੰਗ ੮੪੨)

**ਵਾ—ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ॥** (ਵਾਰ ੬, ਪਉੜੀ ੮)

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥** (ਵਾਰ ੨੯, ਪਉੜੀ ੧੧)

(੧੧) ਗੁਰਮਤਿ ਵਿਦਿਆ ਸਹਿਤ ਹੋਣਾ।

**ਗੁਰਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥** (ਅੰਗ ੧੩੨੯)

(੧੨) ਸਾਦਾ ਲਿਬਾਸ ਪਹਿਨਣਾ, ਮਨਮੱਤ ਨਹੀਂ ਕਰਨੀ।

**ਧੁੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥** (ਅੰਗ ੧੪੨੫)

**ਵਾ—ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥**

(੧੩) ਧਰਮ ਦਾ ਸਬੰਧ ਹੋਣਾ, ਨਾਮ ਜਪਣ ਵਾਲੇ ਗੁਰਮੁਖ ਹੋਣਾ।

**ਮੰਨੈ ਧਰਮ ਸੇਤੀ ਸਨਬੰਧੁ ॥** *(ਅੰਗ ੩)*

**ਕੰਨਿਆ ਦੇਵੇ ਸਿਖ ਕੋ ਲੇਵੈ ਨਹਿ ਕਿਛੁ ਦਾਮ ॥**

**ਸੋਈ ਮੇਰਾ ਸਿਖ ਹੈ ਪਹੁਚੇ ਗੁਰ ਕੇ ਧਾਮ ॥** *(ਰਹਿਤਨਾਮਾ ਭਾਈ ਸਾਹਿਬ ਸਿੰਘ ਜੀ, ਪੰਨਾ ੧੬੦)*

ਮਹਾਰਾਜ ਜੀ ਇਨ੍ਹਾਂ ਨਿਯਮਾਂ ਵਿਚ ਚਲਾਉਣ ਜਨਮ ਯਾਤ੍ਰਾ ਸਫਲ ਹੋਵੇ। ਅਕਾਲ ਸਹਾਇ, ਇਹ ਜਿਹੜੇ ਗੁਣ ਹਨ ਜੇਕਰ ਕਬੂਲ ਹਨ ਤਾਂ ਮਹਾਰਾਜ ਸਾਹਿਬ ਜੀ ਦੀ ਹਜ਼ੂਰੀ ਵਿਚ ਮੱਥਾ ਟੇਕੋ।

**ਸਿਹਰਾ**—ਕਿਸੇ ਪ੍ਰਕਾਰ ਦੇ ਸਿਹਰੇ ਨਹੀਂ ਬੰਨ੍ਹਣੇ ਚਾਹੀਦੇ। ਸਿਹਰੇ ਬੰਨ੍ਹਣ ਦਾ ਰਿਵਾਜ ਕੋਈ ਲੜਕਾ ਕਾਣਾ ਸੀ, ਓਹਦੀ ਅੱਖ ਦਾ ਫੋਲਾ ਲੁਕਾਉਣ ਵਾਸਤੇ ਬੰਨ੍ਹੇ, ਓਦੋਂ ਦਾ ਸਿਹਰੇ ਬੰਨ੍ਹਣ ਦਾ ਰਿਵਾਜ ਪਿਆ ਹੈ। ਸਿਹਰਾ ਨਹੀਂ ਪੜ੍ਹਨਾ ਚਾਹੀਦਾ।

**ਜੰਡੀ**—ਏਸੇ ਪ੍ਰਕਾਰ ਜੰਡੀ ਵੱਢਣ ਦੀ ਜਿਹੜੀ ਆਦਤ ਪਈ ਹੈ, ਉਹ ਮਿਰਜ਼ਾ ਤੇ ਸਾਹਿਬਾਂ ਦਾ ਤੁਸੀਂ ਪ੍ਰਸੰਗ ਸੁਣਿਆ ਹੋਣਾ ਹੈ। ਜਦੋਂ ਮਿਰਜ਼ੇ ਦੇ ਨਾਲ ਸਾਹਿਬਾਂ ਨਿਕਲ ਗਈ ਸੀ ਤੇ ਫਿਰ ਭਰਾਵਾਂ ਦਾ ਮੋਹ ਕਰਕੇ ਤੇ ਉਹਦਾ ਜੰਡ 'ਤੇ ਧਨੁੱਖ ਟੰਗਿਆ ਹੋਇਆ ਸੀ। ਸਾਹਿਬਾਂ ਨੇ ਉਸ ਦੇ ਸਾਰੇ ਤੀਰ ਤੋੜ ਦਿੱਤੇ ਤੇ ਧਨੁੱਖ ਕਮਾਨ ਵੀ ਤੋੜ ਦਿੱਤੀ।

ਜਦੋਂ ਮਿਰਜ਼ਾ ਸੁੱਤਾ ਪਿਆ ਉਠਿਆ, ਕਹਿੰਦਾ—ਤੂੰ ਇਹ ਕੀ ਕੀਤਾ ? ਉਹਦੇ ਭਰਾਵਾਂ ਨੇ ਆ ਕੇ ਓਹਨੂੰ ਕਤਲ ਕਰ ਦਿੱਤਾ। ਮਿਰਜ਼ਾ ਜਦੋਂ ਮਰ ਗਿਆ, ਉਸ ਵਕਤ ਸਾਧ ਸੰਗਤ ਜੀ ! ਸਾਹਿਬਾਂ ਆਪ ਨੂੰ ਕਟਾਰੀ ਮਾਰ ਕੇ ਮਰ ਗਈ। ਓਦੋਂ ਦੀ ਆਸ਼ਕੀ ਮਸ਼ੂਕੀ ਦੁਨੀਆਂ ਦੀ ਖ਼ਤਮ ਹੋ ਗਈ। ਏਸ ਪ੍ਰਕਾਰ ਦੀ ਹਾਲਤ ਲੋਕਾਂ ਦੇ ਚਿੱਠਿਆਂ ਵਿਚ ਲਿਖੀ ਹੋਈ ਹੈ। ਓਦੋਂ ਦਾ ਜੰਡੀ ਵੱਢਣ ਦਾ ਰਿਵਾਜ ਵਿਆਹ 'ਤੇ ਪਿਆ ਹੋਇਆ ਹੈ।

**ਵੰਗਾਂ**—ਰੁਕਮਣੀ ਨੂੰ ਕ੍ਰਿਸ਼ਨ ਜਦੋਂ ਕੱਢ ਲਿਆਇਆ ਸੀ, ਓਦੋਂ ਦਾ ਵੰਗਾਂ ਪਹਿਨਣ ਦਾ ਰਿਵਾਜ ਪਿਆ ਹੋਇਆ ਹੈ। ਇਹੋ ਜਿਹਾ ਸੁਭਾ ਗੁਰਸਿਖਾਂ ਦੇ ਅੰਦਰ ਨਹੀਂ ਹੋਣਾ ਚਾਹੀਦਾ ਅਤੇ ਆਪਣਾ ਗੁਰਸਿੱਖੀ ਜੀਵਨ ਉੱਚਾ ਬਣਾਉਣਾ ਚਾਹੀਦਾ ਹੈ। ਏਸ ਪ੍ਰਕਾਰ ਦੀਆਂ ਭੈੜੀਆਂ ਕਰਤੂਤਾਂ ਵਾਲਾ ਮਾੜਾ ਸੁਭਾ ਨਹੀਂ ਚਾਹੀਦਾ।

**ਅਨੰਦ ਕਾਰਜ ਸਮੇਂ**—ਲੜਕੀ ਨੰਗੇ ਮੂੰਹ ਬੈਠੇ ਪਰ ਸਿਰ ਨੰਗਾ ਨਾ ਹੋਵੇ। ਘੁੰਡ ਨਹੀਂ ਕੱਢਣਾ, ਪਾਤਿਸ਼ਾਹੀ ਤੀਸਰੀ ਵਕਤ ਘੁੰਡ ਕੱਢਣ ਵਾਲੀ ਰਾਣੀ ਕਮਲੀ ਹੋ ਗਈ ਸੀ ਤੇ ਅਨੰਦ ਕਾਰਜ ਨੰਗੇ ਮੂੰਹ ਹੀ ਕਰਨਾ ਅਤੇ ਲੜਕੀ ਪੈਰਾਂ ਨਾਲ ਤੁਰ ਕੇ ਮਹਾਰਾਜ ਦੀਆਂ ਪਰਕਰਮਾਂ ਕਰੇ। ਜੋੜੀ ਦੇ ਸਿਰ ਤੋਂ ਵਾਰ ਕੇ ਰੁਪਏ ਲਾਗੀਆਂ ਨੂੰ ਨਹੀਂ ਦੇਣੇ।

**ਪਰਕਰਮਾਂ ਨਾ ਕਰਨ ਦਾ ਭੈੜਾ ਰਿਵਾਜ**—ਏਸੇ ਪ੍ਰਕਾਰ ਆਹ ਜਿਹੜੇ ਫੇਰੇ ਨਹੀਂ ਦਿੰਦੇ ਕੁੜੀ ਨੂੰ ਤੋਰਦੇ ਨਹੀਂ, ਬਹਾਈ ਰੱਖਦੇ ਹਨ, ਕੀ ਫੇਰਨੀ ਹੈ। ਉਹ ਲੰਙੀ ਕੁੜੀ ਸੀ, ਕਹਿੰਦੇ ਕੀ ਫੇਰਨੀ ਹੈ। ਓਦੋਂ ਦੀ ਆਦਤ ਪਈ ਹੈ ਤੇ ਜਾਂ ਲੜਕੀ ਨੂੰ ਚੁੱਕ ਕੇ ਫੇਰਦੇ ਹਨ।

**ਲਾਵਾਂ ਦਾ ਪਾਠ (ਪਰਕਰਮਾਂ ਕਰਾਉਣੀਆਂ)**—ਗੁਪਤ ਅਰਦਾਸ ਕਰਕੇ ਪਤੀ ਦਾ ਪੱਲਾ ਲੜਕੀ

ਨੂੰ ਫੜਾਣਾ, ਲੜਕੀ ਲੜਕੇ ਦੇ ਖੱਬੇ ਪਾਸੇ ਬੈਠੇ। ਮੁਖਵਾਕ ਲੈ ਕੇ ਸਿਖਿਆ ਸੁਣਾ ਕੇ ਲਾਵਾਂ ਤੇ ਪਰਕਰਮਾ ਕੀਤੀਆਂ ਜਾਣ। ਇਉਂ ਗੁਰਮਤਿ ਅਨੁਸਾਰ ਚਾਰ ਲਾਵਾਂ ਪੜ੍ਹਨੀਆਂ ਜੋ ਗੁਰੂ ਮਹਾਰਾਜ ਜੀ ਨੇ ਉਚਾਰੀਆਂ ਹਨ।

ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਇਕ ਲਾਵ ਦਾ ਪਾਠ ਗ੍ਰੰਥੀ ਸਿੰਘ ਕਰੇ ਤੇ ਉਸ ਵਕਤ ਜੋੜੀ ਬੈਠੀ ਰਹੇ। ਫਿਰ ਉਸੇ ਪਾਠ ਦਾ ਕੀਰਤਨ ਰਾਗੀ ਸਿੰਘ ਕਰਨ ਤੇ ਲੜਕਾ ਤੇ ਲੜਕੀ ਹੌਲੀ ਹੌਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਕਰਮਾਂ ਕਰਨ। ਪਰਕਰਮਾਂ ਕਰਨ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਜੇ ਪਾਸੇ ਹੋਣ। ਮਹਾਰਾਜ ਸਾਹਿਬ ਤੇ ਰੁਮਾਲਾ ਪਾ ਦੇਣਾ। ਜਿੰਨੇ ਸਮੇਂ ਵਿਚ ਰਾਗੀ ਸਿੰਘ ਲਾਵਾਂ ਦਾ ਕੀਰਤਨ ਕਰਨ ਓਨੇ ਸਮੇਂ ਵਿਚ ਹੀ ਲੜਕਾ ਤੇ ਲੜਕੀ ਪਰਕਰਮਾਂ ਕਰ ਕੇ ਮਹਾਰਾਜ ਸਾਹਿਬ ਦੇ ਸਾਹਮਣੇ ਆਪਣੀ ਜਗ੍ਹਾ 'ਤੇ ਬੈਠ ਜਾਣ ਤੇ ਫਿਰ ਗ੍ਰੰਥੀ ਸਿੰਘ ਮਹਾਰਾਜ ਦੀ ਦੇ ਹਜ਼ੂਰ ਦੂਜੀ ਲਾਂਵ ਪੜ੍ਹੇ ਤੇ ਜੋੜੀ ਬੈਠੀ ਰਹੇ। ਫਿਰ ਓਸੇ ਦੂਜੀ ਲਾਂਵ ਦਾ ਕੀਰਤਨ ਰਾਗੀ ਸਿੰਘ ਕਰਨ ਤੇ ਜੋੜੀ ਪਰਕਰਮਾਂ ਕਰੇ।

ਏਸੇ ਪ੍ਰਕਾਰ ਇਕ ਇਕ ਕਰ ਕੇ ਚਾਰ ਲਾਵਾਂ ਦਾ ਪਾਠ ਕੀਤਾ ਜਾਏ ਤੇ ਕੀਰਤਨ ਕੀਤਾ ਜਾਏ ਤੇ ਜੋੜੀ ਪਰਕਰਮਾਂ ਕਰੇ। ਚਾਰੇ ਲਾਵਾਂ ਤੇ ਪਰਕਰਮਾਂ ਹੋਣ ਤੋਂ ਲੜਕਾ ਤੇ ਲੜਕੀ ਆਪਣੀ ਜਗ੍ਹਾ 'ਤੇ ਬੈਠ ਜਾਣ ਤੇ ਗ੍ਰੰਥੀ ਸਿੰਘ ਉਸ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੰਪੂਰਨ ਅਨੰਦੁ ਸਾਹਿਬ ਦਾ ਗੁਪਤ ਪਾਠ ਪੜ੍ਹੇ ਤੇ ਰਾਗੀ ਸਿੰਘ ਪੰਜ ਪਉੜੀਆਂ ਦਾ ਕੀਰਤਨ ਕਰਨ ਤੇ ਫੇਰ ਹੋਰ ਸ਼ਬਦਾਂ ਦਾ ਕੀਰਤਨ ਕਰਨ।

**ਲਾਵਾਂ ਵਕਤ ਗ੍ਰੰਥੀ ਸਿੰਘ ਤਾਬਿਆ ਬੈਠੇ**—ਇਹ ਬਚਨ ਮਹਾਂਪੁਰਖਾਂ ਨੇ ਪਿੰਡ ਸਿੰਬਲੀ ਅੰਬਾਲੇ ਸ਼ਹਿਰ ਦੇ ਪਾਸ ਕੀਤੇ ਸਨ। ਜਿਥੇ ਇਹ ਪ੍ਰਸ਼ਨ ਹੋਇਆ ਸੀ ਕਿ ਇਸ ਨਗਰ ਵਿਚ ਗ੍ਰੰਥੀ ਸਿੰਘ ਨੂੰ ਪਰਕਰਮਾਂ ਵਕਤ ਉਠਾ ਦਿੰਦੇ ਹਨ।

ਮਹਾਂਪੁਰਖਾਂ ਨੇ ਉੱਤਰ ਦਿੱਤਾ ਸੀ ਕਿ ਤੁਹਾਡੇ ਇਸ ਪਿੰਡ ਵਿਚੋਂ ਸੁਣਨ ਤੋਂ ਪਤਾ ਲੱਗਾ ਹੈ ਕਿ ਜਦੋਂ ਅਨੰਦ ਕਾਰਜ ਹੁੰਦਾ ਹੈ, ਉਸ ਵਕਤ ਪਿੰਡ ਵਾਲੇ ਕਹਿੰਦੇ ਹਨ ਕਿ ਗ੍ਰੰਥੀ ਸਿੰਘ ਤਾਬਿਆ ਵਿਚੋਂ ਉੱਠ ਖਲੋਏ, ਚੌਰ ਨਾ ਕਰੇ, ਮਹਾਰਾਜ ਜੀ ਦੀਆਂ ਪਰਕਰਮਾਂ ਅਸੀਂ ਕਰਨੀਆਂ ਹਨ। ਕਹਿੰਦੇ ਹਨ ਕਿ ਜੇ ਗ੍ਰੰਥੀ ਤਾਬਿਆ ਬੈਠਾ ਰਿਹਾ ਤਾਂ ਗ੍ਰੰਥੀ ਨਾਲ ਕੁੜੀ ਵਿਆਹੀ ਜਾਊ, ਉਹ ਕੁੜੀ ਜਿਹੜੀ ਜਿਸ ਨਾਲ ਮੰਗੀ ਹੈ, ਜਿਸ ਦਾ ਪੱਲਾ ਫੜ ਕੇ ਨਾਲ ਪਰਕਰਮਾਂ ਕਰਦੀ ਹੈ ਤੇ ਜਿਸ ਨਾਲ ਵਿਆਹ ਹੋਣ ਦੀ ਅਰਦਾਸ ਹੋਈ ਹੈ ਕਿ ਫਲਾਣੇ ਲੜਕੇ ਨਾਲ ਵਿਆਹ ਹੁੰਦਾ ਹੈ। ਉਹਦੇ ਨਾਲ ਵਿਆਹੀ ਜਾਵੇਗੀ ਕਿ ਗ੍ਰੰਥੀ ਸਿੰਘ ਨਾਲ ? ਉਸ ਨਾਲੋਂ ਹਟ ਕੇ ਗ੍ਰੰਥੀ ਨਾਲ ਕਿਵੇਂ ਵਿਆਹ ਹੋ ਜਾਏਗਾ, ਜੋ ਗ੍ਰੰਥੀ ਸਿੰਘ ਮਹਾਰਾਜ ਜੀ ਦੀ ਤਾਬਿਆ ਬੈਠਾ ਹੈ ?

ਜੋ ਗ੍ਰੰਥੀ ਸਿੰਘ ਨੂੰ ਮਹਾਰਾਜ ਜੀ ਦੀ ਤਾਬਿਆ ਵਿਚੋਂ ਉਠਾਉਣਾ ਹੈ ਇਹ ਮਹਾਰਾਜ ਜੀ ਦੀ ਘੋਰ ਬੇਅਦਬੀ ਹੈ, ਇਸ ਤਰ੍ਹਾਂ ਕਰਨ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਨਹੀਂ ਕਰਦੇ, ਤਾਬਿਆ ਵਿਚੋਂ ਚੌਰ ਕਰਨ ਵਾਲਾ ਉਠ ਕਿਵੇਂ ਖਲੋਵੇ। ਪਰਕਰਮਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਰਨੀਆਂ ਹਨ, ਤੁਸੀਂ ਕਹਿੰਦੇ ਹੋ ਕਿ ਗ੍ਰੰਥੀ ਨਾਲ ਕੁੜੀ ਵਿਆਹੀ ਜਾਊ।

ਕਈ ਘਰੋਂ ਬਾਹਰ ਕੱਢਣ ਲਗਿਆਂ ਨਾਈ ਨਾਲ ਤੋਰਦੇ ਹਨ, ਓਦੋਂ ਉਸ ਨਾਲ ਵਿਆਹੀ ਨਹੀਂ ਜਾਂਦੀ। ਬ੍ਰਾਹਮਣ ਨਾਲ ਨਹੀਂ ਵਿਆਹੀ ਜਾਂਦੀ ਜਦੋਂ ਅੱਗ ਦੇ ਉਦਾਲੇ ਫੇਰਦੇ ਹਨ। ਕਿੱਡੀ ਬੀਮਾਰੀ ਲੋਕਾਂ ਨੂੰ ਪਈ ਹੋਈ ਹੈ। ਇਸ ਗੱਲ ਦੀ ਸਮਝ ਨਹੀਂ ਕਰਦੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਕਰਨਾ ਹੈ।

ਕਈ ਇਸ ਕਰਕੇ ਲਾਵਾਂ ਨਹੀਂ ਦਿੰਦੇ ਕਿ ਕੁੜੀ ਗ੍ਰੰਥੀ ਨਾਲ ਵਿਆਹੀ ਜਾਏਗੀ। ਐਹੋ ਜਿਹੇ ਭੈੜੇ ਸੁਭਾ ਧਾਰਨੇ ਯੋਗ ਨਹੀਂ ਹਨ। ਇਹਨਾਂ ਆਦਤਾਂ ਨੂੰ ਛੱਡ ਕੇ ਗੁਰਮੁਖ ਬਣੋ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਗ੍ਰੰਥੀ ਜ਼ਰੂਰੀ ਹੋਣਾ ਚਾਹੀਦਾ ਹੈ ਤੇ ਦੇਗ ਦੀ ਤਾਬਿਆ ਵੀ ਸਿੰਘ ਚਾਹੀਦਾ ਹੈ। ਗੁਰੂ ਮਹਾਰਾਜ ਦੀ ਤਾਬਿਆ ਬੈਠਣਾ ਮਹਾਰਾਜ ਜੀ ਦਾ ਸਤਿਕਾਰ ਹੈ ਤੇ ਲਾਵਾਂ ਲੈਣੀਆਂ ਜ਼ਰੂਰ ਚਾਹੀਦੀਆਂ ਹਨ।

ਇਕ ਕੁੜੀ ਲੰਙੀ ਸੀ, ਇਸ ਕਰਕੇ ਉਨ੍ਹਾਂ ਨੇ ਲਾਵਾਂ ਨਾ ਕਰਾਈਆਂ ਤੇ ਬਹਾਨਾ ਬਣਾ ਲਿਆ ਗ੍ਰੰਥੀ ਨਾਲ ਵਿਆਹੀ ਜਾਊ ਤੇ ਜਾਂ ਚੁੱਕ ਕੇ ਪਰਕਰਮਾਂ ਕਰਾਉਣ ਲੱਗ ਪਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਵਿਚ ਤਾਬਿਆ ਬੈਠਾ ਗ੍ਰੰਥੀ ਸਿੰਘ ਹੈ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਹੈ ਤੇ ਕਿਸੇ ਵਹਿਮ ਵਿਚ ਨਹੀਂ ਪੈਣਾ। ਇਹ ਨਿਸਚਾ ਕਰੋ। ਇਕ ਤਾਂ ਗੁਰਬਾਣੀ ਕਦੇ ਨਹੀਂ ਛੱਡਣੀ ਚਾਹੀਦੀ ਤੇ ਦੂਜਾ ਲਾਵਾਂ ਲੈਣ ਵਕਤ ਗ੍ਰੰਥੀ ਸਿੰਘ ਨੂੰ ਤਾਬਿਆ ਵਿਚੋਂ ਉਠਾਉਣ ਦਾ ਜਤਨ ਨਾ ਕਰਿਆ ਕਰੋ ਤੇ ਪਰਕਰਮਾਂ ਜ਼ਰੂਰ ਮਹਾਰਾਜ ਜੀ ਦੀਆਂ ਕਰਨੀਆਂ ਹਨ।

ਹਿੰਦੂ ਮੱਤ ਦੇ ਧਾਰਮਕ ਗ੍ਰੰਥ ਵੇਦਾਂ ਵਿਚ ਲਿਖਿਆ ਹੈ ਕਿ ਵੇਦ ਦੀਆਂ ਪਰਕਰਮਾਂ ਕਰੋ, ਨਾ ਮਿਲੇ ਤਾਂ ਪੰਡਤ ਨੂੰ ਵਿਚ ਬਿਠਾ ਕੇ ਉਸ ਦੀਆਂ ਪਰਕਰਮਾਂ ਕਰੋ, ਜੇ ਉਹ ਵੀ ਨਾ ਮਿਲੇ ਤਾਂ ਅੱਗ ਦੀਆਂ ਪਰਕਰਮਾਂ ਕਰੋ ਪਰ ਗੁਰਮਤਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਦਾਲੇ ਤੁਰ ਕੇ ਪਰਕਰਮਾਂ ਕਰਨੀਆਂ ਚਾਹੀਦੀਆਂ ਹਨ, ਇਹੋ ਹੀ ਗੁਰਮਤਿ ਹੈ।

**ਚਰਨ ਅਮੋਲ ਪਰਦਛਨਾ ਕਰਨ ਕੈ॥** *(ਕਬਿੱਤ ਸ੍ਵਯੇ ੧੭)*

**ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ ਤੇਰੋ ਠਾਉ॥** *(ਅੰਗ ੧੧੨੦)*

**ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ॥** *(ਅੰਗ ੭੭੩)*

ਨਾਮਧਾਰੀਆਂ ਨੂੰ ਆਦਤ ਹੈ ਕਿ ਅੱਗ ਦੇ ਉਦਾਲੇ ਪਰਕਰਮਾਂ ਕਰਦੇ ਹਨ। ਲਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੜ੍ਹਦੇ ਹਨ ਤੇ ਫੇਰਦੇ ਅੱਗ ਦੇ ਉਦਾਲੇ ਹਨ। ਇਹ ਨਾਮਧਾਰੀ ਸਿੱਖਾਂ ਨੂੰ ਭੈੜੀ ਆਦਤ ਪਈ ਹੋਈ ਹੈ ਇਹ ਆਪਣੇ ਆਪ ਨੂੰ ਸਿੱਖਾਂ ਦਾ ਪੰਥ ਅਖਵਾਉਂਦੇ ਹਨ।

ਇਸ ਪ੍ਰਕਾਰ ਲੋਕਾਂ ਨੂੰ ਜਿਹੜੀਆਂ ਆਦਤਾਂ ਪਈਆਂ ਹੋਈਆਂ ਹਨ, ਉਹ ਬਹੁਤ ਫ਼ਰਕ ਪਾਉਣ ਵਾਲੀਆਂ ਹਨ, ਉਹ ਸਾਰੀਆਂ ਮਨਮੱਤ ਦੀਆਂ ਆਦਤਾਂ ਛੱਡਣੀਆਂ ਚਾਹੀਦੀਆਂ ਹਨ। ਗੁਰਮਤਿ ਦੇ ਅਸੂਲ ਅਨੁਸਾਰ ਜਿਵੇਂ ਪਹਿਲੇ ਪਾਤਿਸ਼ਾਹ ਜੀ ਨੇ ਮਰਯਾਦਾ ਕਾਇਮ ਕੀਤੀ ਹੈ, ਉਸ ਅਨੁਸਾਰ ਚੱਲਣਾ ਚਾਹੀਦਾ ਹੈ।

ਏਸੇ ਪ੍ਰਕਾਰ "ਪੰਚ ਖੰਡ" ਵਾਲੇ ਲਾਵਾਂ ਦਾ ਪਾਠ ਤਾਂ ਉਵ ਕਰ ਲੈਂਦੇ ਹਨ, ਇਕੋ ਵਾਰੀ ਤੇ

ਮਗਰੋਂ ਅਨੰਦੁ ਸਾਹਿਬ ਦੇ ਨਾਲ ਪੰਜ ਪਰਕਰਮਾਂ ਕਰਦੇ ਹਨ ਕਿ ਗੁਰੂ ਸਾਹਿਬ ਜੀ ਨੇ ਪੰਜ ਪਰਕਰਮਾਂ ਕੀਤੀਆਂ ਸਨ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇਣ ਵੇਲੇ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਹਜ਼ੂਰ ਸਾਹਿਬ ਜੀ ਵਿਚ ਪੰਜ ਪਰਕਰਮਾਂ ਕੀਤੀਆਂ ਸਨ। ਲਾਵਾਂ ਚਾਰ ਹੀ ਚਉਥੇ ਪਾਤਿਸ਼ਾਹ ਜੀ ਨੇ ਉਚਾਰੀਆਂ ਹਨ। ਉਹ ਪੰਜ ਪਰਕਰਮਾਂ ਅਨੰਦੁ ਸਾਹਿਬ ਦੀਆਂ ਪਉੜੀਆਂ ਨਾਲ ਕਰਦੇ ਹਨ, ਉਹ ਵੀ ਆਪਣੀ ਮਰਜ਼ੀ ਦੇ ਨਾਲ ਕਰਦੇ ਹਨ।

ਇਸ ਪ੍ਰਕਾਰ ਲਾਵਾਂ ਤਾਂ ਚਾਰ ਹੀ ਉਚਾਰੀਆ ਹਨ। ਜੇ ਪੰਜਵੀਂ ਉਚਾਰਦੇ ਤਾਂ ਪੰਜਵੀਂ ਪ੍ਰਕੰਮਿਆ ਵੀ ਕਰ ਲਿਆ ਕਰਦੇ, ਆਪਣਾ ਕੀ ਹਰਜ ਸੀ ? ਜਿਵੇਂ ਸਤਿਗੁਰੂ ਸਾਹਿਬ ਜੀ ਨੇ ਮਰਯਾਦਾ ਬਣਾਈ ਹੈ, ਉਹਦੇ ਵਿਚ ਆਪਾਂ ਨੂੰ ਕਾਇਮ ਰਹਿਣਾ ਚਾਹੀਦਾ ਹੈ।

ਵਿਆਹ ਦੀ ਮਰਯਾਦਾ ਗੁਰਮਤਿ ਅਨੁਸਾਰ ਥੋਹੜੇ ਜਿਹੇ ਲਫ਼ਜ਼ਾਂ ਵਿਚ ਅਰਜ਼ ਕੀਤੀ ਹੈ। ਸਾਧ ਸੰਗਤ ਜੀ! ਗੁਰੂ ਘਰ ਦੀ ਮਰਯਾਦਾ ਵਿਚ ਚੱਲਣਾ ਚਾਹੀਦਾ ਹੈ, ਮਨਮੱਤ ਨਹੀਂ ਕਰਨੀ ਚਾਹੀਦੀ।

**ਮਨਮੱਤਾਂ**—ਕਈ ਖਾਰੇ ਨਹਾਉਂਦੇ, ਚੱਪਣੀਆਂ ਭੰਨਦੇ, ਗੰਦੇ ਗੀਤ ਗਾਉਂਦੇ, ਘੋੜੀ ਦੀਆਂ ਵਾਗਾਂ ਗੁੰਦਦੇ, ਤੇਲ ਚੜ੍ਹਾਉਂਦੇ, ਸਿਹਰਾ ਬੰਨ੍ਹਦੇ, ਸਿਰ ਤੋਂ ਰੁਪੈ ਵਾਰ ਕੇ ਲਾਗੀਆਂ ਨੂੰ ਦੇਂਦੇ, ਸਿਠਣੀਆਂ ਦੇਂਦੇ, ਬੁਰਕੀਆਂ ਦੇਂਦੇ, ਗਹਿਣੇ ਪਾਉਂਦੇ, ਸਿਰ ਗੁੰਦਦੇ ਤੇ ਖਾਰੇ 'ਤੇ ਬੈਠਦੇ ਹਨ। ਕਈ ਜੂਠ ਵਿਚ ਪੈਸੇ ਪਾਉਂਦੇ ਹਨ, ਛੰਦ ਸੁਣਾਉਂਦੇ ਹਨ, ਕਈ ਵੱਟਣਾ ਮਲਦੇ ਹਨ, ਕਈ ਕੁਝ ਹੋਰ ਕਰਦੇ ਹਨ। ਇਤਿਆਦਿਕ ਜਿਹੜੇ ਕੰਮ ਕਰਦੇ ਹਨ ਇਹ ਸਭ ਮਨਮੱਤ ਦਾ ਕੰਮ ਹੈ। ਕੰਨ ਵਿੰਨ੍ਹ ਕੇ ਗਹਿਣੇ ਪਾ ਕੇ ਲੜਕੀਆਂ ਵਿਆਹੁਣ ਕਰਕੇ ਸਾਰੇ ਹੀ ਦੱਛ ਪ੍ਰਜਾਪਤ ਦੇ ਪੁੰਨ ਨਾਸ ਹੋ ਗਏ (ਵੇਖੋ ਅੰਮ੍ਰਿਤ ਸੰਸਕਾਰ) ਛੰਦ ਸੁਣਾਉਣੇ ਠੀਕ ਨਹੀਂ, ਪੰਜਵੇ ਪਾਤਿਸ਼ਾਹ ਜੀ ਨੇ 'ਛੁਨਹੇ ਮ: ੫' ਉਚਾਰਿਆ ਹੈ, ਉਹ ਪੜ੍ਹਿਆ ਕਰੋ।

**ਫੁਲਕਾਰੀ**—ਕਈ ਉੱਤੇ ਫੁਲਕਾਰੀ ਦੇ ਕੇ ਲੈ ਜਾਂਦੇ ਹਨ ਇਹ ਨਹੀਂ ਕਰਨਾ ਚਾਹੀਦਾ। ਗੁਰੂ ਸਾਹਿਬ ਜੀ ਦਾ ਕੀਰਤਨ ਕਰਦੇ ਜਾਣਾ ਚਾਹੀਦਾ ਹੈ। ਅਤੇ ਇਸ ਪ੍ਰਕਾਰ ਦੀਆਂ ਹਾਲਤਾਂ ਜੋ ਹਨ, ਸਾਧ ਸੰਗਤ ਜੀ! ਕਿਸੇ ਨੂੰ ਅੰਧਰਾਤਾ ਹੁੰਦਾ ਸੀ, ਉਹਦੇ ਫੁਲਕਾਰੀ ਦੇ ਕੇ ਤੁਰਨ ਲੱਗ ਪਏ। ਉਦੋਂ ਦੀਆਂ ਕੁੜੀਆਂ ਫੁਲਕਾਰੀ ਦੇ ਕੇ ਤੁਰਦੀਆਂ ਹਨ, ਐਹੋ ਜਿਹੇ ਖੋਟੇ ਰਿਵਾਜ ਪਹਿਲਾਂ ਦੇ ਪਏ ਹੋਏ ਹਨ। (ਇਹ ਧਰਮ ਵਿਜੇ ਮੁਕਤ ਸ਼ਾਸਤ੍ਰ ਵਿਚ ਸਾਰੀਆਂ ਦਸਵੇਂ ਪਾਤਿਸ਼ਾਹ ਜੀ ਨੇ ਉਚਾਰਨ ਕੀਤੀਆਂ ਹਨ) ਇਸ਼ ਪ੍ਰਕਾਰ ਸਮਝਣਾ ਚਾਹੀਦਾ ਹੈ।

ਇਕ ਵਾਰੀ ਦੀ ਗੱਲ ਪੰਡਿਤ ਗੁਰਬਖ਼ਸ਼ ਸਿੰਘ ਜੀ ਕਿਸੇ ਵਿਆਹ 'ਤੇ ਗਏ। ਉਹ ਨਾਮਧਾਰੀਆਂ ਦੀ ਲੜਕੀ ਸੀ ਤੇ ਸਿੰਘ ਸਭੀਆਂ ਦਾ ਲੜਕਾ ਸੀ ਤੇ ਵਿਆਹ ਤੇ ਉਹ ਅੱਗ ਦੇ ਉਦਾਲੇ ਲੜਕੇ ਦੀਆਂ ਤੇ ਲੜਕੀ ਦੀਆਂ ਪਰਕਰਮਾਂ ਕਰਵਾਉਣ ਲੱਗੇ। ਨਾਮਧਾਰੀਆਂ ਦਾ ਰਿਵਾਜ ਹੈ ਕਿ ਅੱਗ ਦੇ ਉਦਾਲੇ ਲਾਵਾਂ ਦੇਂਦੇ ਹਨ। ਪੰਡਤ ਗੁਰਬਖ਼ਸ਼ ਸਿੰਘ ਪਟਿਆਲੇ ਵਾਲੇ ਤੇ ਭਾਈ ਵਰਿਆਮ ਸਿੰਘ ਜੀ ਦੁਆਬੇ ਵਾਲਿਆਂ ਨੇ ਕਾਕੇ ਦੇ ਕੰਨ ਵਿਚ ਕਹਿ ਦਿੱਤਾ ਕਿ ਭਾਈ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੱਲ ਤੇਰੀ ਪਿੱਠ ਨਾ ਹੋਵੇ। ਲਾਵਾਂ ਬੇਸ਼ੱਕ ਅੱਗ ਦੇ ਉਦਾਲੇ ਫਿਰ ਲੈ। ਜਦੋਂ ਤੂੰ ਏਧਰ ਦੀ ਲੰਘੇਗਾ, ਗੁਰੂ ਸਾਹਿਬ ਜੀ ਵੱਲ ਤੇਰੀ ਪਿੱਠ ਹੋਊ, ਇਹ ਬੇ-ਅਦਬੀ ਨਹੀਂ ਕਰਨੀਂ।

ਲੜਕੇ ਨੇ ਇਹ ਸੁਣ ਲਿਆ। ਜਦੋਂ ਅੱਗ ਦੇ ਉਦਾਲੇ ਫਿਰਨ ਲੱਗੇ ਤੇ ਜਦੋਂ ਮਹਾਰਾਜ ਜੀ ਦੇ ਕੋਲ ਆਇਆ, ਪਿੱਛੇ ਨੂੰ ਮੁੜ ਪਿਆ, ਰੌਲਾ ਪੈ ਗਿਆ। ਕਹਿੰਦੇ ਤੂੰ ਫਿਰਦਾ ਨਹੀਂ ? ਪੰਡਤ ਖੜੇ ਹੋ ਗਏ, ਕਹਿੰਦੇ ਠੀਕ ਹੈ, ਬੱਚਾ ਸਿਆਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇ-ਅਦਬੀ ਕਿਵੇਂ ਕਰੇ ?

ਉਸ ਵੇਲੇ ਸਾਰਿਆਂ ਦਾ ਖੰਡਨ ਕੀਤਾ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਅੱਗ ਦੀਆਂ ਪਰਕਰਮਾਂ ਨਹੀਂ ਲਈਆਂ ਸਨ, ਤੁਸੀਂ ਇਸ ਤਰ੍ਹਾਂ ਕਰਾਉਣ ਦੇ ਕੀ ਲੱਗਦੇ ਹੋ ? ਸੋ ਮਹਾਰਾਜ ਸਾਹਿਬ ਜੀ ਦੀਆਂ ਪਰਕਰਮਾਂ ਕਰਾਈਆਂ ਸਨ।

ਪਹਿਲਾਂ ਬੜਾ ਭਾਰੀ ਝਗੜਾ ਹੁੰਦਾ ਰਿਹਾ। ਮਹਾਰਾਜਾ ਰਿਪੂਦਮਨ ਸਿੰਘ ਨਾਭਾ ਨੇ ਅੰਗਰੇਜ਼ਾਂ ਸਮੇਂ ਦਿੱਲੀ ਦੀ ਕੌਂਸਲ ਵਿਚ ਅਨੰਦ ਮੈਰਿਜ ਐਕਟ ਪਾਸ ਕਰਵਾਇਆ, ਜਿਸ ਅਨੁਸਾਰ ਫਿਰ ਗੁਰਮਤਿ ਅਨੁਸਾਰ ਅਨੰਦ ਕਾਰਜ ਹੋਣ ਲੱਗੇ।

ਪਹਿਲਾਂ ਬ੍ਰਾਹਮਣ ਇਹ ਮਰਯਾਦਾ ਪ੍ਰਚੱਲਤ ਨਹੀਂ ਹੋਣ ਦਿੰਦੇ ਸਨ ਕਿ ਅਨੰਦ ਕਾਰਜ ਨਜਾਇਜ਼ ਹੈ। ਜਿਸ ਵੇਲੇ ਅੰਗਰੇਜ਼ਾਂ ਨੇ ਵੇਖਿਆ ਕਿ ਏਥੇ ਤਾਂ ਦੀਵਾਨ ਲੱਗਦੇ ਹਨ, ਕੀਰਤਨ ਹੁੰਦਾ ਹੈ ਤੇ ਉਸ ਵੇਲੇ ਕੜਾਹ ਪ੍ਰਸ਼ਾਦਿ ਵਰਤੀਂਦਾ ਹੈ, ਇਹ ਨਜਾਇਜ਼ ਕਿਵੇਂ ਹੋ ਸਕਦਾ ਹੈ ? ਆਰੀਆਂ ਦਾ ਨਾਜਾਇਜ਼ ਹੋਵੇਗਾ ਤੇ ਗੁਰਮਤਿ ਦੇ ਅਸੂਲ ਨੂੰ ਕਿਵੇਂ ਅਯੋਗ ਕਹਿ ਸਕਦੇ ਹਨ। ਸੋ ਗੁਰਮਤਿ ਅਨੁਸਾਰ ਅਨੰਦ ਹੋਣ ਲੱਗ ਪਏ।

**ਦਾਜ ਤੇ ਪੈਸੇ ਨਹੀਂ ਲੈਣੇ**—ਅਤੇ ਫੇਰ ਭਾਈ ! ਲੜਕੀ ਦੇ ਪੈਸੇ ਨਹੀਂ ਲੈਣੇ ਚਾਹੀਦੇ, ਮੁੱਲ ਨਹੀਂ ਵੇਚਣੀ ਚਾਹੀਦੀ। ਲੜਕੇ ਵਾਲਿਆਂ ਨੂੰ ਵੀ ਐਨੀਆਂ ਮੋਹਰਾਂ, ਐਨੀਆਂ ਮੋਟਰਾਂ ਦਿਓਗੇ ਅਤੇ ਸਾਨੂੰ ਅਨੇਕ ਤਰ੍ਹਾਂ ਦੇ ਰੇਡੀਓ ਆਦਿਕ ਦਿਓਗੇ ਤਾਂ ਅਸੀਂ ਸਾਕ ਲਵਾਂਗੇ। ਇਹੋ ਜਿਹੀ ਮਨਮੱਤ ਨਹੀਂ ਕਰਨੀ। ਇਹ ਲੜਕੇ ਨੂੰ ਵੇਚਣਾ ਹੈ। ਹੋਰ ਕਿਸੇ ਪ੍ਰਕਾਰ ਦਾ ਦਾਜ, ਕੱਪੜੇ, ਭਾਂਡੇ, ਮਹੀਂ (ਮੱਝ), ਨਕਦੀ ਆਦਿਕ ਬਿਲਕੁਲ ਵਿਖਾਲ ਕੇ ਨਹੀਂ ਦੇਣੇ ਚਾਹੀਦੇ। ਕਿਉਂਕਿ ਚੌਥੇ ਪਾਤਿਸ਼ਾਹ ਜੀ ਦਾ ਹੁਕਮ ਹੈ—

**ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥** *(ਅੰਗ ੭੯)*

ਜੇ ਦੇਣੇ ਹੋਣ ਉਹ ਗੁਪਤ ਦਿੱਤੇ ਜਾਣ। ਡੋਲੇ ਤੇ ਉਪਰੋਂ ਪੈਸੇ ਆਦਿਕ ਸੁੱਟਣੇ ਮਨ੍ਹਾ ਹਨ। ਵਿਖਾਵੇ ਦੇ ਦਾਜ ਕਰਕੇ ਬਹੁਤ ਭੈੜੇ ਨਤੀਜੇ ਨਿਕਲਦੇ ਹਨ। ਮਹਾਰਾਜ ਸਾਹਿਬ ਜੀ ਨੇ ਕਿਹਾ ਹੈ

**ਕੰਨਿਆ ਦੇਵੇ ਸਿਖ ਕਉ ਲੇਵੈ ਨਹਿ ਕਛੁ ਦਾਮ॥**
**ਸੋਈ ਮੇਰਾ ਸਿਖ ਹੈ ਪਹੁੰਚੇ ਮੇਰੇ ਧਾਮ॥** *(ਰਹਿਤਨਾਮਾ ਭਾਈ ਸਾਹਿਬ ਸਿੰਘ ਜੀ, ਅੰਗ ੧੬੦)*

ਲੜਕੀ ਸਿਖ ਨੂੰ ਦੇਣੀ ਚਾਹੀਦੀ ਹੈ, ਕੁਸੰਗੀ ਨੂੰ ਨਹੀਂ ਦੇਣੀ। ਜਿਸ ਪ੍ਰਕਾਰ ਛੇਵੇਂ ਪਾਤਿਸ਼ਾਹ ਜੀ ਦੇ ਹਜ਼ੂਰ ਭਾਈ ਆਕਲੀਆ ਸੀ, ਉਸ ਸਿੱਖ ਪੁੱਤਰੀ ਦਾ ਸਾਕ ਬ੍ਰਾਹਮਣ ਸੁਲਤਾਨੀਏ ਦੇ ਤਾਈਂ ਕਰ ਆਇਆ। ਉਹ ਸਾਧੂ ਸੁਲਤਾਨੀਆਂ ਸੀ। ਜਦੋਂ ਪਤਾ ਲੱਗਾ ਕਿ ਉਹ ਸੁਲਤਾਨੀਏ ਹਨ ਤਾਂ ਬੜਾ ਝੂਰਿਆ। ਤਾਂ ਬੀਬੀ ਆਪਣੀ ਨੂੰ ਸਮਝਾ ਦਿੱਤਾ ਕਿ ਤੇਰੀ ਸ਼ਾਦੀ ਇਹਦੇ ਨਾਲ ਹੋ ਗਈ ਹੈ ਪਰ ਇਹਨਾਂ ਦੇ ਆਖੇ ਸੁਲਤਾਨ ਨੂੰ ਮੱਥਾ ਨਹੀਂ ਟੇਕਣਾ ਤੇ ਕਦੇ ਮੜ੍ਹੀ ਮਸਾਣੀ ਨਹੀਂ ਜਾਣਾ।

ਇਹ ਸੁਣ ਕੇ ਲੜਕੀ ਤਕੜੀ ਰਹੀ, ਜਦੋਂ ਭਾਈ ਸਾਧੂ ਵਿਆਹ ਕੇ ਆਏ ਤੇ ਛਰੋਲੀ ਪਿੰਡ ਦੇ

ਵਿਚਦੀ ਆਏ ਤਾਂ ਉਥੇ ਛੇਵੇਂ ਪਾਤਿਸ਼ਾਹ ਜੀ ਦਾ ਉਤਾਰਾ ਸੀ ਤੇ ਦੀਵਾਨ ਲੱਗਾ ਹੋਇਆ ਸੀ। ਆਸਾ ਜੀ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਕੀਰਤਨ ਦੀ ਆਵਾਜ਼ ਸੁਣ ਕੇ ਡੋਲੀ ਵਿਚੋਂ ਉਤਰ ਕੇ ਬੀਬੀ ਮਹਾਰਾਜ ਸਾਹਿਬ ਜੀ ਦੇ ਪਾਸ ਨਮਸਕਾਰ ਕਰਣ ਵਾਸਤੇ ਚਲੀ ਗਈ। ਮਗਰੋਂ ਉਸ ਲੜਕੇ ਸਾਧੂ ਦੇ ਪਿਤਾ ਨੇ ਘੂਰ ਕੇ ਕਿਹਾ ਆਪਾਂ ਸੁਲਤਾਨੀਏ ਹਾਂ ਤੇ ਤੇਰੀ ਘਰਵਾਲੀ ਹੁਣੇ ਗੁਰੂ ਸਾਹਿਬ ਜੀ ਵੱਲ ਚਲੀ ਗਈ ਹੈ, ਛੇਤੀ ਨਾਲ ਜਾਹ ਲਿਆ ਘੂਰ ਕੇ। ਉਹ ਜਦੋਂ ਘੂਰਨ ਵਾਸਤੇ ਆਇਆ ਤਾਂ ਸਤਿਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰ ਕੇ ਉਹਦਾ ਚਿੱਤ ਮੋਹਿਆ ਗਿਆ।

ਉਸ ਵਕਤ ਸਤਿਗੁਰਾਂ ਨੇ ਕਿਹਾ—ਵੇਖ ਭਾਈ! ਤੁਸੀਂ ਗੁਰੂ ਕੇ ਸਿੱਖ ਹੋ। ਤੇਰੀ ਸੁਪਤਨੀ ਸਿੱਖ ਦੀ ਪੁੱਤ੍ਰੀ ਹੈ, ਤੂੰ ਵੀ ਸਿੱਖ ਬਣ। ਉਸ ਵਕਤ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਦੇ ਚਰਨਾਂ ਦਾ ਏਸ ਨੇ ਅੰਮ੍ਰਿਤ ਲਿਆ ਤੇ ਸਾਧੂ ਵੀ ਸਿੱਖ ਬਣ ਗਿਆ। ਮਹਾਰਾਜ ਜੀ ਨੇ ਕਿਹਾ—ਤੂੰ ਸੁਲਤਾਨ ਦੇ ਰੋਟ ਨਹੀਂ ਪਕਾਉਣੇ, ਉਹਦੇ ਅੱਗੇ ਮੱਥਾ ਨਹੀਂ ਟੇਕਣਾ।

ਜਿਸ ਵੇਲੇ ਵਿਆਹ ਕੇ ਆਇਆ ਤਾਂ ਜਿੰਨੀਆਂ ਮਾਈਆਂ ਸੁਲਤਾਨੀਆਂ ਸੀ, ਲੈ ਕੇ ਸੁਲਤਾਨ ਨੂੰ ਮੱਥਾ ਟੇਕਣ ਗਈਆਂ। ਭਾਈ ਸਾਧੂ ਨੇ ਲੱਤ ਮਾਰੀ। ਕਹਿੰਦਾ ਮੈਂ ਤਾਂ ਨਹੀਂ ਇਹਨਾਂ ਨੂੰ ਮਨਣਾ। ਉਸ ਵਕਤ ਲੋਕ ਆਖਣ ਲੱਗੇ ਕਿ ਇਹ ਕਮਲਾ ਹੋ ਗਿਆ ਹੈ ਪਰ ਉਹਨੇ ਤਾਂ ਗੁਰਮਤਿ ਧਾਰਨ ਕੀਤੀ ਸੀ।

ਏਸ ਪ੍ਰਕਾਰ ਸਾਧ ਸੰਗਤ ਜੀ! ਤੁਕਲਾਣੀ ਦੇ ਵਿਚੋਂ ਉੱਠ ਕੇ ਫੇਰ ਮਹਾਰਾਜ ਜੀ ਦੀ ਸ਼ਰਨ ਆਏ। ਸਤਿਗੁਰੂ ਜੀ ਨੇ ਭਾਈ ਰੂਪਾ ਨਾਮ ਦਾ ਪਿੰਡ ਉਸ ਵਕਤ ਵਸਾਇਆ। ਰੂਪੇ ਵਿਚ ਵੱਸਾ ਕੇ ਇਹਨਾਂ ਸਿੱਖਾਂ ਨੂੰ ਆਦਰ ਦਿੱਤਾ ਹੈ। ਮਹਾਰਾਜ ਜੀ ਨੇ ਕਿਹਾ, ਪੁੱਤਰ ਸਿੱਖ ਹੋਵੇਗਾ। ਉਹ ਪੁੱਤਰ ਚੰਗੇ ਰੂਪ ਵਾਲਾ ਸੀ, ਨਾਉਂ ਭਾਈ ਰੂਪਾ ਰੱਖਿਆ। ਜਿਸ ਦੀ ਵੰਸ ਬਾਗੜੀਆਂ ਅਤੇ ਭਾਈ ਰੂਪੇ ਆਦਿ ਪਿੰਡਾਂ ਅੰਦਰ ਵੱਸਦੀ ਹੈ। ਦਸਵੇਂ ਪਾਤਿਸ਼ਾਹ ਜੀ ਵਕਤ ਵੀ ਭਾਈ ਪਰਮ ਸਿੰਘ ਜੀ ਤੇ ਭਾਈ ਧਰਮ ਸਿੰਘ ਪਲੰਘ ਦੀ ਸੇਵਾ ਕਰਦੇ ਰਹੇ। ਇਹ ਭਾਈ ਰੂਪ ਚੰਦ ਦੇ ਪੋਤਰੇ ਸਨ।

ਗੁਰਮਤਿ ਦਾ ਅਸੂਲ ਪਹਿਲਾਂ ਤੋਂ ਹੀ ਇਸ ਪ੍ਰਕਾਰ ਦਾ ਸੀ। ਜੋ ਗੁਰਮਤਿ ਅਨੁਸਾਰ ਚੱਲਦੇ ਸਨ, ਉਹ ਮਨਮੱਤ ਵਿਚ ਕਦੇ ਵੀ ਨਹੀਂ ਵਰਤਦੇ। ਇਉਂ ਦਸਾਂ ਪਾਤਿਸ਼ਾਹਾਂ ਦਾ ਜਿਹੜਾ ਅਸੂਲ ਹੈ ਇਹ ਗੁਰਮੁਖਤਾਈ ਦਾ ਹੈ। ਵਿਆਹ ਦੀ ਇਸ ਪੱਧਤੀ ਨੂੰ ਸਮਝ ਕੇ ਗੁਰਮਤਿ ਅਨੁਸਾਰ ਚੱਲਣਾ ਚਾਹੀਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਰਕਰਮਾਂ ਜ਼ਰੂਰ ਕਰਨੀਆਂ ਚਾਹੀਦੀਆਂ ਹਨ। ਜਿਹੜੇ ਨਹੀਂ ਕਰਦੇ, ਉਹ ਮਨਮੱਤ ਕਰਦੇ ਹਨ। ਕਈ ਹੋਰ ਮਨਮੱਤ ਕਰਦੇ ਹਨ ਜਿਵੇਂ ਕੌਮਨਿਸਟ ਹੱਥ ਨਾਲ ਹੱਥ ਮਿਲਾ ਦੇਂਦੇ ਹਨ ਜਾਂ ਗਲਾਸ ਵਿਚ ਪਾਣੀ ਪਾ ਕੇ ਦੋਹਾਂ ਨੇ ਵਾਰੀ ਵਾਰੀ ਪੀ ਲੈਣਾ ਇਹੋ ਜਿਹਾ ਕੰਮ ਕਰਦੇ ਹਨ, ਸੋ ਸਾਨੂੰ ਗੁਰਮਤਿ ਦੇ ਅਸੂਲ ਅਨੁਸਾਰ ਕਰਨਾ ਹੀ ਧਰਮ ਹੈ। ਜਿਹੜਾ ਕੰਮ ਕਰਨਾ ਹੋਵੇ, ਗੁਰੂ ਸਾਹਿਬ ਜੀ ਨੂੰ ਸਾਖੀ ਲੈ ਕੇ ਕਰੋ, ਗੁਰੂ ਸਾਹਿਬ ਜੀ ਉਨ੍ਹਾਂ ਦੇ ਸਾਖੀ ਹੁੰਦੇ ਹਨ, ਪਤੀ ਤੇ ਸਤੀ ਦੇ। ਗੁਰੂ ਮਹਾਰਾਜ ਸਾਹਿਬ ਜੀ ਦੀ ਸਿੱਖੀ ਅਨੁਸਾਰ ਜੀਵਨ ਹੋਣਾ ਚਾਹੀਦਾ ਹੈ। ਐਵੇਂ ਵਿਗੜੀ ਹੋਈ ਦੁਨੀਆਂ ਦੇ ਅਨੁਸਾਰ ਜੀਵਨ ਨਹੀਂ ਬਨਾਉਣੇ ਚਾਹੀਦੇ। ਇਹ ਗੁਰਮਤਿ ਦੇ ਅਸੂਲਾਂ ਸਾਬਤ ਬੇਨਤੀਆਂ ਕੀਤੀਆਂ ਹਨ।

ਸਾਧ ਸੰਗਤ ਜੀ ! ਉਹ ਜੁੱਤੀਆਂ ਖਾਣ ਦੀ ਸਜ਼ਾ ਲੈਂਦੇ ਹਨ। ਉਹਨਾਂ ਦੇ ਚਰਨ ਦਾਸੀਆਂ ਪੈਂਦੀਆਂ ਹਨ। ਏਸ ਕਰਕੇ ਸਮਝ ਕੇ ਗੁਰਮਤਿ ਅਨੁਸਾਰ ਵਿਆਹ-ਸ਼ਾਦੀਆਂ ਕਰੋ ਕਿਸੇ ਰੰਗ ਵਿਚ ਆ ਕੇ ਕੋਈ ਕੁਕਰਮ ਨਹੀਂ ਕਰਨਾ ਚਾਹੀਦਾ।

**ਸਿਧਾਂਤ**—ਗੁਰਮਤਿ ਦੇ ਅਨੰਦ ਕਾਰਜ ਦੀ ਸੰਖੇਪ ਵਿਚਾਰ—ਪਹਿਲਾਂ ਲੜਕੇ ਵਾਲੇ ਪਾਠ ਦਾ ਭੋਗ ਪਵਾ ਕੇ, ਲੰਗਰ ਆਦਿ ਕਰ ਕੇ ਚੱਲਣ। ਤੁਰਨ ਵਕਤ ਮਹਾਰਾਜ ਜੀ ਨੂੰ ਮੱਥਾ ਟੇਕ ਕੇ ਅਰਦਾਸ ਕਰ ਕੇ ਸਾਊ ਜਾਂਞੀ ਨਾਲ ਜਾਣ। ਢੁਕਾਉ ਉੱਤੇ ਅਰਦਾਸ ਕਰ ਕੇ ਸ਼ਬਦ ਪੜ੍ਹਨੇ, ਮਨਮਤਿ ਨਹੀਂ ਕਰਨੀ, ਅਨੰਦ ਕਾਰਜ ਦੇ ਸਮੇਂ ਕੀਰਤਨ ਆਸਾ ਦੀ ਵਾਰ ਦਾ ਅਤੇ 'ਕੀਤਾ ਲੋੜੀਏ ਕੰਮ' (ਸ਼ਬਦ), ਅਰਦਾਸ ਗੁਪਤ, ਪੱਲਾ ਫੜਾਉਣਾ, 'ਉਸਤਤਿ ਨਿੰਦਾ' ਸ਼ਬਦ ਪੜ੍ਹਨਾ ਸ੍ਰੀ ਮੁਖਵਾਕ, ਸਿਖਿਆ, ਲਾਵਾਂ ਤੇ ਪਰਕਰਮਾਂ, ਅਨੰਦੁ ਸਾਹਿਬ ਦਾ ਪਾਠ, ਵਿਆਹ ਵਾਲੇ ਸ਼ਬਦ, ਪਾਠ ਦਾ ਭੋਗ, ਅਰਦਾਸ ਸਮਾਪਤੀ, ਸ੍ਰੀ ਮੁਖਵਾਕ, ਪੱਲਾ ਛੁਡਾਉਣਾ, ਦੇਗ ਵਰਤਾਉਣੀ। ਆ ਕੇ ਵੀ ਮੱਥਾ ਟੇਕਣਾ ਆਦਿ ਸੰਖੇਪ ਵਿਚ ਅਨੰਦ ਕਾਰਜ ਦੀ ਮਰਯਾਦਾ ਕਹਿ ਦਿੱਤੀ ਹੈ, ਉਪ੍ਰੋਕਤ ਰਹੁ-ਰੀਤੀ ਅਨੁਸਾਰ ਹੀ ਸਭ ਗੁਰ ਸਿੱਖਾਂ ਨੇ ਆਪਣੇ ਬੱਚੇ ਬੱਚੀਆਂ ਦੇ ਅਨੰਦ ਕਾਰਜ ਕਰਨੇ, ਗੁਰੂ ਜੀ ਹਰ ਸਮੇਂ ਸਹਾਈ ਹੋਣਗੇ।

ੴ ਸਤਿਗੁਰ ਪ੍ਰਸਾਦਿ ॥

# ਅੰਤਮ ਸੰਸਕਾਰ

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ ॥

ਸਤਿਗੁਰੂ ਸਾਹਿਬ ਜੀ ਦੀ ਸਾਜੀ ਨਿਵਾਜੀ ਗੁਰੂ ਖਾਲਸਾ ਸਾਧ ਸੰਗਤ ਜੀਉ ! ਪਿੱਛੇ ਪਹਿਲਾ 'ਜਨਮ ਸੰਸਕਾਰ' ਦੂਜਾ 'ਵਿਦਿਆ ਸੰਸਕਾਰ' ਤੀਜਾ 'ਅੰਮ੍ਰਿਤ ਸੰਸਕਾਰ' ਚੌਥਾ 'ਅਨੰਦ ਕਾਰਜ ਸੰਸਕਾਰ' ਕਥਨ ਕੀਤਾ ਹੈ। ਹੁਣ ਪੰਜਵਾਂ 'ਅੰਤਮ ਸੰਸਕਾਰ' ਸੁਣਨਾ ਕਰੋ।

ਜੋ ਜੀਵ ਸੰਸਾਰ ਦੇ ਅੰਦਰ ਆਏ ਹੋਏ ਹਨ, ਓਹਨਾਂ ਦੇ ਵਿੱਚੋਂ ਜਿਹੜੇ ਜੀਵਨ ਮੁਕਤ ਹਨ—ਉਨ੍ਹਾਂ ਬਾਰੇ ਗੁਰਬਾਣੀ ਅੰਦਰ ਜ਼ਿਕਰ ਆਇਆ ਹੈ।

**ਤੈਸਾ ਹਰਖੁ ਤੈਸਾ ਉਸੁ ਸੋਗੁ ॥**
**ਸਦਾ ਅਨੰਦੁ ਤਹ ਨਹੀ ਬਿਓਗੁ ॥**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥**
**ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥**
**ਤੈਸਾ ਮਾਨੁ ਤੈਸਾ ਅਭਿਮਾਨੁ ॥**
**ਤੈਸਾ ਰੰਕੁ ਤੈਸਾ ਰਾਜਾਨੁ ॥**
**ਜੋ ਵਰਤਾਏ ਸਾਈ ਜੁਗਤਿ ॥**
**ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੭੫)*

ਜਿਹੜੇ ਜੀਵਨ ਮੁਕਤ ਪੁਰਖ ਹਨ, ਓਹਨਾਂ ਨੂੰ ਸੋਗ ਕਦੇ ਨਹੀਂ ਹੁੰਦਾ। ਜਦੋਂ ਉਹ ਵਾਹਿਗੁਰੂ ਜੀ ਦੀ ਆਗਿਆ ਅਨੁਸਾਰ ਸਰੀਰ ਛੱਡਦੇ ਹਨ—

**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥** *(ਅੰਗ ੧੨੩੯)*

ਵਾਹਿਗੁਰੂ ਦੇ ਹੁਕਮ ਦੇ ਘਲੇ ਹੋਏ ਆਉਂਦੇ ਹਨ, ਜਦੋਂ ਅਕਾਲ ਪੁਰਖ ਆਗਿਆ ਕਰਦਾ ਹੈ ਉਹ ਹੁਕਮ ਅੰਦਰ ਪ੍ਰਸੰਨ ਹੋ ਕੇ ਚਲੇ ਜਾਂਦੇ ਹਨ। ਜਿਹੜੇ ਮਨਮੁਖ ਲੋਕ ਹਨ ਓਹਨਾਂ ਨੂੰ ਮਰਨਾ ਚੰਗਾ ਨਹੀਂ ਲਗਦਾ, ਓਹ ਆਪਣੇ ਆਪ ਨੂੰ ਲੁਕੋ ਕੇ ਰਖਦੇ ਹਨ ਕਿ ਸਾਨੂੰ ਜਮ ਨਾ ਪਕੜ ਕੇ ਲੈ ਜਾਵੇ।

ਜਿਸ ਪ੍ਰਕਾਰ ਯੂਨਾਨ ਵਿਚ ਸਿਕੰਦਰ ਆਜ਼ਮ ਦੇ ਵਕਤ ਇਕ ਬਹੁਤ ਮਸ਼ਹੂਰ ਪੁਰਖ ਅਫਲਾਤੂ ਹੋਇਆ ਹੈ। ਉਸ ਅਫਲਾਤੂ ਨੇ ਜਦੋਂ ਅੰਤ ਦਾ ਸਮਾਂ ਆਇਆ ਉਸ ਨੇ ਰਬੜ ਦੀਆਂ ਆਪਣੇ ਵਰਗੀਆਂ ਬਹੁਤ ਮੂਰਤਾਂ ਘੜ ਲਈਆਂ ਇਉਂ ਹੁਣ ਬਹੁਤੇ ਅਫਲਾਤੂ ਬਣ ਬੈਠੇ। ਜਮਦੂਤ ਸਮਝ ਨਾ ਸਕੇ ਕਿ ਅਫਲਾਤੂ ਕਿਹੜਾ ਹੈ ਇਹਨਾਂ ਸਾਰਿਆਂ ਵਿਚੋਂ। ਧਰਮ ਰਾਜਾ ਨੂੰ ਜਾ ਕੇ ਕਹਿੰਦੇ ਸਾਨੂੰ ਤਾਂ ਪਤਾ ਨਹੀਂ

ਲਗਦਾ, ਅਫਲਾਤੂ ਓਥੇ ਕਈ ਬਣੇ ਬੈਠੇ ਹਨ।

ਧਰਮ ਰਾਜਾ ਕਹਿੰਦਾ—ਓਹ ਹਉਮੈਂ ਤੋਂ ਰਹਿਤ ਨਹੀਂ ਹੈ, ਅਫਲਾਤੂ ਜਿਹੜਾ ਹੈ। ਓਹਨਾਂ ਨੂੰ ਜਾ ਕੇ ਸਲਾਹੁਣਾ ਕਰ ਕਿ ਆਹ ਵੀ ਤਸਵੀਰ ਚੰਗੀ ਹੈ, ਆਹ ਵੀ ਚੰਗੀ ਹੈ ਪਰ ਇਕ ਦਾ ਕਹਿ ਦੇਈਂ ਨਕ ਨਹੀਂ ਚੰਗਾ, ਇਕ ਦੇ ਕਹਿ ਦੇਈਂ ਕੰਨ ਨਹੀਂ ਚੰਗੇ ਬਣੇ, ਇਕ ਦਾ ਕਹਿ ਦੇਵੀਂ ਕਿ ਸਿਰ ਭੈੜਾ ਬਣਾ ਦਿਤਾ ਹੈ। ਜਦੋਂ ਏਸ ਤਰ੍ਹਾਂ ਕਹੋਗੇ ਜਿਹੜਾ ਅਸਲ ਅਫਲਾਤੂ ਹੋਊ ਬੋਲ ਪਊ।

ਇਹ ਸੁਣ ਕੇ ਜਮਦੂਤ ਜਾ ਕੇ ਸਲਾਹੁਣ ਲਗ ਪਏ—ਆਹ ਭੀ ਤਸਵੀਰ ਚੰਗੀ ਹੈ, ਆਹ ਭੀ ਤਸਵੀਰ ਚੰਗੀ ਹੈ, ਇਸ ਦਾ ਨੱਕ ਵਿੰਗਾ ਹੈ, ਇਸ ਦਾ ਕੰਨ ਵਿੰਗਾ ਹੈ, ਇਸ ਦਾ ਸਿਰ ਠੀਕ ਨਹੀਂ। ਉਸ ਵੇਲੇ ਅਫਲਾਤੂ ਬੋਲਿਆ—ਕੌਣ ਹੈਂ ਤੂੰ ਮੇਰੀ ਬਣਾਈ ਹੋਈ ਚੀਜ਼ ਨੂੰ ਨਿੰਦਣ ਵਾਲਾ ? ਉਸੇ ਵੇਲੇ ਜਮਦੂਤਾਂ ਨੇ ਗਲ ਘੁਟ ਕੇ ਮਾਰ ਦਿਤਾ। ਇਉਂ ਜਿਹੜੇ ਬਾਹਲੇ ਸਿਆਣੇ ਸਨ ਉਨ੍ਹਾਂ ਨੂੰ ਵੀ ਮੌਤ ਨੇ ਨਹੀਂ ਛੱਡਿਆ, ਉਹਨਾਂ ਦਾ ਵੀ ਅੰਤ ਕਰ ਦਿੱਤਾ ਹੈ। ਸਤਿਗੁਰਾਂ ਨੇ ਕਿਹਾ ਹੈ—

**ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ**
**ਮਤ ਜਮੁ ਪਕਰੈ ਲੈ ਜਾਇ ਜੀਉ॥** *(ਅੰਗ ੪੪੭)*

ਇਸ ਪ੍ਰਕਾਰ ਦੀ ਹਾਲਤ ਦੁਨੀਆਂ ਦੀ ਹੋ ਰਹੀ ਹੈ। ਸੋ ਜਿਹੜੇ ਗੁਰਮੁਖ ਹਨ ਓਹ ਕਹਿੰਦੇ ਹਨ ਵਾਹਿਗੁਰੂ ਵਲੋਂ ਧੁਰੋਂ ਸਾਹ ਲਿਖਾ ਕੇ ਆਏ ਹਾਂ, ਓਹਦੇ ਹੁਕਮ ਅੰਦਰ ਪ੍ਰਸੰਨ ਹੋ ਕੇ ਚਲਦੇ ਹਨ। ਓਹ ਵਾਹਿਗੁਰੂ ਦੇ ਪਿਆਰੇ ਹਨ, ਜੀਵਨ ਮੁਕਤ ਹਨ। ਜੀਵਨ ਮੁਕਤ ਨੂੰ ਸਰੀਰ ਦੇ ਅੰਤ ਵੇਲੇ ਕੋਈ ਸ਼ੋਕ ਨਹੀਂ ਹੁੰਦਾ ਓਹ ਅਨੰਦ ਦੇ ਸਮੇਤ ਜਿਵੇਂ ਕੋਈ ਕਿਸੇ ਮੇਲੇ ਵਿਚ ਮਿਲ ਕੇ ਜਾਵੇ ਇਉਂ ਮਿਲ ਕੇ ਜਾਂਦੇ ਹਨ ਸੰਸਾਰ ਵਿਚੋਂ। ਇਹ ਸੰਸਾਰ ਵਾਹਿਗੁਰੂ ਦਾ ਬਗੀਚਾ ਸਮਝ ਕੇ, ਕਿਸੇ ਨਾਲ ਮੋਹ ਨਹੀਂ ਕਰਦੇ, ਕਿਸੇ ਨਾਲ ਸ਼ੱਤ੍ਰਤਾ ਨਹੀਂ ਕਰਦੇ, ਨਾ ਦ੍ਵੈਖ ਹੈ, ਨਾ ਰਾਗ ਹੈ, ਓਹਨਾਂ ਗੁਰਮੁਖਾਂ ਦਾ ਜਿਹੜਾ ਜੀਵਨ ਹੈ ਸੋਗ ਤੋਂ ਰਹਿਤ ਹੈ, ਅਨੰਦ ਦੇ ਸਮੇਤ ਉਨ੍ਹਾਂ ਪਿਆਰਿਆਂ ਦਾ ਕੂਚ ਕਰਨਾ ਹੈ। ਓਹਨਾਂ ਮਹਾਂ ਪੁਰਖਾਂ ਦੇ ਜੀਵਨ ਬਾਬਤ ਭਗਤ ਜੀ ਨੇ ਲਿਖਿਆ ਹੈ—

**ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥** *(ਅੰਗ ੪੮੪)*

ਜੇ ਹਰੀ ਦਾ ਸੰਤ ਹਾੜੰਬੇ ਧਰਤੀ ਵਿਚ ਜਿਥੇ ਗਣੇਸ਼ ਦੇ ਬਾਰ ਬਾਰ ਪੁੱਛਣ ਤੇ ਕਿ ਏਥੇ ਮਰਨ ਵਾਲਾ ਕੀ ਬਣੇਗਾ ਤਾਂ ਬਿਆਸ ਜੀ ਨੇ ਸਰਾਪ ਦਿੱਤਾ ਸੀ ਕਿ ਏਥੇ ਮਰਨ ਵਾਲਾ ਮਰ ਕੇ ਗਧਾ ਬਣੇਗਾ। ਪਰ ਉਥ ਥਾਂ (ਧਰਤੀ) ਤੇ ਜੇ ਜੀਵਨ ਮੁਕਤ ਮਰ ਜਾਏ ਤਾਂ ਸਾਰਿਆਂ ਸਾਥੀਆਂ ਨੂੰ ਤਾਰ ਸਕਦਾ ਹੈ।

ਇਹ ਵਾਕ ਭਗਤ ਕਬੀਰ ਜੀ ਨੇ ਆਪਣੀ ਰਸਨਾ ਦੁਆਰਾ ਕਿਹਾ ਹੈ—ਇਸ ਵਿਚ ਕੋਈ ਸ਼ੰਕਾ ਨਹੀਂ ਹੈ, ਚਾਹੇ ਓਹਨਾਂ ਦਾ ਸਰੀਰ ਕਿਸੇ ਤੀਰਥ ਤੇ ਛੁਟ ਜਾਏ, ਚਾਹੇ ਉਨ੍ਹਾਂ ਦਾ ਕਿਸੇ ਹੱਡਾਂ ਰੋੜੇ ਤੇ ਛੁੱਟ ਜਾਏ ਉਹ ਸਾਰਿਆਂ ਥਾਵਾਂ ਵਿਚ ਮੁਕਤ ਹਨ। ਉਨ੍ਹਾਂ ਬ੍ਰਹਮ ਗਿਆਨੀਆਂ ਦੇ ਵਾਸਤੇ ਕਿਸੇ ਕਰਮ ਕਾਂਡ ਦੀ ਲੋੜ ਨਹੀਂ ਹੈ। ਓਹ ਜੀਵਨ ਮੁਕਤ ਪੁਰਖ ਹਨ, ਬਿਦੇਹ ਮੁਕਤ ਪਹਿਲਾਂ ਹੀ ਦੇਹ ਦਾ ਅਭਿਮਾਨ ਛੱਡ ਚੁਕੇ ਹਨ ਮਗਰੋਂ ਸਰੀਰ ਜਿਹੜਾ ਹੈ ਜਿਵੇਂ ਚੁਲ੍ਹੇ ਵਿਚੋਂ ਅੱਗ ਬੁਝਾ ਦੇਈਏ, ਉਹ ਗਰਮ ਕੁਝ ਚਿਰ ਪ੍ਰਤੀਤ ਰਹਿੰਦਾ ਹੈ। ਇਉਂ ਪ੍ਰਾਰਬਧ ਨਾਲ ਸਰੀਰ ਖੜਾ ਰਹਿੰਦਾ ਹੈ ਪਰ ਦੇਹ ਦੀ ਹੰਗਤਾ ਮਾਰ ਕੇ ਓਸੇ ਦਿਨ ਤੋਂ ਹੀ ਉਹ ਜੀਵਤ ਭਾਵ ਤੋਂ ਮਰ ਜਾਂਦੇ ਹਨ ਇਸ ਕਰ ਕੇ ਉਹ ਵਾਹਿਗੁਰੂ

ਵਿਚ ਮਿਲੇ ਰਹਿੰਦੇ ਹਨ, ਜਿੰਨਾਂ ਚਿਰ ਉਹ ਜਿਊਂਦੇ ਹਨ ਜਿਵੇਂ ਘੜਾ ਪਾਣੀ ਵਿਚ ਭਰ ਕੇ ਰਖ ਦੇਈਏ ਇਉਂ ਵਾਹਿਗੁਰੂ ਵਿਚ ਮਿਲੇ ਰਹਿੰਦੇ ਹਨ।

ਜਦੋਂ ਸਰੀਰ ਛੱਡਦੇ ਹਨ, ਜਿਵੇਂ ਘੜੇ ਨੂੰ ਪਾਣੀ ਦੇ ਵਿਚ ਹੀ ਮਿਲਾ ਦੇਈਏ, ਘੜੇ ਦੀਆਂ ਵੱਖੀਆਂ ਬਾਹਰ ਕੱਢ ਦੇਈਏ, ਉਹ ਇਉਂ ਅਭੇਦ ਹੁੰਦੇ ਹਨ ਬ੍ਰਹਮ ਵਿਚ ਅਸੰਗ ਹੁੰਦੇ ਹਨ, ਗੁਰਮੁਖ ਪਿਆਰੇ। ਏਸ ਕਰਕੇ ਗੁਰਮੁਖਾਂ ਨੂੰ ਜੰਮਣ ਮਰਨ ਦਾ ਸੋਗ ਨਹੀਂ ਹੁੰਦਾ, ਉਹ ਅਨੰਦ ਦੇ ਸਮੇਤ ਹੁੰਦੇ ਹਨ। ਅਤੇ ਸਾਧ ਸੰਗਤ ਜੀ! ਦੂਸਰੇ ਜਿਹੜੇ ਪੁਰਖ ਹਨ ਓਹਨਾਂ ਦਾ ਸੋਗ ਦੇ ਸਹਿਤ ਮਰਨਾ ਹੁੰਦਾ ਹੈ। ਸੋਗ ਦੇ ਸਹਿਤ ਮਰਨ ਵਾਲਿਆਂ ਵਾਸਤੇ ਲਿਖਿਆ ਹੈ—

**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥** *(ਅੰਗ ੪੮੪)*

ਜੋ ਮਨ ਦਾ ਬਹੁਤਾ ਕਰੜਾ ਹੈ ਗੁਰੂ ਸਾਹਿਬ ਦੇ ਸ਼ਬਦ ਤੇ ਨਹੀਂ ਭਿਜਦਾ। ਮਨ ਨਰਮ ਨਹੀਂ ਹੁੰਦਾ, ਸਾਰਿਆਂ ਦੀ ਧੂੜ ਨਹੀਂ ਬਣਦਾ ਆਕੜ ਨਹੀਂ ਛਡਦਾ, ਆਪਣੀ ਕਠੋਰਤਾਈ ਨੂੰ ਨਹੀਂ ਛਡਦਾ, ਜੇ ਓਹ ਕਾਂਸ਼ੀ ਵਿਚ ਭੀ ਜਾ ਕੇ ਮਰ ਜਾਵੇ ਤਾਂ ਭੀ ਓਹ ਨਰਕ ਤੋਂ ਨਹੀਂ ਬਚ ਸਕਦਾ। ਪਰੇਤ ਦੀ ਜੂਨ ਨਰਕ ਸਮਝੋ। ਪਰੇਤ ਦਾ ਸੁਭਾਅ ਹੈ ਮੈਲ ਹੀ ਭਖਨ ਕਰਦਾ ਹੈ ਅਤੇ ਹੱਥ ਧੋਤਿਆਂ ਵਾਲਾ ਪਾਣੀ ਓਸ ਨੂੰ ਪੀਣ ਨੂੰ ਮਿਲਦਾ ਹੈ। ਐਹੋ ਜਿਹੀ ਹਾਲਤ ਪਰੇਤ ਦੀ ਹੈ ਸੋ ਓਹ ਮਨਮੁਖ ਦਾ ਜੀਵਨ ਪਰੇਤ ਦੀ ਜੂਨ ਦੀ ਨਿਆਈਂ ਹਨ।

ਪਾਣਨੀ ਮੁਨੀ ਨੂੰ ਬੜਾ ਹੰਕਾਰ ਸੀ ਕਿ ਮੈਂ ਚੰਗਾ ਵਿਆਕਰਣ ਰਚਿਆ ਹੈ, ਓਹ ਕਾਂਸ਼ੀ ਵਿਚ ਮਰਨ ਦੇ ਬਾਵਜੂਦ ਮਰਨ ਤੋਂ ਬਾਅਦ ਪਰੇਤ ਦੀ ਜੂਨ ਵਿਚ ਪਿਆ ਸੀ। ਸਤਿਗੁਰੂ ਨਾਨਕ ਦੇਵ ਜੀ ਜਦੋਂ ਗਏ ਹਨ ਤਾਂ ਉਹਨਾਂ ਨੇ—

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥** *(ਅੰਗ ੫੯)*

ਉਚਾਰ ਕੇ ਭਾਈ ਮਰਦਾਨੇ ਤੋਂ ਕੀਰਤਨ ਕਰਾ ਉਸ ਪਰੇਤ ਦੀ ਕਲਿਆਣ ਕੀਤੀ ਸੀ।

ਇਵੇਂ ਹੀ ਨੌਂਵੇਂ ਪਾਤਿਸ਼ਾਹ ਜੀ ਨੂੰ ਜਦੋਂ ਦਿੱਲੀ ਵਿਚ ਭੂਤਾਂ ਵਾਲੀ ਹਵੇਲੀ ਵਿਚ ਉਤਾਰਾ ਦਿਤਾ ਸੀ ਤਾਂ ਉਸ ਸਮੇਂ ਇਕ ਪ੍ਰੇਤ ਨੇ ਗੁਰੂ ਮਹਾਰਾਜ ਦੇ ਹਜ਼ੂਰ ਪੌਨਾ ਭੇਟਾ ਕੀਤਾ। ਪੌਨਾ ਚੂਪ ਕੇ ਮਹਾਰਾਜ ਸਾਹਿਬ ਜੀ ਨੇ ਜਿਹੜੀਆਂ ਛਿਲਕਾਂ ਸੁਟੀਆਂ ਉਹ ਛਿਲਾਂ ਚੂਪ ਕੇ ਉਸ ਪਰੇਤ ਦੀ ਜੂਨ ਛੁਟ ਗਈ ਤੇ ਉਹ ਮੁਕਤ ਹੋ ਗਿਆ ਸੀ। ਇਉਂ—

**ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੇ॥** *(ਅੰਗ ੩੨੩)*

ਸਤਿਗੁਰੂ ਸਾਹਿਬ ਜੀ ਦਾ ਤਾਂ ਏਡਾ ਬਿਰਦ ਹੈ, ਵਿਗੜਿਆਂ ਹੋਇਆਂ ਨੂੰ ਸੁਧਾਰ ਦਿੰਦੇ ਹਨ ਪਰ ਜਿਹੜੇ ਵਿਗੜੇ ਹੋਏ ਜੀਵਨ ਹਨ, ਓਹ ਕਾਂਸ਼ੀ ਵਿਚ ਮਰ ਕੇ ਭੀ ਮੁਕਤ ਨਹੀਂ ਹੋ ਸਕਦੇ। ਪਰੇਤ ਦੀ ਜੂਨ ਕੋਈ ਨਰਕ ਤੋਂ ਛੋਟੀ ਨਹੀਂ ਹੈ। ਸੋ ਇਸ ਪ੍ਰਕਾਰ ਗਿਆਨਵਾਨਾਂ ਦਾ ਮਰਨ ਤੇ ਅਗਿਆਨੀਆਂ ਦਾ ਮਰਨ ਵਿਚ ਫ਼ਰਕ ਹੈ। ਸੋ ਜਿਸ ਵਕਤ ਪ੍ਰਾਣੀ ਦੇ ਸਰੀਰ ਦੇ ਸ਼ਾਂਤ ਦਾ ਸਮਾਂ ਹੋਵੇ ਉਸ ਵਕਤ ਉਸ ਦੇ ਪਾਸ ਬਾਣੀ ਦਾ ਪਾਠ ਹੋਣਾ ਚਾਹੀਦਾ ਹੈ।

ਕਈ ਪਰੇਮੀ ਭਾਵੇਂ ਐਸੇ ਹੁੰਦੇ ਹਨ। ਉਹ ਬਾਣੀ ਭਾਵੇਂ ਹਮੇਸ਼ਾਂ ਹੀ ਪੜ੍ਹਦੇ ਰਹਿੰਦੇ ਹਨ ਪਰ ਅੰਤ

ਦੇ ਵੇਲੇ ਬੜਾ ਅਨੰਦ ਆਇਆ ਤੇ ਮਨ ਸ਼ਾਂਤੀ ਤੇ ਨਾਮ ਵਿਚ ਲੀਨ ਹੋ ਗਿਆ। ਜਿਵੇਂ ਭਾਈ ਹੀਰਾ ਸਿੰਘ ਜੀ ਠਕੁਰ ਵਾਲੀਏ ਨੇ ਸਾਡੇ ਹੱਥਾਂ ਵਿਚ ਹੀ ਚੜ੍ਹਾਈ ਕੀਤੀ ਸੀ, ਉਸ ਨੂੰ ਸ਼ਾਮ ਦੇ ਵਕਤ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਸਿੰਘ ਸੁਣਾ ਰਹੇ ਸਨ।

ਅੱਠਵੀਂ ਅਸਟਪਦੀ ਵਿਚ ਕਹਿਣ ਲੱਗਾ—ਮੇਰਾ ਚਿੱਤ ਇਹੋ ਜੇਹਾ ਇਕਾਗਰ ਹੋਇਆ ਹੈ, ਜਿੰਨਾ ਸਾਰੀ ਉਮਰ ਕਦੇ ਵੀ ਇਕਾਗਰ ਨਹੀਂ ਹੋਇਆ। ਹੁਣ ਮੇਰਾ ਬਾਣੀ ਵਿਚ ਐਨਾ ਚਿੱਤ ਲੱਗਾ ਹੋਇਆ ਹੈ ਕਿ ਮੈਨੂੰ ਕੋਈ ਬੁਲਾਓ ਨਾ। ਏਸ ਪ੍ਰਕਾਰ ਦਾ ਓਹਦਾ ਚਿੱਤ ਇਕਾਗਰ ਹੋ ਗਿਆ ਸੀ।

ਉਸ ਦਾ ਚਿੱਤ ਇਕਾਗਰ ਹੋਣ ਕਰਕੇ, ਜਦੋਂ ਸਵੇਰੇ ਚਾਰ ਵਜੇ ਉਸ ਨੇ ਸਰੀਰ ਛੱਡਿਆ ਸੀ, ਉਸ ਵਕਤ ਜਿਹੜੇ ਬਾਹਰ ਵਿਚਰਦੇ ਸਨ, ਉਨ੍ਹਾਂ ਨੂੰ ਦਿਸਿਆ ਕਿ ਰਥ ਦੇ ਉਤੇ ਬੈਠਾ ਭਾਈ ਹੀਰਾ ਸਿੰਘ ਚਲਿਆ ਜਾ ਰਿਹਾ ਹੈ। ਇਹ ਨਜ਼ਾਰਾ ਹੋਇਆ, ਇਹ ਮਹਾਰਾਜ ਜੀ ਦੀ ਬਾਣੀ ਦਾ ਪ੍ਰਤਾਪ ਹੈ। ਜਿਵੇਂ ਮਹਾਰਾਜ ਸਾਹਿਬ ਜੀ ਦੀ ਬਾਣੀ ਦਾ ਪ੍ਰਤਾਪ ਹੈ। ਜਿਵੇਂ ਮਹਾਰਾਜ ਸਾਹਿਬ ਜੀ ਦਾ ਹੁਕਮ ਹੈ। ਸ੍ਰੀ ਮੁਖਵਾਕ—

**ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥**
**ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ॥** *(ਮਾਰੂ ਮ: ੧, ਅੰਗ ੯੯੯)*

ਉਹਨਾਂ ਨੂੰ ਸਹਿਤ ਆਦਰ ਦੇ ਬੈਕੁੰਠ ਵਿਚ ਲੈ ਜਾਇਆ ਜਾਂਦਾ ਹੈ। ਐਸੀ ਮਹਾਰਾਜ ਸਾਹਿਬ ਜੀ ਦੀ ਮਿਹਰ ਹੁੰਦੀ ਹੈ।

ਏਸੇ ਪ੍ਰਕਾਰ ਭਾਈ ਸਰਦੂਲ ਸਿੰਘ ਜੀ ਲਾਇਲਪੁਰ ਪਹਿਲੀ ਵੇਰ ਜਦੋਂ ਅਸੀਂ ਗਏ ਸੀ। ਉਸ ਨੂੰ ਗਰਦਨ ਤੋੜ ਬੁਖਾਰ ਹੋ ਗਿਆ ਸੀ ਤੇ ਪੈਂਤੀ ਦਿਨ ਉਹਨਾਂ ਦਾ ਡਾਕਟਰ ਫੌਜਾ ਸਿੰਘ ਜੀ ਇਲਾਜ ਕਰਦੇ ਰਹੇ। ਫੇਰ ਓਹਦਾ ਸਰੀਰ ਸ਼ਾਂਤ ਹੋਣਾ ਸੀ। ਬਦੋ-ਬਦੀ ਉਸ ਨੇ ਸਿੰਘਾਂ ਤੋਂ ਛੁਟ ਕੇ ਇਸ਼ਨਾਨ ਕਰ ਲਿਆ ਤੇ ਮੰਜੇ ਤੇ ਬੈਠ ਗਿਆ, ਉਸ ਨੂੰ ਪੁਛਿਆ, ਕਹਿੰਦਾ, "ਮੈਨੂੰ ਪੰਜ ਪਿਆਰਿਆਂ ਦੇ ਦਰਸ਼ਨ ਹੋ ਰਹੇ ਹਨ।"

ਇਸ ਵਕਤ ਭਾਈ ਧਰਮ ਸਿੰਘ ਜੀ, ਭਾਈ ਦਇਆ ਸਿੰਘ ਜੀ ਆਦਿ ਇਹ ਪੰਜ ਸਿੰਘ ਮੈਨੂੰ ਦਰਸ਼ਨ ਦੇ ਰਹੇ ਹਨ ਤੇ ਮੈਨੂੰ ਲੈ ਜਾਣ ਵਾਸਤੇ ਕਹਿ ਰਹੇ ਹਨ। ਉਸ ਵਕਤ ਸਾਰੇ ਅਨੰਦੁ ਸਾਹਿਬ ਦਾ ਪਾਠ ਉਸ ਨੇ ਆਪ ਕੀਤਾ, ਆਪ ਹੀ ਅਰਦਾਸ ਕੀਤੀ। ਫੇਰ ਓਸੇ ਵੇਲੇ ਸਰੀਰ ਸ਼ਾਂਤ ਹੋ ਗਿਆ ਸੀ। ਉਧਰ ਅਸੀਂ ਕਥਾ ਕਰਦੇ ਸੀ ਕਿ ਸਰੀਰ ਸ਼ਾਂਤ ਹੋ ਗਿਆ। ਸ਼ਹਿਰ ਦੇ ਲੋਕਾਂ ਨੇ ਐਡਾ ਪਿਆਰ ਕੀਤਾ। ਸਾਰੇ ਓਹਦੇ ਨਾਲ ਸਸਕਾਰ ਕਰਨ ਵਾਸਤੇ ਸ਼ਮਸ਼ਾਨ ਭੂਮੀ ਤਕ ਗਏ ਸਨ। ਹਰਨਾਮ ਸਿੰਘ ਜੀ ਰਾਗੀ ਹੋਰਾਂ ਨੇ ਉਥੇ ਜਾ ਕੇ ਪਰੇਮ ਨਾਲ ਕੀਰਤਨ ਕੀਤਾ ਸੀ।

ਉਹ ਐਸੇ ਗੁਰਮੁਖਿ ਉਪਾਸ਼ਕ ਲੋਕ ਹੁੰਦੇ ਹਨ, ਜਿਹਨਾਂ ਦੀ ਸਤਿਗੁਰੂ ਮਹਾਰਾਜ ਸਾਹਿਬ ਜੀ ਦੇ ਨਾਲ ਲਿਵ ਜੁੜੀ ਹੁੰਦੀ ਹੈ। ਗੁਰੂ ਮਹਾਰਾਜ ਸਾਹਿਬ ਜੀ ਦੇ ਪਿਆਰੇ ਉਹ ਪਿਆਰੇ ਹੁੰਦੇ ਹਨ।

ਬੋਪਾਰਾਇ ਦੇ ਭਾਈ ਸਰਦਾਰਾ ਸਿੰਘ ਜੀ ਸਨ। ਉਹਨਾਂ ਦਾ ਜਦੋਂ ਸਰੀਰ ਸ਼ਾਂਤ ਹੋਣ ਲੱਗਾ, ਉਹ ਕਹਿੰਦਾ ਸੀ, "ਮੈਨੂੰ ਸੰਤ ਮਸਤੂਆਣੇ ਵਾਲੇ ਕਹਿੰਦੇ ਹਨ ਚਲ ਭਾਈ! ਤੈਨੂੰ ਸਚਖੰਡ ਲੈ ਚਲੀਏ, ਉਹਨਾਂ ਇਹ ਬਚਨ ਕੀਤੇ ਸਨ। ਉਸ ਦਾ ਇਹ ਸੁਭਾ ਸੀ। ਉਹ ਹਰ ਵਕਤ ਗੁਰੂ ਮਹਾਰਾਜ ਸਾਹਿਬ

ਜੀ ਤੇ ਚੌਰ ਹੀ ਕਰਦਾ ਰਹਿੰਦਾ ਸੀ ਤੇ ਜਾਂ ਸਮੁੰਦ੍ਰ (ਦੁੱਧ) ਗਰਮ ਕਰਕੇ ਸੰਗਤਾਂ ਨੂੰ ਛਕਾਉਂਦਾ ਰਹਿੰਦਾ ਸੀ। ਇਉਂ ਅੱਠ ਸਾਲ ਉਸ ਨੇ ਸੇਵਾ ਕੀਤੀ ਸੀ ਤੇ ਅੱਠ ਸਾਲ ਸੇਵਾ ਤੋਂ ਬਾਅਦ ਉਸ ਦਾ ਸਰੀਰ ਸ਼ਾਂਤ ਹੋਇਆ ਸੀ।

ਏਸ ਪ੍ਰਕਾਰ ਸਾਧ ਸੰਗਤ ਜੀ! ਕਈਆਂ ਗੁਰਮੁਖਾਂ ਨੂੰ ਇਹ ਨਜ਼ਾਰੇ ਹੁੰਦੇ ਹਨ, ਜਦੋਂ ਅੰਤ ਦਾ ਸਮਾਂ ਹੁੰਦਾ ਹੈ। ਮਹਾਰਾਜ ਜੀ ਦੇ ਗੁਰਮੁਖ ਪਿਆਰਿਆਂ ਨੂੰ ਸਤਿਗੁਰਾਂ ਦੇ ਦਰਸ਼ਨ ਜਾਂ ਪੰਜਾਂ ਪਿਆਰਿਆਂ ਦੇ ਦਰਸ਼ਨ, ਜਾਂ ਗੁਰਮੁਖ ਪਿਆਰਿਆਂ ਦੇ, ਜਾਂ ਭਗਤਾਂ ਦੇ ਦਰਸ਼ਨ ਹੁੰਦੇ ਹਨ, ਭਗਤ ਕਬੀਰ ਜੀ ਦੇ, ਭਗਤ ਨਾਮਦੇਵ ਜੀ ਦੇ। ਇਹ ਉਹਨਾਂ ਦੀ ਪੂਰਨ ਕਰਨੀ ਦਾ ਫਲ ਹੈ, ਜਿਸ ਕਰ ਕੇ ਉਹ ਮਹਾਰਾਜ ਜੀ ਦੇ ਰਸ ਨੂੰ ਪ੍ਰਾਪਤ ਹੁੰਦੇ ਹਨ। ਇਉਂ ਸਾਧ ਸੰਗਤ ਜੀ! ਸਹਿਜ ਪਦ ਦੇ ਸਹਿਤ ਉਹ ਪਰਮੇਸ਼ਰ ਦੀ ਦਰਗਹ ਵਿਚ ਪਹੁੰਚਦੇ ਹਨ।

ਸਾਧ ਸੰਗਤ ਜੀ! ਜੇ ਬੀਮਾਰੀ ਆਦਿਕ ਦੇ ਕਾਰਨ ਮਾਲੂਮ ਹੋ ਜਾਏ ਕਿ ਪ੍ਰਾਣੀ ਚੜ੍ਹਾਈ ਕਰ ਜਾਏਗਾ ਤੇ ਉਸ ਤੋਂ ਕੋਈ ਬੱਜਰ ਕੁਰਹਿਤ ਹੋਈ ਹੋਵੇ ਤਾਂ ਅੰਮ੍ਰਿਤ ਛਕਾਉਣਾ ਚਾਹੀਦਾ ਹੈ। ਜੇ ਬੱਜਰ ਕੁਰਹਿਤ ਨਾ ਹੋਈ ਹੋਵੇ ਤਾਂ ਅਰਦਾਸ ਕਰਾਉਣੀ ਚਾਹੀਦੀ ਹੈ।

ਏਸੇ ਪ੍ਰਕਾਰ ਜਦੋਂ ਪ੍ਰਾਣੀ ਦੇ ਅੰਤ ਦਾ ਸਮਾਂ ਆ ਜਾਵੇ, ਓਹਦੇ ਪਾਸ ਬਾਣੀ ਦਾ ਪਾਠ ਜ਼ਰੂਰ ਹੋਣਾ ਚਾਹੀਦਾ ਹੈ। ਘਟੋ ਘੱਟ ਸੁਖਮਨੀ ਸਾਹਿਬ ਜੀ ਦਾ ਸਾਰਾ ਪਾਠ ਕਰੋ। ਜੇ ਪਾਠ ਕਰਦਿਆਂ ਓਹਦੇ ਸਰੀਰ ਦਾ ਅੰਤ ਹੋ ਜਾਏ, ਬਾਣੀ ਵਿਚਾਲਿਓਂ ਨਹੀਂ ਛੱਡਣੀ, ਬਾਣੀ ਪੂਰੀ ਕਰਨੀ ਚਾਹੀਦੀ ਹੈ।

ਜੇ ਕੋਈ ਬਾਹਲਾ ਸੰਸਾਰੀ ਆਦਮੀ ਹੋਵੇ, ਧੰਧਿਆਂ ਵਿਚ ਫਸਿਆ ਹੋਇਆ ਹੋਵੇ। ਮਾਇਆ ਦੇ ਮੋਹ ਵਿਚ ਫਸਿਆ ਹੋਵੇ। ਉਹਨੂੰ ਦੂਜੀ ਅਸਟਪਦੀ 'ਜਹ ਮਾਤ ਪਿਤਾ ਸੁਤ ਮੀਤ ਨ ਭਾਈ॥ ਦਾ ਪਾਠ, ਉਹਦੇ ਅੰਤ ਵੇਲੇ ਸੁਣਾਉਣਾ ਚਾਹੀਦਾ ਹੈ। ਅਤੇ ਜੇ ਕੋਈ ਸਿਆਣਾ ਹੋਵੇ, ਬੁਜ਼ਰਗ ਹੋਵੇ, ਸਿਮਰਨ ਦੀ ਕਮਾਈ ਕਰਨ ਵਾਲਾ ਹੋਵੇ, ਉਹਨੂੰ ਇਕੱਵੀਂ ਅਸਟਪਦੀ ਜਿਹੜੀ 'ਸਰਗੁਨ ਨਿਰਗੁਨ ਨਿਰੰਕਾਰ' ਵਾਲੀ—

**ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥**
**ਪਾਪ ਪੁੰਨ ਤਬ ਕਹ ਤੇ ਹੋਤਾ॥** (ਅੰਗ ੨੯੦)

ਉਸ ਅਸਟਪਦੀ ਦਾ ਪਾਠ ਸੁਣਾਉਣਾ ਚਾਹੀਦਾ ਹੈ। ਜੇ ਪ੍ਰਾਣੀ ਦਾ ਸਰੀਰ ਵਿੱਚੇ ਸ਼ਾਂਤ ਹੋ ਜਾਏ ਤਾਂ ਬਾਣੀ ਵਿੱਚੇ ਨਹੀਂ ਛੱਡਣੀ ਚਾਹੀਦੀ। ਜੇ ਸਾਰਾ ਸੁਖਮਨੀ ਸਾਹਿਬ ਜੀ ਦਾ ਪਾਠ ਹੋ ਸਕੇ ਤਾਂ ਸਭ ਤੋਂ ਚੰਗਾ ਹੈ। ਸੋਗ ਨਹੀਂ ਕਰਨਾ ਚਾਹੀਦਾ, ਰੋਣਾ ਪਿੱਟਣਾ ਨਹੀਂ ਚਾਹੀਦਾ।

ਸਾਧ ਸੰਗਤ ਜੀ! ਜੇ ਉਹ ਸਿੰਘ ਪਹਿਲਾਂ ਤੋਂ ਰਹਿਤ ਵਾਲਾ ਹੋਵੇ, ਬੀਮਾਰੀ ਦੀ ਹਾਲਤ ਵਿਚ ਉਸ ਦੀ ਰਹਿਤ ਢਿੱਲੀ ਹੋ ਗਈ ਹੋਵੇ, ਉਸ ਵੇਲੇ ਉਸ ਪਰੇਮੀ ਦਾ ਇਸ਼ਨਾਨ ਦਹੀਂ ਨਾਲ ਕਰਾਇਆ ਜਾਵੇ। ਇਸ਼ਨਾਨ ਕਰਾਉਣ ਲਗਿਆਂ ਪੰਜੇ ਕਕਾਰ ਸਰੀਰ ਤੋਂ ਦੂਰ ਨਹੀਂ ਕਰਨੇ ਚਾਹੀਦੇ। ਜਿਵੇਂ ਜਿਉਂਦਿਆਂ ਰੱਖਣੇ ਜ਼ਰੂਰੀ ਹਨ ਉਸੇ ਤਰ੍ਹਾਂ ਚੜ੍ਹਾਈ ਵੇਲੇ ਵੀ ਨਾਲ ਹੀ ਰਹਿਣ ਤੇ ਸਸਕਾਰ ਵਿਚੇ ਹੋਣ। ਇਸ਼ਨਾਨ ਕਰਾ ਕੇ ਨਵੇਂ ਬਸਤ੍ਰ ਪਹਿਨਾਏ ਜਾਣ।

ਤੇ ਪੰਜੇ ਕਕਾਰ—ਗਾਤਰੇ ਕ੍ਰਿਪਾਨ, ਕਛਹਿਰਾ ਤੇੜ, ਤੇ ਗਲ ਵਿਚ ਕੁੜਤਾ, ਸਿਰ ਤੇ ਦਸਤਾਰ, ਗਲ ਵਿਚ ਪਰਨਾ ਤੇ ਕਮਰ-ਕਸਾ ਕੱਸ ਕੇ ਦੂਜਾ ਕਛਹਿਰਾ ਪਰਨਾ ਸੁੱਕਾ ਲੈ ਕੇ ਨਾਲ ਬੰਨੇ। ਕੰਘਾ ਕੇਸਾਂ ਵਿਚ, ਹੱਥ ਵਿਚ ਕੜਾ ਕ੍ਰਿਪਾਨ ਤੋਂ ਬਗ਼ੈਰ ਬਾਕੀ ਸਾਰੇ ਬਸਤ੍ਰ, ਗਾਤਰਾ, ਦਸਤਾਰ ਤੇ ਕੰਘਾ ਆਦਿਕ ਸਾਰੇ ਨਵੇਂ ਪਹਿਨੇ। ਕੜਾ ਤੇ ਕ੍ਰਿਪਾਨ ਪਹਿਲੇ ਹੀ ਰਹਿਣ ਦਿਤੇ ਜਾਣ।

ਏਸ ਪ੍ਰਕਾਰ ਉਸ ਦੇ ਸਸਕਾਰ ਦੀ ਤਿਆਰੀ ਕਰਨੀ ਚਾਹੀਦੀ ਹੈ ਤੇ ਪ੍ਰਾਣੀ ਦੀ ਦੇਹ ਦੇ ਪਾਸ ਉਚੀ ਥਾਂ ਬੈਠ ਕੇ ਕੀਰਤਨ ਕੀਤਾ ਜਾਵੇ। ਤੇ ਫਿਰ ਤਿਆਰੀ ਕਰ ਕੇ ਸ਼ਮਸ਼ਾਨ ਭੂਮੀ ਵਲ ਲੈ ਜਾਣ ਲਗਿਆਂ ਪਹਿਲਾਂ ਗੁਰਦਵਾਰੇ ਦੇ ਬੂਹੇ ਦੇ ਅੱਗੇ ਸੀੜ੍ਹੀ ਰੱਖ ਕੇ, ਸਿਰ ਗੁਰਦੁਆਰੇ ਵਲ ਰੱਖਣਾ ਤੇ ਸਿਰ ਦੇ ਇਕ ਪਾਸੇ ਖੜੇ ਹੋ ਕੇ ਮਹਾਰਾਜ ਜੀ ਵਲ ਚੇਹਰਾ ਕਰਕੇ ਅਰਦਾਸ ਕਰਨੀ ਹੈ ਕਿ ਹੇ ਮਹਾਰਾਜ ਸਾਹਿਬ ਸਚੇ ਪਾਤਿਸ਼ਾਹ ਜੀ! ਇਹ ਆਪ ਦਾ ਸਿਖ (ਫਲਾਣਾ ਸਿੰਘ) ਚੜ੍ਹਾਈ ਕਰ ਗਿਆ ਹੈ। ਇਸ ਦੇ ਜੀਵਨ ਵਿਚ ਗਰੀਬ ਨਿਵਾਜ ਜੀ! ਗ਼ਲਤੀਆਂ ਹੋਈਆਂ ਹੋਣ, ਭੁੱਲਾਂ ਹੋਈਆਂ ਹੋਣ, ਰਹਿਤ ਵਿਚ ਗ਼ਲਤੀਆਂ ਹੋਈਆਂ ਹੋਣ, ਤੁਸੀਂ ਆਪ ਜੀ ਦਾ ਬਿਰਦ ਜਾਣ ਕੇ ਬਖਸ਼ੋ। ਆਪ ਜੀ ਦੀ ਸ਼ਰਨ ਹੈ ਮਹਾਰਾਜ ਜੀ। ਆਪ ਜੀ ਦੀ ਆਗਿਆ ਅਨੁਸਾਰ—

**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥** *(ਅੰਗ ੧੨੩੯)*

ਇਹ ਸੰਸਾਰ ਵਿਚ ਆਏ ਸਨ। ਆਪ ਜੀ ਦੀ ਆਗਿਆ ਨਾਲ ਇਹ ਸੰਸਾਰ ਵਿਚ ਰਹੇ ਹਨ ਅਤੇ ਆਪ ਜੀ ਦੇ ਹੁਕਮ ਨਾਲ ਹੁਣ ਪ੍ਰਲੋਕ ਨੂੰ ਚਲੇ ਹਨ। ਇਸ ਦੀ ਪਤ ਰਖਣੀ ਸਚੇ ਪਾਤਿਸ਼ਾਹ ਜੀ! ਤੇ ਸਸਕਾਰ ਕਰਨ ਵਾਸਤੇ ਤਿਆਰਾ ਕੀਤਾ ਹੈ, ਕ੍ਰਿਪਾ ਕਰ ਕੇ ਬਖ਼ਸ਼ਣਾ। ਇਉਂ ਅਰਦਾਸ ਅਰਦਾਸੀਏ ਨੂੰ ਕਰਨੀ ਚਾਹੀਦੀ ਹੈ।

ਅਰਦਾਸ ਕਰਕੇ ਉਸ ਵੇਲੇ 'ਵਡਹੰਸ ਦੀ ਵਾਰ' ਦਾ ਕੀਰਤਨ ਕਰਦੇ ਜਾਣਾ ਚਾਹੀਦਾ ਹੈ। ਪਉੜੀ ਖਲੋ ਕੇ ਲਾਉਣੀ ਚਾਹੀਦੀ ਹੈ। ਰਾਗੀ ਸਿੰਘ ਅਗੇ ਹੋਣ ਪਿਛੇ ਨਾ ਹੋਣ ਤੇ ਰਾਗੀਆਂ ਵਲ ਨੂੰ ਸਿਰ ਹੋਵੇ ਉਸ ਚੜ੍ਹਾਈ ਕੀਤੇ ਪੁਰਖ ਦਾ। ਤੇ ਕੀਰਤਨ ਕਰਦੇ ਕਰਦੇ ਸ਼ਮਸ਼ਾਨ ਭੂਮੀ ਵਿਚ ਪਹੁੰਚ ਜਾਣਾ ਚਾਹੀਦਾ ਹੈ। ਤੇ ਅਧ ਮਾਰਗ ਵਿਚ ਜਾ ਕੇ ਬਿਵਾਨ ਨਹੀਂ ਰੱਖਣਾ, ਘੜੀ ਨਹੀਂ ਭੰਨਣੀ ਚਾਹੀਦੀ, ਰੋਣਾ ਨਹੀਂ ਚਾਹੀਦਾ, ਪਾਣੀ ਨਹੀਂ ਡੋਲ੍ਹਣਾ, ਕੂਕ ਧਾਹ ਨਹੀਂ ਮਾਰਨੀ। ਤਿਣਕੇ ਨਹੀਂ ਤੋੜਨੇ ਚਾਹੀਦੇ, ਮੱਥਾ ਨਹੀਂ ਟੇਕਣਾ, ਡੋਹਣੀ ਆਦਿਕ ਨਹੀਂ ਰੇੜ੍ਹਨੀ ਕੋਈ ਨੂੰਹ ਜਾਂ ਸੁਪਤਨੀ ਆਦਿਕ ਘਰੋਂ ਸਾੜਨ ਤੁਰਨ ਲੱਗਿਆਂ ਜਾਂ ਚਿਖਾ ਤੇ ਰੱਖਣ ਲੱਗਿਆਂ ਮੱਥਾ ਨਹੀਂ ਟੇਕਣਾ ਤੇ ਹੋਰ ਫੁੱਲੀਆਂ ਮਖਾਣੇ ਆਦਿਕ ਉਪਰੋਂ ਸੁੱਟਣੇ ਮਨ੍ਹਾਂ ਹਨ। ਪੋਤ੍ਰਾ ਆਦਿਕ ਘੋੜੀ ਤੇ ਚੜ੍ਹ ਕੇ ਨਾਲ ਨਾ ਜਾਵੇ, ਕਿਉਂਕਿ ਕੀਰਤਨ ਦਾ ਅਦਬ ਨਹੀਂ ਰਹਿੰਦਾ, ਪੈਦਲ ਸਾਰੇ ਨਾਲ ਕੀਰਤਨ ਕਰਦੇ ਜਾਣ।

ਜਿੱਥੇ ਚਿਖਾ ਬਣਾਈ ਹੈ, ਉਹ ਲੱਕੜਾਂ ਦੀ ਹੋਣੀ ਚਾਹੀਦੀ ਹੈ ਗੋਹਿਆਂ ਦੀ ਨਹੀਂ ਹੋਣੀ ਚਾਹੀਦੀ ਸਰੀਰ ਲੈ ਜਾ ਕੇ ਉਸ ਚਿਖਾ ਦੇ ਉਤੇ ਰੱਖ ਦੇਣਾ। ਤੇ ਕੀਰਤਨੀਏ ਸਿੰਘ ਕੀਰਤਨ ਕਰਨ ਲਗ ਜਾਣ ਤੇ ਇਕ ਪਰੇਮੀ ਜਪੁਜੀ ਸਾਹਿਬ ਦਾ ਪਾਠ ਉਸ ਦੇ ਸਿਰਹਾਨੇ ਵਲ ਖਲੋ ਕੇ ਕਰਨ ਲਗ ਜਾਏ। ਬਾਕੀ ਦੇ ਚਿਖਾ ਸੁਵਾਰਨ ਤੇ ਪਾਠ ਸੁਣਨ।

ਜਦੋਂ ਚਿਖਾ ਸਾਰੀ ਬਣ ਜਾਵੇ, ਜਪੁਜੀ ਸਾਹਿਬ ਦਾ ਪਾਠ ਕਰ ਕੇ ਅਗਨੀ ਲਾਉਣ ਦੀ ਅਰਦਾਸ

ਕਰਨੀ ਤੇ ਕਹਿਣਾ ਕਿ ਸਚੇ ਪਾਤਿਸ਼ਾਹ ਜੀ ! ਇਸ ਨੂੰ ਕਿਰਪਾ ਕਰਕੇ ਬਖਸ਼ ਲੈਣਾ। ਪਿਛਲੀਆਂ ਗ਼ਲਤੀਆਂ ਮੁਆਫ਼ ਕਰਨੀਆਂ। ਇਉਂ ਦਸਵੇਂ ਪਾਤਿਸ਼ਾਹ ਜੀ ਦਾ ਬਚਨ ਹੈ—

**ਕਿਰਿਆ ਸਹਿਤ ਸਿਖ ਸਸਕਾਰੇ ॥**

ਸਿਖ ਦੀ ਪੂਰੀ ਰਹਿਤ ਦੀ ਕਿਰਿਆ ਬਣਾਵੇ ਜਦੋਂ ਸਸਕਾਰ ਕਰਨਾ ਹੋਵੇ। ਕਛਹਿਰੇ ਬਿਨਾਂ ਨਾ ਹੋਵੇ ਕਿ ਚਲੋਂ ਕੀ ਪਾਉਣਾ ਹੈ। ਜਿਵੇਂ ਵਣਜਾਰੇ ਲੋਕ ਕਰਦੇ ਹਨ, ਇਕ ਬਸਤ੍ਰ ਵਿਚ ਹੀ ਲਪੇਟ ਲੈਂਦੇ ਹਨ। ਇਸਤਰ੍ਹਾਂ ਨਹੀਂ ਕਰਨਾ। ਜਿਵੇਂ ਜਿਊਂਦੇ ਦੀ ਕਿਰਿਆ ਕਕਾਰਾਂ ਦੀ ਨਿਭੀ ਹੈ। ਜੇ ਉਸ ਤੋਂ ਗ਼ਲਤੀ ਹੋਈ ਹੋਵੇ ਰਹਿਤ ਵਿਚ, ਪਰ ਫੇਰ ਜ਼ਰੂਰ ਅੰਤ ਵੇਲੇ ਪੰਜ ਕਕਾਰ ਪਹਿਰਾ ਕੇ ਅਰਦਾਸ ਕਰਕੇ, ਇਉਂ ਕਿਰਿਆ ਦੇ ਸਮੇਤ। ਜਪੁਜੀ ਸਾਹਿਬ ਦਾ ਪਾਠ ਕਰਕੇ ਓਹਦੇ ਜਨਮ ਦੀਆਂ ਭੁਲਾਂ ਬਖਸ਼ਾ ਕੇ ਅਰਦਾਸ ਕਰਕੇ ਅਗਨੀ ਲਾਉਣੀ ਚਾਹੀਦੀ ਹੈ। ਚੰਡਾ ਲਾਉਣ ਵੇਲੇ ਧਾਹ ਕੂਕ ਨਹੀਂ ਮਾਰਨੀ।

ਜਿਸ ਵਕਤ ਕੀਰਤਨ ਕਰਦਿਆਂ ਕਰਦਿਆਂ ਅੱਧਾ ਕੁ ਸਰੀਰ ਦਾ ਸਸਕਾਰ ਹੋ ਜਾਵੇ ਓਦੋਂ ਕੀਰਤਨ ਸੋਹਿਲਾ ਪੜ੍ਹ ਕੇ ਅਰਦਾਸ ਕਰਨੀ ਚਾਹੀਦੀ ਹੈ। ਕਪਾਲ ਕਿਰਿਆ ਨਹੀਂ ਕਰਨੀ ਇਹ ਮਨਮਤ ਹੈ।

ਫੇਰ ਓਥੋਂ ਗੁਰਦੁਆਰੇ ਸਾਹਿਬ ਆ ਕੇ, ਇਸ਼ਨਾਨ ਕਰ ਕੇ ਓਥੇ ਕੜਾਹ ਪ੍ਰਸ਼ਾਦਿ ਕਰਕੇ ਓਸ ਸਿਖ ਦੇ ਅੰਤਮ ਨਮਿਤ।

(੧) 'ਅਲਹਾਣੀਆਂ' ਦੇ ਪੰਜਾਂ ਸ਼ਬਦਾਂ ਦਾ ਪਾਠ ਹੋਣਾ ਚਾਹੀਦਾ ਹੈ। (ਪੰਜੇ ਸ਼ਬਦ ਅੰਗ ੫੭੮)

(੨) ਆਸਾ ਮਹਲਾ ੧ ॥ ਦੀਵਾ ਮੇਰਾ ਏਕੁ ਨਾਮੁ..... ॥ (ਅੰਗ ੩੫੮)

(੩) ਸੂਹੀ ਮ: ੫ ॥ ਕਰਮ ਧਰਮ ਪਾਖੰਡ ਜੋ ਦੀਸਹਿ..... ॥ (ਅੰਗ ੭੪੭)

(੪) ਮਾਰੂ ਮ: ੫ ॥ ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ..... ॥ (ਅੰਗ ੧੦੦੦)

ਤੇ ਨਾਲ ਹੀ ਇਹਨਾਂ ਸ਼ਬਦਾਂ ਦਾ ਪਾਠ ਹੋਣਾ ਚਾਹੀਦਾ ਹੈ। ਤੇ ਅਰਦਾਸ ਕਰ ਕੇ ਕੜਾਹ ਪ੍ਰਸ਼ਾਦਿ ਵਰਤਾਵੇ ਤੇ ਓਸੇ ਦਿਨ ਹੀ ਪਾਠ ਪ੍ਰਾਰੰਭ ਕਰ ਦੇਵੇ। ਜੇ ਹੋ ਸਕੇ ਤਾਂ ਉਥੇ ਹੀ ਅਲਾਹਣੀਆਂ ਆਦਿ ਪੜ੍ਹ ਕੇ ਅਰਦਾਸ ਕਰਕੇ ਪਾਠ ਪ੍ਰਾਰੰਭ ਕਰਕੇ ਪ੍ਰਸ਼ਾਦਿ ਵਰਤਾਏ। ਨਹੀਂ ਤਾ ਘਰ ਆ ਕੇ ਓਸੇ ਵਕਤ ਓਸੇ ਹੀ ਦਿਨ ਪ੍ਰਾਰੰਭ ਕਰ ਦੇਵੇ, ਪਹਿਲਾ ਪਹਿਰ ਹੋਵੇ ਭਾਵੇਂ ਪਿਛਲਾ ਪਹਿਰ। ਜੇ ਤਾਂ ਹਿੰਮਤ ਹੋਵੇ ਸ੍ਰੀ ਅਖੰਡ ਪਾਠ ਦੀ, ਤਾਂ ਸ੍ਰੀ ਅਖੰਡ ਪਾਠ ਕਰਾਵੇ, ਜੇ ਸਹਿਜ ਪਾਠ ਦੀ ਹਿੰਮਤ ਹੋਵੇ ਤਾਂ ਸਹਿਜ ਪਾਠ ਹੋਵੇ ਤੇ ਦਸਾਂ ਦਿਨਾਂ ਦੇ ਅੰਦਰ ਪੂਰਾ ਕਰਨਾ ਚਾਹੀਦਾ ਹੈ।

ਦਸ ਦਿਨ ਉਸ ਪ੍ਰਾਣੀ ਦੇ ਨਮਿਤ ਨਿਤਨੇਮ ਦੀ ਬਾਣੀ ਦੇ ਪਾਠ ਕਰੇ। ਪੰਜ ਬਾਣੀਆਂ ਅੰਮ੍ਰਿਤ ਦੀਆਂ, ਰਹਿਰਾਸ, ਕੀਰਤਨ ਸੋਹਿਲਾ, ਆਸਾ ਦੀ ਵਾਰ, ਸੁਖਮਨੀ ਸਾਹਿਬ, ਅਲਾਹਣੀਆਂ, ਪਾ: ਨੌਵੀਂ ਦੀ ਸਾਰੀ ਬਾਣੀ। ਜੇ ਸਧਾਰਨ ਪਾਠ ਹੋਵੇ ਤਾਂ ਇਕ ਨਿਤਨੇਮ ਹਰ ਰੋਜ਼ ਕਰੇ ਜੇ ਸ੍ਰੀ ਅਖੰਡ ਪਾਠ ਹੋਵੇ ਤਾਂ ਸ੍ਰੀ ਅਖੰਡ ਪਾਠ ਦੇ ਨਾਲ ਹੀ ਦੱਸੇ ਨਿਤਨੇਮ ਕਰਕੇ ਭੋਗ ਪਾ ਕੇ ਤੇ ਅਰਦਾਸ ਕਰਨੀ।

ਮਰਨ ਵਾਲੀ ਜਗ੍ਹਾ ਤੇ ਹਰ ਰੋਜ਼ ਸਵੇਰ ਦੇ ਵਕਤ ਜੈਤਸਰੀ ਦੀ ਵਾਰ ਦੇ ਦੋ ਦੋ ਸਲੋਕਾਂ ਦੀ ਕਥਾ ਤੇ 'ਸਹਿਸਕ੍ਰਿਤੀ' ਦੇ ਛੇ ਛੇ ਸਲੋਕਾਂ ਦੀ ਕਥਾ ਹੋਵੇ ਦਸ ਦਿਨ ਤਕ ਕਰੇ ਤੇ ਸ਼ਾਮ ਦੇ ਵਕਤ

ਇਤਿਹਾਸ ਦੀ ਕਥਾ ਕਰੇ ਰੋਜ਼ ਹੀ। ਸਭ ਪੁਰਾਣਾਂ ਦੀ ਕਥਾ ਤੋਂ ਬਹੁਤ ਹੀ ਵੱਡਾ ਮਹਾਤਮ ਹੈ। ਪ੍ਰਾਣੀ ਅਵਗਤ ਨਹੀਂ ਜਾਂਦਾ। ਸੁਖ ਹੁੰਦਾ ਹੈ ਤੇ ਸਚਖੰਡ ਵਿਚ ਵਾਸਾ ਹੁੰਦਾ ਹੈ। ਅੰਮ੍ਰਿਤਧਾਰੀ ਹੋਵੇ ਜਾਂ ਦੂਜਾ ਇਕੋ ਹੀ ਮਰਯਾਦਾ ਹੈ।

ਜੇ ਕਥਾ ਕਰਨ ਵਾਲਾ ਨਾ ਹੋਵੇ ਤਾਂ ਪ੍ਰਾਣੀ ਦੀ ਚੜ੍ਹਾਈ ਵਾਲੀ ਜਗ੍ਹਾ ਤੇ ਇਕੋ ਦਿਨ ਹੀ ਸਾਰੀ ਜੈਤਸਰੀ ਦੀ ਵਾਰ ਤੇ ਸਹਸਕ੍ਰਿਤੀ ਪੜ ਦੇਵੇ ਸੁਭਾ ਦੇ ਵਕਤ। ਜੇ ਪ੍ਰਾਣੀ ਨੇ ਕਿਤੇ ਹੋਰ ਥਾਂ ਤੇ ਚੜ੍ਹਾਈ ਕੀਤੀ ਹੋਵੇ ਤਾਂ ਰਾਖ ਚੁੱਕਣ ਵਕਤ 'ਜੈਤਸਰੀ ਦੀ ਵਾਰ' ਤੇ 'ਵਡਹੰਸ ਦੀ ਵਾਰ' ਤੇ 'ਸਹਸਕ੍ਰਿਤੀ' ਦਾ ਪਾਠ ਕਰ ਦੇਵੇ।

ਕੀਰਤਨ ਦੋਨੋਂ ਵਕਤ ਹੋਵੇ, ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੋਵੇ ਤੇ ਸ਼ਾਮ ਨੂੰ ਵੈਰਾਗਮਈ ਸ਼ਬਦਾਂ ਦਾ। ਤੇ ਦੇਗ ਦਸਹਿਰੇ ਤਕ ਰੋਜ਼ ਹੁੰਦੀ ਰਹੇ। ਹੋਰ ਜਿੰਨਾਂ ਸਿਮਰਨ ਭਜਨ ਹੋ ਜਾਏ ਉਸ ਪ੍ਰਾਣੀ ਵਾਸਤੇ ਪ੍ਰਲੋਕ ਵਿਚ ਸਹਾਇਤਾ ਦਿੰਦਾ ਹੈ।

ਸਬੰਧੀਆਂ ਨੂੰ ਮੁਕਾਣੀ ਜਾ ਕੇ ਰੋਣਾ, ਪਿੱਟਣਾ, ਸੋਗ, ਮਾਈਆਂ ਵਲੋਂ ਸਿਆਪੇ ਕੋਈ ਨਹੀਂ ਕਰਨੇ ਚਾਹੀਦੇ। ਭਾਣਾ ਮੰਨਣਾ ਚਾਹੀਦਾ ਹੈ। ਰਜ਼ਾ ਵਿਚ ਰਹਿਣਾ ਚਾਹੀਦਾ ਹੈ।

ਇਹ ਸਤਿਗੁਰੂ ਸਾਹਿਬ ਦੇ ਪ੍ਰਵਾਰ ਨੇ ਵੀ ਇਸ ਤਰ੍ਹਾਂ ਕਰ ਕੇ ਵਿਖਾਈ ਹੈ ਬੀਬੀ ਭਾਨੀ ਜੀ ਰੋਈ ਨਹੀਂ, ਜਦੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੋਤੀ ਜੋਤ ਸਮਾਏ ਹਨ। ਸਤਿਗੁਰੂ ਸਾਹਿਬ ਜੀ ਦਾ ਹੁਕਮ ਮੰਨਿਆ ਹੈ। ਏਸ ਪ੍ਰਕਾਰ ਸਾਧ ਸੰਗਤ ਜੀ! ਬੇਅੰਤ ਬੀਬੀਆਂ ਹੋ ਚੁਕੀਆਂ ਹਨ। ਉਹ ਭਾਣੇ ਨੂੰ ਮੰਨਦੀਆਂ ਰਹੀਆਂ ਹਨ।

ਸੋ ਸਾਧ ਸੰਗਤ ਜੀ! ਰੋਣਾ, ਪਿੱਟਣਾ [1]ਸਿਆਪਾ ਕਰਨਾ ਉਸ ਮੁਰਦੇ ਨੂੰ ਦੁੱਖ ਦੇਣਾ ਹੈ ਜਿਹੜਾ ਸਰੀਰ ਛੱਡ ਕੇ ਗਿਆ ਹੈ। ਇੰਝ ਇੱਕ ਅਥਰੂ ਵੀ ਜਿਹੜੀ ਛੱਡਣੀ ਹੈ, ਉਸ ਨੂੰ ਸਮੁੰਦਰ ਵਾਂਗੂੰ ਡੋਬਣ ਵਾਲਾ ਕਾਰਨ ਬਣ ਜਾਂਦੀ ਹੈ। ਇਸ ਕਰਕੇ ਭਾਣਾ ਮੰਨਣਾ ਸਾਰੇ ਪ੍ਰਵਾਰ ਨੂੰ ਜੋਗ ਹੈ ਤੇ ਜੋ ਰੋਣਾ ਹੈ ਪ੍ਰਲੋਕ ਵਿਚ ਹਨੇਰਾ ਕਰਦਾ ਹੈ।

ਜਿਵੇਂ ਇਕ ਮਾਈ ਮਰੇ ਹੋਏ ਪੁੱਤਰ ਨੂੰ ਦਿਨ ਰਾਤ ਰੋਂਦੀ ਰਹੀ। ਇਕ ਰਾਤ ਸੁਪਨੇ ਵਿਚ ਮਿਲਿਆ ਤਾਂ ਪੁਛਿਆ, "ਪੁੱਤਰ! ਸਭ ਦੇ ਅਗੇ ਚਾਨਣ ਹੈ ਤੇ ਪ੍ਰਲੋਕ ਦਾ ਰਸਤਾ ਦਿਸਦਾ ਹੈ ਤੇਰੇ ਅਗੇ ਹਨੇਰਾ ਕਿਉਂ ਹੈ? ਤੇਰਾ ਦੀਵਾ ਕਿਉਂ ਨਹੀਂ ਜਗਦਾ? ਤਾਂ ਕਿਹਾ—"ਤੇਰੇ ਰੋਣ ਕਰਕੇ, ਅੱਥਰੂ ਵਗ ਕੇ ਦੀਵਾ ਬੁਝਾ ਦਿੰਦੇ ਹਨ ਤਾਂ ਹਨੇਰਾ ਹੈ। ਉਸ ਤੋਂ ਬਾਅਦ ਫਿਰ ਉਹ ਮਾਈ ਕਦੇ ਨਹੀਂ ਰੋਈ ਸੀ।

ਬਾਕੀ ਫੁੱਲਾਂ ਦੀ ਬਾਬਤ ਹੈ। ਜਦੋਂ ਪ੍ਰਾਣੀ ਦਾ ਸਸਕਾਰ ਕੀਤਾ ਜਾਵੇ, ਹਿੰਦੂ ਜਿਹੜੇ ਹਨ ਉਹ ਢਾਈ ਲਕੀਰਾਂ ਕਢ ਕੇ ਸਿਰ ਦੇ ਵਿਚ ਸੋਟੀ ਮਾਰ ਕੇ ਕਪਾਲ ਕਿਰਿਆ ਕਰਦੇ ਹਨ। ਸਤਿਗੁਰੂ ਸਾਹਿਬ ਜੀ ਦੇ ਮਤ ਅਨੁਸਾਰ ਕਪਾਲ ਕਿਰਿਆ ਕਰਨੀ ਮਨ੍ਹਾਂ ਹੈ। ਓਸੇ ਤਰ੍ਹਾਂ ਸਰੀਰ ਦਾ ਸਸਕਾਰ ਹੋਣਾ ਚਾਹੀਦਾ ਹੈ।

---

੧. *ਪਾਰਸ ਭਾਗ* ਗ੍ਰੰਥ ਵਿਚ ਲਿਖਿਆ ਹੈ ਕਿ ਮਾਈਆਂ ਦੇ ਉਲਟੇ ਕੰਮ ਕਰਨ ਕਰਕੇ ਵਾਹਿਗੁਰੂ ਵਲੋਂ ਇਹ ਪਿੱਟਣ ਦੀ, ਆਪ ਹੀ ਆਪ ਨੂੰ ਸਜ਼ਾ ਦੇਣੀ, ਇਹ ਸਜ਼ਾ ਮਿਲੀ ਹੈ। ਜੋ ਇਹਨਾਂ ਦੇ ਹੱਥੋਂ ਹੀ ਮੂੰਹ, ਛਾਤੀ ਤੇ ਪੱਟ ਕੁਟਵਾਏ ਜਾਂਦੇ ਹਨ ਪਰ ਗੁਰਮਤਿ ਸੁਤੰਤ੍ਰ ਹੈ। ਇਸ ਵਾਸਤੇ 'ਹਾਇ ਹਾਇ'। ਓਇ ਓਇ!' ਆਦਿਕ ਰੋਣਾ ਬਿਲਕੁਲ ਮਨ੍ਹਾ ਹੈ।

ਸਿੱਖਾਂ ਦੀ ਚਿਖਾ ਨਹੀਂ ਫੋਲਣੀ, ਧਾਗੇ ਕੱਚੇ ਨਹੀਂ ਬੰਨ੍ਹਣੇ, ਕਿੱਲੀਆਂ ਗਡ ਕੇ, ਰੱਸਾ ਨਹੀਂ ਕਰਨਾ। ਏਸੇ ਪ੍ਰਕਾਰ ਕਈ ਫੁੱਲ ਆਦਿਕ ਚੁਕ ਕੇ ਕੋਈ ਗੰਗਾ ਵਿਚ ਪਾਉਂਦੇ ਹਨ। ਕੋਈ ਕਿਤੇ ਲੈ ਜਾਂਦੇ ਹਨ।

ਗੁਰੂ ਕਲਗੀਧਰ ਜੀ ਨੇ ਮਰਯਾਦਾ ਬਣਾ ਦਿਤੀ ਹੈ ਕਿ ਅੰਗੀਠਾ ਨਹੀਂ ਫੋਲਣਾ ਚਾਹੀਦਾ। ਫੁੱਲ ਨਹੀਂ ਚੁੱਗਣੇ ਚਾਹੀਦੇ। ਜਿਹੜੀ ਰਾਖ ਹੈ ਉਹ ਸਾਰੀ ਸਮੇਤ ਅਸਥੀਆਂ ਦਰਿਆ ਵਿਚ ਪਾ ਦਿਓ। ਜਾਂ ਬੇ-ਅਦਬੀ ਤੋਂ ਸਾਂਭਣੀਆਂ ਹੋਣ ਤਾਂ ਉਥੇ ਹੀ ਟੋਆ ਪੁਟ ਕੇ ਰਾਖ ਸਮੇਤ ਦੱਬ ਦੇਵੇ ਤੇ ਕ੍ਰਿਪਾਨ ਤੇ ਕੜਾ ਵਿਚੇ ਹੀ ਰਹਿਣ ਦੇਵੇ। ਜਾਂ ਕੀਰਤਪੁਰ ਸਾਹਿਬ, ਜਾਂ ਗੋਇੰਦਵਾਲ ਸਾਹਿਬ ਲੈ ਜਾ ਕੇ ਸਮੇਤ ਰਾਖ ਸਭ ਕੁਝ ਪਾ ਦੇਣਾ। ਇਹ ਗੁਰਮਤਿ ਦਾ ਅਸੂਲ ਹੈ।

ਛੇਵੇਂ ਪਾਤਿਸ਼ਾਹ ਜੀ ਨੇ ਜਦੋਂ ਭਾਈ ਗੁਰਦਾਸ ਜੀ ਦਾ ਸਸਕਾਰ ਕੀਤਾ ਹੈ ਸ੍ਰੀ ਗੋਇੰਦਵਾਲ ਸਾਹਿਬ, ਉਸ ਵਕਤ ਭਾਈ ਗੁਰਦਾਸ ਜੀ ਨੇ ਕਿਹਾ ਸੀ ਮਹਾਰਾਜ ਜੀ! ਮੇਰੀ ਮੜ੍ਹੀ ਨਹੀਂ ਬਣਾਉਣੀ। ਗ਼ਰੀਬ ਨਿਵਾਜ ਸਚੇ ਪਾਤਿਸ਼ਾਹ ਜੀਓ! ਮੈਨੂੰ ਮਟੀਆਂ ਵਿਚ ਨਾ ਪਾਇਓ, ਮੇਰੀ ਰਖਿਆ ਕਰੋ।

ਸਤਿਗੁਰੂ ਸਾਹਿਬ ਜੀ ਨੇ ਕਿਹਾ, "ਭਾਈ ਗੁਰਦਾਸ! ਜਿਵੇਂ ਤੂੰ ਕਹੇਂ, ਓਸੇ ਤਰ੍ਹਾਂ ਕਰਾਂਗੇ। ਸੋ ਭਾਈ ਗੁਰਦਾਸ ਜੀ ਦੇ ਸਰੀਰ ਨੂੰ ਬਿਆਸਾ ਦੇ ਕਿਨਾਰੇ ਸਸਕਾਰ ਕੇ, ਬਿਆਸਾ ਦੇ ਵਿਚ ਹੀ ਸਾਰੀ ਰਾਖ ਰੋੜ੍ਹ ਦਿਤੀ ਸੀ। ਇਹ ਛੇਵੇਂ ਪਾਤਿਸ਼ਾਹ ਜੀ ਤੋਂ ਭਾਈ ਗੁਰਦਾਸ ਜੀ ਨੇ ਮੰਗਿਆ ਸੀ। ਓਸੇ ਪ੍ਰਕਾਰ ਸਚੇ ਪਾਤਿਸ਼ਾਹ ਗ਼ਰੀਬ ਨਿਵਾਜ ਜੀ ਨੇ ਕੀਤਾ ਸੀ। ਇਹ ਗੁਰਮਤਿ ਦਾ ਅਸੂਲ ਸਮਝਣਾ।

ਜਿਹੜੇ ਅਧਮ ਆਦਮੀ ਹਨ ਉਹ ਤਾਂ ਗਤੀਆਂ ਕਰਾਉਂਦੇ ਫਿਰਦੇ ਹਨ। ਜਿਹੜੇ ਮਧਮ ਆਦਮੀ ਹਨ ਉਹ ਫੁੱਲ ਗੰਗਾ ਵਿਚ ਪਾਉਂਦੇ ਫਿਰਦੇ ਹਨ ਅਤੇ ਜਿਹੜੇ ਉੱਤਮ ਹਨ ਉਹ ਮਹਾਰਾਜ ਜੀ ਦਾ ਹੁਕਮ ਹੈ ਅੰਗੀਠਾ ਨਹੀਂ ਫੋਲਦੇ। ਏਸ ਪ੍ਰਕਾਰ ਦਾ ਤਰੀਕਾ ਸਮਝਣਾ।

'ਫੂਲ ਹਰਿ ਸਰਿ ਪਾਵਏ' ਜਿਹੜਾ ਕਹਿੰਦੇ ਹਨ ਓਹਦੇ ਵਿਚ ਤਾਂ ਮਹਾਰਾਜ ਸਾਹਿਬ ਜੀ ਨੇ ਕਿਹਾ ਹੈ। ਹਰੀ ਦੇ (ਸਰ) ਸਦ੍ਰਸ਼, ਫੁਲ ਪਾ ਦਿਓਗੇ। ਮਹਾਰਾਜ ਜੀ ਦੇ ਨਾਮ ਦੇ ਬਰਾਬਰ ਕੋਈ ਚੀਜ਼ ਨਹੀਂ ਹੋ ਸਕਦੀ।

**ਨਾਮ ਤੁਲਿ ਕਛੁ ਅਵਰੁ ਨ ਹੋਇ ॥** (ਅੰਗ ੨੬੫)

'ਹਰਿ' ਨਾਮ ਹਰੀ ਦਾ ਹੈ। 'ਹਰਿ ਸਰਿ' ਗੰਗਾ ਦਾ ਅਰਥ ਕਰਦੇ ਹਨ। ਖਿਚੋ ਖਿਚੀ ਕਰਦੇ ਹਨ। 'ਹਰਿ ਸਰ' ਇਕੱਠਾ ਗੰਗਾ ਦਾ ਨਾਮ ਨਾ ਵੇਦਾਂ ਵਿਚ ਤੇ ਨਾ ਹੀ ਕੋਸ਼ਾਂ ਆਦਿਕਾਂ ਵਿਚ ਆਇਆ ਹੈ। ਅਸਲ ਵਿਚ 'ਹਰਿ' ਨਾਮ ਹਰੀ ਦਾ ਹੈ।

**ਹਰਿ ਸਰਿ ਵਸੈ ਹਉਮੈ ਮਾਰਿ ॥** (ਅੰਗ ੧੨੯)

ਏਸ ਪ੍ਰਕਾਰ ਸਾਧ ਸੰਗਤ ਜੀ! ਪਰਮੇਸ਼ਰ ਦਾ ਨਾਮ ਹੈ, ਹੋਰ ਕਿਸੇ ਦਾ ਨਹੀਂ ਸਮਝਣਾ ਚਾਹੀਦਾ। ਮਹਾਰਾਜ ਸਾਹਿਬ ਜੀ ਨੇ ਕਿਹਾ ਹੈ

**ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥** ਅੰਗ ੧੧੯੫

ਸੰਸਾਰ ਦੀਆਂ ਕਾਮਨਾਂ ਦੇ ਬਦਲੇ ਕੋਈ ਗੰਗਾ ਤੇ ਜਾਂਦੇ ਹਨ ਤੇ ਕੋਈ ਗੋਦਾਵਰੀ ਤੇ ਜਾਂਦੇ ਹਨ।

**ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥** (ਅੰਗ ੧੧੯੬)

ਪਰਮੇਸ਼ਰ ਦੇ ਸੇਵਕ ਬਣ ਕੇ ਰਹਿਣਾ ਚਾਹੀਦਾ ਹੈ ਬਿਨਾਂ ਅਕਾਲ ਪੁਰਖ ਦੇ ਕਿਸੇ ਦਾ ਪੂਜਨ ਨਹੀਂ ਕਰਨਾ ਚਾਹੀਦਾ। ਇਹ ਗੁਰਮਤਿ ਦਾ ਅਸੂਲ ਸਮਝ ਲੈਣਾ।

(੧) ਸ਼ੂਦਰਾਂ ਵਿਚ ੪੦ ਦਿਨ ਸੋਗ ਕਰਦੇ ਹਨ। ਵੈਸ਼ਾਂ ਵਿਚ ਸਤਾਰ੍ਹੀਆ, ਖੱਤ੍ਰੀ ਬ੍ਰਾਹਮਣ ਬਾਰ੍ਹੀ ਤੇਰ੍ਹੀ ਕਰਦੇ ਹਨ ਪਰ ਖਾਲਸੇ ਨੂੰ ਜਿਵੇਂ ਸਭ ਕੌਮਾਂ ਤੋਂ ਵੱਡਾ ਆਪਣਾ ਰੂਪ ਹੀ ਬਣਾਇਆ ਹੈ ਸਭ ਨਿਯਮ ਸੁਤੰਤਰ ਵਹਿਮਾਂ ਭਰਮਾਂ ਸੋਗਾਂ ਤੋਂ ਰਹਿਤ ਕਰਨ ਲਈ ਸੁੰਦਰ ਤੇ ਸੁਤੰਤਰ ਬਣਾਏ ਹਨ ਖਾਲਸੇ ਨੂੰ ਦਸਹਿਰਾ ਕਰਨ ਦਾ ਹੁਕਮ ਹੈ ਸਤਾਰ੍ਹੀਆ ਕਦੇ ਨਹੀਂ ਕਰਨਾ।

ਦਸਾਂ ਦਿਨਾਂ ਤੋਂ ਬਾਅਦ ਦਸਹਿਰੇ ਵਾਲੇ ਦਿਨ ਭੋਗ ਪਾਵੇ। ਪਹਿਲੇ ਪਹਿਰ ਜਾਂ ਪਿਛਲੇ ਪਹਿਰ ਜਦੋਂ ਠੀਕ ਹੋਵੇ ਭੋਗ ਪਾ ਸਕਦੇ ਹੋ ਅਤੇ ਆਰੰਭ ਵੀ ਸਵੇਰ ਦੇ ਵਕਤ ਹੋ ਸਕਦਾ ਹੈ।

ਪਾਠ ਦੇ ਭੋਗ ਤੇ ਉਸ ਪ੍ਰਾਣੀ ਦੇ ਨਮਿੱਤ ਪਾਠੀ ਸਿੰਘ ਨੂੰ ਸਾਰੀ ਪੁਸ਼ਾਕ ਅਤੇ ਜਥਾ ਸ਼ਕਤ ਮਾਇਆ ਦੇਣੀ ਚਾਹੀਦੀ ਹੈ ਅਤੇ ਬਸਤ੍ਰ, ਬਰਤਨ ਆਦਿਕ ਭੇਟ ਕਰਨੇ ਚਾਹੀਦੇ ਹਨ ਤੇ ਜਿਹੋ ਜੇਹੀ ਹਿੰਮਤ ਹੋਵੇ, ਅੰਨ ਲੰਗਰ ਕਰ ਕੇ ਸਾਧ ਸੰਗਤ ਨੂੰ ਛਕਾਉਣਾ ਚਾਹੀਦਾ ਹੈ।

ਸਾਧ ਸੰਗਤ ਜੀ! ਪਾਠੀ ਸਿੰਘ ਦੀ ਸੇਵਾ ਚੰਗੀ ਤਰ੍ਹਾਂ ਕਰਨੀ, ਪ੍ਰਸੰਨਤਾ ਲੈਣੀ ਜ਼ਰੂਰੀ ਹੈ। ਵੱਡੇ ਜਾਣ ਕੇ ਬ੍ਰਾਹਮਣਾਂ ਨੂੰ ਕਪੜੇ ਦੇਣੇ ਇਹ ਯੋਗ ਨਹੀਂ ਹੈ। ਹਾਂ! ਦੂਜੇ ਗ਼ਰੀਬਾਂ ਦੀ ਤਰ੍ਹਾਂ ਇਹਨਾਂ ਨੂੰ ਵੀ ਪੁੰਨ ਦਾਨ ਕੀਤਾ ਜਾ ਸਕਦਾ ਹੈ। ਸਤਾਰੀਆ ਕਰਨਾ ਮਨ੍ਹਾਂ ਹੈ।

ਸਭ ਤੋਂ ਪਹਿਲਾਂ ਜੋ ਅਖੰਡ ਪਾਠ ਜਾਂ ਸਾਧਾਰਨ ਪਾਠ ਕੀਤਾ ਜਾਵੇ, ਤਾਂ 'ਅਠਾਰਹ ਦਸ ਬੀਸ' ਤੋਂ ਮਗਰੋਂ ਸਿਰਫ 'ਸਦ' ਦਾ ਪਾਠ ਕਰਨਾ ਜੇ ਫਿਰ ਬਰਸੀ ਮਨਾਈ ਜਾਵੇ ਤਾਂ ਜਿਵੇਂ ਆਮ ਮ੍ਰਯਾਦਾ ਹੈ ਓਹ ਰੱਖਣੀ। ਸ੍ਰੀ ਅਖੰਡ ਪਾਠ ਦੇ ਬਾਅਦ ਸ੍ਰੀ ਜਪੁਜੀ ਸਾਹਿਬ ਸੰਪੂਰਨ ਤੇ ਸਾਧਾਰਨ ਪਾਠ ਦੇ ਮਗਰੋਂ ਜਪੁਜੀ ਸਾਹਿਬ ਦੀਆਂ ਪੰਜ ਪਉੜੀਆਂ ਤੇ ਸਲੋਕ ਪੜ੍ਹ ਕੇ ਭੋਗ ਪਾਉਣਾ ਤੇ ਕੀਰਤਨ ਕਰਨਾ ਜ਼ਰੂਰੀ ਹੈ।

ਕਲਗੀਧਰ ਜੀ ਨੇ ਮਰਯਾਦਾ ਕਾਇਮ ਕਰ ਦਿੱਤੀ ਹੈ। ਪਹਿਲਾਂ ਤੇਰਾਂ ਦਿਨਾਂ ਦੀ ਮ੍ਰਯਾਦਾ ਹੁੰਦੀ ਸੀ। ਦਸਵੇਂ ਪਾਤਿਸ਼ਾਹ ਜੀ ਨੇ ਦਸਹਿਰੇ ਤਕ ਕੀਤੀ ਹੈ ਕਿ ਦਸਵੇਂ ਦਿਨ ਤਕ ਸਾਰਾ ਕਾਰਜ ਸਿੰਘਾਂ ਦਾ ਹੋ ਜਾਣਾ ਚਾਹੀਦਾ ਹੇ। ਇਹਨਾਂ ਦਿਨਾਂ ਵਿਚ ਵੀ ਸੋਗ ਦੇ ਸਹਿਤ ਨਹੀਂ ਰਹਿਣਾ ਚਾਹੀਦਾ। ਹੁਕਮ ਕੀਤਾ ਹੈ—

**ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥** (ਰਾਮਕਲੀ ਸਦੁ, ਅੰਗ ੯੨੩)

ਜਿਹੜਾ ਰੋਵੇਗਾ ਉਹ ਸਾਨੂੰ ਚੰਗਾ ਨਹੀਂ ਲਗੇਗਾ। 'ਜੋ ਰੋਵੈ ਸੋਈ ਪਤ ਖੋਵੈ' ਆਪ ਦੀ।

ਏਸ ਕਰਕੇ ਸਾਧ ਸੰਗਤ ਜੀ! ਭਾਣਾ ਮੰਨਣਾ ਹੈ। ਵਾਹਿਗੁਰੂ ਦੀ ਰਜ਼ਾ ਵਿਚ ਚੱਲਣਾ ਹੈ। ਇਉਂ ਗੁਰਮਤ ਅਨੁਸਾਰ ਵਰਤਣਾ ਹੈ। ਅੰਤ ਸੰਸਕਾਰ ਏਸ ਪ੍ਰਕਾਰ ਪ੍ਰਾਣੀ ਦਾ ਗੁਰਮਤਿ ਅਨੁਸਾਰ ਹੋਣਾ ਚਾਹੀਦਾ ਹੈ ਏਸ ਪ੍ਰਕਾਰ ਕਰਨ ਕਰਕੇ ਸਤਿਗੁਰੂ ਮਹਾਰਾਜ ਸਾਹਿਬ ਜੀ ਆਪ ਦਾ ਬਿਰਦ ਜਾਣ ਕੇ ਉਹਨਾਂ ਨੂੰ ਆਪ ਦੇ ਚਰਨੀ ਲਾ ਲੈਣਗੇ, ਬਖਸ਼ ਲੈਣਗੇ।

ਕਲਗੀਧਰ ਜੀ ਨੇ ਕਿਹਾ ਹੈ—ਜਿਸ ਪੁਰਸ਼ ਨੇ ਅੰਮ੍ਰਿਤ ਛਕਿਆ ਹੈ ਜੇ ਉਹ ਗ਼ਲਤੀਆਂ ਕਰੇਗਾ ਜੇ ਨਰਕ ਵਿਚ ਪਵੇਗਾ ਫੇਰ ਵੀ ਓਹਦੀਆਂ ਗ਼ਲਤੀਆਂ ਮੁਆਫ ਕਰਕੇ ਆਪ ਦਾ ਸਿੱਖ ਜਾਣ ਕੇ, ਓਹਦੇ ਕੇਸਾਂ ਦੀ ਨਿਸ਼ਾਨੀ ਤੋਂ ਪਕੜ ਕੇ ਕੱਢ ਲਵਾਂਗੇ ਇਹ ਬਚਨ ਮਹਾਰਾਜ ਸਾਹਿਬ ਜੀ ਨੇ ਭਾਈ ਦਾਨ ਸਿੰਘ ਜੀ ਨੂੰ ਕਿਹਾ ਸੀ।

ਇਸ ਨੇ ਕਿਹਾ—ਮਹਾਰਾਜ ਜੀ! ਮੇਰੇ ਦਾਹੜੇ ਦੀ ਨਿਸ਼ਾਨੀ ਜਾਣ ਲਿਓ। ਮਹਾਰਾਜ ਸਾਹਿਬ ਜੀ ਨੇ ਕਿਹਾ—ਨਹੀਂ ਭਾਈ! ਕੇਸ ਰੱਖਣੇ ਪੈਣਗੇ। ਮਹਾਰਾਜ ਜੀ! ਜਿਹੜੇ ਕੇਸ ਨਹੀਂ ਰਖਦੇ ਉਹਨਾਂ ਦਾ ਉਥੇ ਕੀ ਹਾਲ ਹੁੰਦਾ ਹੈ?

ਮਹਾਰਾਜ ਸਾਹਿਬ ਜੀ ਨੇ ਕਿਹਾ—ਜੇ ਦੇਖਣਾ ਚਾਹੁੰਦਾ ਹੈਂ ਤਾਂ ਦੇਖ! ਤਾਂ ਦਿਖਾਇਆ ਮੱਥੇ ਤੇ ਹੱਥ ਰੱਖ ਕੇ ਮਹਾਰਾਜ ਸਾਹਿਬ ਜੀ ਨੇ ਕਿਹਾ। ਮਹਾਰਾਜ ਜੀ ਦੀ 'ਮਾਲ ਕੌਂਸੀਏ ਦੀ ਵਾਰ' ਬਾਬਾ ਦੀਪ ਸਿੰਘ ਜੀ ਨੇ ਲਿਖੀ ਹੈ, ਜੋ ਪਟਨੇ ਸਾਹਿਬ ਵਾਲੇ ਦਸਮ ਗ੍ਰੰਥ ਵਿਚ ਹੈ ਓਹਦੇ ਵਿਚ ਆਉਂਦਾ ਹੈ—

**ਬਿਨ ਕੇਸਾਂ ਸਿਰ ਕੁਟੀਅਨ, ਚਿੰਘਾਰੇ ਕੌਣ ਛੁਡਾਇ ਹੈ॥**

ਚੀਕਾਂ ਮਾਰੇਗਾ, ਪੱਥਰ ਦੀ ਜੂਨ ਪਾਇਆ ਜਾਏਗਾ, ਜਿਹੜਾ ਕੇਸਾਂ ਨੂੰ ਕਤਲ ਕਰਾਉਣ ਵਾਲਾ ਆਦਮੀ ਹੈ ਉਸ ਨੂੰ ਫੇਰ ਮਨੁੱਖ ਜੂਨ ਕਦੇ ਨਹੀਂ ਮਿਲੇਗੀ। ਪੱਥਰ ਕਈ ਸੈਂਕੜੇ ਜੁਗ ਬਣਕੇ ਪਿਆ ਰਹੇਗਾ। ਏਸ ਕਰਕੇ ਕੇਸਾਂ ਨੂੰ ਕਦੇ ਕਤਲ ਨਹੀਂ ਕਰਾਉਣਾ ਚਾਹੀਦਾ। ਕੇਸਾਂ ਤੋਂ ਅਸੀਂ 'ਕਾਢੀ ਨਰਕ ਤੇ ਧੂਹ' ਜਿਵੇਂ ਬਾਣੀ ਵਿਚ ਮਹਾਰਾਜ ਜੀ ਨੇ ਲਿਖਿਆ ਹੈ। ਇਉਂ ਸਿਆਣ ਕੇ, ਉਸ ਦੀਆਂ ਗ਼ਲਤੀਆਂ ਮੁਆਫ਼ ਕਰ ਕੇ, ਨਰਕ ਵਿਚੋਂ ਧੂਹ ਕੇ ਕਢ ਕੇ ਫੇਰ ਮਨੁੱਖਾ ਜਨਮ ਦੇ ਕੇ ਉਸ ਨੂੰ ਬਖਸ਼ ਲਵਾਂਗੇ, ਮੇਲ ਲਵਾਂਗੇ। ਸ੍ਰੀ ਗੁਰੂ ਕਲਗੀਧਰ ਸਾਹਿਬ ਜੀ ਦੇ ਇਹ ਬਚਨ 'ਬਿਜੈ ਮੁਕਤ' ਧਰਮ ਸ਼ਾਸਤ੍ਰ ਵਿਚ ਹਨ।

ਸਾਧ ਸੰਗਤ ਜੀ! ਸਤਿਗੁਰੂ ਸਾਹਿਬ ਜੀ ਦਾ ਬਖਸ਼ਿੰਦ ਬਿਰਦ ਹੈ, ਜਿਹੜਾ ਭੁਲਿਆ ਹੋਇਆ ਸਿੰਘ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਆ ਜਾਵੇਗਾ।

**ਜੇ ਕੋ ਗੁਰ ਤੇ ਵੇਮੁਖੁ ਹੋਵੈ, ਬਿਨੁ ਸਤਿਗੁਰ ਮੁਕਤਿ ਨ ਪਾਵੈ॥**
**ਪਾਵੈ ਮੁਕਤਿ ਨ ਹੋਰਥੈ ਕੋਈ, ਪੁਛਹੁ ਬਿਬੇਕੀਆ ਜਾਏ॥**
**ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥**
**ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥**
**ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥**

*(ਅਨੰਦ ਸਾਹਿਬ, ਅੰਗ ੯੨੦)*

ਫੇਰ ਗੁਰੂ ਸਾਹਿਬ ਜੀ ਦੀ ਸ਼ਰਨ ਆਵੇ, ਇਉਂ ਮੁਕਤ ਹੋ ਸਕਦਾ ਹੈ। ਜਿਸ ਨੇ ਗੁਰੂ ਸਾਹਿਬ ਜੀ ਦੇ ਬਚਨ ਨੂੰ ਮੰਨਿਆ ਉਹ ਸੰਗਤਾਂ ਨਾਲ ਮਿਲ ਕੇ ਬਖ਼ਸ਼ਿਆ ਗਿਆ ਹੈ। ਜਿਹੜਾ ਸੰਗਤ ਤੋਂ ਵਿਛੜ ਗਿਆ ਹੈ, ਉਸ ਨੂੰ ਸਾਧ ਸੰਗਤ ਜੀ! ਸੰਗਤ ਹੀ ਮਿਲਾ ਸਕਦੀ ਹੈ। ਏਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਮਰਯਾਦਾ ਕਾਇਮ ਕੀਤੀ ਹੈ। ਏਸ ਵਿਚ ਹਮੇਸ਼ਾਂ ਲਈ ਗੁਰਸਿਖਾਂ ਨੂੰ ਵਰਤਣਾ ਚਾਹੀਦਾ ਹੈ। ਇਹ 'ਅੰਤਮ ਸੰਸਕਾਰ' ਹੈ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ॥

ੴ ਸਤਿਗੁਰ ਪ੍ਰਸਾਦਿ ॥

# ਪਾਠ ਮਰਯਾਦਾ

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ ॥

ਸਤਿਗੁਰੂ ਮਹਾਰਾਜ ਜੀ ਦੀ ਸਾਜੀ ਨਿਵਾਜੀ ਗੁਰੂ ਖਾਲਸਾ ਸਾਧ ਸੰਗਤ ਜੀਓ! ਧਰਤੀ ਦੀ ਪੁਕਾਰ ਸੁਣ ਕਰ ਕੇ ਤੇ ਦੁਨੀਆਂ ਦੇ ਤਾਈਂ ਸਿਧੇ ਰਸਤੇ ਲਾਉਣ ਵਾਸਤੇ, ਮੁਕਤੀ ਦਾ ਸਰੇਸ਼ਟ ਰਸਤਾ ਦਸਣ ਵਾਸਤੇ, ਪਾਪੀਆਂ ਨੂੰ ਪਵਿਤ੍ਰ ਕਰਨ ਵਾਸਤੇ, ਗ਼ਰੀਬਾਂ ਦੀ ਰਖਿਆ ਕਰਨ ਵਾਸਤੇ, ਭਗਤਾਂ ਦੀ ਸਹਾਇਤਾ ਕਰਨ ਵਾਸਤੇ, ਧਰਮ ਦਾ ਰਾਜ ਚਲਾਉਣ ਵਾਸਤੇ, ਸ਼ੁਭ ਗੁਣਾਂ ਨੂੰ ਪ੍ਰਚੁਰ ਕਰਨ ਵਾਸਤੇ ਅਤੇ ਜ਼ਾਲਮਾਂ ਤੇ ਪਾਪਾਂ ਨੂੰ ਨਾਸ ਕਰਨ ਵਾਸਤੇ, ਧਰਤੀ ਦਾ ਭਾਰ ਉਤਾਰਨ ਵਾਸਤੇ ਵਾਹਿਗੁਰੂ ਅਕਾਲ ਪੁਰਖ ਨੇ—

**ਆਪਿ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥** *(ਅੰਗ ੧੩੯੫)*

ਸੰਸਾਰ ਤੇ ਸ੍ਰੀ ਗੁਰੂ ਨਾਨਕ ਰੂਪ ਹੋ ਕਰ ਕੇ ਸਿੱਖੀ ਦਾ ਪੰਥ ਚਲਾਇਆ ਅਤੇ ਦਸ ਰੂਪ—

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥** *(ਅੰਗ ੯੬੬)*

ਧਾਰ ਕੇ ਸ੍ਰਿਸ਼ਟੀ ਨੂੰ ਸਿਧੇ ਰਸਤੇ ਲਾਇਆ। ਸਤਿਗੁਰੂ ਜੀ ਨੇ ਸਿੱਖਾਂ ਦੇ ਤਾਈਂ ਜੋ ਉਪਦੇਸ਼ ਦਿੱਤੇ, ਗੁਣ ਦਿਤੇ, ਮਰਯਾਦਾ ਦੱਸੀਆਂ, ਸੰਸਕਾਰ ਦੱਸੇ ਸਭ ਵਿਚ ਸੰਸਾਰਕ ਤੇ ਪ੍ਰਮਾਰਥ ਦੋਵੇਂ ਹੀ ਕਾਰਜ ਸਿੱਧ ਹੋ ਜਾਂਦੇ ਹਨ। ਐਸੀ ਸਤਿਗੁਰਾਂ ਨੇ ਕ੍ਰਿਪਾ ਕੀਤੀ ਹੈ।

ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਕ ਵਾਰ ਫ਼ੁਰਮਾਇਆ ਸੀ ਕਿ ਜੋ ਵੀ ਸ਼ੁਭ ਗੁਣ ਹਨ ਉਹ ਦਸਮ ਸਰੂਪ ਤਕ ਸਾਰੇ ਹੀ ਸਿੱਖਾਂ ਨੂੰ ਬਖਸ਼ ਦਿਆਂਗੇ ਅਤੇ ਸਤਿਗੁਰਾਂ ਨੇ ਸਿੱਖਾਂ ਦੇ ਤਾਈਂ 'ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥' (ਅੰਗ ੫੨੨) ਦੀ ਦਾਤ ਬਖ਼ਸ਼ੀ ਹੈ।

ਸਤਿਗੁਰਾਂ ਨੇ ਜੋ ਵੀ ਸਿੱਖਿਆ ਸਿੱਖਾਂ ਦੇ ਤਾਈਂ ਦੱਸੀ ਹੈ ਉਹ ਪਹਿਲੋਂ ਆਪ ਕਮਾ ਕੇ ਤੇ ਫਿਰ ਸਿੱਖਾਂ ਦੇ ਤਾਈਂ ਧਾਰਨ ਵਾਸਤੇ ਉਪਦੇਸ਼ ਦਿੱਤਾ ਹੈ। ਜਿਵੇਂ ਨਾਮ, ਦਾਨ, ਇਸ਼ਨਾਨ, ਸੇਵਾ, ਵੈਰਾਗ, ਨਿਰਲੇਪਤਾ, ਪਰੇਮ, ਅਦਬ, ਹੁਕਮ ਮੰਨਣਾ, ਭਾਣਾ ਮੰਨਣਾ, ਸ਼ਹੀਦੀ ਪ੍ਰਾਪਤੀ, ਸਾਰੇ ਸੰਸਕਾਰ—ਜਨਮ, ਅੰਮ੍ਰਿਤ, ਸ਼ਾਦੀ, ਮ੍ਰਿਤਕ, ਗੁਰ ਮਰਯਾਦਾ ਅਨੁਸਾਰ ਕਰਨੇ ਹੋਰ ਅਨੇਕਾਂ ਗੁਣ ਹਨ ਜੋ ਸਤਿਗੁਰਾਂ ਨੇ ਪਹਿਲੋਂ ਕਮਾਏ ਤੇ ਫਿਰ ਸਿੱਖਾਂ ਦੇ ਤਾਈਂ ਉਪਦੇਸ਼ ਦਿੱਤਾ ਤਾਂ ਹੀ ਸਿਖ ਉਹਨਾਂ ਪੂਰਨਿਆਂ 'ਤੇ ਚਲ ਰਹੇ ਹਨ।

ਸਤਿਗੁਰਾਂ ਨੇ ਪੰਚਮ ਸਰੂਪ ਵਿਚ ਹੋ ਕੇ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਾਏ ਤੇ ਭਾਦਰੋਂ ਸੁਦੀ ੧ ਸੰ: ੧੬੬੧ ਨੂੰ ਪਹਿਲਾ ਪ੍ਰਕਾਸ਼ ਕੀਤਾ। ਦੁਬਾਰਾ ਸ੍ਰੀ ਦਮਦਮੇ

ਸਾਹਿਬ ਵਿਖੇ ਪਾਤਿਸ਼ਾਹ ਜੀ ਨੇ ਉਚਾਰ ਕੇ ਭਾਈ ਮਨੀ ਸਿੰਘ ਜੀ ਤੋਂ ਲਿਖਾਏ ਤੇ ਸ੍ਰੀ ਹਜ਼ੂਰ ਸਾਹਿਬ ਜੋਤੀ ਜੋਤਿ ਸਮਾਉਣ ਵਕਤ ਗੁਰਤਾ ਗੱਦੀ ਕਤਕ ਸੁਦੀ ੨ ਸੰਮਤ ੧੭੬੫ ਨੂੰ ਬਖ਼ਸ਼ ਦਿਤੀ ਤੇ ਕਿਹਾ—

**ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥**

ਸੋ ਐਸੀ ਧੁਰ ਕੀ ਬਾਣੀ ਦੇ ਪਾਠਾਂ ਦੀ ਮਰਯਾਦਾ ਮਹਾਰਾਜ ਜੀ ਨੇ ਦੱਸੀ ਹੈ।

ਜੇ ਸਤਿਗੁਰਾਂ ਨੇ ਆਪ ਪਹਿਲਾ ਸਰੂਪ ਹੋ ਕੇ ਅੱਗ ਦੇ ਉਦਾਲੇ ਪਰਕਰਮਾਂ ਨਹੀਂ ਕੀਤੀਆਂ ਤਾਂ ਸਿੱਖਾਂ ਨੇ ਵੀ ਸਤਿਗੁਰਾਂ ਦਾ ਹੁਕਮ ਮੰਨ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਸਰਾ ਲੈ ਕੇ ਆਦਿ ਕਾਰਜ ਕੀਤੇ। ਜੇ ਆਪ ਵੀ ਸਾਰੇ ਸਰੂਪ ਧਾਰ ਕੇ ਸੇਵਾ ਕਰਦੇ ਰਹੇ। ਹੁਕਮ ਮੰਨ ਕੇ ਗੁਰਿਆਈ ਪ੍ਰਾਪਤ ਕੀਤੀ ਤਾਂ ਸਿਖ ਵੀ ਸੇਵਾ ਵਿਚ ਦਿਨ ਰਾਤ ਜੁਟੇ ਰਹਿੰਦੇ ਹਨ। ਜੇ ਪੰਚਮ ਸਰੂਪ ਹੋ ਕੇ ਨੌਵਾਂ ਸਰੂਪ ਹੋ ਕੇ ਸ਼ਹੀਦੀ ਦਿੱਤੀ ਤਾਂ ਸਿਖ ਭੀ ਆਰਿਆਂ ਤੋਂ, ਉਬਲਦੀਆਂ ਦੇਗਾਂ ਤੋਂ ਚਰਖੜੀਆਂ ਆਦਿ ਤੋਂ ਨਹੀਂ ਡਰੇ। ਇਸ ਤੋਂ ਆਦਿਕ ਅਨੇਕਾਂ ਗੁਣ ਜੋ ਸਿੱਖਾਂ ਦੇ ਤਾਈਂ ਸਤਿਗੁਰਾਂ ਨੇ ਬਖਸ਼ੇ ਹਨ। ਅਤੇ ਮੌਕੇ ਮੌਕੇ ਦੀ ਬਾਣੀ ਉਸ ਸਮੇਂ ਦੀ ਸਫਲਤਾ ਲਈ ਮੁਕਤੀ ਲਈ ਜਿਵੇਂ ਅੰਮ੍ਰਿਤ ਵੇਲੇ ਦੀ, ਰਹਿਰਾਸ ਸ਼ਾਮ ਵੇਲੇ ਦੀ, ਰਾਤ ਨੂੰ ਪੜ੍ਹਨ ਲਈ, ਸੁਆਸ ਸੁਆਸ ਭਜਨ ਵਾਸਤੇ, ਮਹੀਨੇ ਸਫਲ ਕਰਨ ਵਾਸਤੇ ਬਾਰਹ ਮਾਹਾ ਆਦਿ ਅਤੇ ਮੌਕੇ ਦੇ ਸਾਰੇ ਕਾਰਜਾਂ ਵਾਸਤੇ ਬਾਣੀ ਉਚਾਰੀ ਹੈ।

ਉਥੇ ਸੰਸਾਰੀ ਕਾਰਜ ਸਿਧ ਕਰਨ ਵਾਸਤੇ ਗੁਰਮਤਿ ਸੰਸਕਾਰਾਂ ਦੀ ਦਾਤ ਵੀ ਬਖ਼ਸ਼ੀ ਹੈ। ਜਿਸ ਵਿਚ ਦੋਵੇਂ ਹੀ ਗੁਣ ਹਨ—ਇਕ ਸੰਸਾਰ ਦੇ ਕਾਰਜਾਂ ਦੀ ਮਰਯਾਦਾ ਪੂਰੀ ਹੋ ਜਾਂਦੀ ਹੈ। ਤੇ ਦੂਜਾ ਪ੍ਰਮਾਰਥ ਵੀ ਸਿੱਧ ਹੋ ਜਾਂਦਾ ਹੈ। ਭਾਵ ਜੀਵ ਦੀ ਕਲਿਆਣ ਵੀ ਹੋ ਜਾਂਦੀ ਹੈ। ਜਿਵੇਂ ਜਨਮ ਸੰਸਕਾਰ, ਅੰਮ੍ਰਿਤ ਸੰਸਕਾਰ, ਅਨੰਦ ਕਾਰਜ ਸੰਸਕਾਰ ਅਤੇ ਅੰਤਮ ਸੰਸਕਾਰ।

ਜਿਥੇ ਸਤਿਗੁਰਾਂ ਨੇ ਸੰਸਾਰੀ ਕਾਰਜ ਸਿੱਧ ਕਰਨ ਵਾਸਤੇ ਗੁਰਮਤਿ ਸੰਸਕਾਰ ਬਖਸ਼ੇ ਹਨ ਉਥੇ ਦੁੱਖਾਂ, ਪਾਪਾਂ, ਵਿਘਨਾਂ, ਕਲੇਸ਼ਾਂ ਆਦਿ ਦੀ ਨਵਿਰਤੀ ਵਾਸਤੇ ਅਤੇ ਸੁਖਾਂ, ਸ਼ੁਭ ਗੁਣਾਂ ਅਤੇ ਮੁਕਤੀ ਦੀ ਪ੍ਰਾਪਤੀ ਵਾਸਤੇ ਪਾਠਾਂ ਦੀ ਮਰਯਾਦਾ ਵੀ ਚਲਾਉਣਾ ਕੀਤੀ ਹੈ। ਜੋ ਹਰ ਕਾਰਜ ਭਾਵ ਸੰਸਕਾਰਾਂ ਤੇ ਵੀ ਕੀਤੇ ਜਾਂਦੇ ਹਨ ਤੇ ਖ਼ੁਸ਼ੀ ਨਾਲ ਵੀ।

**(੧) ਪਾਠ**—ਸਤਿਗੁਰਾਂ ਦੇ ਸਿੱਖੀ ਪੰਥ ਵਿਚ ਅਨੇਕ ਵਿਧੀਆਂ ਦੇ ਪਾਠਾਂ ਦੀ ਮਰਯਾਦਾ ਹੈ, ਜੋ ਸਤਿਗੁਰਾਂ ਨੇ ਅਤੇ ਮਹਾਰਾਜ ਜੀ ਦੇ ਨਿਕਟ ਵਰਤੀ ਸਿੰਘਾਂ ਨੇ ਚਲਾਈਆਂ, ਉਹ ਇਹ ਹਨ।

(੧) ਸਾਧਾਰਨ ਪਾਠ—੧. ਸਾਧਾਰਨ ਮ੍ਰਿਤਕ ਦਾ। ੨. ਖ਼ੁਸ਼ੀ ਦਾ। ੩. ਸੰਥਾ ਪੜ੍ਹਨ ਵਾਸਤੇ ਆਦਿ।

(੨) ਸ੍ਰੀ ਅਖੰਡ ਪਾਠ।

(੩) ਸੰਪਟ ਪਾਠ—੧. ਅਖੰਡ ਸੰਪਟ ਪਾਠ। ੨. ਸਾਧਾਰਨ ਸੰਪਟ ਪਾਠ।

(੪) ਸਪਤਾਹਕ।

(੫) ਕਥਾ ਪ੍ਰਦਾਨ ਅਰਥਾਂ ਸੰਜੁਗਤ।

(੬) ਸ੍ਰੀ ਦਸਮ ਗ੍ਰੰਥ ਸਾਹਿਬ ਜੀ—੧. ਸ੍ਰੀ ਅਖੰਡ ਪਾਠ। ੨. ਸਾਧਾਰਨ ਪਾਠ।

ਚਾਰ ਪਹਿਰ ਤਕ ਮੂੰਹ ਵਿਚੋਂ ਮੁਸ਼ਕ ਆਉਂਦਾ ਰਹਿੰਦਾ ਹੈ ਉਤਨਾ ਚਿਰ ਮਹਾਰਾਜ ਜੀ ਦੀ ਤਾਬਿਆ ਨਾ ਬੈਠੇ।

**ਪਾਠ**—ਪਾਠ ਸ਼ੁਧ ਕੀਤਾ ਜਾਏ, ਟਕਸਾਲੀ ਪਾਠੀ ਹੋਣ, ਪਾਠੀ ਸਿੰਘ ਨੂੰ ਕੇਸੀ ਇਸ਼ਨਾਨ ਕਰਨਾ ਚਾਹੀਦਾ ਹੈ। ਸੌਚ ਜਾ ਕੇ ਇਸ਼ਨਾਨ ਕਰੇ, ਹਜ਼ੂਰੀ ਵਿਚ ਜਾਣ ਲਗਿਆਂ ਸਾਫ਼ ਪਾਣੀ ਨਾਲ ਪੰਜ ਇਸ਼ਨਾਨਾ (ਗੋਡਿਆਂ ਤਕ) ਕਰੇ, ਚੁਲਾ ਆਦਿ ਕਰੇ। ਸੁਤਾ ਉਠੇ ਤਾਂ ਇਸ਼ਨਾਨ ਕਰਕੇ ਪਾਠ ਕਰਨ ਬੈਠੇ।

**ਕੜਾਹ ਪ੍ਰਸ਼ਾਦਿ**—ਮਿੱਟੀ ਦਾ ਪੋਚਾ ਕਰਕੇ ਜਗ੍ਹਾ ਸਾਫ਼ ਕਰਨੀ। (ਗੋਹਾ ਪੋਚੇ, ਬਾਲਣ ਆਦਿ ਵਿਚ ਕਿਤੇ ਨਹੀਂ ਵਰਤਣਾ) ਪੱਕੀ ਜਗ੍ਹਾ ਹੋਵੇ ਤਾਂ ਇਸ਼ਨਾਨ ਕਰਾਉਣਾ। ਸੁਚਤਾਈ ਨਾਲ ਬਣਾਉਣਾ, ਬਾਣੀ ਪੜ੍ਹਦੇ ਹੋਏ ਬੋਲਣਾ ਨਹੀਂ। ਬਣਾਉਣ ਵਕਤ ਜਪੁਜੀ ਸਾਹਿਬ ਪੜ੍ਹਨਾ ਤੇ ਤਾਬਿਆ ਲੈ ਜਾ ਕੇ ਸੰਪੂਰਨ ਅਨੰਦੁ ਸਾਹਿਬ ਦਾ ਪਾਠ ਕਰਨਾ। ਕੜਾਹ ਪ੍ਰਸ਼ਾਦਿ ਲੈ ਜਾ ਕੇ ਅਰਦਾਸ ਕਰਕੇ ਪਾਠ ਆਰੰਭ ਕਰਨਾ ਤੇ ਭੋਗ ਵਕਤ ਸਲੋਕ ਮ: ੯ ਤੋਂ ਪਹਿਲਾਂ ਕੜਾਹ ਪ੍ਰਸ਼ਾਦਿ ਹਜ਼ੂਰੀ ਵਿਚ ਪਹੁੰਚੇ, ਠੰਢਾ ਬਾਹਰੋਂ ਕਰ ਕੇ ਲੈ ਜਾਣਾ, ਭੋਗ ਪੈਂਦੇ ਸਮੇਂ ਕੜਾਹ ਪ੍ਰਸਾਦਿ ਤੋਂ ਰੁਮਾਲਾ ਆਦਿ ਨਹੀਂ ਲਾਹੁਣਾ। ਜੇ ਕੁਰਹਿਤੀਆ ਕੜਾਹ ਪ੍ਰਸ਼ਾਦਿ ਕਰੇ ਜਾਂ ਬਿਨਾਂ ਸੁਚਤਾਈ ਤੋਂ ਕੀਤਾ ਜਾਏ ਤਾਂ ਕਾਰਜ ਰਾਸ ਨਹੀਂ ਹੁੰਦੇ।

**ਅਰਦਾਸ**—ਸ਼ੁਧ ਹੋ ਕੇ, ਪਰੇਮ ਸ਼ਰਧਾ ਨਾਲ, ਖੜੇ ਹੋ ਕੇ, ਹੱਥ ਜੋੜ ਕੇ ਮਹਾਰਾਜ ਜੀ ਦਾ ਧਿਆਨ ਧਰ ਕੇ ਭਰੋਸੇ ਸਹਿਤ ਮਹਾਰਾਜ ਜੀ ਨੂੰ ਹਾਜਰ ਨਾਜਰ ਪ੍ਰਤੱਖ ਸਮਝ ਕੇ, ਸ਼ੁਧ ਅਰਦਾਸ ਦਾ ਪਾਠ ਕਰਨਾ। ਅਰਦਾਸ ਵਕਤ ਸਾਰੇ ਪਾਠੀ ਸਿੰਘ ਹਾਜਰ ਹੋਣ। ਅਰਦਾਸ ਵਕਤ ਦਰਸ਼ਨੀ ਭੇਟਾ ਰੱਖ ਕੇ ਅਰਦਾਸ ਕਰਨੀ।

**ਸੇਵਾ**—ਘਰ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਤੱਖ ਸਤਿਗੁਰੂ ਜਾਣ ਕੇ ਭਰੋਸੇ ਨਾਲ ਸਾਰੀ ਸੇਵਾ ਕਰਨ। ਪਾਠੀ ਸਿੰਘ ਦੀ ਸੇਵਾ ਵੀ ਹਰ ਤਰ੍ਹਾਂ ਕਰ ਕੇ ਕਰਨ। ਪ੍ਰਸ਼ਾਦਿ, ਦੁੱਧ, ਦਹੀਂ, ਘਿਉ ਆਦਿਕ ਹਰ ਤਰ੍ਹਾਂ ਨਾਲ ਸੇਵਾ ਕਰ ਕੇ ਪਾਠੀਆਂ ਦੀ ਪ੍ਰਸੰਨਤਾ ਜ਼ਰੂਰੀ ਲੈਣੀ। ਪਾਠ ਦੇ ਭੋਗ ਪੈਣ 'ਤੇ ਪਾਠੀ ਸਿੰਘਾਂ ਨੂੰ ਬਸਤਰ ਮਾਇਆ ਆਦਿ ਜਥਾ ਸ਼ਕਤ ਭੇਟਾ ਕੀਤੇ ਜਾਣ।

**ਜੋਤਾਂ**—ਰਾਤ ਵਕਤ ਘਿਉ ਦਾ ਦੀਵਾ ਜਗਾਇਆ ਜਾਏ। ਦੇਗ ਤੇ ਜੋਤਾਂ ਵਾਸਤੇ ਘਰ ਦਾ ਘੀ ਹੋਣਾ ਬਹੁਤ ਜ਼ਰੂਰੀ ਹੈ। ਮਿੱਟੀ ਦੇ ਤੇਲ ਤੇ ਲਾਲਟੈਨਾਂ ਆਦਿ ਨਹੀਂ ਵਰਤਣੇ।

**ਧੂਪ**—ਧੂਪ ਰੋਜ਼ ਧੁਖਾਈ ਜਾਵੇ।

**ਧੂਪ ਸਮਗ੍ਰੀ**—ਕਸਤੂਰੀ ੨ ਰੱਤੀ, ਕੇਸਰ ੪ ਮਾਸੇ, ਮੁਸ਼ਕਪੂਰ ੩ ਮਾਸੇ, ਸੁਚੇ ਮੋਤੀ, ਗੋਕਾ ਘਿਉ ੩ ਛਟਾਂਕ, ਦੇਸੀ ਖੰਡ ੨ ਛਟਾਂਕ, ਜਾਵਿਤ੍ਰੀ, ਦੇਸੀ ਜੌਂ, ਇੰਦਰ ਜੌਂ, ਛਲ ਛਲੀੜਾ, ਕਪੂਰ ਕਚਰੀ, ਚੰਦਨ ਚਿੱਟਾ, ਚੰਦਨ ਲਾਲ, ਬਾਲ ਛੜ, ਭੋਜ ਪੱਤਰ, ਅਗਰ, ਤਗਰ, ਅਲਾਚੀ ਛੋਟੀ, ਅਲਾਚੀ ਵੱਡੀ, ਸਭ ੧-੧ ਤੋਲਾ। ਖੋਪਾ, ਗਰੀ ਬਾਦਾਮ, ਛੁਹਾਰੇ, ਖਸ, ਧੂਪ ਲੱਕੜ, ਕਾਲੇ ਤਿਲ, ਚਿਟੇ ਤਿਲ, ਨਾਗਰ ਮੋਥਾ ੨-੨ ਤੋਲੇ, ਬਾਸਮਤੀ ਚੌਲ ੩ ਤੋਲੇ। ਅਤਰ ਗੁਲਾਬ, ਬ੍ਰਹਮੀ ਖ਼ੁਸ਼ਬੂਦਾਰ, ਹਾਊ ਬੇਰ, ਫੁਲ ਧਾਵੇ, ਲੋਹ ਬਾਨ, ਮੁਸ਼ਕ ਅੰਬਰ, ਕਚੂਰ ਊਦ, ਦਾਲ ਚੀਨੀ।

# ਖ਼ਾਸ ਨਿਯਮ

(੧) ਗੁਰਦਵਾਰੇ ਤੇ ਮਹਾਰਾਜ ਜੀ ਦੇ ਪ੍ਰਕਾਸ਼ ਅਸਥਾਨ 'ਤੇ ਹਰ ਜਗ੍ਹਾ ਦੋਵੇਂ ਵਕਤ ਧੂਪ ਧੁਖਾਉਣੀ।

(੨) ਗੁਰਦਵਾਰੇ ਵਿਚ ਮਹਾਰਾਜ ਜੀ ਦੇ ਹਜ਼ੂਰ ਰਾਤ ਨੂੰ ਘਿਉ ਦੀ ਜੋਤ ਜਗਾਉਣੀ।

(੩) ਅਖੰਡ ਪਾਠ ਸਮੇਂ ਧੂਪੀਏ ਹਰ ਵਕਤ ਬੈਠੇ ਰਹਿਣ, ਧੂਪ ਜਗਾਉਣ 'ਤੇ ਮੂਲ ਮੰਤ੍ਰ ਦਾ ਪਾਠ ਕਰਦੇ ਰਹਿਣ।

(੪) ਮਹਾਰਾਜ ਜੀ ਦੇ ਹਜ਼ੂਰ ਫੁੱਲ ਚੜ੍ਹਾਉਣੇ ਚਾਹੀਦੇ ਹਨ ਤੇ ਖ਼ੁਸ਼ਬੋ ਛਿੜਕੇ।

(੫) ਮਹਾਰਾਜ ਜੀ ਦੇ ਕਮਰੇ ਵਿਚ ਗੱਲਾਂ ਦਾ ਸੰਕੋਚ ਹੋਵੇ, ਹਰ ਪ੍ਰਕਾਰ ਦੇ ਅਖੰਡ ਪਾਠ ਨਾਲ ਜਪੁਜੀ ਸਾਹਿਬ ਦਾ ਪਾਠ ਜਾਰੀ ਰਖਣਾ।

(੬) ਬਹੁਤੇ ਅਖੰਡ ਪਾਠਾਂ ਨਾਲ, ਉਤਨੇ ਹੀ ਜਪੁਜੀ ਸਾਹਿਬ ਰਖਣੇ, ਨਹੀਂ ਤਾਂ ਇਕ ਤਾਂ ਜ਼ਰੂਰ ਰੱਖਣਾ।

(੭) ਜਪੁਜੀ ਸਾਹਿਬ ਖ਼ਾਸ ਕਰ ਕੇ ਖੱਬੇ ਪਾਸੇ ਰੱਖਣਾ, ਜਿਸ ਪਾਸੇ ਮਹਾਰਾਜ ਜੀ ਦੇ ਜਪੁਜੀ ਸਾਹਿਬ ਲਿਖਿਆ ਹੁੰਦਾ ਹੈ। ਜੇ ਖ਼ਾਸ ਵਜ੍ਹਾ ਕਰਕੇ ਨਾ ਹੋ ਸਕੇ ਤਾਂ ਦੂਜੇ ਪਾਸੇ ਵੀ ਰੱਖਿਆ ਜਾ ਸਕਦਾ ਹੈ।

(੮) ਅਰਦਾਸ ਕਰਕੇ, ਮੁਖਵਾਕ ਲੈ ਕੇ ਪਾਠ ਆਰੰਭ ਕਰ ਦੇਣਾ। ਸੰਗਤ ਤੋਂ ਆਗਜਾ ਨਹੀਂ ਮੰਗਣੀ ਕਿ ਆਗਿਆ ਹੈ ? ਇਹ ਠੀਕ ਨਹੀਂ ਹੈ।

(੯) ਹਰ ਪਾਠ ਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ, ਸ਼ਾਮ ਨੂੰ ਰਹਿਰਾਸ ਤੇ ਕੀਰਤਨ ਸੋਹਿਲੇ ਦਾ ਪਾਠ ਕਰਨਾ ਚਾਹੀਦਾ ਹੈ।

(੧੦) ਭੋਗ ਪਾਉਣ ਵਕਤ ਤੇ ਅਰਦਾਸ ਵਕਤ ਮਹਾਰਾਜ ਜੀ ਦੇ ਉਤੇ ਚੌਰ ਹੁੰਦਾ ਰਹੇ। ਖੜ੍ਹੇ ਹੋ ਕੇ ਸਾਰਿਆਂ ਨੇ ਅਰਦਾਸ ਸੁਣਨੀ, ਇਕ ਸਿੰਘ ਨੇ ਕਰਨੀ ਹੈ।

(੧੧) ਹਰ ਪਾਠ ਦੇ ਭੋਗ 'ਤੇ ਮਹਾਰਾਜ ਜੀ ਦੀ ਭੇਟਾ ਸੁੰਦਰ ਰੁਮਾਲਾ (ਪੁਸ਼ਾਕਾ) ਕਰੇ।

(੧੨) ਹਰ ਪਾਠ ਤੇ ਆਦਿ, ਮਧ, ਅੰਤ ਕੜਾਹ ਪ੍ਰਸ਼ਾਦਿ ਕਰਨਾ। ਸਿਰਫ਼ ਸਾਧਾਰਨ ਪਾਠ ਤੇ ਸਾਧਾਰਨ ਮ੍ਰਿਤਕ ਦੇ ਮੱਧ ਵਿਚ ਨਹੀਂ ਕੀਤਾ ਜਾਂਦਾ।

(੧੩) ਪਾਠ ਦੇ ਆਰੰਭ ਵਕਤ ਅਤੇ ਭੋਗ ਪੈਣ ਤੋਂ ਬਾਦ ਕੀਰਤਨ ਹੋਵੇ।

(੧੪) ਭੋਗ ਪਾ ਕੇ ਆਰਤੀ ਕਰਨੀ।

(੧੫) ਸੰਪਟ ਅਖੰਡ ਪਾਠ 'ਤੇ ਕੜਾਹ ਪ੍ਰਸ਼ਾਦਿ ਰੋਜ਼ ਕਰਨਾ ਤੇ ਸਾਧਾਰਨ ਸੰਪਟ ਤੇ ਰੋਜ਼ਾਨਾ ਆਰੰਭ, ਮੱਧ ਅਤੇ ਭੋਗ ਸਮੇਂ ਤਿੰਨ ਵਾਰੀ ਹੋ ਸਕਦੀ ਹੈ।

(੧੬) ਹਰ ਇਕ ਪਾਠ ਉੱਚੀ ਸੁਰ ਨਾਲ ਪੜ੍ਹਨਾ।

(੧੭) ਹਰ ਪਾਠ ਤੇ ਕੁੰਭ, ਧੂਪ, ਨਰੇਲ, ਜੋਤ, ਫੁੱਲ ਆਦਿ ਜ਼ਰੂਰ ਰੱਖਣੇ।

(੩੨) ਅਖੰਡ ਪਾਠ ਆਰੰਭ ਕਰਨ ਲੱਗਿਆਂ ਪਹਿਲਾਂ ਅਰਦਾਸ ਕਰਨੀ ਫਿਰ ਹੁਕਮ ਲੈਣਾ। ਫਿਰ ੧ੴ ਸਤਿਨਾਮੁ ਕਰਤਾ ਪੁਰਖੁ ਤੋਂ ਆਰੰਭ ਕਰਨਾ।

(੩੩) ਮੱਧ ਦੀ ਅਰਦਾਸ ੭੦੫ ਅੰਗ ਤੇ ਜੈਤਸਰੀ ਵਾਰ ਦੇ ਆਰੰਭ ਸਮੇਂ ਆਰੰਭ ਕਰਨੀ, ਫਿਰ ਭੋਗ ਪਾ ਕੇ 'ਅਠਾਰਹ ਦਸ ਬੀਸ' ਮਗਰੋਂ ਜਪੁਜੀ ਸਾਹਿਬ ਦਾ ਪਾਠ ਕਰ ਕੇ ਫਿਰ ਅਰਦਾਸ ਕਰਕੇ ਫਤਹ ਬੁਲਾਉਣੀ ਤੇ ਫਿਰ ਹੁਕਮ ਲੈ ਕੇ ਦੇਗ ਵਰਤਾਉਣੀ।

(੩੪) ਜਦੋਂ ਵੀ ਤਾਬਿਆ ਜਾਣਾ ਹੈ ਸਹਿਜ ਪਾਠ ਹੋਵੇ, ਚਾਹੇ ਅਖੰਡ ਪਾਠ ਹੋਵੇ ਤਾਂ ਪੰਜ ਇਸ਼ਨਾਨਾਂ ਗੋਡਿਆਂ ਤੱਕ ਕਰ ਕੇ ਜਾਣਾ ਤੇ ਜੰਗਲ (ਮੈਦਾਨ) ਗਿਆ ਹੋਵੇ ਤਾਂ ਇਸ਼ਨਾਨ ਕਰਕੇ ਸਤਿਗੁਰਾਂ ਦੀ ਤਾਬਿਆ ਜਾਣਾ ਹੈ।

## ਗੁਰਬਾਣੀ ਅਦਬ

(੧) ਸ੍ਰੀ ਗੁਰੂ ਅਰਜਨ ਦੇਵ ਜੀ ਪਾਤਿਸ਼ਾਹੀ ਪੰਜਵੀਂ ਬਾਣੀ ਇਕੱਤ੍ਰ ਕਰਨ ਵਾਸਤੇ ਸ੍ਰੀ ਗੋਇੰਦਵਾਲ ਸਾਹਿਬ ਤੋਂ ਬਾਬਾ ਮੋਹਨ ਜੀ ਪਾਸੋਂ ਜੋ ਮਹਾਰਾਜ ਜੀ ਦੇ ਮਾਮੇ ਲਗਦੇ ਸਨ, ਪੋਥੀਆਂ ਪ੍ਰਾਪਤ ਕਰਨ ਵਾਸਤੇ ਗਲੀ ਵਿਚ ਬੈਠ ਕੇ ਬਿਨਾਂ ਬਸਤ੍ਰ ਵਿਛਾਏ ਜਸ ਕੀਰਤਨ ਕੀਤਾ ਤੇ ਪੋਥੀਆਂ ਪ੍ਰਾਪਤ ਕੀਤੀਆਂ।

(੨) ਫਿਰ ਸ੍ਰੀ ਅੰਮ੍ਰਿਤਸਰ ਨੂੰ ਆਉਣ ਵਾਸਤੇ ਪੋਥੀਆਂ ਇਕ ਪਾਲਕੀ ਵਿਚ ਸਥਾਪਨ ਕਰਕੇ ਤੇ ਆਪ ਪੈਦਲ ਨੰਗੇ-ਚਰਨੀਂ ਸ੍ਰੀ ਅੰਮ੍ਰਿਤਸਰ ਸਾਹਿਬ ਤੱਕ ਚੌਰ ਕਰਦੇ ਆਏ। ਇਥੋਂ ਸਿਖਿਆ ਮਿਲਦੀ ਹੈ ਕਿ ਸਤਿਗੁਰਾਂ ਦੇ ਸਰੂਪ ਨੂੰ ਜਦੋਂ ਇਕ ਥਾਂ ਤੋਂ ਦੂਜੀ ਥਾਂ ਲੈ ਜਾਣਾ ਹੋਵੇ ਤੇ ਘੱਟ ਤੋਂ ਘੱਟ ਪੰਜ ਸਿੰਘ ਹੋਣ ਇਕ ਚੌਰ ਕਰੇ ਤੇ ਇਕ ਅੱਗੇ ਜੱਲ ਛਿੜਕੇ, ਇਕ ਘੰਟੀ ਵਜਾਏ ਤੇ ਸ਼ਬਦ ਪੜ੍ਹਦੇ ਨੰਗੇ ਚਰਨੀਂ ਸਾਰਿਆਂ ਨੇ ਜਾਣਾ। ਜੋੜਾ ਕਦੇ ਵੀ ਨਹੀਂ ਪਹਿਰਨਾ।

(੩) ਪੋਥੀਆਂ ਅਠਸਠ ਤੀਰਥ ਤੇ ਬਿਰਾਜਮਾਨ ਕਰ ਕੇ ਸਤਿਗੁਰਾਂ ਨੇ ਹਜ਼ੂਰੀ ਵਿਚ ਸਾਰੀ ਰਾਤ ਸਤਿਕਾਰ ਸਹਿਤ ਕੀਰਤਨ ਕੀਤਾ।

(੪) ਸ੍ਰੀ ਗੁਰੂ ਅਰਜਨ ਦੇਵ ਸਾਹਿਬ ਨੇ, ਚੌਹਾਂ ਪਾਤਿਸ਼ਾਹਾਂ ਜੀ ਦੀ ਬਾਣੀ ਤੇ ਆਪਣੀ ਬਾਣੀ ਤੇ ਭਗਤਾਂ ਦੀ ਬਾਣੀ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਕੀਤਾ, ਜੋ ਭਾਦਰੋਂ ਸੁਦੀ ਏਕਮ ਸੰਮਤ ੧੬੬੧ ਬਿ: ਨੂੰ ਪਹਿਲੇ ਦਿਨ ਸ੍ਰੀ ਰਾਮਸਰ ਤੋਂ ਚੌਰ ਕਰਦੇ ਹੋਏ ਲਿਆ ਕੇ ਸ੍ਰੀ ਹਰਿਮੰਦਰ ਸਾਹਿਬ ਪ੍ਰਕਾਸ਼ ਕੀਤਾ। ਪਹਿਲਾ ਗ੍ਰੰਥੀ ਸਾਹਿਬ ਬਾਬਾ ਬੁਢਾ ਜੀ ਦੇ ਤਾਈਂ ਥਾਪਿਆ ਤੇ ਸੇਵਾ ਵਾਸਤੇ ਬਾਬਾ ਜੀ ਮਹਾਰਾਜ ਜੀ ਦੀ ਤਾਬਿਆ ਬੈਠਦੇ ਤੇ ਚੌਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਰਦੇ।

**ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਦਿਨ ਤੋਂ ਹੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਸੰਗਤ ਵਿਚ ਬੈਠਣਾ ਸ਼ੁਰੂ ਕੀਤਾ, ਚੌਰ ਆਪਣੇ ਤੇ ਨਹੀਂ ਕਰਵਾਇਆ। ਸੰਗਤਾਂ ਦੇ ਨਾਲ ਵਿਛਾਈ 'ਤੇ ਬੈਠਦੇ ਰਹੇ। ਆਪ ਜੀ ਨੇ ਸਤਿਕਾਰ ਤੇ ਅਦਬ ਕਰ ਕੇ ਸਾਨੂੰ ਸਿਖਿਆ ਦਿੱਤੀ—**

**ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗਿ ਜੁਗਤਿ ਸਿਵ ਰਹਤਾ॥** (ਅੰਗ ੧੪੦੭)

(੫) ਰਾਤ ਨੂੰ ਬਿਰਾਜਮਾਨ ਕਰਨ ਵਕਤ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਕੋਠੜੀ ਸਾਹਿਬ ਜੀ ਵਿਚ ਜਿਥੇ ਆਪ ਜੀ ਬਿਰਾਜਮਾਨ ਹੁੰਦੇ ਸਨ। ਉਸ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਲੰਘ 'ਤੇ ਬਿਰਾਜਮਾਨ ਕਰਦੇ ਤੇ ਆਪ ਇਕ ਚਾਦਰ ਵਿਛਾ ਕੇ ਪਲੰਘ ਦੇ ਥੱਲੇ ਭੂਮ-ਆਸਨ 'ਤੇ ਬਿਰਾਜਦੇ ਰਹੇ। ਹੁਣ ਵੀ ਉਹ ਹੀ ਮ੍ਰਯਾਦਾ ਹੈ ਤੇ ਪਲੰਘ ਸਾਹਿਬ ਦੇ ਥੱਲੇ ਸਤਿਗੁਰਾਂ ਦੀ ਇਕ ਦਰੀ ਤੇ ਚਾਦਰ ਵਿਛਾਈ ਜਾਂਦੀ ਹੈ, ਯਾਦ ਵਿਚ।

(੬) ਏਸ ਪ੍ਰਕਾਰ ਇਕ ਸਮੇਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਲੰਘ 'ਤੇ ਬਿਰਾਜਮਾਨ ਸਨ ਤੇ ਕਾਬਲ ਆਦਿ ਤੋਂ ਸੰਗਤ ਆਈ ਤੇ ਥੱਲੇ ਬੈਠ ਕੇ ਕੀਰਤਨ ਸ਼ੁਰੂ ਕਰ ਦਿੱਤਾ। ਸਤਿਗੁਰੂ ਜੀ ਸੁਣ ਕੇ ਝੱਟ ਉਠੇ ਛੇਤੀ ਉਠਣ ਕਾਰਣ ਗੋਡੇ 'ਤੇ ਪਲੰਘ ਨਾਲ ਵਜ ਕੇ ਸੱਟ ਲਗੀ। ਸਿੱਖਾਂ ਦੇ ਪੁੱਛਣ ਤੇ ਕਿਹਾ ਕਿ ਕੀਰਤਨ ਹੁੰਦੇ ਪਲੰਘ 'ਤੇ ਬੈਠਣਾ ਕੀਰਤਨ ਦੇ ਅਦਬ ਵਿਚ ਬੜਾ ਭਾਰੀ ਫ਼ਰਕ ਪੈਂਦਾ ਹੈ। ਗੁਰਬਾਣੀ ਦਾ ਸਤਿਕਾਰ ਅਸੀਂ ਨਾ ਕਰਾਂਗੇ ਤੇ ਫਿਰ ਸੰਗਤਾਂ ਕਿਵੇਂ ਕਰਨਗੀਆਂ ?

ਇਹ ਸਤਿਕਾਰ ਮਹਾਰਾਜ ਜੀ ਨੇ ਆਪ ਕਰ ਕੇ ਸਾਨੂੰ ਸਿਖਿਆ ਦਿੱਤੀ ਹੈ। ਸਾਨੂੰ ਇਹਨਾਂ ਸਿਖਿਆਵਾਂ ਨੂੰ ਮੰਨਣਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲੈ ਜਾਣ ਵਾਸਤੇ ਨੰਗੇ ਪੈਰੀਂ ਚੌਰ ਕਰਦੇ ਹੋਏ, ਪਾਣੀ ਛਿੜਕਦੇ ਹੋਏ ਜਾਣਾ ਚਾਹੀਦਾ ਹੈ। ਘੱਟ ਤੋਂ ਘੱਟ ਪੰਜ ਸਿੰਘ ਨਾਲ ਜ਼ਰੂਰ ਹੋਣ। ਮਹਾਰਾਜ ਜੀ ਦੇ ਕਮਰੇ ਵਿਚ ਹਮੇਸ਼ਾਂ ਭੁੰਜੇ ਸੌਣਾ ਚਾਹੀਦਾ ਹੈ।

ਮਹਾਰਾਜ ਜੀ ਦੇ ਤਖ਼ਤ 'ਤੇ ਅਤੇ ਸਾਹਮਣੇ ਕਿਤੇ ਵੀ ਗੱਦੀ ਲਾ ਕੇ ਨਹੀਂ ਬੈਠਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤਖ਼ਤ ਤਿਆਰ ਕਰ ਕੇ ਮੰਜੀ ਸਾਹਿਬ ਥੱਲੇ ਇਕ ਵਾਧੂ ਕਪੜਾ ਵਿਛਾਣਾ ਚਾਹੀਦਾ ਹੈ। ਗ੍ਰੰਥੀ ਸਿੰਘ ਥੱਲੇ ਇਕ ਕਪੜਾ ਘੱਟ ਹੋਵੇ। ਮਹਾਰਾਜ ਜੀ ਦੇ ਹਜ਼ੂਰ ਸਿਰਫ਼ ਕੀਰਤਨ ਦੇ ਥੱਲੇ ਇਕ ਕਪੜਾ ਵਿਛਾਇਆ ਜਾ ਸਕਦਾ ਹੈ ਤੇ ਜਾਂ ਮਹਾਰਾਜ ਦੀ ਬਾਣੀ ਦੀਆਂ ਪੋਥੀਆਂ ਆਦਿਕ ਥੱਲੇ ਹੋਰ ਕਿਤੇ ਨਹੀਂ। ਜਿਸ ਜਗ੍ਹਾ ਕੀਰਤਨ ਹੁੰਦਾ ਹੋਵੇ ਸਾਹਮਣੇ ਮੰਜੇ 'ਤੇ ਨਹੀਂ ਬੈਠਣਾ, ਜਿਥੇ ਸੰਗਤ ਬੈਠੀ ਹੋਵੇ ਸਾਹਮਣੇ ਮੰਜੇ 'ਤੇ ਨਹੀਂ ਬੈਠਣਾ, ਲੰਗਰ ਛਕਦੀ ਹੋਵੇ ਸੰਗਤ ਤਾਂ ਵੀ ਮੰਜੇ 'ਤੇ ਨਹੀਂ ਬੈਠਣਾ।

**ਸੰਤ ਮਹਾਂ ਪੁਰਖ ਭਿੰਡਰਾਂ ਵਾਲੇ**—ਜਦੋਂ ਗੁਰਬਾਣੀ ਸੁਣਦੇ ਤਾਂ ਬਾਣੀ ਪੜ੍ਹਨ ਵਾਲੇ ਸਿੰਘ ਨੂੰ ਉਚੀ ਥਾਂ ਬਿਠਾਉਂਦੇ ਸਨ। ਕਥਾ ਕੀਰਤਨ ਕਰਨ ਵਕਤ ਕਥਾ ਕੀਰਤਨ ਦੇ ਸਤਿਕਾਰ ਲਈ ਵਿਛਾਈ ਕੀਤੀ ਜਾਂਦੀ ਹੈ। ਕੀਰਤਨ ਕਥਾ ਦੇ ਭੋਗ ਪੈਣ ਤੋਂ ਝੱਟ ਵਿਛਾਈ ਚੁਕੀ ਜਾਂਦੀ ਹੈ। ਮਹਾਂ ਪੁਰਖ ਸਦਾ ਸੰਗਤ ਦੇ ਨਾਲ ਦਰੀ 'ਤੇ ਬੈਠਦੇ ਸਨ। ਕਥਾ ਕਰਨ ਵਕਤ ਗ੍ਰੰਥੀ ਸਿੰਘ ਸੱਜੇ ਪਾਸੇ 'ਤੇ ਮਹਾਂ ਪੁਰਖ ਖੱਬੇ ਪਾਸੇ ਬੈਠ ਕੇ ਕਥਾ ਕਰਦੇ ਸਨ। ਪੰਜਵੇਂ ਪਾਤਿਸ਼ਾਹ ਜੀ ਦਾ ਹੁਕਮ ਹੈ—

**ਸ੍ਰੀ ਦਰਬਾਰ ਕਰਾਇ ਇਸਨਾਨਾ॥ ਨਵੀਨ ਪੁਸ਼ਾਕ ਸਿੰਘਾਸਣ ਬਾਨਾ॥**
**ਸਦਾ ਘਿਰਤ ਕੀ ਜੋਤ ਜਗਾਵੋ॥ ਇਹ ਬਿਧਿ ਕਰਿ ਸੇਵੇ ਫਲ ਪਾਵੈ॥**
**ਏਕ ਜਾਮ ਜਬ ਨਿਸ ਰਹਿ ਜਾਵੈ॥ ਗੁਰੂ ਗ੍ਰੰਥ ਜੀ ਪੁਨ ਹੀਆਂ ਆਵੈ॥**
**ਲੈ ਅਵਾਜ ਜਪੁਜੀ ਕਾ ਪਾਠ॥..... ਸਾਰੋ ਦਿਨਸ ਕੀਰਤਨ ਹੋਵੈ॥**

*(ਇਹ ਹਰਿਮੰਦਰ ਸਾਹਿਬ ਦੀ ਕੁਛ ਕੁ ਮ੍ਰਯਾਦਾ ਹੈ)*

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੰਥਾ ਪੜ੍ਹਨ ਵਾਲੇ ਵਿਦਿਆਰਥੀਆਂ ਲਈ ਨਿਯਮ

**ਗੁਰਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥**
**ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ॥** *(ਪ੍ਰਭਾਤੀ ਮ: ੧, ਅੰਗ ੧੩੨੯)*

ਸ੍ਰੀ ਅਕਾਲ ਪੁਰਖ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਸਿੰਘਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਕਥਾ ਪੜ੍ਹਨ ਵਾਲੇ ਵਿਦਿਆਰਥੀਆਂ ਦੇ ਨਿਯਮ ਜੋ ਗੁਰੂ ਕਾਂਸ਼ੀ ਰਖਾਏ—

(੧) ਅੰਮ੍ਰਿਤਧਾਰੀ ਹੋਵੇ, ਦਸਾਂ ਸਤਿਗੁਰਾਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਦੇਹ ਨੂੰ ਗੁਰੂ ਨਾ ਮੰਨੇ। ਗਾਤਰੇ ਕ੍ਰਿਪਾਨਧਾਰੀ ਹੋਵੇ। ਪੰਜ ਕਕਾਰਾਂ ਦੀ ਰਹਿਤ ਰਖਦਾ ਹੋਵੇ। ਪੰਜਾਂ ਕੁਰਹਿਤਾਂ ਤੋਂ ਬਚਿਆ ਹੋਵੇ। ਨਿਤਨੇਮ ਦੀ ਬਾਣੀ ਦਾ ਨਿਯਮੀ ਹੋਵੇ। ਪੰਜ ਗ੍ਰੰਥੀ ਆਦਿ ਪਾਠ ਕਰਦਾ ਹੋਵੇ। ਸਾਰੀ ਨਿਤਨੇਮ ਦੀ ਬਾਣੀ ਤੋਂ ਇਲਾਵਾ ਪੰਜ ਗ੍ਰੰਥੀ ਵੀ ਜ਼ਬਾਨੀ ਕੰਠ ਹੋਵੇ।

(੨) ਮੂਲ ਮੰਤ੍ਰ, ਗੁਰਮੰਤ੍ਰ, ਅੰਮ੍ਰਿਤ ਨਾਮ ਦਾ ਅਭਿਆਸੀ ਹੋਵੇ।

(੩) ਮਨ ਬਾਣੀ ਸਰੀਰ ਕਰ ਕੇ ਨਿੰਮ੍ਰਤਾ ਸਹਿਤ ਹੋਵੇ, ਲੜਾਕਾ ਨਾ ਹੋਵੇ।

(੪) ਸਭ ਸੰਗਤ ਨਾਲ ਗੁਰੂ ਕਾ ਰੂਪ ਜਾਣ ਕੇ ਪਰੇਮ ਕਰਦਾ ਹੋਵੇ। ਰਾਗ ਦ੍ਵੈਖ ਤੋਂ ਰਹਿਤ ਇਕ ਰਸ ਪ੍ਰੇਮੀ ਹੋਵੇ।

(੫) ਖ਼ਾਲਸਾ ਪੰਥ ਦੀ ਜਥੇਬੰਦੀ ਵਿਚ ਆਪਣੇ ਆਪ ਨੂੰ ਸਦਾ ਸ਼ਾਮਲ ਜਾਣੇ। ਪੰਥ ਤੋਂ ਉਲਟ ਨਾ ਹੋਵੇ। ਪੰਥ ਦੀ ਨਿੰਦਾ ਨਾ ਕਰੇ। ਸ਼ਸਤ੍ਰਧਾਰੀ ਸੂਰਬੀਰ ਧਰਮ ਦੀ ਰਾਖੀ ਵਾਸਤੇ ਸਮੇਂ ਸਿਰ ਸੀਸ ਕੁਰਬਾਨ ਕਰ ਦੇਵੇ। ਕਾਇਰ ਨਾ ਬਣੇ।

(੬) ਦਸਮ ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਸ਼ੁਧ ਪਾਠ ਕਰਨ ਵਾਲਾ ਤੇ ਅਰਥ ਪਕਾਉਣ ਵਾਲਾ ਹੋਵੇ।

(੭) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ 'ੴ' ਤੋਂ ਲੈ ਕੇ 'ਅਠਾਰਹ ਦਸ ਬੀਸ' ਤਕ ਸੰਪੂਰਨ ਸਰੂਪ ਜਾਣ ਕੇ ਭਾਵਨਾ ਕਰੇ।

(੮) ਦਸਾਂ ਗੁਰਾਂ ਦਾ ਪੂਰਾ ਇਤਿਹਾਸ ਜਾਨਣ ਵਾਲਾ ਹੋਵੇ।

(੯) ਭਾਈ ਗੁਰਦਾਸ ਜੀ ਦੀ ਬਾਣੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਦੇ ਅਰਥ ਪੜ੍ਹੇ। ਦਸਮ ਦੀ ਬੀੜ ਸਾਰੀ ਸ੍ਰੀ ਮੁਖਵਾਕ ਨਿਸਚਾ ਕਰ ਕੇ ਪੜ੍ਹੇ।

(੧੦) ਹੋਰ ਮਤਾਂ ਦੇ ਪੁਸਤਕ ਪੜ੍ਹੇ ਹੋਣ ਵੇਦਾਂਤ ਆਦਿ ਦੇ ਸਿਧਾਂਤ ਦਾ ਚੰਗਾ ਜਾਣੂ ਹੋਵੇ।

(੨੫) ਨਿਰ ਅਭਿਮਾਨ ਹੋ ਕੇ, ਸੱਚਾ ਪ੍ਰੇਮ ਲਾ ਕੇ ਆਪ ਨਾਮ ਜਪੇ। ਹੋਰਨਾਂ ਤੋਂ ਜਪਾਏ। ਜੀਵਨ ਮੁਕਤੀ ਪਾਵੇ।

**ਬੇਨਤੀ**—ਇਹ ਨਿਯਮ ਦੋ ਜਹਾਨ ਦੇ ਵਾਲੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਕਾਸ਼ੀ ਸ੍ਰੀ ਦਮਦਮੇ ਸਾਹਿਬ ਤਖ਼ਤ ਵਿਖੇ ਰਖਾਏ ਸਨ। ਇਨ੍ਹਾਂ ਨਿਯਮਾਂ ਵਿਚ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਸਾਰੀ ਉਮਰ ਵਰਤੇ। ਇੱਕੀ ਵਾਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸੰਥਿਆ ਕਥਾ ਪੜ੍ਹਾਈ ਅਤੇ ਵਿਦਿਆਰਥੀਆਂ ਨੂੰ ਇਹਨਾਂ ਨਿਯਮਾਂ ਵਿਚ ਰਖਿਆ ਅਤੇ ਆਪ ਰਹੇ।

ਆਪ ਜੀ ਨੇ ਤਕਰੀਬਨ ਤੇਰਾਂ ਸੌ ਸਿੰਘਾਂ ਨੂੰ ਪੜ੍ਹਾਇਆ। ਜਿਨ੍ਹਾਂ ਵਿਚ ਇਕ ਹਜ਼ਾਰ ਪਾਠੀ, ਦੋ ਸੌ ਪ੍ਰਚਾਰਕ, ਇਕ ਸੌ ਗਿਆਨੀ ਹੋਏ। ਸਦਾ ਜਥੇ ਸਮੇਤ ਵਿਚਰਦੇ। ੪੦-੫੦ ਸਿੰਘ ਹਮੇਸ਼ਾਂ ਨਾਲ ਰਹਿੰਦੇ। ਕਥਾ ਪੜ੍ਹਾਉਂਦੇ ਗੁਰਮਤਿ ਦਾ ਪ੍ਰਚਾਰ ਕਰਦੇ ਅਤੇ ਅੰਮ੍ਰਿਤ ਛਕਾ ਕੇ ਨਵੇਂ ਸਿੰਘ ਤਿਆਰ ਕਰਦੇ, ਸਾਰੇ ਦੇਸ਼ਾਂ ਵਿਚ ਵਿਚਰਦੇ। ਵਿਦਿਆਰਥੀਆਂ ਦਾ ਲੰਗਰ, ਬਸਤ੍ਰ, ਕਰਾਇਆ ਆਦਿ ਦਾ ਖ਼ਰਚ, ਹੋਰ ਸਰੀਰਕ ਲੋੜਾਂ ਦੀ ਸੇਵਾ ਆਪ ਕਰਦੇ ਤੇ ਸੰਗਤਾਂ ਤੋਂ ਕਰਾਉਂਦੇ। ਇਉਂ ਸਾਰੀ ਜ਼ਿੰਦਗੀ ਗੁਰੂ ਪੰਥ ਦੀ ਸੇਵਾ ਵਿਚ ਲਾਈ। ਸੱਤ ਲੱਖ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ।

**ਗੁਰਬਾਣੀ ਦਾ ਅਦਬ**—ਇਸ਼ਨਾਨ ਕਰੇ ਤੋਂ ਬਿਨਾਂ ਤੇ ਜੋੜੇ ਵਾਲੇ ਚਰਨ ਧੋਤੇ ਤੋਂ ਬਿਨਾਂ ਕਦੀ ਵੀ ਗੁਰੂ ਮਹਾਰਾਜ ਜੀ ਦੀ ਤਾਬਿਆ ਨਹੀਂ ਬੈਠਣਾ ਚਾਹੀਦਾ। ਜੁਰਾਬਾਂ, ਦਸਤਾਨਿਆਂ, ਪਜਾਮੇ ਆਦਿ ਸਹਿਤ ਨਹੀਂ ਬੈਠਣਾ ਚਾਹੀਦਾ। ਤਾਬਿਆ ਬੈਠਿਆਂ ਮੁੱਖ, ਮੁੱਛਾਂ ਆਦਿਕ ਨੂੰ ਹੱਥ ਲਾ ਕੇ ਜਾਂ ਖਾਰਸ਼ ਵਗੈਰਾ ਕਰ ਕੇ ਗੁਰੂ ਮਹਾਰਾਜ ਜੀ ਦੇ ਸਰੂਪ ਨੂੰ ਹੱਥ ਨਹੀਂ ਲਾਉਣਾ ਚਾਹੀਦਾ। ਬਸਤਰ ਹੱਥ ਵਿਚ ਲੈ ਕੇ ਸਫ਼ਾਈ ਕਰੇ। ਤਾਬਿਆ ਬੈਠਾ ਇਲਾਚੀ ਆਦਿ ਨਾ ਖਾਏ।

ਜਿਸ ਕਮਰੇ ਵਿਚ ਮਹਾਰਾਜ ਜੀ ਹੋਣ ਓਥੇ ਮੰਜਾ ਆਦਿਕ ਨਹੀਂ ਡਾਹੁਣਾ ਚਾਹੀਦਾ, ਭੂਮ ਆਸਣ ਬੈਠੇ। ਸਰੀਰ ਦੀ ਅਪਵਿੱਤ੍ਰਤਾ (ਸੁਪਨ ਦੋਸ਼ ਆਦਿ) ਵੇਲੇ ਸਣੇ ਕੇਸੀ ਇਸ਼ਨਾਨ ਕਰੇ, ਧੋਤੇ ਹੋਏ ਬਸਤ੍ਰ ਪਹਿਨੇ, ਅਰਦਾਸ ਕਰ ਕੇ, ਜਪੁਜੀ ਸਾਹਿਬ ਜੀ ਦਾ ਪਾਠ ਕਰਕੇ ਤਾਬਿਆ ਜਾਵੇ। ਘਿਉ ਦਾ ਦੀਵਾ ਜਗਾਏ, ਧੂਪ ਧੁਖਾਏ, ਕੀਰਤਨ ਕਰੇ। ਮਹਾਰਾਜ ਜੀ ਦੇ ਸਰੂਪ ਵਿਚ ਕਾਗ਼ਜ਼, ਤਾਗੇ ਆਦਿ ਦੀ ਨਿਸ਼ਾਨੀ ਨਾ ਰਖੇ। ਦਸ ਗੁਰੂ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੱਖ ਬਿਰਾਜ ਰਹੇ ਹਨ। ਇਉਂ ਭਾਵਨਾ ਕਰ ਕੇ ਬਾਣੀ ਦੀ ਆਗਿਆ ਮੰਨੇ।

ਪਾਠ ਕਰਨ ਵਕਤ ਮਹਾਰਾਜ ਸਾਹਿਬ ਜੀ ਦੀ ਮੰਜੀ ਸਾਹਿਬ ਥੱਲੇ ਪੈਰ ਨਾ ਹੋਵੇ, ਪਿਛੇ ਹਟ ਕੇ ਤੇ ਚੌਂਕੜੀ ਮਾਰ ਕੇ ਬੈਠੇ। ਮਹਾਰਾਜ ਜੀ ਦੇ ਪੱਤਰਿਆਂ 'ਤੇ ਹੱਥ ਰੱਖ ਕੇ ਪਾਠ ਨਾ ਕਰੇ। ਪੱਤਰਾ ਸਦਾ ਸੱਜੇ ਹੱਥ ਨਾਲ ਉਪਰਲੇ ਪਾਸਿਓਂ ਪਲਟੇ। ਪੱਤਰਿਆਂ ਨੂੰ ਗਿਲੇ ਜਾਂ ਥਿੰਧੇ ਹੱਥ ਨਾ ਲਾਏ, ਪੱਤਰੇ ਤੇ ਕੋਈ ਦਾਗ ਨਾ ਪਏ, ਹਵਾ ਆਦਿਕ ਤੇਜ਼ ਹੋਵੇ ਤਾਂ ਰੁਮਾਲਾ ਉਪਰ ਰੱਖ ਕੇ ਪੱਤਰੇ ਫੜੇ, ਬਿਨਾਂ ਰੁਮਾਲੇ ਤੋਂ ਹੱਥ ਉਪਰ ਨਾ ਰੱਖੇ, ਮੰਜੀ ਸਾਹਿਬ ਜੀ ਉਤੇ ਕੂਹਣੀ (ਅਰਕ) ਨਾ ਰੱਖੇ। ਆਪਣੇ ਸਹਾਰੇ ਬੈਠੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚੰਦੋਏ (ਚਾਨਣੀ) ਤੋਂ ਬਿਨਾ ਕਦੇ ਵੀ ਪ੍ਰਕਾਸ਼ ਨਹੀਂ ਕਰਨੇ।

ਇਹ ਨਿਯਮ ਬਿ: ਸੰਮਤ ੧੭੬੨ ਵਿਸਾਖੀ ਨੂੰ ਪਾਤਿਸ਼ਾਹੀ ਦਸਵੀਂ ਜੀ ਨੇ ਅਠਤਾਲੀ ਸਿੰਘਾਂ ਤੋਂ ਰਖਾਏ ਸਨ। ੧੭੬੨ ਬਿ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

ਬੀੜ ਕੰਠੋਂ ਉਚਾਰੀ ਤੇ ਭਾਈ ਮਨੀ ਸਿੰਘ ਜੀ ਤੋਂ ਲਿਖਵਾਈ ਤੇ ਸਿੰਘਾਂ ਨੂੰ ੯ ਮਹੀਨਿਆਂ ੯ ਦਿਨਾਂ ਵਿਚ ਅਰਥ ਪੜ੍ਹਾਏ ਤੇ ਨਿਯਮ ਰਖਾਏ।

**ਨੋਟ**—ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਗੁਰਦਵਾਰਿਆਂ ਦੀ ਰੱਖਿਆ ਕਰਨੀ ਤੇ ਪਵਿੱਤ੍ਰਤਾ ਨੂੰ ਕਾਇਮ ਰੱਖਣ ਦੀ ਲਹਿਰ ਚਲਾਈ। ਜਦੋਂ ਸਿੱਧਾਂ ਨੇ ਸਤਿਗੁਰੂ ਨਾਨਕ ਸਾਹਿਬ ਜੀ ਦੇ ਪੰਜੇ ਵਾਲਾ ਪਿੱਪਲ ਸਾੜ ਦਿੱਤਾ ਸੀ, ਉਸ ਦੀ ਰੱਖਿਆ ਕੀਤੀ ਸੀ। ਚੰਦਨ ਦੇ ਛਿੱਟੇ ਛਿੜਕ ਕੇ ਮਹਾਰਾਜ ਸਾਹਿਬ ਜੀ ਨੇ ਹਰਾ ਕਰ ਦਿੱਤਾ ਸੀ। ਇਥੇ ਨਾਨਕ ਮਤੇ ਗੁਰਦਵਾਰੇ ਦੀ ਰਖਿਆ ਵਾਸਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਪਹਿਲਾਂ ਲਹਿਰ ਤੋਰੀ ਸੀ।

**ਕੜਾਹ ਪ੍ਰਸ਼ਾਦਿ**—ਕੜਾਹ ਪ੍ਰਸ਼ਾਦਿ ਗੁਰੂ ਘਰ ਵਿਚ ਅੰਮ੍ਰਿਤ ਰੂਪ ਕਰ ਕੇ ਮੰਨਿਆ ਗਿਆ ਹੈ। ਮਹਾਰਾਜ ਜੀ ਦਾ ਹੁਕਮ ਹੈ ਕਿ ਤ੍ਰਿਭਾਵਲੀ ਕੜਾਹ ਪ੍ਰਸ਼ਾਦਿ ਕਰਕੇ ਭੋਗ ਲਵਾਇਆ ਜਾਏ। ਕੜਾਹ ਪ੍ਰਸ਼ਾਦਿ ਦੀ ਮ੍ਰਯਾਦਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਗਟ ਕੀਤੀ ਹੈ।

ਇਕ ਵੇਰ ਸਾਰੇ ਸਿੱਧ ਬ੍ਰਿਧ ਰੂਪ ਧਾਰ ਕੇ, ਬਿਨਾਂ ਦੰਦਾਂ ਤੋਂ ਹੋ ਕੇ ਬੈਠ ਗਏ ਤੇ ਕਹਿਣ ਲਗੇ—ਮਹਾਰਾਜ ਜੀ! ਅਸੀਂ ਦੰਦਾਂ ਤੋਂ ਹੀਣ ਹੋਣ ਕਰਕੇ ਸਖ਼ਤ ਚੀਜ਼ ਖਾ ਨਹੀਂ ਸਕਦੇ ਤੇ ਭੁਖ ਵੀ ਲਗੀ ਹੈ ਸੋ ਕਿਰਪਾ ਕਰਕੇ ਕੁਛ ਛਕਾਓ। ਤਾਂ ਮਹਾਰਾਜ ਜੀ ਨੇ ਘਿਉ, ਮੈਦਾ, ਖੰਡ ਤਿੰਨੇ ਬਰਾਬਰ ਲੈ ਕੇ ਕੜਾਹ ਪ੍ਰਸ਼ਾਦਿ ਤਿਆਰ ਕਰਕੇ ਖੁਆਇਆ ਤੇ ਸਿਖਾਂ ਤਾਈਂ ਹੁਕਮ ਕੀਤਾ ਕਿ ਸਾਨੂੰ ਤਿੰਨ ਮੇਲ ਦਾ ਪੰਚਾਮ੍ਰਿਤ ਪ੍ਰਵਾਨ ਹੋਇਆ ਕਰੇਗਾ। ਇਸ ਵਾਸਤੇ ਤ੍ਰਿਭਾਵਲੀ ਬਣਾ ਕੇ ਭੋਗ ਲਗਾਇਆ ਕਰੋ। ਜਿਵੇਂ ਅਕਾਲ ਪੁਰਖ ਸਭ ਤੋਂ ਉਤਮ ਹਨ। ਜਿਵੇਂ ਉਹਨਾਂ ਦੀ ਬਾਣੀ ਸਭ ਤੋਂ ਸ਼ਿਰੋਮਣੀ ਹੈ। ਓਵੇਂ ਹੀ ਇਹ ਕੜਾਹ ਪ੍ਰਸ਼ਾਦਿ ਵੀ ਸਭ ਤੋਂ ਉੱਤਮ ਤੇ ਅੰਮ੍ਰਿਤ ਰੂਪ ਹੈ। ਘਿਉ, ਆਟਾ, ਖੰਡ, ਜਲ, ਅਗਨੀ ਕਈ ਦੁੱਧ ਵੀ ਮੰਨਦੇ ਹਨ ਇਸ ਕਰਕੇ ਪੰਜ ਚੀਜ਼ਾਂ ਦੇ ਮੇਲ ਤੋਂ ਬਣਿਆ ਹੋਣ ਕਰਕੇ ਪੰਜਾਮ੍ਰਿਤ ਕਹਿੰਦੇ ਹਨ।

**ਬਣਾਉਣ ਦਾ ਤਰੀਕਾ**—ਕੜਾਹ ਪ੍ਰਸ਼ਾਦਿ ਕਰਨ ਵਾਲਾ ਸਿੰਘ ਰਹਿਤ ਵਾਲਾ ਹੋਵੇ। ਜੋ ਪੰਜ ਕਕਾਰਾਂ ਦਾ ਧਾਰਨੀ ਹੋਵੇ, ਅੰਮ੍ਰਿਤ ਛਕਿਆ ਹੋਵੇ ਤੇ ਉਸ ਨੇ ਕੋਈ ਕੁਰਹਿਤ ਨਾ ਕੀਤੀ ਹੋਵੇ। ਹਰ ਰੋਜ਼ ਇਸ਼ਨਾਨ ਕਰਨ ਵਾਲਾ ਹੋਵੇ। ਬਾਣੀ ਦਾ ਨਿਤਨੇਮੀ ਹੋਵੇ। ਚੰਗੀ ਰਹਿਤ ਵਾਲਾ ਹੋਵੇ। ਇਸ਼ਨਾਨ ਪਹਿਲਾਂ ਆਪ ਕਰੇ ਫੇਰ ਭਾਂਡਿਆਂ ਨੂੰ ਸਾਫ਼ ਰੇਤੇ ਨਾਲ ਮਾਂਜਣਾ ਕਰੇ। ਫੇਰ ਸੋਹਣੇ ਸਰਬ ਲੋਹ ਦੇ ਸੁੱਚੇ ਬਰਤਨਾਂ ਵਿਚ ਸੁੱਚਾ ਜਲ ਭਰ ਕੇ ਲਿਆਵੇ। ਭਾਵ ਖੂਹ ਜਾਂ ਦਰਿਆ ਆਦਿ ਦਾ ਜਿੱਥੇ ਸਾਫ਼ ਪਾਣੀ ਹੋਵੇ ਓਥੋਂ ਲਿਆਵੇ, ਮੈਲੇ ਪਾਣੀ ਵਿਚੋਂ ਨਾ ਲਿਆਵੇ।

**ਨਵਤਨ ਕੁੰਭ ਪੂਰ ਕਰ ਲੇਹ॥**

ਤੇ ਫਿਰ ਮਿੱਟੀ ਦਾ ਪੋਚਾ ਦੇਵੇ ਤੇ ਗੋਹੇ ਦਾ ਪੋਚਾ ਨਹੀਂ ਦੇਣਾ। ਮਿੱਟੀ ਦਾ ਪੋਚਾ ਹੀ ਦੇਵੇ ਜਿਥੇ ਦੇਗ ਕਰਨੀ ਹੋਵੇ ਥਾਂ ਕੱਚਾ ਹੋਵੇ ਅਤੇ ਉਸ ਥਾਂ ਵਿਚ ਪਵਿੱਤਰ ਹੋ ਕੇ ਵਾਹਿਗੁਰੂ ਸ਼ਬਦ ਬਿਨਾਂ ਹੋਰ ਕੁਝ ਨਾ ਉਚਾਰਨਾ ਕਰੇ। ਵਾਹਿਗੁਰੂ ਦਾ ਸਿਮਰਨ ਕਰਨ ਵਾਲਾ ਹੋਵੇ।

ਘਿਉ, ਆਟਾ, ਖੰਡ ਤਿੰਨੇ ਬਰਾਬਰ ਹੋਣ, ਪਹਿਲਾਂ ਚਾਸ ਉਬਾਲ ਕੇ ਬਣਾ ਕੇ ਪੁਣ ਕੇ ਰੱਖ ਲਵੇ। ਜੇਕਰ ਖੰਡ ਵਿਚ ਮੈਲ ਹੋਵੇ ਤਾਂ ਚਾਸ ਵਿਚ ਠੰਢੇ ਪਾਣੀ ਦੇ ਛਿੱਟੇ ਮਾਰ ਕੇ ਭਾਵ ਠੰਢਾ ਪਾਣੀ ਥੋੜ੍ਹਾ ਜਿਹਾ ਪਾ ਕੇ ਰੱਖ ਦੇਵੇ, ਸਾਰੀ ਮਿੱਟੀ ਥੱਲੇ ਬੈਠ ਜਾਏਗੀ।

ਜਿਸ ਵਕਤ ਆਟਾ ਭੁੰਨਣ ਲੱਗੇ ਉਸ ਵੇਲੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰੇ, ਸੌ ਸਾਖੀ ਵਿਚ ਵਰਨ ਲਿਖੇ ਹੋਏ ਹਨ। ਜਪੁਜੀ ਸਾਹਿਬ ਦਾ ਪਾਠ ਜਦੋਂ ਪੂਰਾ ਹੋਵੇ ਓਦੋਂ ਆਟਾ ਐਨ ਭੁਜ ਜਾਵੇਗਾ। ਉਸ ਵਕਤ ਉਸ ਦੇ ਵਿਚ ਖਾਸ, ਜਿਸ ਨੂੰ ਅੰਮ੍ਰਿਤ ਵੀ ਕਹਿੰਦੇ ਹਨ, ਉਹ ਪਾਵੇ।

ਇਸ ਪ੍ਰਕਾਰ ਬਣਾ ਕੇ ਦੇਗ ਉਥੇ ਹੀ ਠੰਢੀ ਕਰਨੀ ਹੈ ਜੇ ਹੋ ਸਕੇ ਤਾਂ ਦੇਗ ਠੰਢੀ ਕਰ ਕੇ ਹੀ ਤਾਬਿਆ ਲੈ ਜਾਵੇ। ਜੇ ਸੁਰਤਵਾਈ ਨਾਲ ਨਾ ਹੋਇਆ ਜਾਂ ਕੁਰਹਿਤੀਏ ਨੇ ਕੜਾਹ ਪ੍ਰਸ਼ਾਦਿ ਬਣਾਇਆ ਜਾਂ ਬਿਨਾ ਅੰਮ੍ਰਿਤਧਾਰੀ ਤੋਂ ਬਣਾਇਆ ਤਾਂ ਕਾਰਜ ਪੂਰਾ ਨਹੀਂ ਹੋਣਾ।

**ਕੜਾਹ ਪ੍ਰਸ਼ਾਦਿ ਮਹਾਰਾਜ ਦੇ ਹਜ਼ੂਰ**—ਫਿਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਦੇਗ ਲੈ ਜਾਣ ਸਮੇਂ ਰਸਤੇ ਵਿਚ ਅੱਗੇ ਜਲ ਛਿੜਕਦੇ ਜਾਣਾ। ਹਜ਼ੂਰੀ ਵਿਚ ਬੈਠ ਕੇ ਸਿੰਘ ਕੀਰਤਨ ਕਰਨ ਤੇ ਕੀਰਤਨ ਤੋਂ ਬਾਅਦ ਪ੍ਰਸ਼ਾਦਿ ਦੇ ਪਾਸ ਇਕ ਸਿੰਘ ਸਾਰੇ ਸ੍ਰੀ ਅਨੰਦੁ ਸਾਹਿਬ ਜੀ ਦਾ ਪਾਠ ਕਰੇ ੪੦ ਪਉੜੀਆਂ ਦਾ। ਸੌ ਸਾਖੀ, ਮੁਕਤ ਮਾਰਗ ਆਦਿ ਗ੍ਰੰਥਾਂ ਵਿਚ ਜੋ ਜੁਗਤੀ ਦੱਸੀ ਹੈ ਸੋ ਥੋੜ੍ਹੇ ਅੱਖਰਾਂ ਵਿਚ ਦਸਣਾ ਕਰਦੇ ਹਨ। ਅਰਦਾਸ ਦੇ ਵਕਤ ਪ੍ਰਸ਼ਾਦਿ ਤੇ ਰੁਮਾਲਾ ਪਾ ਦੇਣਾ ਚਾਹੀਦਾ ਹੈ, ਜੇ ਕਰ ਅਰਦਾਸ ਤੋਂ ਪਹਿਲਾਂ ਗਰਮ ਹੋਣ ਦੇ ਕਾਰਨ ਠੰਢਾ ਕਰਨ ਵਾਸਤੇ ਲਾਹਿਆ ਹੋਵੇ।

ਹੇਠ ਲਿਖੇ ਸ਼ਬਦ ਪੜ੍ਹ ਲੈਣੇ ਚਾਹੀਦੇ ਹਨ

(੧) ੧ਓ ਤੋਂ ਨਾਨਕ ਹੋਸੀ ਭੀ ਸਚੁ॥ ਵਾਹਿਗੁਰੂ॥

(੨) ੧ਓ ਸਤਿਗੁਰ ਪ੍ਰਸਾਦਿ॥ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥ ਜਾਪੁ॥ ਸ੍ਰੀ ਮੁਖਵਾਕ ਪਾਤਿਸ਼ਾਹੀ ੧੦॥ ਛਪੈ ਛੰਦ ਤ੍ਵ ਪ੍ਰਸਾਦਿ॥ ਚਕ੍ਰ ਚਿਹਨ ਤੋਂ 'ਕਰਮ ਨਾਮ ਬਰਨਤ ਸੁਮਤਿ॥੧॥ ਤੱਕ'

(੩) ਸਾਰਾ ਅਨੰਦੁ ਸਾਹਿਬ ੪੦ ਪਉੜੀਆਂ।

(੪) ਮੁੰਦਾਵਣੀ ਮਹਲਾ ੫॥, ਸਲੋਕ ਮ: ੫॥ ਤੇਰਾ ਕੀਤਾ ਜਾਤੋ ਨਾਹੀ॥

(੫) ਚਾਚਰੀ ਛੰਦ॥ ਤ੍ਵ ਪ੍ਰਸਾਦਿ॥ 'ਗੋਬਿੰਦੇ' ਤੋਂ 'ਅਕਾਮੇ' ਤੱਕ॥੯੫॥

(੬) ਭੁਜੰਗ ਪ੍ਰਯਾਤ ਛੰਦ॥ 'ਨਮਸਤੁਲ ਪ੍ਰਣਾਮੇ ਤੋਂ ਅਭੰਗੀ ਬਿਭੂਤੇ' ਤੱਕ॥੧੯੯॥ (ਸਾਰਾ ਛੰਦ)

(੭) ਸਲੋਕ॥ 'ਪਵਣ ਗੁਰੂ ਪਾਣੀ ਪਿਤਾ' ਤੋਂ 'ਕੇਤੀ ਛੁਟੀ ਨਾਲਿ' ਤੱਕ ਪੜ੍ਹ ਕੇ ਵਾਹਿਗੁਰੂ ਜੀ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ॥ ਬੁਲਾ ਕੇ ਮੱਥਾ ਟੇਕਣਾ।

ਇਸ ਤਰੀਕੇ ਨਾਲ ਤਿੰਨ ਵਾਰ ਪਾਠ ਕਰੇ, ਦਸਵੇਂ ਪਾਤਿਸ਼ਾਹ ਜੀ ਨੇ ਸੌ ਸਾਖੀ ਵਿਚ ਲਿਖਿਆ ਹੈ। ਜੇ ਇਸ ਤਰੀਕੇ ਨਾਲ ਤਿੰਨ ਵਾਰ ਪਾਠ ਕੀਤਾ ਜਾਵੇ ਤੇ ਰਹਿਤਵਾਨ ਪੰਜ ਸਿੰਘ ਮਹਾਰਾਜ ਜੀ ਦੀ ਹਜ਼ੂਰੀ ਵਿਚ ਅਰਦਾਸ ਕਰਨ। ਉਸ ਦੀਆਂ ਸਾਰੀਆਂ ਕਾਮਨਾ ਪੂਰੀਆਂ ਹੋ ਜਾਣਗੀਆਂ ਤੇ ਕਠਨ ਤੋਂ ਕਠਨ ਕਾਰਜ, ਜੋ ਅਟਕਿਆ ਹੋਵੇ ਉਹ ਵੀ ਸੁੱਧ ਹੋ ਜਾਵੇਗਾ।

ਸੋ, ਇਸ ਤਰ੍ਹਾਂ ਇਕ ਵਾਰ ਅਨੰਦੁ ਸਾਹਿਬ ਪੜ੍ਹ ਕੇ ਜੇ ਕੋਈ ਪਾਠ ਰਖਣਾ ਹੋਵੇ ਤਾਂ ਅਰਦਾਸ ਕਰਕੇ ਰਖਿਆ ਜਾਵੇ। ਜੇ ਸਹਿਜ ਪਾਠ ਭੀ ਰਖਣਾ ਹੋਵੇ ਤਾਂ ਸਹਿਜ ਪਾਠ ਅਰਦਾਸ ਕਰ ਕੇ ਰਖਿਆ ਜਾਵੇ ਖੜ੍ਹੇ ਕੇ ਅਰਦਾਸ ਕਰਨੀ ਹੈ ਅਤੇ ਰਹਿਤ ਵਾਲਾ ਸਿੰਘ ਅਰਦਾਸ ਕਰੇ। ਜਿਹੜਾ ਕੁਰਹਿਤੀਆ

ਹੋਵੇ ਉਹ ਅਰਦਾਸ ਨਾ ਕਰੇ, ਉਹ ਲੇਖੇ ਨਹੀਂ ਪਏਗੀ।

ਜਿਹੜੇ ਅਨੰਦੁ ਸਾਹਿਬ ਛੇ ਪਉੜੀਆਂ ਪੜ੍ਹਦੇ ਹਨ, ਇਹ ਇਨ੍ਹਾਂ ਲੋਕਾਂ ਨੂੰ ਐਵੇਂ ਆਦਤ ਹੀ ਪੈ ਗਈ ਹੈ। ਪੁਜਾਰੀਆਂ ਵਲੋਂ ਕਿ ਚਲ ਥੋੜ੍ਹੇ ਨਾਲ ਹੀ ਕੰਮ ਸਾਰ ਲਿਆ ਕਰੋ। ਇਹ ਲੋਕ ਪੁਜਾਰੀ, ਨੌਕਰ ਆਦਿਕ ਹਨ। ਜਿਨ੍ਹਾਂ ਨੂੰ ਸਤਿਗੁਰਾਂ 'ਤੇ ਸ਼ਰਧਾ ਨਹੀਂ ਭਰੋਸਾ ਨਹੀਂ, ਸਤਿਗੁਰਾਂ ਨੂੰ ਪ੍ਰਤੱਖ ਅਕਾਲ ਪੁਰਖ ਦਾ ਸਰੂਪ ਨਹੀਂ ਸਮਝਦੇ ਸਿਰਫ਼ ਮਾਇਆ ਦੇ ਕਾਰਨ ਪੂਜਾ ਲੈਣ ਵਾਸਤੇ, ਇਕ ਬਹਾਨਾ ਬਣਾਇਆ ਹੈ। ਓਹ ਐਸੇ ਲੋਕ ਆਪ ਵੀ ਬੇਮੁਖ ਹੋਏ ਹਨ ਅਤੇ ਅੱਧੀ ਬਾਣੀ ਛਾਪ ਕੇ ਸਾਧਾਰਨ ਲੋਕਾਂ ਨੂੰ ਵੀ ਭੁਲੇਖੇ ਵਿਚ ਪਾ ਰਹੇ ਹਨ। ਇਹ ਐਸੇ ਲੋਕ ਅੰਮ੍ਰਿਤ ਵਿਚ ਵੀ ਤੇ ਨਿਤਨੇਮ ਦੀ ਬਾਣੀ ਵਿਚ ਵੀ ਅੱਧੀ ਹੀ ਬਾਣੀ ਪੜ੍ਹਦੇ ਹਨ, ਛੇਤੀ ਵੇਹਲੇ ਹੋਣ ਵਾਸਤੇ।

ਸੋ, ਸਾਰਾ ਸ੍ਰੀ ਅਨੰਦੁ ਸਾਹਿਬ, ਜਿਵੇਂ ਤੀਜੇ ਪਾਤਿਸ਼ਾਹ ਜੀ ਨੇ ੪੦ ਪਉੜੀਆਂ ਵਾਲਾ ਉਚਾਰਿਆ ਹੈ ਆਪਾਂ ਨੂੰ ਓਸੇ ਤਰ੍ਹਾਂ ਬਾਣੀ ਪੜ੍ਹਨੀ ਯੋਗ ਹੈ। ਅੰਮ੍ਰਿਤ ਵਿਚ ਵੀ ਕਈ ਥੋੜ੍ਹੀਆਂ ਪੰਜ ਪਉੜੀਆਂ ਪੜ੍ਹਦੇ ਹਨ। ਸਤਿਗੁਰਾਂ ਵਲੋਂ ਤਾਂ ਸਾਰੀ ਬਾਣੀ ਦੀ ਹੀ ਆਗਿਆ ਹੈ। ਕਿਥੇ ਸਾਰੀ ਦਾ ਪ੍ਰਤਾਪ ਤੇ ਕਿਥੇ ਥੋੜ੍ਹੀ ਦਾ ਪ੍ਰਤਾਪ। ਇਹ ਸਮਝਣਾ ਚਾਹੀਦਾ ਹੈ।

**ਭੋਗ ਲਗਾਉਣਾ**—ਗੁਰ ਪਦ ਪ੍ਰੇਮ ਲਿਖਤੀ ਪੋਥੀ ਵਿਚ ਲਿਖਿਆ ਹੋਇਆ ਹੈ ਕਿ ਪੰਚਮ ਪਾਤਿਸ਼ਾਹ ਤੱਕ ਕੜਾਹ ਪ੍ਰਸ਼ਾਦਿ ਦੀ ਪ੍ਰਵਾਨਗੀ ਪੰਜਾ ਲਾ ਕੇ ਕਰਦੇ ਕਿ ਇਸ ਤਰ੍ਹਾਂ ਸਾਨੂੰ ਭੋਗ ਲਗ ਜਾਂਦਾ ਹੈ। ਹੁਣ ਤੱਕ ਕਾਬਲ ਆਦਿ ਇਲਾਕੇ ਵਿਚ ਅਜੇ ਤੱਕ ਪੰਜਾ ਲਗਦਾ ਹੈ, ਜਿਸ ਦਿਨ ਨਾ ਲਗੇ ਉਹ ਆਪਣੀ ਖੁਟਿਆਈ ਸਮਝ ਕੇ ਕੜਾਹ ਪ੍ਰਸ਼ਾਦਿ ਨੂੰ ਧਰਤੀ ਵਿਚ ਦੱਬ ਦਿੰਦੇ ਹਨ ਅਤੇ ਨਵਾਂ ਬਣਾ ਕੇ ਸੱਚੇ ਦਿਲ ਨਾਲ ਅਰਦਾਸ ਕਰਦੇ ਹਨ ਤਾਂ ਪੰਜਾ ਲੱਗ ਜਾਂਦਾ ਹੈ।

ਉਸ ਇਲਾਕੇ ਦਾ ਇਕ ਪ੍ਰੇਮੀ ਸ੍ਰੀ ਹਰਿਮੰਦਰ ਸਾਹਿਬ ਆਇਆ। ਪ੍ਰਸ਼ਾਦਿ ਭੇਟਾ ਕੀਤਾ ਤਾਂ ਉਥੇ ਕ੍ਰਿਪਾਨ ਭੇਟਾ ਕੀਤੀ ਗਈ। ਪੰਜਾ ਨਾ ਲੱਗਾ ਵੇਖ ਕੇ ਦੁਬਾਰਾ ਪ੍ਰਸ਼ਾਦਿ ਲਿਆਂਦਾ। ਸ੍ਰੀ ਹਰਿਮੰਦਰ ਸਾਹਿਬ ਜੀ ਵਿਚੋਂ ਅਵਾਜ਼ ਆਈ ਕਿ ਸਿੱਖਾ! ਓਥੇ ਉਸ ਇਲਾਕੇ ਵਿਚ ਪੰਜਾ ਲਗਦਾ ਹੈ, ਇਥੇ ਇਹ ਹੀ ਮ੍ਰਯਾਦਾ ਹੈ।

ਛੇਵੇਂ ਪਾਤਿਸ਼ਾਹ ਤੋਂ ਸਤਿਗੁਰੂ ਜੀ ਨੇ ਤੀਰ ਨਾਲ ਪ੍ਰਵਾਨਗੀ ਦਿੱਤੀ। ਨੌਵੇਂ ਪਾਤਿਸ਼ਾਹ ਤੱਕ ਤੀਰ ਨਾਲ ਹੀ ਭੋਗ ਲਾਉਂਦੇ ਰਹੇ। ਸ੍ਰੀ ਦਸਮੇਸ਼ ਪਾਤਿਸ਼ਾਹ ਜੀ ਨੇ ਅੰਮ੍ਰਿਤ ਛਕਾ ਕੇ ਕ੍ਰਿਪਾਨ ਭੇਟਾ ਕੀਤੀ। ਸਿੱਖਾਂ ਪੁਛਿਆ, ਇਹ ਕੀ ਕਾਰਣ ਹੈ ? ਤਾਂ ਦੱਸਿਆ ਕਿ ਹੁਣ ਦੇਗ ਕ੍ਰਿਪਾਨ ਭੇਟ ਹੋਇਆ ਕਰੇਗੀ ਇਸ ਨਾਲ ਸਾਨੂੰ ਭੋਗ ਲਗ ਜਾਂਦਾ ਹੈ। ਸਦਾ ਲਈ ਕ੍ਰਿਪਾਨ ਭੇਟ ਨਾਲ ਪ੍ਰਵਾਨ ਹੋਣ ਦੀ ਮ੍ਰਯਾਦਾ ਚਲਾਈ ਹੈ।

**ਭੋਗ ਲਗੇ ਜਾਂ ਪ੍ਰਵਾਨ ਹੋਵੇ**—ਕੜਾਹ ਪ੍ਰਸ਼ਾਦਿ ਭੇਟ ਕਰਨ ਵਕਤ ਕਹਿਣਾ ਚਾਹੀਦਾ ਹੈ ਕਿ ਆਪ ਜੀ ਨੂੰ ਭੋਗ ਲੱਗੇ। ਮਹਾਰਾਜ ਸਾਹਿਬ ਜੀ ਦਾ ਹੁਕਮ ਹੈ—

**ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਇ॥**

*(ਮਲਾਰ ਮ: ੫, ਅੰਗ ੧੨੬੬)*

**ਭੋਗ** ਲਾਉਣ ਦਾ ਮਤਲਬ ਹੈ ਗ੍ਰਹਿਣ ਕਰਨ ਦਾ ਛਕਣ ਦਾ। ਤੇ ਪ੍ਰਵਾਨ ਦਾ ਮਤਲਬ ਹੈ ਕਿ

ਇਹ ਵਸਤੂ ਆਪ ਨੂੰ ਪ੍ਰਵਾਨ ਹੈ ਭਾਵ ਆਪ ਜੀ ਨੂੰ ਅੱਛੀ ਲਗਦੀ ਹੈ, ਪਸੰਦ ਹੈ। ਜਿਵੇਂ ਕੋਈ ਬਸਤ੍ਰ ਸ਼ਸਤ੍ਰ ਆਦਿ ਦੇ ਕੇ ਕਹਿੰਦਾ ਹੈ ਕਿ ਇਹ ਵਸਤੂ ਆਪ ਨੂੰ ਪ੍ਰਵਾਨ ਹਨ ਭਾਵ ਪਸੰਦ ਹਨ। ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ 'ਭੋਗ ਲਗੇ' ਹੀ ਕਿਹਾ ਹੈ ਤੇ ਪ੍ਰਵਾਨ ਨਹੀਂ ਕਿਹਾ। ਕੇਵਲ ਪੱਥਰਾਂ ਦੀਆਂ ਮੂਰਤੀਆਂ ਨੂੰ ਮੋਹਣ ਭੋਗ ਆਦਿਕ ਦਾ ਭੋਗ ਹਿੰਦੂ ਲਵਾਉਂਦੇ ਜਾਣ ਕੇ 'ਪ੍ਰਵਾਨ ਹੋਵੇ' ਸ਼ਬਦ ਵਰਤਣ ਲੱਗ ਗਏ ਹਨ।

**ਕ੍ਰਿਪਾਨ ਭੇਟ ਕਦੋਂ ਕਰਨੀ**—ਜਿਸ ਵਕਤ ਅਰਦਾਸ ਕਰਦਿਆਂ ਕਹੀਏ ਕਿ 'ਆਪ ਜੀ ਨੂੰ ਭੋਗ ਲਗੇ' ਉਸ ਵਕਤ ਕ੍ਰਿਪਾਨ ਭੇਟ ਕਰਨੀ।

ਪੰਥ ਵਿਚ ਬਹੁਤ ਰੌਲਾ ਪੈ ਗਿਆ ਕਿ ਕ੍ਰਿਪਾਨ ਕਿਸ ਵਕਤ ਭੇਟ ਕਰਨੀ ਚਾਹੀਦੀ ਹੈ। ਕੋਈ ਕਹੇ ਜਿਸ ਵਕਤ ਦੇਗ ਹਜ਼ੂਰੀ ਵਿਚ ਆਵੇ ਉਸ ਵਕਤ ਕ੍ਰਿਪਾਨ ਭੇਟ ਕਰਨੀ ਚਾਹੀਦੀ ਹੈ। ਕੋਈ ਕਹੇ ਜਿਸ ਵਕਤ ਵੰਡਣੀ ਹੋਵੇ ਉਸ ਵਕਤ ਭੋਗ ਲਾਉਣਾ ਚਾਹੀਦਾ ਹੈ ਪਰ ਬਹੁਤੇ ਸਿੰਘ ਗੁਰਾਂ ਦੇ ਕਹੇ ਬਚਨਾਂ ਅਨੁਸਾਰ ਤੇ ਪਿਛਲੀ ਚਲੀ ਆਉਂਦੀ ਮ੍ਰਯਾਦਾ ਅਨੁਸਾਰ ਕਹਿਣ ਕਿ ਜਿਸ ਵਕਤ ਅਰਦਾਸ ਵਿਚ ਕਹੀਏ 'ਆਪ ਜੀ ਨੂੰ ਭੋਗ ਲਗੇ' ਉਸ ਵਕਤ ਕ੍ਰਿਪਾਨ ਭੇਟ ਕਰਨੀ ਚਾਹੀਦੀ ਹੈ।

ਅਖ਼ੀਰ ਨੂੰ ਸਿੰਘਾਂ ਨੇ ਰਲ ਕੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਅਰਦਾਸਾ ਕੀਤਾ ਤੇ ਸ੍ਰੀ ਹਰਿਮੰਦਰ ਸਾਹਿਬ ਹਰਿ ਕੀ ਪਉੜੀ ਵਿਚ ਚਿੱਠੀਆਂ ਲਿਖ ਕੇ ਪਾਈਆਂ, ਸਾਰੀਆਂ ਡੁਬ ਗਈਆਂ। ਕਾਫ਼ੀ ਦੇਰ ਬਾਅਦ ਇਕ ਚਿੱਠੀ ਨਿਕਲੀ ਜਿਸ ਵਿਚ ਲਿਖਿਆ ਸੀ ਕਿ ਜਿਸ ਵਕਤ ਅਰਦਾਸ ਕਰਦੇ ਹੋਏ ਕਹੋ 'ਆਪ ਜੀ ਨੂੰ ਭੋਗ ਲਗੇ' ਉਸੇ ਵਕਤ ਹੀ ਕ੍ਰਿਪਾਨ ਭੇਟ ਕਰੋ। ਤਾਂ ਸਭ ਦੀ ਤਸੱਲੀ ਹੋ ਗਈ। ਭੋਗ ਲਵਾਉਣ ਲਗਿਆਂ ਸਾਰਾ ਰੁਮਾਲਾ ਦੇਗ ਤੋਂ ਨਹੀਂ ਲਾਹੁਣਾ ਚਾਹੀਦਾ।

**ਪ੍ਰਸ਼ਾਦਿ ਵੰਡਣਾ**—ਏਸੇ ਪ੍ਰਕਾਰ ਸਾਧ ਸੰਗਤ ਜੀ! ਫੇਰ ਅਰਦਾਸ ਤੋਂ ਬਾਅਦ ਪੰਜਾਂ ਪਿਆਰਿਆਂ ਦੇ ਛਾਂਦੇ ਕੱਢ ਕੇ ਤੇ ਫੇਰ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਗ੍ਰੰਥੀ ਸਿੰਘ ਦੇ ਆਦਰ ਵਾਸਤੇ ਮਹਾਰਾਜ ਜੀ ਦੀ ਹਜ਼ੂਰੀ ਵਿਚ ਇਕ ਛਾਂਦਾ ਇਕ ਬਾਟੇ ਵਿਚ ਪਾ ਕੇ ਰੱਖੇ ਤੇ ਫੇਰ ਪੰਜਾਂ ਪਿਆਰਿਆਂ ਦਾ ਵਰਤਾ ਦੇਵੇ। ਜੇ ਇਤਿਹਾਸਕ ਅਸਥਾਨ ਹੋਵੇ ਤੇ ਦੀਵਾਨ ਦੂਜੀ ਜਗ੍ਹਾ ਲਗਾ ਹੋਵੇ ਤਾਂ ਭੋਗ ਲਾ ਕੇ ਪੰਜਾਂ ਪਿਆਰਿਆਂ ਦੇ ਛਾਂਦੇ ਕੱਢ ਕੇ ਤਖ਼ਤ ਤੇ ਜ਼ਰੂਰ ਛਾਂਦਾ ਭੇਜੇ ਜਾਂ ਬਹੁਤੇ ਸ੍ਰੀ ਅਖੰਡ ਪਾਠ ਪ੍ਰਕਾਸ਼ ਹੋਣ ਤਾਂ ਪੰਜਾਂ ਪਿਆਰਿਆਂ ਦਾ ਛਾਂਦਾ ਕੱਢ ਕੇ ਸਾਰੇ ਸਰੂਪਾਂ ਦੇ ਥੱਲੇ ਛਾਂਦੇ ਪਾਠੀਆਂ ਸਿੰਘਾਂ ਦੇ ਰੱਖ ਕੇ ਫਿਰ ਪੰਜਾਂ ਪਿਆਰਿਆਂ ਨੂੰ ਵਰਤਾਵੇ ਫਿਰ ਸਾਰੀ ਸੰਗਤ ਵਿਚ ਵਿਤਕਰੇ ਰਹਿਤ ਭਾਵ ਇਕੋ ਜਿਹਾ ਵਰਤਾਉਣਾ।

**ਖੂਹ ਵਿਚ ਪਾਉਣ ਦਾ ਰਿਵਾਜ**—ਕਈਆਂ ਦਾ ਸੁਭਾਉ ਹੈ, ਖੂਹ ਵਿਚ ਪਾਉਂਦੇ ਹਨ। ਸਾਧ ਸੰਗਤ ਜੀ! ਇਹ ਲੋਕ ਵਰਨ ਦੇਵਤਾ ਨੂੰ ਪੂਜਦੇ ਹਨ। ਜਿਵੇਂ ਖੁਆਜੇ ਨੂੰ ਲੋਕ ਪੂਜਦੇ ਸਨ, ਖੂਹਾਂ ਵਿਚ ਲੋਕ ਪ੍ਰਸ਼ਾਦ ਪਾਉਂਦੇ ਹੁੰਦੇ ਸੀ। ਇਹ ਓਦੋਂ ਦਾ ਰਿਵਾਜ ਪਿਆ ਹੋਇਆ ਹੈ।

'ਸੌ ਸਾਖੀ' ਵਿਚ ਲਿਖਿਆ ਹੈ ਕਿ ਜੋ ਕਿ ਖੁਆਜੇ ਦੀ ਪੂਜਾ ਕਰਨ ਵਾਲਿਆਂ ਨੇ ਲਿਖਾ ਦਿੱਤਾ ਸੀ ਕਿ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਕਿਹਾ ਸੀ ਕਿ ਬਰਨ ਦੇਵਤਾ ਤੈਨੂੰ ਵੀ ਛਾਂਦਾ ਮਿਲਿਆ ਕਰੇਗਾ। ਤੁਕ ਪੜਦੇ ਹਨ—

**ਗੁਰੁ ਦਰੀਆਉ ਸਦਾ ਜਲੁ ਨਿਰਮਲੁ**

ਗੁਰੂ ਦਰਿਆ ਦੀ ਨਿਆਈਂ ਹੈ ਕਿ ਦਰਿਆ ਗੁਰੂ ਹੈ ਅਰਥ ਹੈ। ਗੁਰੂ ਦਰਿਆ ਦੀ ਨਿਆਈਂ ਹੈ ਦੂਵੀ ਰੂਪ ਕਿਰਪਾ ਵਿਚ ਢਲਣ ਵਾਲੇ।

**ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥** *(ਅੰਗ ੧੩੨੯)*

ਸਤਿਗੁਰੂ ਸਾਹਿਬ ਜੀ ਆਪ ਦਰਿਆ ਹਨ ਤੇ ਸਦਾ ਨਿਰਮਲ ਨਾਮ ਜਲ ਵਾਲੇ ਹਨ। ਜਿਹਨਾਂ ਨਾਲ ਮਿਲ ਕੇ ਵਿਕਾਰਾਂ ਪਾਪਾਂ ਦੀ ਮੈਲ ਹਰੀ ਜਾਂਦੀ ਹੈ ਇਉਂ ਵਹਿਮ ਨਹੀਂ ਕਰਨਾ ਚਾਹੀਦਾ। ਜੇ ਦਰਿਆ ਗੁਰੂ ਹੈ ਤੇ ਫੇਰ ਅੱਗ ਨੂੰ ਗੁਰੂ ਬਣਾਉਣਾ ਪਵੇਗਾ। ਫੇਰ ਸਲੋਕ ਵਿਚ 'ਪਉਣ ਗੁਰੂ' ਕਿਹਾ ਹੈ। ਉਸ ਨੂੰ ਵੀ ਗੁਰੂ ਮੰਨ ਕਰ ਕੇ ਪ੍ਰਸ਼ਾਦਿ ਦਿਆ ਕਰੋਗੇ।

ਸੋ, ਸਾਧ ਸੰਗਤ ਜੀ! ਅਕਾਲ ਪੁਰਖ ਸਤਿਗੁਰੂ ਨੂੰ ਅਰਪਣ ਕਰਨੇ ਕਰਕੇ ਸਭ ਦੇਵਤੇ ਆਦਿਕ ਤ੍ਰਿਪਤ ਹੋ ਜਾਂਦੇ ਹਨ। ਜਿਵੇਂ ਮੁੱਢ ਨੂੰ ਪਾਣੀ ਪਾਉਣ ਕਰਕੇ ਸਭ ਟਾਹਣੀਆਂ, ਪੱਤੇ, ਫੁੱਲ, ਫਲ ਆਦਿ ਨੂੰ ਪਾਣੀ ਪਹੁੰਚ ਜਾਂਦਾ ਹੈ। ਗੁਰੂ ਘਰ ਵਿਚ ਕਿਸੇ ਦੇਵਤੇ ਆਦਿ ਦੀ ਪੂਜਾ ਨਹੀਂ ਕੀਤੀ ਜਾਂਦੀ ਤੇ ਨਿੰਦਾ ਕਿਸੇ ਦੀ ਵੀ ਨਹੀਂ ਹੈ। ਇਸ ਕਰਕੇ ਸਾਧ ਸੰਗਤ ਜੀ! ਗੁਰੂ ਸਾਹਿਬ ਜੀ ਨੇ ਕਿਹਾ ਹੈ—

**ਸਿਖ ਪੰਚਨ ਮੈ ਮੇਰੋ ਵਾਸਾ॥**

ਸਤਿਗੁਰਾਂ ਨੂੰ ਭੋਗ ਲਵਾ ਕੇ ਪੰਜ ਪਿਆਰਿਆਂ ਦੇ ਹੱਥ ਵਿਚ ਰੱਖ ਕੇ ਫਿਰ ਆਮ ਸੰਗਤ ਵਿਚ ਵਰਤਾਉਣਾ ਹੈ। ਕਈ ਪੰਜਾਂ ਪਿਆਰਿਆਂ ਦਾ ਕੱਢਦੇ ਹੀ ਨਹੀਂ, ਕਈ ਕੱਢਕੇ ਵਿਚੇ ਹੀ ਮਿਲਾ ਦੇਂਦੇ ਹਨ। ਜੇ ਰਹਿਤ ਵਾਲੇ ਸਿੰਘ ਹੋਣ ਉਹਨਾਂ ਪੰਜਾਂ ਸਿੰਘਾਂ ਦੇ ਹੱਥ ਤੇ ਰੱਖਣਾ ਚਾਹੀਦਾ ਹੈ। ਜੇ ਰਹਿਤ ਵਾਲੇ ਨਾ ਹੋਣ, ਜਿੰਨੇ ਰਹਿਤ ਵਾਲੇ ਹੋਣ, ਵਰਤਾ ਕੇ ਬਾਕੀ ਵਿਚ ਮਿਲਾਉਣਾ ਚਾਹੀਦਾ ਹੈ। ਇਸ ਪ੍ਰਕਾਰ ਕੜਾਹ ਪ੍ਰਸ਼ਾਦਿ ਦੀ ਮ੍ਰਯਾਦਾ ਹੈ।

**ਸੰਗਤ ਵਿਚ ਇਕੋ ਜਿਹਾ ਵਰਤਾਰਾ**—ਸੰਗਤ ਵਿਚ ਵਰਤਾਉਣ ਵਾਲਾ ਇਕੋ ਜਿਹਾ ਵਰਤਾਵੇ। ਇਹ ਨਾ ਹੋਵੇ, ਇਕ ਦਾ ਬੁੱਕ ਭਰ ਦੇਵੇ ਤੇ ਇਕ ਨੂੰ ਹੱਥ ਹੀ ਝਾੜ ਦੇਵੇ। ਵੱਧ ਘੱਟ ਵਰਤਾਉਣ ਵਾਲਾ ਸੋਗੀ ਰਹਿੰਦਾ ਹੈ—

**ਪ੍ਰਸਾਦ ਅਰਦਾਸੀ ਬਾਂਟ ਦੇ, ਸਭ ਕੋ ਸਮਤਾ ਬਾਂਟ॥**
**ਜੋ ਪ੍ਰਸਾਦ ਮੇਂ ਈਰਖਾ, ਕਰਤਾ ਤੋੜਹਿ ਸਾਂਟ॥**
**ਲੋਭ ਕਰਹਿ ਪ੍ਰਸਾਦ ਮਹਿ ਜਮ ਕੀ ਖਾਵਹਿ ਮਾਰ॥**
**ਸੋ ਪ੍ਰਸਾਦ ਗਾਲਹਿ ਤਿਸੈ, ਰੋਗ ਦੋਖ ਧਨ ਖੁਆਰ॥**

*(ਰਹਿਤਨਾਮਾ ਭਾਈ ਸਾਹਿਬ ਸਿੰਘ ਜੀ, ਅੰਗ ੧੪੨)*

**ਜੋ ਪ੍ਰਸ਼ਾਦ ਕੋ ਬਾਂਟਈ ਮਨ ਮੈ ਧਾਰੈ ਲੋਭ॥ ਕਿਸੇ ਥੋੜਾ ਕਿਸੇ ਅਗਲਾ ਸਦਾ ਰਹੇ ਤਿਸ ਸੋਗ॥**

**ਸੰਗਤ ਤੋਂ ਬਹੁਤਾ ਨਾ ਛਕੇ**—ਸੰਗਤ ਦੇ ਵਰਤਾਵੇ ਨਾਲੋਂ ਲੋਭ ਕਰ ਕੇ ਬਹੁਤਾ ਛਕਣ ਵਾਲਾ ਰੋਗੀ ਰਹਿੰਦਾ ਹੈ। ਜਿਵੇਂ ਸ੍ਰੀ ਕਲਗੀਧਰ ਦਸਮੇਸ਼ ਪਿਤਾ ਜੀ ਦੇ ਹਜ਼ੂਰ ਵਿਚ ਕਿਸੇ ਨੇ ਕੜਾਹ ਪ੍ਰਸ਼ਾਦਿ ਤਿਆਰ ਕਰਕੇ ਲਿਆਂਦਾ। ਇਕ ਸਿਖ ਨੇ ਜੋ ਮਹਾਰਾਜ ਜੀ ਦੇ ਹਜ਼ੂਰੀ ਬੈਠਾ ਸੀ, ਸੰਕਲਪ ਕਰ ਲਿਆ

ਜੇ ਮਹਾਰਾਜ ਜੀ ਇਹ ਸਾਰਾ ਕੜਾਹ ਪ੍ਰਸ਼ਾਦਿ ਮੈਨੂੰ ਦੇ ਦੇਣ ਤਾਂ ਰੱਜ ਕੇ ਛਕਾਂ। ਸਤਿਗੁਰਾਂ ਉਸ ਦਾ ਸੰਕਲਪ ਜਾਣ ਕੇ ਉਸ ਨੂੰ ਦੇ ਦਿੱਤਾ ਤੇ ਉਹ ਛਕ ਗਿਆ। ਥੋੜ੍ਹੇ ਚਿਰ ਪਿਛੋਂ ਕੁਰਲਾਉਣ ਲੱਗਾ, ਉਸ ਨੂੰ ਕੋਹੜ ਹੋ ਗਿਆ। ਦੁਖੀ ਹੋ ਕੇ ਸਤਿਗੁਰਾਂ ਅਗੇ ਬੇਨਤੀ ਕੀਤੀ।

ਮਹਾਰਾਜ ਜੀ ਨੇ ਕਿਹਾ—ਉਸ ਦੇਗ ਲਿਆਉਣ ਵਾਲੇ ਨੂੰ ਕੋਹੜ ਹੋਇਆ ਹੋਇਆ ਸੀ, ਉਹ ਹਟਾਉਣ ਵਾਸਤੇ ਲਿਆਇਆ ਸੀ, ਜੇ ਸਾਰੀ ਸੰਗਤ ਛਕਦੀ ਤਾਂ ਕਿਸੇ ਨੂੰ ਕੰਨ ਪੀੜ ਹੁੰਦੀ, ਕਿਸੇ ਨੂੰ ਫਿਨਸੀ ਨਿਕਲਦੀ, ਸਾਰਾ ਦੁਖ ਇਉਂ ਵੰਡਿਆ ਜਾਂਦਾ ਤੇ ਬਹੁਤਾ ਦੁਖ ਨਾ ਹੁੰਦਾ ਤੇ ਉਸ ਦਾ ਕੋਹੜ ਵੀ ਹਟ ਜਾਂਦਾ। ਹੁਣ ਪ੍ਰਸ਼ਾਦ ਤਾਂ ਤੂੰ ਇਕੱਲੇ ਨੇ ਰੱਜ ਕੇ ਖਾਧਾ ਹੈ ਤੇ ਦੁਖ ਦੂਜਾ ਕਿਵੇਂ ਉਠਾਏ ? ਇਹ ਸੁਣ ਕੇ ਮੁਆਫੀ ਮੰਗੀ, ਸਤਿਗੁਰਾਂ ਨੇ ਬਖ਼ਸ਼ ਦਿੱਤਾ ਤੇ ਕਿਹਾ ਲੋਭ ਕਰਕੇ ਕਦੇ ਵੀ ਕੜਾਹ ਪ੍ਰਸ਼ਾਦਿ ਨਾ ਛਕੋ। ਸੰਗਤ ਦੇ ਬਰਾਬਰ ਦਾ ਜੋ ਵਰਤੇ ਭਾਵਨਾ ਨਾਲ ਛਕੋ।

**ਕੜਾਹ ਪ੍ਰਸ਼ਾਦਿ ਦਾ ਨਾਮ**—ਕੜਾਹ ਪ੍ਰਸ਼ਾਦਿ ਦਾ ਨਾਮ ਭਾਈ ਗੁਰਦਾਸ ਜੀ ਨੇ 'ਮਹਾਂ ਪ੍ਰਸ਼ਾਦ' (ਭਾਵ ਸਭ ਤੋਂ ਵੱਡਾ ਤੇ ਉੱਤਮ ਪ੍ਰਸ਼ਾਦ) ਕਿਹਾ ਹੈ। ਅੱਜ-ਕੱਲ੍ਹ ਲੋਕ ਮਾਸ ਨੂੰ ਮਹਾਂ ਪ੍ਰਸ਼ਾਦ ਕਹਿੰਦੇ ਹਨ। ਇਸ ਦੀ ਬਾਬਤ ਜਦੋਂ ਗੁਰਦਵਾਰਿਆਂ ਵਿਚ ਆਮ ਪੁਜਾਰੀ ਲੋਕ ਰਹਿਣ ਲਗ ਗਏ ਲੁਕ ਛਿਪ ਕੇ ਮਾਸ ਖਾਣ ਲੱਗੇ।

ਲੋਕਾਂ ਦੇ ਪੁੱਛਣ ਤੋਂ ਕਹਿਣ ਕਿ ਮਹਾਂ ਪ੍ਰਸ਼ਾਦ ਛਕਿਆ ਹੈ ਭਾਵ ਕੜਾਹ ਪ੍ਰਸ਼ਾਦ। ਲੋਕਾਂ ਨੂੰ ਪਤਾ ਹੁੰਦਾ ਸੀ ਕਿ ਇਸ ਨੇ ਮਾਸ ਖਾਧਾ ਹੈ ਤੇ ਝੂਠ ਬੋਲਿਆ ਹੈ। ਮਾਸ ਨੂੰ ਮਹਾਂ ਪ੍ਰਸ਼ਾਦ ਕਿਹਾ ਹੈ। ਸੋ ਉਸ ਵਕਤ ਤੋਂ ਹੌਲੀ ਹੌਲੀ ਮਾਸ ਦਾ ਨਾਮ ਮਹਾਂ ਪ੍ਰਸ਼ਾਦ ਪੈ ਗਿਆ। ਸੋ ਮਹਾਂ ਪ੍ਰਸ਼ਾਦ ਤਾਂ ਉਹ ਹੁੰਦਾ ਹੈ ਜਿਸ ਦੇ ਛਕਣ ਕਰ ਕੇ ਜਮ ਵੀ ਨਹੀਂ ਮਾਰ ਸਕਦੇ। ਸੋ ਮਾਸ ਕਿਵੇਂ ਮਹਾਂ ਪ੍ਰਸ਼ਾਦ ਹੋ ਸਕਦਾ ਹੈ। ਭਾਵ ਨਹੀਂ ਹੋ ਸਕਦਾ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ ਦੀ ਅਤੇ ਸੁਖ ਆਸਣ ਦੀ ਮ੍ਰਯਾਦਾ

(੧) ਸਤਿਗੁਰਾਂ ਦੇ ਦਰਸ਼ਨ, (੨) ਸਤਿਗੁਰਾਂ ਨਾਲ ਬਚਨ, (੩) ਸਤਿਗੁਰਾਂ ਦਾ ਹੁਕਮ, (੪) ਸ੍ਰੀ ਮੁਖਵਾਕ, (੫) ਨਾਮ ਰਖਣਾ ਆਦਿ।

(੧) ਜੇ ਗੁਰੂ ਦਾ ਦਰਸ਼ਨ ਕਰਨਾ ਹੋਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਕਰੇ। ਦਸਾਂ ਪਾਤਿਸ਼ਾਹੀਆਂ ਦੇ ਜੋ ਆਤਮਕ ਸਰੂਪ ਹਨ। ਕਿਸੇ ਨੇ ਸਾਰੇ ਦਸਾਂ ਸਤਿਗੁਰਾਂ ਦੇ ਦਰਸ਼ਨ ਨਹੀਂ ਕੀਤੇ ਹੋਣੇ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵਿਚ ਦਸ ਪਾਤਿਸ਼ਾਹੀਆਂ ਦੇ ਇਕੱਠੇ ਦਰਸ਼ਨ ਭਾਗਾਂ ਨਾਲ ਹੋ ਰਹੇ ਹਨ।

(੨) ਜੇ ਸਤਿਗੁਰੂ ਸਾਹਿਬ ਜੀ ਨਾਲ ਬਚਨ ਕਰਨਾ ਹੋਏ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਭਾਵਨਾ ਨਾਲ ਮਨ ਇਕਾਗਰ ਕਰਕੇ।

(੩) ਜੇ ਬਚਨ ਪੁੱਛਣਾ ਹੋਏ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਵਾਜ਼ਾ ਲਵੇ ਭਾਵ ਸ੍ਰੀ ਮੁਖਵਾਕ ਲੈਣਾ ਕਰੇ।

**ਪੂਜਾ**—ਜੇ ਪੂਜਾ ਕਰਨੀ ਹੋਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ। ਦਸੋ ਪਾਤਿਸ਼ਾਹੀਆਂ ਦਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ।

(੧) **ਪ੍ਰਕਾਸ਼**—ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਰ ਕਰੇ, ਪ੍ਰਿਥਮ ਸਤਿਨਾਮ 'ਮੂਲ ਮੰਤ੍ਰ' ਆਦਿ ਹੋਰ ਸ਼ਬਦ ਵੀ ਪੜ੍ਹੇ ਅਤੇ ਆਦਿ ਪਾਸੇ ਦਾ ਪਹਿਲਾ ਸ਼ਬਦ ਪੜ੍ਹੇ ਤੇ ਫਿਰ ਜਪੁਜੀ ਸਾਹਿਬ ਦਾ ਸੰਪੂਰਨ ਪਾਠ ਕਰੇ, ਇਹ ਮ੍ਰਯਾਦਾ ਹੈ।

(੨) **ਸੁਖ ਆਸਣ ਕਰਨਾ**—ਸੁਖ ਆਸਣ ਕਰਨ ਸਮੇਂ ਸ੍ਰੀ ਮੁਖਵਾਕ ਲੈ ਕੇ ਸਲੋਕ 'ਪਵਣੁ ਗੁਰੂ' ਪੜ੍ਹੇ ਤੇ ਸੁਖ ਆਸਣ ਕਰਨ ਸਮੇਂ ਸ੍ਰੀ ਮੁਖਵਾਕ ਅੰਤ ਪਾਸੇ ਦਾ ਪਹਿਲਾ ਸ਼ਬਦ ਪੜ੍ਹਨਾ ਭਾਵ ਮਧ ਵਿਚਲਾ ਸ਼ਬਦ ਪੜ੍ਹਨਾ ਹੈ।

**ਸ੍ਰੀ ਮੁਖਵਾਕ**—ਪਹਿਲੇ ਅੰਮ੍ਰਿਤ ਵੇਲੇ ਸ੍ਰੀ ਮੁਖਵਾਕ ਲੈਣਾ ਹੋਵੇ ਤਾਂ ਆਦਿ ਵੱਲ ਦੇ ਪੱਤਰੇ ਦਾ ਪਹਿਲਾ ਸ਼ਬਦ ਪੜ੍ਹੇ। ਦੁਪਹਿਰ ਮਗਰੋਂ ਮੱਧ ਵਿਚੋਂ ਲੈਣਾ, ਅੰਤ ਦੇ ਪਾਸੇ ਤੋਂ ਪਹਿਲਾ ਸ਼ਬਦ ਪੜ੍ਹਨਾ। ਸ਼ਾਮ ਦੇ ਵਕਤ ਸ੍ਰੀ ਮੁਖਵਾਕ ਲੈਣਾ ਹੋਵੇ ਤਾਂ ਅੰਤ ਪਾਸੇ ਦੂਜੇ ਪੱਤਰੇ ਦੇ ਅੰਤ ਦਾ ਸ਼ਬਦ ਪੜ੍ਹੇ।

**ਨਾਮ ਰੱਖਣਾ**—ਨਾਮ ਰੱਖਣਾ ਹੋਵੇ ਸ੍ਰੀ ਮੁਖਵਾਕ ਦਾ ਪਹਿਲਾ ਅੱਖਰ ਲੈ ਕੇ ਨਾਮ ਰੱਖਣਾ। ਭੁਝੰਗੀ ਦਾ ਨਾਮ 'ਸਿੰਘ' ਰੱਖਣਾ ਤੇ ਬੀਬੀ ਦਾ 'ਕੌਰ' ਨਾਲ ਲਾ ਕੇ ਰੱਖਣਾ। ਜੇ ਬਹੁਤੇ ਇਕੱਠੇ ਨਾਮ ਰੱਖਣੇ ਹੋਣ ਤਾਂ ਜਿਵੇਂ ਅੰਮ੍ਰਿਤ ਛਕਾਉਣ ਵਕਤ। ਪਹਿਲੇ ਸਿੰਘ ਦਾ ਨਾਮ ਪਹਿਲੇ ਅੱਖਰ ਤੋਂ, ਦੂਜੇ ਸਿੰਘ ਦਾ ਨਾਮ ਦੂਜੇ ਅੱਖਰ ਤੋਂ ਆਦਿ ਇਸ ਤਰ੍ਹਾਂ ਰੱਖਣਾ।

## ਪ੍ਰਕਾਸ਼ ਕਰਨ ਤੇ ਸੁਖ ਆਸਣ ਵਿਧੀ

ਪਹਿਲਾਂ ਪੰਜਵੇਂ ਪਾਤਿਸ਼ਾਹ ਜੀ ਨੇ ੧੬੬੧ ਬਿ: ਭਾਦਰੋਂ ਸੁਦੀ ਏਕਮ ਨੂੰ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕੀਤੇ ਤੇ ਜਿਵੇਂ ਸਿਖਿਆ ਦਿੱਤੀ ਹੈ—

**ਸੌਚ, ਰਾਮ ਸਰ ਕੀਨ ਸ਼ਨਾਨਾ॥ ਬਦਰੀ ਤਰ ਬੈਠੇ ਕਰਿ ਧਿਆਨਾ॥**
**ਦ੍ਵੈ ਘਟਿਕਾ ਲਖ ਅੰਮ੍ਰਿਤ ਕਾਲਾ॥ ਸ੍ਰੀ ਅਰਜਨ ਬਚ ਕਹਯੋ ਰਸਾਲਾ॥੨੮॥**
**ਬੁਢਾ ਨਿਜ ਸਿਰ ਪਰ ਧਰ ਗ੍ਰੰਥ॥ ਆਗੇ ਚਲਹੁ ਸੁਧਾਸਰ ਪੰਥ॥**
**ਮਾਨਿ ਬਾਕ ਲੇ ਭਯੋ ਅਗਾਰੇ॥ ਚਮਰ ਗੁਰੂ ਅਰਜਨ ਕਰ ਧਾਰੇ॥੨੯॥**
**ਸੰਖ ਅਨਿਕ ਲਘੁ ਦੁੰਦਭਿ ਬਾਜੇ॥ ਜੈ ਜੈ ਕਾਰ ਊਚ ਸਰ ਗਾਜੇ॥**
**ਸੁੰਦਰ ਸ੍ਰੀ ਹਰਿ ਗੋਵਿੰਦ ਚੰਦ॥ ਸੰਗ ਚਲਤ ਹੋਇ ਸੋਭ ਬਿਲੰਦ॥੩੦॥**
**ਹਰਿ ਮੰਦਰਿ ਮਹਿ ਜਾਇ ਪਹੂੰਚੇ॥ ਰਾਗੀ ਰਾਗ ਕਰਤ ਸੁਰ ਊਚੇ॥**
**ਮੰਜੀ ਸਹਿਤ ਗ੍ਰੰਥ ਤਹਿ ਥਾਪ॥ ਬੈਠੇ ਨਿਕਟ ਗੁਰੂ ਤਬ ਆਪ॥੩੧॥**
**ਵਾਰ ਭੋਗ ਕੇ ਸੁਨਿ ਮਨ ਲਾਈ॥ ਸ੍ਰੀ ਅਰਜਨ ਪੁਨ ਗਿਰਾ ਅਲਾਈ॥**
**ਬੁਢਾ ਸਾਹਿਬ ਖੋਲਹੁ ਗ੍ਰੰਥ॥ ਲੇਹੁ ਅਵਾਜ ਸੁਨਹਿ ਸਭ ਪੰਥ॥੩੨॥**
**ਸੁਨਿ ਗੁਰ ਬਚਨ ਰੁਚਰ ਮਨ ਲਾਇਕ॥ ਸਤ ਬਾਕ ਮੁਖ ਜਲਜ ਅਲਾਇਕ॥**
**ਅਦਬ ਸੰਗ ਤਬ ਗ੍ਰੰਥ ਸੁ ਖੋਲਾ॥ ਲੇ ਅਵਾਜ ਬੁਢਾ ਮੁਖ ਬੋਲਾ॥੩੩॥** *(ਰਾਸ ੩ ਅੰਸੂ ੫੦)*

ਸੂਹੀ ਮਹਲਾ ੫ ॥

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ (ਅੰਗ ੭੮੩)

ਸੁਨਿ ਸਭ ਹੂੰ ਤਬਿ ਸੀਸ ਨਿਵਾਯੋ ॥ ਦੀਨ ਬੰਧੁ ਪ੍ਰਭ ਤਿਨ ਲਖ ਪਾਯੋ ॥
ਸ੍ਰੀ ਗੁਰ ਕਰ ਤੇ ਚਮਰ ਫਿਰੰਤਾ ॥ ਬੁਢਾ ਜਪੁਜੀ ਪਾਠ ਕਰੰਤਾ ॥੩੪॥
ਸੰਗਤਿ ਧੰਨ ਧੰਨ ਸੁਨਿ ਕਹੈ ॥ ਅਧਿਕ ਅਨੰਦ ਪ੍ਰੇਮ ਤੇ ਲਹੈ ॥
ਜਪੁਜੀ ਭੋਗ ਪਾਇ ਜੈਕਾਰਾ ॥ ਸੀਸ ਨਿਵਾਵਤ ਸਭਨਿ ਉਚਾਰਾ ॥੩੫॥

ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਮੁਖਵਾਕ ਤੋਂ ਬਾਅਦ 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾਉਣ ਦਾ ਹੁਕਮ ਪੰਜਵੇਂ ਪਾਤਿਸ਼ਾਹ ਜੀ ਨੇ ਕੀਤਾ ਹੈ ਜੋ ਸੰਗਤਾਂ ਗਜਾਉਂਦੀਆਂ ਰਹੀਆਂ ਹਨ ਪਰ ਅੰਗਰੇਜ਼ਾਂ ਦੇ ਵਕਤ ਤੋਂ ਬੰਦ ਹੋ ਗਿਆ ਹੈ। ਸ੍ਰੀ ਗੁਰੂ ਜੀ ਨੇ ਉਹ ਦਿਨ ਬੜੇ ਉਤਸ਼ਾਹ ਨਾਲ ਬਤੀਤ ਕੀਤਾ।

ਇਮ ਉਤਸਾਹਿਤ ਦਿਵਸ ਬਿਤਾਯੋ ॥ ਸੰਧਿਆ ਭਈ ਤਰਨਿ ਅਸਤਾਯੋ ॥੪੧॥
ਬੁਢੇ ਬੂਝਨ ਕੀਨਸਿ ਤਬੈ ॥ ਗ੍ਰੰਥ ਰਹੈ ਕਿਤ ਨਿਸ ਮਹਿ ਅਬੈ ॥੪੨॥
ਸ੍ਰੀ ਗੁਰ ਕਹਯੋ ਪ੍ਰਭੂ ਦਰਬਾਰਾ ॥ ਗ੍ਰੰਥ ਪ੍ਰਮੇਸਨ ਕੋ ਅਵਤਾਰਾ ॥
ਡੇਢ ਜਾਮ ਜਾਮਨਿ ਜਬ ਜਾਇ ॥ ਪਠਹਿ ਸੋਹਿਲਾ ਕੀਰਤਨ ਗਾਇ ॥੪੩॥
ਬਹੁਰੋ ਲੇ ਜਾਵਹੁ ਅਸਵਾਰਾ ॥ ਜਿਸ ਕੋਠਰੀ ਰਹਨਿ ਹਮਾਰਾ ॥
ਤਹਾਂ ਨਿਵਾਸ ਕਰਹੁ ਜੁਤ ਮਾਨ ॥ ਜਾਮ ਡੇਢ ਜਾਮਨਿ ਰਹਿ ਆਨਿ ॥੪੪॥
ਸ੍ਰੀ ਹਰਿ ਮੰਦਰ ਤਬਹਿ ਸਨਾਨਹੁ ॥ ਫਰਸ਼ ਅਨੇਕ ਭਾਂਤਿ ਕੇ ਠਾਨਹੁ ॥
ਦੀਪਕ ਸਦਾ ਘ੍ਰਿਤ ਕੋ ਬਾਰੋ ॥ ਜਾਮ ਨਿਸਾ ਜਬ ਰਹੀ ਨਿਹਾਰੋ ॥੪੫॥
ਰਾਗੀ ਆਸਾ ਵਾਰ ਸੋ ਗਾਵਹਿ ॥ ਅਨਿਕ ਰਾਗ ਕੇ ਸਬਦ ਸੁਨਾਵਹਿ ॥
ਦ੍ਵੈ ਘਟਿਕਾ ਜਾਮਨਿ ਰਹੈ ਜਬੈ ॥ ਆਨਹੁ ਸ੍ਰੀ ਗ੍ਰੰਥ ਸਾਹਿਬ ਤਬੈ ॥੪੬॥
ਵਾਰ ਭੋਗ ਤੇ ਖੋਲਿ ਪਢੀਜੈ ॥ ਇਸੀ ਪ੍ਰਕਾਰ ਕਾਰ ਨਿਤ ਕੀਜੈ ॥

ਆਸਾ ਦੀ ਵਾਰ ਦਾ ਭੋਗ ਪਾ ਕੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ (ਸ੍ਰੀ ਮੁਖਵਾਕ) ਲੈਣਾ ਪਰ ਹੁਣ ਸ੍ਰੀ ਹਰਿਮੰਦਰ ਸਾਹਿਬ ਪਹਿਲੋਂ ਪ੍ਰਕਾਸ਼ ਕਰਕੇ ਸ੍ਰੀ ਮੁਖਵਾਕ ਲੈਂਦੇ ਹਨ ਅਤੇ ਫਿਰ ਆਸਾ ਜੀ ਦੀ ਵਾਰ ਦੇ ਭੋਗ ਤੋਂ ਬਾਅਦ ਦੂਜੀ ਵਾਰ ਉਹੋ ਹੀ ਵਾਕ ਲੈਂਦੇ ਹਨ। ਫਿਰ ਰਾਤ ਨੂੰ ਕੀਰਤਨ ਸੋਹਿਲੇ ਦਾ ਪਾਠ ਕਰ ਕੇ ਉਸ ਕੋਠੜੀ ਵਿਚ ਪ੍ਰੇਮੀ ਸੰਗਤਾਂ ਸਮੇਂ ਗੁਰੂ ਜੀ ਤੇ ਬਾਬਾ ਬੁਢਾ ਜੀ ਸਾਹਿਬ ਗੁਰੂ ਗ੍ਰੰਥ ਜੀ ਲੈ ਕੇ ਗਏ।

ਬਹੁਰ ਸੋਹਿਲਾ ਪਠਿ ਕਰਿ ਪਾਸਿ ॥ ਉਠਿ ਤਬਿ ਸਭਿ ਕੀਨਸਿ ਅਰਦਾਸਿ ॥
ਬੁਢੇ ਗ੍ਰੰਥ ਲੀਨ ਸਿਰ ਧਾਰੀ ॥ ਚਵਰ ਕਰਹਿ ਗੁਰ ਵਾਰੰ ਵਾਰੀ ॥੪੮॥
ਸੰਖਨਿ ਕੀ ਧੁਨਿ ਕੀਨਿ ਬਿਸਾਲਾ ॥ ਬਾਦਤ ਅਪਰ ਬਜੇ ਤਿਸ ਕਾਲਾ ॥
ਰਹੈਂ ਕੋਠਰੀ ਮਹਿ ਗੁਰ ਸਦਾ ॥ ਗਮਨਹਿ ਸਦਨ ਆਪਨੇ ਕਦਾ ॥੪੯॥

ਤਿਹ ਸਥਾਨ ਲੇ ਕਰਿ ਸਭ ਗਏ॥ ਸੁਭ ਪ੍ਰਯੰਕ ਤਬ ਡਾਸਤਿ ਭਏ॥
ਸੇਜ ਬੰਦ ਗੁੰਫ ਬਡ ਜਰੀ॥ ਸੁੰਦਰ ਫੂਲਨ ਮਾਲਾ ਧਰੀ॥੫੦॥
ਤਹਾਂ ਨਿਵਾਸ ਗੰਥ ਕੌ ਕੀਨੇ॥ ਸ੍ਰੀ ਗੁਰ ਫੂਤਲ ਨਿਕਟ ਅਸੀਨੇ॥੫੧॥

(ਰਾਤ ੩, ਅੰਸੂ ੫੦, ਗੁਰ ਪ੍ਰਤਾਪ ਸੂਰਜ ਗੰਥ)

ਸੋ, ਇਹ ਮ੍ਰਯਾਦਾ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਹੁਣ ਤੱਕ ਹੈ ਤੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਿਨ ਰਾਤ ਕੀਰਤਨ ਦਾ ਪ੍ਰਵਾਹ ਚੱਲਦਾ ਹੈ। ਸੋ, ਬਾਕੀ ਸਥਾਨਾਂ ਵਿਚ ਇਤਨਾ ਹੀ ਫ਼ਰਕ ਹੈ ਕਿ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕਰਕੇ ਫਿਰ 'ਆਸਾ ਦੀ ਵਾਰ' ਪ੍ਰਾਰੰਭ ਹੁੰਦੀ ਹੈ। ਤੇ ਦੂਜਾ ਰਾਤ ਵਕਤ ਦਿਨ ਛਿਪੇ ਤੋਂ ਬਾਅਦ ਇਕ ਘੰਟੇ ਦੇ ਅੰਦਰ ਹੀ ਸਾਰੀ ਸੇਵਾ ਕੀਤੀ ਜਾਂਦੀ ਹੈ।

**ਪ੍ਰਕਾਸ਼ ਕਰਨ ਦੀ ਵਿਧੀ**—ਸਾਰਾ ਦਿਨ ਅੰਮ੍ਰਿਤ ਵੇਲੇ ਤੋਂ ਲੈ ਕੇ ਰਾਤ ਨੂੰ ਕੀਰਤਨ ਸੋਹਿਲੇ ਤੋਂ ਬਾਅਦ ਤਕ ਸੇਵਾ ਕਰਨ ਦੀ ਵਿਧੀ।

**ਤਖ਼ਤ ਦਾ ਇਸ਼ਨਾਨ**—ਸਭ ਤੋਂ ਪਹਿਲਾਂ ਸੇਵਾ ਕਰਨ ਵਾਲੇ ਗ੍ਰੰਥੀ ਸਿੰਘ ਆਦਿ ਇਸ਼ਨਾਨ ਆਦਿ ਕਰਨ। ਫਿਰ ਗੁਰਦਵਾਰੇ ਸਾਹਿਬ ਦਾ ਬੂਹਾ ਖੋਹਲਣ। ਇਸ਼ਨਾਨ ਕੀਤੇ ਬਿਨਾਂ ਕਦੇ ਵੀ ਮਹਾਰਾਜ ਸਾਹਿਬ ਜੀ ਦੇ ਕਮਰੇ ਵਿਚ ਜਾਣਾ ਨਹੀਂ ਚਾਹੀਦਾ। ਫਿਰ ਤਖ਼ਤ ਸਾਹਿਬ ਦਾ ਅਤੇ ਅੰਦਰੋਂ ਇਸ਼ਨਾਨ ਕਰਾਉਣਾ। ਜੇ ਅਸਥਾਨ ਪੱਕਾ ਨਾ ਹੋਵੇ ਤਾਂ ਹੋਰ ਕਿਸੇ ਕਾਰਨ ਇਸ਼ਨਾਨ ਨਾ ਹੋ ਸਕੇ ਤਾਂ ਪਾਣੀ ਛਿੜਕ ਕੇ ਝਾੜੂ ਫੇਰੇ ਜਾਂ ਕੇਵਲ ਝਾੜੂ ਹੀ ਫੇਰੇ ਇਉਂ ਸਫ਼ਾਈ ਕਰੇ।

**ਤਖ਼ਤ ਦੀ ਵਛਾਈ**—ਨਰਮ ਵਿਛਾਈ ਕਰੇ, ਦਰੀ ਵਿਛਾ ਕੇ ਉਪਰ ਗਦੇਲਾ ਵਿਛਾਏ, ਉਪਰ ਸੁੰਦਰ ਚਾਦਰ ਵਿਛਾਏ। ਫਿਰ ਮੰਜੀ ਸਾਹਿਬ ਥਲੇ ਦੋਹਰੀ ਵਖਰੀ ਚਾਦਰ ਅਤੇ ਗ੍ਰੰਥੀ ਸਿੰਘ ਦੇ ਤਾਬਿਆ ਬੈਠਣ ਵਾਲੀ ਜਗ੍ਹਾ ਵਖਰੀ ਰਖੇ। ਮੰਜੀ ਸਾਹਿਬ ਥਲੇ ਇਕ ਦੋ ਕਪੜੇ ਜ਼ਿਆਦਾ ਵਿਛਾਏ ਜਾਣ, ਬੈਠਣ ਵਾਲੀ ਜਗ੍ਹਾ ਨੀਵੀਂ ਰਹੇ। ਕਈ ਬੈਠਣ ਵਾਸਤੇ ਪਿਛੇ ਗੱਦੀ ਰਖਦੇ ਹਨ ਇਹ ਬਹੁਤ ਬੁਰੀ ਗੱਲ ਹੈ। ਸਤਿਗੁਰੂ ਸਾਹਿਬ ਦੇ ਸਤਿਕਾਰ ਵਿਚ ਫ਼ਰਕ ਹੈ।

ਯਾਦ ਰਖੋ ਕਿ ਗੁਰੂ ਕਾ ਸਿਖ ਕਦੇ ਗੱਦੀ ਲਾ ਕੇ ਨਹੀਂ ਬਹਿ ਸਕਦਾ ਤੇ ਜੋ ਗੱਦੀ ਲਾ ਕੇ ਬੈਠੇ, ਮਹਾਰਾਜ ਜੀ ਦੇ ਤਾਬਿਆ ਜਾਂ ਵਖਰੀ ਤੇ ਉਹ ਗੁਰੂ ਕਾ ਸਿਖ ਨਹੀਂ ਤੇ ਉਹ ਆਪ ਵੀ ਡੁੱਬ ਗਏ ਹਨ ਤੇ ਉਹਨਾਂ ਦੀ ਸੰਗਤ ਕਰਨ ਵਾਲੇ ਵੀ ਡੁਬਣਗੇ। ਤਖ਼ਤ ਦੀ ਵਿਛਾਈ ਕਰਕੇ ਸਾਰੇ ਕਮਰੇ ਵਿਚ ਦਰੀਆਂ ਵਿਛਾਏ ਇਕੋ ਜਿਹੀਆਂ, ਸਿਰਫ਼ ਕੀਰਤਨ ਤੇ ਕਥਾ ਦੇ ਸਤਿਕਾਰ ਵਾਸਤੇ ਦਰੀ ਉਤੇ ਹੋਰ ਕਪੜਾ ਵਿਛਾਉਣਾ ਜ਼ਰੂਰੀ ਹੈ, ਬਾਕੀ ਨਹੀਂ।

**ਵਿਛਾਈ ਮੰਜੀ ਸਾਹਿਬ**—ਸਾਰੀ ਵਿਛਾਈ ਝਾੜੇ। ਮੰਜੀ ਸਾਹਿਬ ਜੇ ਪੈਂਦ (ਦੌਣ) ਵਾਲੀ ਹੋਵੇ ਤਾਂ ਸਿਰਹਾਣੇ ਦਾ ਪਾਸਾ ਸ੍ਰੀ ਜਪੁਜੀ ਸਾਹਿਬ ਵੱਲ ਰੱਖੇ। ਫਿਰ ਹੋਰ ਛੋਟੀ ਦਰੀ ਮੰਜੀ ਸਾਹਿਬ ਉਪਰ ਵਿਛਾਏ ਤੇ ਉਤੇ ਗਦੇਲਾ, ਉਸ ਦੇ ਉਪਰ ਰੁਮਾਲਾ ਤੇ ਤਿੰਨ ਸਿਰਹਾਣੇ ਤੇ ਉਪਰ ਵਾਸਤੇ ਰੁਮਾਲਾ ਪਾਸ ਰਖੇ। ਪਾਸੇ ਵਾਲੇ ਦੋ ਵੱਡੇ ਸਿਰਹਾਣੇ ਸਰੂਪ ਤੋਂ ਘੱਟ ਲੰਮੇ ਨਹੀਂ ਹੋਣੇ ਚਾਹੀਦੇ, ਪਾਸ ਧੂਪ ਧੁਖਾਉਣੀ।

**ਨਗਾਰਾ ਵਜਾਉਣਾ**—ਕਈ ਸੰਖ ਪੂਰਦੇ ਹਨ। ਗੁਰੂ ਘਰ ਵਿਚ ਨਗਾਰਾ ਵਜਾਉਂਦੇ ਹਨ ਤੇ ਸਰੂਪ

ਲੈ ਜਾਣ ਵਕਤ ਘੜਿਆਲ ਵਰਤੀ ਜਾਂਦੀ ਹੈ।

**ਪ੍ਰਕਾਸ਼ ਕਰਨਾ**—ਫਿਰ ਅਰਦਾਸ ਕਰਕੇ ਮਹਾਰਾਜ ਜੀ ਦਾ ਸਰੂਪ ਪਲੰਘ ਤੋਂ ਲਿਆਂਦਾ ਜਾਏ, ਘੱਟ ਤੋਂ ਘੱਟ ਪੰਜ ਸਿੰਘ ਸ਼ਬਦ ਪੜ੍ਹਦੇ ਹੋਏ ਚੌਰ ਕਰਦੇ ਪ੍ਰੇਮ ਸਤਿਕਾਰ ਨਾਲ ਮੰਜੀ ਸਾਹਿਬ 'ਤੇ ਲਿਆਉਣ। ਇਕ ਸਿੰਘ ਚੌਰ ਕਰੀ ਜਾਏ ਤੇ ਗ੍ਰੰਥੀ ਸਿੰਘ ਆਦਿ ਸੇਵਾ ਕਰਨ। ਪਹਿਲਾਂ ਸਤਿਨਾਮੁ ਵਾਹਿਗੁਰੂ, ਮੂਲਮੰਤ੍ਰ ਤੇ ਛਪੈ ਛੰਦ (ਪਾ: ੧੦) ਪੜ੍ਹ ਕੇ ਸੇਵਾ ਸ਼ੁਰੂ ਕਰਨੀ ਤੇ ਫਿਰ ਸੇਵਾ ਹੁੰਦੀ ਤਕ, ਪ੍ਰਕਾਸ਼ ਹੁੰਦੇ ਤਕ 'ਦਰਸਨੁ ਦੇਖਿ ਜੀਵਾ ਗੁਰ ਤੇਰਾ' ਆਦਿ ਪੜ੍ਹਦੇ ਰਹਿਣਾ। ਸੁਖ ਆਸਣ ਵਾਲੇ ਰੁਮਾਲੇ ਲਾਹ ਕੇ ਮਹਾਰਾਜ ਜੀ ਦੇ ਸਰੂਪ 'ਤੇ ਪਲਕ ਰਖ ਕੇ ਸਿਰ 'ਤੇ ਇਕ ਰੁਮਾਲਾ ਰਖ ਕੇ ਉਪਰ ਸਰੂਪ ਰਖੇ। ਫਿਰ ਸੁਖ ਆਸਣ ਵਾਲੇ ਰੁਮਾਲੇ ਚੰਗੀ ਤਰ੍ਹਾਂ ਮੰਜੀ ਸਾਹਿਬ ਉਤੇ ਸੇਵਾ ਕਰੇ ਪਰ ਖ਼ਿਆਲ ਰੱਖਣਾ ਵਲ (ਵੱਟ) ਕਿਸੇ ਰੁਮਾਲੇ ਨੂੰ ਨਾ ਹੋਵੇ, ਨਾ ਸੁਖ ਆਸਣ ਵਾਲੇ ਨੂੰ, ਨਾ ਵਿਛਾਈ ਵਾਲੇ ਨੂੰ, ਨਾ ਉਪਰ ਵਾਲੇ ਨੂੰ। ਉਪਰ ਸਿਰਹਾਣੇ ਰੱਖੇ ਤੇ ਫਿਰ ਰੁਮਾਲਾ ਵਿਛਾਏ ਫਿਰ ਅਦਬ ਨਾਲ ਪ੍ਰਕਾਸ਼ ਕਰਨਾ।

ਦੋਵੇਂ ਪਲਕਾਂ ਲਾ ਕੇ ਉਪਰ ਪੰਜ ਰੁਮਾਲੇ (ਘਟੋ ਘਟ ਦੋ ਜ਼ਰੂਰ ਚਾਹੀਦੇ ਹਨ) ਹਰ ਸਮੇਂ ਹੋਣ। ਗਰਮੀ ਹੋਵੇ ਤਾਂ ਪਤਲੇ, ਜੇ ਠੰਢ ਹੋਵੇ ਤਾਂ ਮੋਟੇ ਭਾਵ ਰੇਸ਼ਮੀ ਕੀਮਤੀ, ਸੁੰਦਰ ਪਸ਼ਮੀਨੇ ਦੇ ਰੁਮਾਲੇ ਹੋਣ ਫਿਰ ਹੇਠ ਲਿਖੇ ਸਲੋਕ ਪੜ੍ਹੇ—

(੧) **ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥**
**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਨ ਦੁਖੁ ਜਾਇ॥** *(ਅੰਗ ੧੩੯੨)*

(੨) **ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥**
**ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ॥** *(ਅੰਗ ੯੬੭)*

(੩) **ਸਜਣੁ ਸਚਾ ਪਾਤਿਸਾਹੁ ਸਿਰਿ ਸਾਂਹਾਂ ਦੈ ਸਾਹੁ॥**
**ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ॥** *(ਅੰਗ ੧੪੨੬)*

ਇਹ ਤਿੰਨੇ ਸਲੋਕ ਪੜ੍ਹ ਕੇ ਸ੍ਰੀ ਮੁਖਵਾਕ ਲਵੇ ਤੇ ਫਤਹ ਬੁਲਾਏ। ਫਿਰ ਸਾਰਾ ਜਪੁਜੀ ਸਾਹਿਬ ਪੜ੍ਹੇ ਤੇ ਫਤਹ ਬੁਲਾਏ। ਜੇ ਬਹੁਤੇ ਸਰੂਪ ਪ੍ਰਕਾਸ਼ ਕਰਨੇ ਹੋਣ ਤਾਂ ਪਹਿਲੇ ਤੇ ਸਾਰਾ ਜਪੁਜੀ ਸਾਹਿਬ ਪੜ੍ਹ ਲਵੇ ਅਤੇ ਜੇ ਬਾਕੀ ਹੋ ਸਕੇ ਤਾਂ ਜਪੁਜੀ ਸਾਹਿਬ ਪੜ੍ਹ ਲਵੇ ਨਹੀਂ ਤਾਂ ਸਭ ਤੇ ਪੰਜ ਪੰਜ ਪਉੜੀਆਂ ਤੇ ਸਲੋਕ ਪੜ੍ਹ ਲਵੇ। ਫਿਰ ਮਹਾਰਾਜ ਜੀ ਦੇ ਹਜ਼ੂਰ ਪੰਜ ਬਾਣੀਆਂ ਦਾ ਨਿਤਨੇਮ ਕਰੇ ਫਿਰ ਸੁਖਮਨੀ ਸਾਹਿਬ ਦਾ ਪ੍ਰੇਮ ਨਾਲ ਪਾਠ ਕਰੇ। ਫਿਰ ਆਸਾ ਦੀ ਵਾਰ ਦਾ ਕੀਰਤਨ ਕਰਨਾ। ਜੇ ਸਮਾਂ ਨਾ ਹੋਵੇ ਤਾਂ ਜਪੁਜੀ ਸਾਹਿਬ ਪੜ੍ਹ ਕੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕਰ ਦੇਣਾ। ਬਾਣੀ ਪੜ੍ਹਦੇ ਤੇ ਕੀਰਤਨ ਕਰਦੇ ਇਹ ਸਮਝਣਾ ਕਿ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੁਣਾ ਰਿਹਾ ਹਾਂ, ਇਸ ਤਰ੍ਹਾ ਪ੍ਰੇਮ ਨਾਲ ਪੜ੍ਹੇ। ਵਾਰ ਦਾ ਭੋਗ ਪੈਣ 'ਤੇ ਅਰਦਾਸ ਕਰਕੇ ਕੜਾਹ ਪ੍ਰਸ਼ਾਦਿ ਵਰਤਾਉਣਾ।

ਤਾਬਿਆ ਬੈਠਾ ਸਿੰਘ ਅਦਬ ਨਾਲ ਬੈਠੇ, ਪੈਰਾਂ ਨੂੰ, ਮੂੰਹ ਨੂੰ, ਮੁੱਛਾਂ ਆਦਿ ਨੂੰ ਹੱਥ ਨਾ ਲਾਏ, ਖੁਰਕ ਨਾ ਕਰੇ, ਖੁਰਕ ਕਰੇ ਤਾਂ ਪਰਨੇ ਨਾਲ ਖੁਰਕੇ। ਜੇ ਹੱਥ ਮੂੰਹ ਆਦਿ ਨੂੰ ਲੱਗ ਜਾਏ ਤਾਂ ਧੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਾਉਣਾ। ਇਸੇ ਤਰ੍ਹਾਂ ਹੀ ਬਾਣੀ ਦੀ ਪੋਥੀ ਆਦਿਕ ਦਾ ਵੀ ਸਤਿਕਾਰ

ਕਰਨਾ। ਤਾਬਿਆ ਬੈਠਾ ਲਾਚੀ ਆਦਿ ਨਾ ਖਾਏ। ਜੀਵਨ ਉੱਚਾ ਹੋਵੇ। ਫਿਰ ਸਾਰਾ ਦਿਨ ਜਿੰਨੀ ਹੋ ਸਕੇ ਪ੍ਰੇਮ ਨਾਲ ਸੇਵਾ ਕਰੇ।

**ਰਹਿਰਾਸ**—ਜਦੋਂ ਸ਼ਾਮ ਦਾ ਵਕਤ ਹੋਵੇ ਤਾਂ ਗੁਰਦਵਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਰਹਿਰਾਸ ਪੜ੍ਹਨੀ। ਜੇ ਹੋਰ ਕਿਤੇ ਵੀ ਪ੍ਰਕਾਸ਼ ਹੋਵੇ ਤਾਂ ਓਥੇ ਵੀ ਜ਼ਰੂਰ ਪ੍ਰੇਮ ਨਾਲ ਪੜ੍ਹਨੀ।

**ਸੁਖ ਆਸਣ ਕਰਨਾ**—ਜਦੋਂ ਰਾਤ ਨੂੰ ਸੁਖ ਆਸਣ ਕਰਨ ਦਾ ਵੇਲਾ ਹੋਵੇ, ਸ੍ਰੀ ਮੁਖਵਾਕ ਲੈ ਕੇ ਸਲੋਕ 'ਪਵਣ ਗੁਰੂ' ਪੜ ਕੇ ਸੰਤੋਖਣਾ ਸ਼ੁਰੂ ਕਰੋ। ਸੁਖ ਆਸਣ ਕਰਨ ਵਾਲੇ ਰੁਮਾਲੇ ਖੁਲੇ ਤੇ ਸੂਤੀ ਆਦਿ ਹੋਣ। ਜਿਨ੍ਹਾਂ ਵਿਚ ਚੰਗੀ ਤਰ੍ਹਾਂ ਸਥਾਪਣ ਕੀਤਾ ਜਾਵੇ। ਸੁਖ ਆਸਣ ਦੇ ਰੁਮਾਲੇ ਪੰਜ ਹੋਣੇ ਚਾਹੀਦੇ ਹਨ। ਘਟੋ ਘੱਟ ਦੋ ਤਾਂ ਜ਼ਰੂਰ ਹੋਣ। ਸੰਤੋਖਣਾ ਸ਼ੁਰੂ ਕਰਕੇ ਕੀਰਤਨ ਸੋਹਿਲੇ ਦਾ ਪਾਠ ਕਰੇ ਤੇ ਉਪਰਲੇ ਰੁਮਾਲੇ ਤੈਹ ਲਾ ਲਾ ਕੇ ਪ੍ਰੇਮ ਨਾਲ ਰੱਖੇ ਤੇ ਮੰਜੀ ਸਾਹਿਬ ਵਾਲੇ ਰੁਮਾਲੇ ਵਖਰੇ ਤੈਹ ਲਾ ਕੇ ਰੱਖੇ, ਉਹ ਕਦੇ ਵੀ ਮਹਾਰਾਜ ਜੀ ਦੇ ਸਰੂਪ ਦੇ ਉਤੇ ਨਾ ਦੇਵੇ ਅਤੇ ਉਤਲੇ ਰੁਮਾਲੇ ਕਦੇ ਸਰੂਪ ਦੇ ਥੱਲੇ ਮੰਜੀ ਸਾਹਿਬ ਉਤੇ ਨਾ ਵਿਛਾਵੇ।

ਸੁਖ ਆਸਣ ਹੋਣ ਤੋਂ ਅਤੇ ਕੀਰਤਨ ਸੋਹਿਲੇ ਦੇ ਪਾਠ ਹੋਣ ਤੋਂ ਬਾਦ ਸੁਖ ਆਸਣ ਦੀ ਅਰਦਾਸ ਕਰਕੇ ਦੂਜੇ ਕਮਰੇ ਵਿਚ ਪਲੰਘ 'ਤੇ ਸੁਖ ਆਸਣ ਕਰੇ। ਸੁੰਦਰ ਪਲੰਘ ਸਤਿਗੁਰਾਂ ਵਾਸਤੇ ਬਣਾਉਣਾ ਚਾਹੀਦਾ ਹੈ। ਕਈ ਅਲਮਾਰੀ ਵਿਚ ਸੁਖ ਆਸਣ ਕਰਦੇ ਹਨ ਇਹ ਠੀਕ ਨਹੀਂ।

ਜਦੋਂ ਕੋਈ ਪੁਰਸ਼ ਅਲਮਾਰੀ ਵਿਚ ਨਹੀਂ ਸੌਂ ਸਕਦਾ, ਨਾ ਹੀ ਬੈਠ ਸਕਦਾ ਹੈ ਤਾਂ ਅਕਾਲ ਪੁਰਖ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਉਂ ਅਲਮਾਰੀ ਵਿਚ ਸੁਖ ਆਸਣ ਕੀਤਾ ਜਾਵੇ? ਕਈ ਅਸਥਾਨਾਂ 'ਤੇ ਮਹਾਰਾਜ ਜੀ ਦਾ ਸਰੂਪ ਰਾਤ ਨੂੰ ਮੰਜੀ ਸਾਹਿਬ ਉਤੇ ਹੀ ਸੁਖ ਆਸਣ ਕੀਤਾ ਜਾਂਦਾ ਹੈ। ਇਹ ਵੀ ਠੀਕ ਨਹੀਂ। ਕੋਸ਼ਿਸ਼ ਕਰ ਕੇ ਛੇਤੀ ਤੋਂ ਛੇਤੀ ਮਹਾਰਾਜ ਸਾਹਿਬ ਜੀ ਦਾ ਪਲੰਘ ਤਿਆਰ ਕਰਨਾ ਚਾਹੀਦਾ ਹੈ।

ਜੇ ਕਿਸੇ ਕਾਰਣ ਮਹਾਰਾਜ ਸਾਹਿਬ ਦਾ ਦਿਨੇ ਸੁਖ ਆਸਣ ਕਰਨੇ ਪੈ ਜਾਣ ਤਾਂ ਸ੍ਰੀ ਮੁਖਵਾਕ ਲੈ ਕੇ ਸੁਖ ਆਸਣ ਕਰ ਦੇਣਾ। ਤੇ ਸ਼ਾਮ ਦੇ ਵਕਤ ਰਹਿਰਾਸ ਤੇ ਸੌਣ ਦੇ ਵਕਤ ਕੀਰਤਨ ਸੋਹਿਲਾ ਪੜ੍ਹਨ ਦੀ ਸੇਵਾ ਕਰਨੀ। ਗਰਮੀ ਦੇ ਸਮੇਂ ਦਿਨੇ ਅਤੇ ਰਾਤ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਈਂ ਪੱਖਾ ਝੱਲਣਾ ਤੇ ਜਗ੍ਹਾ ਠੰਢੀ ਰੱਖਣੀ। ਸਰਦੀ ਦੇ ਵਕਤ ਗਰਮ ਰੁਮਾਲੇ ਉਪਰ ਦੇਣੇ ਰਾਤ ਨੂੰ ਰਜਾਈ ਤੇ ਸੁੰਦਰ ਕੰਬਲ ਆਦਿ ਉਤੇ ਦੇਣੇ।

ਸਾਰੀ ਸੇਵਾ ਪ੍ਰਤੱਖ ਸਰੂਪ ਸਮਝ ਕੇ ਕਰਨੀ, ਹੰਕਾਰ ਤੇ ਲਾਲਚ ਤੋਂ ਬਿਨਾਂ ਹੋ ਕੇ। ਦੋਨੋਂ ਵਕਤ ਲੰਗਰ ਤਿਆਰ ਕਰ ਕੇ ਸਤਿਗੁਰਾਂ ਨੂੰ ਭੋਗ ਵੀ ਜ਼ਰੂਰ ਲਗਾਉਣਾ ਚਾਹੀਦਾ ਹੈ।

**ਅਰਦਾਸ**—ਸਾਧ ਸੰਗਤ ਜੀ! ਅਰਦਾਸ ਕੀਤੀ ਤਾਂ ਪੂਰੀ ਹੋ ਸਕਦੀ ਹੈ ਜੇ ਅੰਮ੍ਰਿਤਧਾਰੀ ਸਿੰਘ ਰਹਿਣੀ ਵਾਲਾ ਕਰੇ ਤੇ ਸ਼ੁਧ ਅਰਦਾਸ ਕਰੇ। ਕਈ ਗ਼ਲਤ ਤੇ ਅੱਖਰ ਬਦਲ ਕੇ ਆਪਣੀ ਮਰਜੀ ਨਾਲ ਕਰਦੇ ਹਨ ਇਹ ਯੋਗ ਨਹੀਂ ਤੇ ਨਾਲੇ ਅਰਦਾਸ ਪੂਰੀ ਨਹੀਂ ਹੁੰਦੀ। ਜੋ ਅੱਖਰ ਮਹਾਰਾਜ ਜੀ ਨੇ ਉਚਾਰੇ ਹਨ ਉਹ ਉਸੇ ਤਰ੍ਹਾਂ ਹੀ ਬੋਲਣੇ ਚਾਹੀਦੇ ਹਨ। ਤੇ ਬਾਕੀ ਦੇ ਵੀ ਗੁਰਮਤਿ ਅਨੁਸਾਰ ਬੋਲਣੇ ਚਾਹੀਦੇ ਹਨ ਤੇ ਹੱਥ ਜੋੜ ਕੇ ਅਰਦਾਸ ਵਿਚ ਖਲੋਣਾ ਚਾਹੀਦਾ ਹੈ। ਚੰਡੀ ਦੀ ਵਾਰ ਵਿਚ ਪਹਿਲੀ ਪਉੜੀ ਦਸਵੇਂ ਪਾਤਿਸ਼ਾਹ ਜੀ ਨੇ ਉਚਾਰਨ ਕੀਤੀ ਹੈ—

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ॥
ਸ੍ਰੀ ਭਗਉਤੀ[1] ਜੀ ਸਹਾਇ। ਵਾਰ ਸ੍ਰੀ ਭਗਉਤੀ[2] ਜੀ ਕੀ ॥
ਪਾਤਿਸ਼ਾਹੀ ੧੦ ॥ (ਦਸਵੀਂ)

ਪ੍ਰਿਥਮ ਭਗਉਤੀ[3] ਸਿਮਰ ਕੈ ਗੁਰ ਨਾਨਕ ਲਈਂ ਧਿਆਇ ॥
ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ ॥
ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ ॥
ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ ॥
ਤੇਗ ਬਹਾਦਰ ਸਿਮਰੀਐ ਘਰ ਨਉ ਨਿਧ ਆਵੈ ਧਾਇ ॥
ਸਭ ਥਾਂਈ ਹੋਇ ਸਹਾਇ ॥

ਕਈ ਸ੍ਰੀ ਭਗਉਤੀ ਨਹੀਂ ਪੜ੍ਹਦੇ, ਕਈ ਇਸ ਦੀ ਬਜਾਏ ਕੁਝ ਹੋਰ ਪੜ੍ਹਦੇ ਹਨ, ਕਈ ਵਿਚ ਪਉੜੀ ਪੜ੍ਹਦੇ ਹਨ, ਕਈ ਨਾਵੇਂ ਪਾਤਿਸ਼ਾਹ ਹਿੰਦ ਦੀ ਚਾਦਰ ਆਦਿ ਪੜ੍ਹ ਜਾਂਦੇ ਹਨ, ਇਹ ਠੀਕ ਨਹੀਂ ਹੈ, ਸਗੋਂ ਪਾਪ ਹੈ। ਕਿਉਂਕਿ ਇਹ ਦਸਵੇਂ ਪਾਤਿਸ਼ਾਹ ਜੀ ਦੀ ਸ੍ਰੀ ਮੁਖਵਾਕ ਬਾਣੀ ਜਿਵੇਂ ਉਚਾਰੀ ਹੈ ਇਸੇ ਤਰ੍ਹਾਂ ਹੀ ਪੜ੍ਹਨੀ ਚਾਹੀਦੀ ਹੈ ਤਾਂ ਹੀ ਅਰਦਾਸ ਪੂਰੀ ਹੋਵੇਗੀ।

ਇਸ ਤੋਂ ਅੱਗੇ ਪੂਰਨ ਸਤਿਕਾਰ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਾਮ ਲਵੇ। ਫਿਰ ਪੰਜ ਪਿਆਰੇ, ਚਾਰ ਸਾਹਿਬਜ਼ਾਦੇ, ਚਾਲੀ ਮੁਕਤੇ, ਸਮੂਹ ਸ਼ਹੀਦਾਂ ਸਿੰਘਾਂ ਦੀ ਕਮਾਈ ਦੀ ਬਰਕਤ, ਫਿਰ ਸਮੂਹ ਗੁਰਦਵਾਰੇ, ਤਖ਼ਤਾਂ, ਧਾਮਾਂ, ਨਿਸ਼ਾਨਾਂ ਆਦਿ ਦੇ ਨਾਮ ਫਿਰ ਵਾਹਿਗੁਰੂ ਸਿਮਰਨ ਬਾਬਤ ਤੇ ਰੱਖਿਆ ਲਈ, ਦੇਗ ਤੇਗ ਫਤਹ, ਪੰਥ ਦੀ ਜਿੱਤ ਲਈ, ਫਿਰ ਸਿੱਖੀ ਸਿਦਕ, ਭਰੋਸਾ ਨਾਮ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਦਰਸ਼ਨ ਆਦਿ ਲਈ, ਫਿਰ ਗੁਣਾਂ ਦੀ ਪ੍ਰਾਪਤੀ ਲਈ ਤੇ ਅਉਗੁਣਾਂ ਦੇ ਤਿਆਗ ਲਈ ਬੇਨਤੀ ਕਰਨੀ। ਫਿਰ ਜਿਸ ਕਾਰਨ ਲਈ ਅਰਦਾਸ ਕਰਨੀ ਹੈ ਉਸ ਦਾ ਨਾਮ ਲੈ ਕੇ ਬੇਨਤੀ ਕਰਨੀ। ਅੰਤ ਨੂੰ—

ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ ॥

ਫਿਰ ਪਰੇਮ ਨਾਲ ਮੱਥਾ ਟੇਕਣਾ। ਫਿਰ ਉਠ ਕੇ—

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ॥

ਫਿਰ ਦੋਹਿਰੇ—

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ ॥
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਯੋ ਗ੍ਰੰਥ ॥੧॥

ਗੁਰੂ ਗ੍ਰੰਥ ਜੀ ਮਾਨੀਯੋ ਪ੍ਰਗਟ ਗੁਰਾਂ ਕੀ ਦੇਹ ॥
ਜੋ ਪ੍ਰਭ ਕੋ ਮਿਲਯੋ ਚਹੈ ਖੋਜ ਸਬਦ ਮੇ ਲੇਹ ॥੨॥

---

੧. ਤਲਵਾਰ। ੨. ਸ਼ਕਤੀ ਅਕਾਲ ਪੁਰਖ ਦੀ। ੩. ਅਕਾਲ ਪੁਰਖ।

ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ॥
ਖੁਆਰ ਹੋਇ ਸਭ ਮਿਲੈਂਗੇ ਬਚੇ ਸ਼ਰਨ ਜੋ ਹੋਇ॥੩॥

ਇਹ ਤਿੰਨ ਸ੍ਰੀ ਮੁਖਵਾਕ ਪਾਤਿਸ਼ਾਹੀ ਦਸਵੀਂ ਜੀ ਦੇ ਹਨ ਤੇ ਬਾਕੀ ਦੇ ਦੋਹਰੇ ਗਿਆਨੀ ਗਿਆਨ ਸਿੰਘ ਆਦਿਕ ਦੇ ਹਨ।

ਫਿਰ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦਾ ਜੈਕਾਰਾ ਬੁਲਾਉਣਾ।

**ਨੋਟ**—ਅਰਦਾਸ ਕਰਨ ਲੱਗਿਆਂ, ਤਾਬਿਆ ਵਾਲੇ ਗ੍ਰੰਥੀ ਸਿੰਘ, ਰਾਗੀ ਸਿੰਘ ਭਾਵ ਸੰਗਤ ਨੇ ਹਜ਼ੂਰੀ ਵਿਚ ਅਦਬ ਨਾਲ, ਭਾਵਨਾ ਸਤਿਕਾਰ ਨਾਲ, ਮਨ ਇਕਾਗਰ, ਗਲਾਂ ਵਿਚ ਪਰਨੇ ਪਾ ਕੇ, ਦੋਵੇਂ ਹੱਥ ਚੰਗੀ ਤਰ੍ਹਾਂ ਜੋੜ ਕੇ, ਉਂਗਲਾਂ ਸਿੱਧੀਆਂ ਰਖ ਕੇ, ਸਿਰ ਨਿਵਾ ਕੇ, ਦੋਹਾਂ ਲੱਤਾਂ ਤੇ ਇਕੋ ਜਿਹਾ ਭਾਰ ਹੋਵੇ, ਸਾਵਧਾਨ ਹੋ ਕੇ ਬੇਨਤੀ ਅਰਦਾਸ ਸੁਣਨੀ ਹੈ ਤੇ ਅਰਦਾਸੀਆ ਸਿੰਘ ਵੀ ਰਹਿਤ ਵਾਲਾ, ਏਸੇ ਤਰ੍ਹਾਂ ਹਜ਼ੂਰੀ ਵਿਚ ਸਾਹਮਣੇ ਖੜੋ ਕੇ ਮਨ ਇਕਾਗਰ ਕਰਕੇ ਅਰਦਾਸ ਕਰੇ। ਜਦੋਂ ਪਹਿਲੀ ਪਾਤਿਸ਼ਾਹੀ ਜੀ ਦਾ ਨਾਮ ਲਵੇ ਤੇ ਦੂਜੀ ਪਾਤਿਸ਼ਾਹੀ ਜੀ ਆਦਿ ਦਾ ਨਾਮ ਲਵੇ, ਉਸੇ ਸਤਿਗੁਰਾਂ ਦਾ ਨਾਲ ਨਾਲ ਧਿਆਨ ਕਰੇ। ਭਾਵਨਾ ਕਰੇ ਕਿ ਮਹਾਰਾਜ ਸਾਹਿਬ ਜੀ ਪ੍ਰਤੱਖ ਅਰਦਾਸ ਬੇਨਤੀ ਆਪ ਸੁਣ ਰਹੇ ਹਨ। ਅਰਦਾਸ ਬਾਹਲੀ ਲੰਮੀ ਨਹੀਂ ਹੋਣੀ ਚਾਹੀਦੀ, ਸੰਕੋਚਵੇਂ, ਢੁਕਵੇਂ, ਨਿੰਮ੍ਰਤਾ, ਸ਼ਰਧਾ ਭਰੇ ਅੱਖਰ ਹੋਣ।

**ਮੱਥਾ ਟੇਕਣਾ**—ਜਦੋਂ ਮੱਥਾ ਟੇਕੇ, ਸ਼ਰਧਾ ਤੇ ਪ੍ਰੇਮ ਨਾਲ ਟੇਕੇ, ਸਤਿਗੁਰਾਂ ਨੂੰ ਪ੍ਰਤੱਖ ਸਮਝ ਕੇ। ਮੱਥਾ ਧਰਤੀ ਦੇ ਉਤੇ ਲਗ ਜਾਵੇ ਤੇ ਦੋਵੇਂ ਹੱਥਾਂ ਦੀਆਂ ਤਲੀਆਂ ਹੇਠਾਂ ਨੂੰ ਕਰਕੇ ਆਪਣੇ ਸਿਰ ਦੇ ਦੋਹੀਂ ਪਾਸੀਂ ਧਰਤੀ 'ਤੇ ਰੱਖੇ ਤੇ ਭਾਵਨਾ ਇਹ ਹੋਵੇ ਕਿ ਮੇਰਾ ਮੱਥਾ (ਸਿਰ) ਸਤਿਗੁਰਾਂ ਦੇ ਚਰਨ ਕਵਲਾਂ 'ਤੇ ਹੈ ਤੇ ਦੋਵੇਂ ਹੱਥ ਵੀ ਚਰਨਾਂ 'ਤੇ ਰੱਖੇ ਹਨ। ਇਸ ਤਰ੍ਹਾਂ ਮੱਥਾ ਟੇਕਣ ਨਾਲ ਪੁੱਠੇ ਲੇਖ ਸਿੱਧੇ ਹੋ ਜਾਂਦੇ ਹਨ। ਜਿਵੇਂ ਮੋਹਰ ਦੇ ਅੱਖਰ ਪੁਠੇ ਹੁੰਦੇ ਹਨ ਤੇ ਸਿਆਹੀ ਲਾ ਕੇ ਕਾਗ਼ਜ਼ 'ਤੇ ਲਾਉਣ ਕਰਕੇ ਸਿੱਧੇ ਹੋ ਜਾਂਦੇ ਹਨ। ਇਵੇਂ ਸਾਡੇ ਪਾਪ ਮਿਟ ਕੇ ਪੁੰਨ ਮਿਲਦੇ ਹਨ, ਦੁਖ ਮਿਟ ਕੇ ਸੁਖ ਮਿਲਦੇ ਹਨ, ਪਾਤਿਸ਼ਾਹੀ ਦਸਵੀਂ ਜੀ ਦਾ ਹੁਕਮ ਹੈ। ਤੇ ਜਿਹੜੇ ਅਰਦਾਸ ਕਰਨ ਵਕਤ ਅੰਜੁਲੀ (ਬੁਕ) ਜਿਹਾ ਬਣਾ ਲੈਂਦੇ ਹਨ ਤੇ ਝੋਲੀ ਅੱਡਦੇ ਹਨ ਜਾਂ ਮੱਥਾ ਟੇਕਣ ਲੱਗਿਆਂ ਉਪਰ ਨੂੰ ਤਲੀਆਂ ਰੱਖਦੇ ਹਨ ਉਹਨਾਂ ਨੂੰ ਬਹੁਤ ਘੱਟ ਲਾਭ ਪ੍ਰਾਪਤ ਹੁੰਦਾ ਹੈ।

## (੧) ਸਾਧਾਰਨ ਖ਼ੁਸ਼ੀ ਦੇ ਪਾਠ

**ਦੋਹਰਾ**— ਗੁਰੂ ਗ੍ਰੰਥ ਕਲਜੁਗ ਭਯੋ ਸ੍ਰੀ ਗੁਰੂ ਰੂਪ ਮਹਾਨ॥
ਦਸ ਪਾਤਿਸ਼ਾਹੀਆਂ ਰੂਪ ਇਹੁ ਗੁਰੂ ਗ੍ਰੰਥ ਜੀ ਜਾਨ॥੪੧੩॥

**ਦੋਹਰਾ**— ਬਾਤ ਕਰਨ ਗੁਰ ਸਉ ਚਹੈਂ ਪੜ੍ਹੇ ਗ੍ਰੰਥ ਮਨ ਲਾਇ॥
ਗੁਰ ਦਰਸਨ ਜਿਹ ਦੇਖਨਾ ਸ੍ਰੀ ਗੁਰੂ ਗ੍ਰੰਥ ਦਰਸਾਇ॥੪੧੪॥

**ਦੋਹਰਾ**— ਧਾਰ ਪ੍ਰੇਮ ਗੁਰ ਗ੍ਰੰਥ ਕਾ ਪਾਠ ਕਰੇ ਮਨ ਲਾਇ॥
ਰਾਗ ਮਾਲਾ ਪੜ੍ਹ ਪ੍ਰੇਮ ਸੋਂ ਭੋਗ ਜਪੁਜੀ ਤੇ ਪਾਇ॥

ਖ਼ੁਸ਼ੀ ਦਾ ਪਾਠ ਕਰਕੇ ਭੋਗ ਦੇ ਸਲੋਕ ਮੁੰਦਾਵਣੀ, ਰਾਗ ਮਾਲਾ ਪੜ੍ਹ ਕੇ ਜਪੁਜੀ ਸਾਹਿਬ ਦੁਬਾਰਾ ਪੜ੍ਹਨਾ। ਖ਼ੁਸ਼ੀ ਦਾ ਸਾਧਾਰਨ ਪਾਠ ਖ਼ੁਸ਼ੀ ਨਾਲ ਜਿੰਨੇ ਦਿਨਾਂ ਵਿਚ ਚਾਹੇ ਕਰੇ। ਪਾਠ ਆਰੰਭ ਕਰਨ ਵਕਤ ਕੜਾਹ ਪ੍ਰਸ਼ਾਦਿ ਲਿਆ ਕੇ ਅਨੰਦੁ ਸਾਹਿਬ ਸਾਰਾ ਪੜ੍ਹਨਾ, ਕੀਰਤਨ ਕਰਨਾ, ਅਰਦਾਸ ਕਰਕੇ ਸ੍ਰੀ ਮੁਖਵਾਕ ਲੈ ਕੇ ਪ੍ਰਾਰੰਭ ਕਰ ਦੇਣਾ, ਪੰਜ ਪਉੜੀਆਂ ਜਪੁਜੀ ਸਾਹਿਬ ਪੜ੍ਹ ਕੇ ਪ੍ਰਸ਼ਾਦ ਵਰਤਾ ਦੇਣਾ ਤੇ ਸਾਰਾ ਪਾਠ ਪ੍ਰੇਮ ਨਾਲ ਉੱਚੀ ਸੁਰ ਨਾਲ ਕਰਨਾ ਤੇ ਸਭ ਨੇ ਪ੍ਰੇਮ ਨਾਲ ਸੁਣਨਾ, ਭੋਗ ਵਕਤ ਨਾਵੇਂ ਪਾਤਿਸ਼ਾਹ ਜੀ ਦੇ ਸਲੋਕਾਂ ਤੇ ਕੜਾਹ ਪ੍ਰਸ਼ਾਦਿ ਲਿਆ ਕੇ ਅਨੰਦੁ ਸਾਹਿਬ ਦਾ ਪਾਠ ਦੇਗ ਤੇ ਕਰਨਾ ਤੇ ਭੋਗ ਰਾਗਮਾਲਾ ਸਹਿਤ ਪਾ ਕੇ ਜਪੁਜੀ ਪੰਜ ਪਉੜੀਆਂ ਤੇ ਸਲੋਕ ਪੜ੍ਹ ਕੇ ਅਰਦਾਸ ਕਰਨੀ। ਸ਼ਬਦ ਕੀਰਤਨ ਕਰਨਾ।

ਸਾਧਾਰਨ ਪਾਠ ਖ਼ੁਸ਼ੀ ਨਾਲ ਕੀਤੇ ਜਾਂਦੇ ਹਨ। ਦੁਖਾਂ, ਵਿਘਨਾਂ ਦੀ ਨਵਿਰਤੀ ਵਾਸਤੇ ਕੀਤੇ ਜਾਂਦੇ ਹਨ ਤੇ ਸੁਖ ਦੀ ਪ੍ਰਾਪਤੀ ਵਾਸਤੇ ਕੀਤੇ ਜਾਂਦੇ ਹਨ। ਪਾਠ ਸਿੱਖਣ ਵਾਸਤੇ ਕਿਸੇ ਤੋਂ ਪੜ੍ਹਨਾ ਇਹ ਵੀ ਸਾਧਾਰਨ ਪਾਠ ਹੈ। ਇਸੇ ਤਰ੍ਹਾਂ ਬੱਚੇ ਦੇ ਜਨਮ ਦੀ ਖ਼ੁਸ਼ੀ ਦਾ ਸਾਧਾਰਨ ਪਾਠ, ਬੱਚੇ ਦੇ ਜਨਮ ਤੋਂ ਬਾਅਦ ਇਸ਼ਨਾਨ ਕਰਾ ਕੇ ਜਪੁਜੀ ਸਾਹਿਬ ਦਾ ਪਾਠ ਕਰਕੇ ਅੰਮ੍ਰਿਤ ਛਕਾਉਣਾ ਤੇ ਫਿਰ ਸਾਧਾਰਨ ਪਾਠ ਆਰੰਭ ਕਰ ਦੇਣਾ ਜੋ ਪ੍ਰੇਮ ਨਾਲ ਉਚੀ ਸੁਰ ਨਾਲ ਪੜ੍ਹਨਾ ਜਿਸ ਕਰਕੇ ਅਵਾਜ਼ ਬੱਚੇ ਦੇ ਤਾਈਂ ਸੁਣਦੀ ਰਹੇ। ਕੁੰਭ, ਨਰੇਲ, ਧੂਪ ਆਦਿ ਰੱਖਣੇ। ਰਾਤ ਨੂੰ ਘਿਉ ਦੀ ਜੋਤ ਤੇ ਹਰ ਰੋਜ਼ ਨਿਤਨੇਮ, ਰਹਿਰਾਸ ਤੇ ਕੀਰਤਨ ਸੋਹਿਲੇ ਦਾ ਪਾਠ ਹੋਵੇ ਤੇ ਚਾਲੀ ਦਿਨਾਂ ਵਿਚ ਭੋਗ ਪਾਏ। ਕੜਾਹ ਪ੍ਰਸ਼ਾਦਿ ਕਰਕੇ ਕੀਰਤਨ ਕਰੇ, ਲੰਗਰ ਕਰੇ।

ਇਸ ਪਾਠ ਦੇ ਕਾਰਨ ਬੱਚੇ ਦਾ ਮਨ ਸਤਿਗੁਰਾਂ ਦੀ ਸਿੱਖੀ ਵੱਲ ਹੀ ਰਹਿੰਦਾ ਹੈ ਤੇ ਬੱਚਾ ਭਗਤ ਤੇ ਸੂਰਮਾ ਆਦਿ ਗੁਣਾਂ ਵਾਲਾ ਹੁੰਦਾ ਹੈ। ਸਾਧਾਰਨ ਪਾਠ ਤੇ ਮ੍ਰਿਤਕ ਪਾਠ ਦੇ ਮੱਧ ਵਿਚ ਕੜਾਹ ਪ੍ਰਸ਼ਾਦਿ ਨਹੀਂ ਕਰਦੇ। ਬਾਕੀ ਪਾਠਾਂ ਦੇ ਮੱਧ ਵਿਚ ਕੜਾਹ ਪ੍ਰਸ਼ਾਦਿ ਜ਼ਰੂਰ ਕਰਨਾ।

## ਮ੍ਰਿਤਕ ਪਾਠ

(੧) ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨਮਿਤ ਕਰਾਇਆ।

ਸਾਧ ਸੰਗਤ ਜੀ! ਸਤਿਗੁਰੂ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਬੰਦੀ-ਛੋੜ ਜਿਨ੍ਹਾਂ ਨੇ ਕਿਰਪਾ ਕਰਕੇ ਗਵਾਲੀਅਰ ਕਿਲ੍ਹੇ ਵਿਚੋਂ ਉਮਰ ਕੈਦੀ ੫੨ ਰਾਜੇ ਛੁਡਾਏ ਤੇ ਉਹਨਾ ਦੇ ਰਾਜ ਵਾਪਸ ਦੁਆਏ ਸਨ। ਇਉਂ ਜੇਲ੍ਹਾਂ ਵਿਚੋਂ ਛੁਡਾਉਣ ਵਾਲਾ ਸਤਿਗੁਰਾਂ ਤੋਂ ਬਿਨਾਂ ਹੋਰ ਕੌਣ ਹੋ ਸਕਦਾ ਹੈ। ਇਸ ਪ੍ਰਕਾਰ ਹੀ ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ ਮਾਇਆ ਦੇ ਬੰਦੀਖ਼ਾਨੇ ਵਿਚੋਂ ਛੁਡਾਉਣ ਵਾਲੇ ਹਨ। ਜੰਮਣ ਮਰਨ ਦੇ ਬੰਧਨਾਂ ਤੋਂ ਛੁਡਾਉਣ ਵਾਲਾ ਸਤਿਗੁਰਾਂ ਤੋਂ ਬਿਨਾਂ ਹੋਰ ਕੌਣ ਹੋ ਸਕਦਾ ਹੈ? ਸਾਧ ਸੰਗਤ ਜੀ! ਉਹ ਚੋਜੀ ਪ੍ਰੀਤਮ ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨਮਿਤ ਸਹਿਜ ਪਾਠ ਰਖਾਇਆ ਤੇ ਭੋਗ ਪਾਇਆ।

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਸੱਚੇ ਪਾਤਿਸ਼ਾਹ ਜੀ ਨੂੰ ਲਾਹੌਰ ਵਿਚ ਜਹਾਂਗੀਰ ਨੇ ਸੱਦਿਆ

ਜੋ ਆਪ ਦੀ 'ਤੋਜ਼ਕਿ ਜਹਾਂਗੀਰੀ' ਕਿਤਾਬ ਵਿਚ ਲਿਖਦਾ ਹੈ ਕਿ ਮੇਰੇ ਮਨ ਵਿਚ ਗ਼ੁੱਸਾ ਸੀ ਕਿ ਇਹ ਸਿੱਖੀ ਦੀ ਦੁਕਾਨ ਬੰਦ ਕਰਾਂ, ਕਿਉਂਕਿ ਵੱਡੇ ਵੱਡੇ ਮੁਸਲਮਾਨ, ਮੀਆਂ ਮੀਰ ਫ਼ਕੀਰ, ਬਾਦਸ਼ਾਹੀ ਪੀਰ ਅਤੇ ਵਜ਼ੀਰ ਖਾਂ ਵਰਗੇ ਬਾਦਸ਼ਾਹੀ ਵਜ਼ੀਰ ਵੀ ਜਿਨ੍ਹਾਂ ਦੇ ਸਿਖ ਬਣ ਗਏ ਅਤੇ ਸੁਖਮਨੀ[1] ਬਾਣੀ ਪੜ੍ਹਨ ਲਗ ਪਏ ਹਨ। ਹੋਰ ਅਨੇਕਾਂ ਮੁਸਲਮਾਨ ਸਿਖ ਬਣ ਗਏ ਹਨ। ਐਸਾ ਨਾ ਹੋਵੇ ਸਾਰੇ ਹੀ ਮੁਸਲਮਾਨ ਸਿਖ ਬਣ ਜਾਣ।

ਇਸ ਗ਼ੁੱਸੇ ਕਰਕੇ ਮਹਾਰਾਜ ਜੀ ਨੂੰ ਲਾਹੌਰ ਸਦਿਆ ਤੇ ਚੰਦੂ ਜੋ ਸਤਿਗੁਰਾਂ ਦੇ ਨਾਲ ਈਰਖਾ ਕਰਦਾ ਸੀ, ਉਸ ਦੇ ਨਾਲ ਉਸ ਦੇ ਘਰ ਭੇਜ ਦਿੱਤਾ। ਉਥੇ ਸਤਿਗੁਰਾਂ ਨੇ ਤੱਤੀਆਂ ਸੜਦੀਆਂ ਲੋਹਾਂ ਤੇ ਬੈਠ ਕੇ ਅਜਰ ਜਰਿਆ। ਉਬਲਦੀਆਂ ਦੇਗਾਂ ਵਿਚ ਬੈਠੇ, ਭਾਣਾ ਮੰਨਿਆ।

ਮੀਆਂ ਮੀਰ ਨੇ ਕਿਹਾ—ਹੇ ਪੂਜਨੀਕ ਸਤਿਗੁਰੂ ਧਰਮੀ ਦਾਤੇ ਪਿਤਾ ਜੀ! ਮੈਥੋਂ ਆਪ ਜੀ ਦਾ ਕਸ਼ਟ ਸਹਾਰਿਆ ਨਹੀਂ ਜਾਂਦਾ।

ਸਤਿਗੁਰਾਂ ਫ਼ੁਰਮਾਇਆ—ਭਾਈ! ਸਾਡੇ ਕੰਮ ਵਿਚ ਦਖ਼ਲ ਨਾ ਦੇਣਾ ਕਰੋ। ਜੇ ਅਸੀਂ ਸਿੱਖਾਂ ਨੂੰ ਕੁਰਬਾਨੀ ਕਰਕੇ ਸਬਕ ਨਾ ਸਿਖਾਂਵਾਂਗੇ, ਫਿਰ ਸਿਖ ਕੁਰਬਾਨੀ ਕਿਵੇਂ ਕਰਨਗੇ? ਭਾਣਾ ਕਿਵੇਂ ਮੰਨਣਗੇ? ਕਿਵੇਂ ਅਜਰ ਜਰਨਗੇ? ਕਿਵੇਂ ਬੰਦ ਬੰਦ ਕਟਾਉਣਗੇ? ਕਿਵੇਂ ਖੋਪਰੀਆਂ ਲੁਹਾਉਣਗੇ? ਕਿਵੇਂ ਸਤਾਂ ਸਤਾਂ ਦਿਨਾਂ ਦੇ ਭੁਖੇ ਹਿੰਦ ਦੀਆਂ ਬੱਚੀਆਂ ਨੂੰ ਛੁਡਾਉਣਗੇ। ਸਵਾ ਸਵਾ ਲੱਖ ਨਾਲ ਕਿਵੇਂ ਲੜਨਗੇ! ਜਿਨ੍ਹਾਂ ਦੇ ਰਹਿਬਰ ਕੁਰਬਾਨੀ ਨਹੀਂ ਕਰ ਸਕਦੇ ਉਹਨਾਂ ਦੇ ਪੈਰੋਕਾਰ ਭੀ ਕੁਰਬਾਨੀ ਨਹੀਂ ਕਰ ਸਕਦੇ।

ਜਿਵੇਂ ਈਸਾ ਜੀ ਨੂੰ ਸੂਲੀ 'ਤੇ ਟੰਗਿਆ ਸੀ, ਉਸ ਦੀ ਯਾਦ ਵਿਚ ਨਕਟਾਈ ਤਾਂ ਸਾਰੇ ਅੰਗਰੇਜ਼ ਪਾਈ ਫਿਰਦੇ ਹਨ ਤੇ ਹੋਰ ਸ਼ੌਕੀਨ ਵੀ ਪਾਈ ਫਿਰਦੇ ਹਨ। ਪਰ ਸਾਧ ਸੰਗਤ ਜੀ! ਸੂਲੀ ਟੰਗਣ ਵੇਲੇ ਈਸਾ ਜੀ ਦੇ ਮੂੰਹੋਂ ਨਿਕਲਿਆ ਸੀ ਹੇ ਖ਼ੁਦਾ! ਇਹ ਜ਼ਹਿਰ ਦਾ ਪਿਆਲਾ ਮੇਰੀਆਂ ਅੱਖਾਂ ਤੋਂ ਪਾਸੇ ਕਰ ਦੇਹ, ਮੈਂ ਸਹਾਰ ਨਹੀਂ ਸਕਦਾ। ਜਦੋਂ ਈਸਾ ਨੂੰ ਯਹੂਦੀਆਂ ਨੇ ਸੂਲੀ ਤੇ ਟੰਗਿਆ ਸੀ, ਇਹ ਹਾਲਤ ਹੋਈ ਸੀ। ਦੱਸੋ ਈਸਾਈਆਂ ਵਿਚੋਂ ਫਿਰ ਕੌਣ ਕੁਰਬਾਨੀ ਕਰਨ ਵਾਲਾ ਹੋਇਆ? ਇਸੇ ਪ੍ਰਕਾਰ ਸਾਧ ਸੰਗਤ ਜੀ! ਜਿੰਨੀਆਂ ਕੌਮਾਂ ਵੇਖੋ, ਕੁਰਬਾਨੀ ਕਰਣ ਵਾਲਾ ਕੋਈ ਨਹੀਂ ਲੱਭਦਾ।

ਇਹ ਕੁਰਬਾਨੀ ਨੂੰ ਦੁਨੀਆ ਵਿਚ ਜਗੌਣ ਵਾਸਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਸੱਚੇ ਪਾਤਿਸ਼ਾਹ ਜੀ ਨੇ ਤੱਤੀਆਂ ਲੋਹਾਂ 'ਤੇ ਬੈਠ ਕੇ ਮੀਆਂ ਮੀਰ ਦੇ ਪੁੱਛਣ ਤੋਂ ਕਿ ਮਹਾਰਾਜ ਜੀ! ਮੈਂ ਕਰਾਮਾਤ ਦਿਖਾ ਦਿਆਂ ਦਿੱਲੀ ਤੇ ਲਾਹੌਰ ਦੀ ਤਾੜੀ ਵਜਾ ਦਿਆਂ, ਇਹ ਸ਼ਕਤੀ ਤੁਹਾਡੀ ਕਿਰਪਾ ਨਾਲ ਮੈਨੂੰ ਮਿਲੀ ਹੈ।

ਮਹਾਰਾਜ ਜੀ ਨੇ ਕਿਹਾ—ਵੇਖ ਮੀਆਂ ਮੀਰ! ਕਿੰਨੇ ਸਾਡੇ ਅੱਗੇ ਹੱਥ ਜੋੜੀ ਅਕਾਸ਼ ਵਿਚ ਖੜ੍ਹੇ ਹਨ। ਪੈਗੰਬਰ ਸਾਰੇ ਖੜੇ ਹਨ, ਚੌਰਾਸੀ ਸਿੱਧ ਗੋਰਖ ਸਮੇਤ ਹੱਥ ਜੋੜੀ ਖੜੇ ਹਨ। ਸਿਪਾਹੀ ਸਾਰੇ ਉਹਨਾਂ ਨੇ ਮੂਰਛਾ ਕਰ ਦਿੱਤੇ ਹਨ। ਤੂੰ ਦਸ, ਐਨੀਆਂ ਤਾਕਤਾਂ ਵਾਲੇ ਆ ਕੇ ਸਾਰੇ ਆਗਿਆ ਮੰਗਦੇ ਹਨ। ਅਸੀਂ ਕਹਿੰਦੇ ਹਾਂ ਸਾਡੀ ਇਸ ਖੇਲ ਵਿਚ ਦਖ਼ਲ ਨਾ ਦਿਓ। ਅਸੀਂ ਸੰਗਤਾਂ ਨੂੰ ਸ਼ਾਂਤ ਰਸ ਰਹਿ ਕੇ

੧. ਜਿਸ ਸੁਖਮਨੀ ਸਾਹਿਬ ਦੇ ਪਾਠ ਨਾਲ ਇਸ ਦੀ ਜਲੋਧਰ ਦੀ ਬੀਮਾਰੀ ਹਟੀ ਸੀ।

ਕੁਰਬਾਨ ਹੋ ਕੇ ਦੱਸਣਾ ਹੈ ਕਿ ਇਉਂ ਸਿਖ ਕੁਰਬਾਨੀ ਕਰਨ। ਇਉਂ ਅਜਰ ਜਰਨ।

ਇਹ ਜਦੋਂ ਬਚਨ ਕਹੇ ਮੀਆਂ ਮੀਰ ਬੇ-ਸੁਰਤ ਹੋ ਗਿਆ। ਸਤਿਗੁਰਾਂ ਨੇ ਆਪਣਾ ਹੱਥ ਕਵਲ ਲਾ ਕੇ ਉਸ ਨੂੰ ਸੁਰਤ ਸਿਰ ਲਿਆਂਦਾ ਕਿ ਹੇ ਮੀਆਂ ਮੀਰ! ਰਜ਼ਾ ਮੰਨ ਕੇ ਦਿਖਾਉਣੀ ਹੈ ਕਿ—

**ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥** *(ਅੰਗ ੩੯੪)*

ਸਾਧ ਸੰਗਤ ਜੀ! ਇਉਂ ਜਦੋਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਤੱਤੀਆਂ ਲੋਹਾਂ ਤੇ ਬੈਠ ਕੇ, ਉਬਲਦੀਆਂ ਦੇਗਾਂ ਵਿਚ ਬੈਠ ਕੇ ਅਤੇ ਤੱਤੇ ਰੇਤੇ ਪਵਾ ਕੇ ਫਿਰ ਵੀ ਅਨੰਦ ਵਿਚ ਬੈਠੇ ਰਹੇ ਸੀ। ਇਉਂ ਸ਼ਹੀਦੀ ਦਿੱਤੀ ਹੈ ਸ਼ਾਂਤ ਰਸ ਵਿਚ ਰਹਿ ਕੇ ਲਾਹੌਰ ਵਿਚ।

ਉਸ ਵਕਤ ਸਾਧ ਸੰਗਤ ਜੀ! ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਜੋਤੀ ਜੋਤਿ ਦੇ ਸਮਾਉਣ ਦਾ ਪਾਠ ਸੰਗਤਾਂ ਦੇ ਅੰਦਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬੰਦੀ-ਛੋੜ ਸਾਹਿਬ ਛੇਵੇਂ ਪਾਤਿਸ਼ਾਹ ਜੀ ਨੇ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਮਰਯਾਦਾ ਤੋਰੀ ਹੈ।

ਗ਼ਰੀਬ ਨਿਵਾਜ਼, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮੀਰੀ ਪੀਰੀ ਦੇ ਮਾਲਕ ਨੇ ਸ੍ਰੀ ਕੋਠੜੀ ਸਾਹਿਬ ਜੀ ਵਿਚ ਪਾਠ ਆਰੰਭ ਕਰਵਾਇਆ ਸ੍ਰੀ ਗੁਰੂ ਅਰਜਨ ਸਾਹਿਬ ਜੀ ਬਾਬਾ ਬੁਢਾ ਜੀ ਨੂੰ ਗ੍ਰੰਥੀ ਬਣਾ ਗਏ ਸਨ। ਉਹਨਾਂ ਪਾਸੋਂ ਮਹਾਰਾਜ ਜੀ ਨੇ ਤੇਰਾਂ ਦਿਨਾਂ ਵਿਚ ਸਹਿਜ ਪਾਠ ਸ੍ਰਵਣ ਕੀਤਾ ਤੇ ਸਾਰੀਆਂ ਸੰਗਤਾਂ ਸੁਣਦੀਆਂ ਰਹੀਆਂ—

**ਸਾਹਿਬ ਬੁਢੇ ਐਸ ਉਚਾਰਾ॥ ਜਗਤ ਰੀਤ ਗੁਰ ਕਰੋ ਸੁਧਾਰਾ॥**
**ਹਰਿ ਗੋਬਿੰਦ ਰੀਤ ਕਰਾਈ॥ ਗੁਰ ਗ੍ਰੰਥ ਕਾ ਪਾਠ ਧਰਾਈ॥**
**ਗੁਰੂ ਗ੍ਰੰਥ ਕੀ ਕੋਠੀ ਮਾਹੀ॥ ਸਾਹਿਬ ਬੁਢਾ ਪਾਠ ਸੁਨਾਹੀ॥**
**ਗੁਰੂ ਗ੍ਰੰਥ ਕੀ ਕੋਠੀ ਆਗੇ॥ ਲਗੈ ਦੀਵਾਨ ਅਧਿਕ ਰਸ ਪਾਗੇ॥**
**ਕਰਤ ਗੁਰਦਾਸ ਚਉਰ ਕਰ ਧਾਰਾ॥ ਸਾਹਿਬ ਬੁਢਾ ਪਾਠ ਉਚਾਰਾ॥**
**ਆਗੇ ਚੌਂਕੀ ਧਰ ਕੜਾਹ। ਗਾਵਤ ਰਾਗੀ ਸ਼ਬਦ ਉਮਾਹ॥**

**ਦੋਹਰਾ— ਲੈ ਆਗਿਆ ਸਭ ਕੀ ਤਬੈ ਬੁਢੇ ਪਾਯੋ ਭੋਗ॥**
**ਰਾਗ ਮਾਲਾ ਪੜ ਪ੍ਰੇਮ ਸੋ ਗ੍ਰੰਥ ਗੁਰੋ ਜੀ ਜੋਗ॥**
**ਚੌਪਈ— ਪੁਨਹਿ ਰੁਮਾਲ ਗੁਰ ਗ੍ਰੰਥ ਪਰ ਪਾਯੋ॥ ਸਭ ਸੰਗਤ ਨੇ ਸੀਸ ਝੁਕਾਯੋ॥**
**ਜਰੀ ਪੁਸ਼ਾਕ ਅਮੋਲਕ ਚੀਨੀ॥ ਸਾਹਿਬ ਬੁਢੇ ਕੋ ਗੁਰ ਦੀਨੀ॥**

*(ਗੁਰ ਬਿਲਾਸ ਪਾਤਿਸ਼ਾਹੀ ੬, ਧਿਆਇ ੮)*

ਭੋਗ ਦੇ ਸਮੇਂ ਭਾਈ ਗੁਰਦਾਸ ਜੀ ਚੌਰ ਕਰਦੇ ਰਹੇ। ਜਦੋਂ ਭੋਗ ਪਵੇ ਚੌਰ ਕਰਦੇ ਰਹਿਣਾ ਚਾਹੀਦਾ ਹੈ। ਅਰਦਾਸ ਕਰਕੇ ਸ੍ਰੀ ਮੁਖਵਾਕ ਲੈ ਕੇ ਕੜਾਹ ਪ੍ਰਸ਼ਾਦਿ ਵਰਤਾਇਆ। ਸਹਿਜ ਪਾਠ ਦੇ ਭੋਗ ਪੈਣ ਦੇ ਕਾਰਣ ਗੁਰੂ ਸਾਹਿਬ ਜੀ ਨੇ ਭਾਈ ਬੁਢਾ ਸਾਹਿਬ ਜੀ ਨੂੰ ਪੰਜ ਘੋੜੇ, ਇਕ ਹਾਥੀ, ਪੰਜ ਸੌ ਮੁਹਰ, ਪੁਸ਼ਾਕੇ ਸਾਰੇ, ਇਹ ਬਖ਼ਸ਼ਸ਼ ਕੀਤੀ, ਗ੍ਰੰਥੀ ਸਿੰਘ ਜਾਣ ਕੇ ਕਿ ਤੈਂ ਸਤਿਗੁਰੂ ਮਹਾਰਾਜ ਜੀ ਦਾ ਪਾਠ ਕੀਤਾ ਹੈ। ਸਾਧ ਸੰਗਤ ਜੀ! ਪਾਠ ਦੀ ਇਹ ਮਰਯਾਦਾ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਆਪ ਚਲਾਈ ਹੈ।

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਦਾ ਯੱਗ ਕੀਤਾ। ਸਾਧ ਸੰਗਤ ਜੀ! ਇਉਂ ਸਹਿਜ ਪਾਠਾਂ ਦੀ ਮ੍ਰਯਾਦਾ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਤੋਰੀ ਹੈ ਤੇ ਸਹਿਜ ਪਾਠ ਓਦੋਂ ੧੩ ਦਿਨਾਂ ਵਿਚ ਕੀਤਾ ਜਾਂਦਾ ਸੀ। ੧੩ ਦਿਨਾਂ ਵਿਚ ਕਰ ਕੇ ਭਾਈ ਬੁਢਾ ਸਾਹਿਬ ਜੀ ਨੇ ਭੋਗ ਪਾਇਆ ਸੀ। ਜੋ ਸਰੂਪ ਕਰਤਾਰਪੁਰ ਵਾਲਾ ਹੈ, ਉਸ 'ਤੇ ਪਾਠ ਕੀਤਾ ਸੀ।

**(੨) ਮਾਤਾ ਗੰਗਾ ਜੀ ਨਮਿਤ ਪਾਠ**—ਉਸ ਤੋਂ ਬਾਅਦ ਮਾਤਾ ਗੰਗਾ ਸਾਹਿਬ ਜੀ, ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਮਾਤਾ ਜੀ, ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਮਹਿਲ, ਜਗਤ ਮਾਤਾ ਜਦੋਂ ਸਮਾਏ ਹਨ। ਉਹਨਾਂ ਦਾ ਪਾਠ ਭਾਈ ਗੁਰਦਾਸ ਜੀ ਪਾਸੋਂ, ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਕਰਵਾਇਆ ਨਾਲੇ ਨੌਂ ਧੁਨਾਂ ਲਿਖਾਈਆਂ।

**(੩) ਭਾਈ ਗੁਰਦਾਸ ਜੀ ਨਮਿਤ**—ਅਤੇ ਜਦੋਂ ਭਾਈ ਗੁਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਚੋਹਲੇ ਸਾਹਿਬ ਜੀ ਤੋਂ ਆਉਂਦਿਆਂ ਹੋਇਆਂ ਚੜ੍ਹਾਈ ਕੀਤੀ ਓਦੋਂ ਭਾਈ ਗੁਰਦਾਸ ਜੀ ਨੇ ਕਿਹਾ ਸੀ ਕਿ ਮਹਾਰਾਜ ਸਾਹਿਬ ਜੀ! ਮੇਰੀ ਕੋਈ ਮਟੀ ਨਾ ਬਣਾਇਓ। ਸੱਚੇ ਪਾਤਿਸ਼ਾਹ! ਕਿਸੇ ਪ੍ਰਕਾਰ ਦੀ ਮੇਰੀ ਗਤੀ ਦੀ ਲੋੜ ਨਹੀਂ ਹੈ। ਮੈਂ ਆਪ ਜੀ ਦੇ ਚਰਨਾਂ ਵਿਚ ਏਥੇ ਲੀਨ ਹੁੰਦਾ ਹਾਂ। ਇਉਂ ਬਾਉਲੀ ਸਾਹਿਬ ਚੜ੍ਹਾਈ ਕਰ ਗਏ ਸਨ, ਸ੍ਰੀ ਗੋਇੰਦਵਾਲ ਸਾਹਿਬ ਜੀ ਵਿਚ। ਉਹਨਾਂ ਦਾ ਬਿਆਸਾ 'ਤੇ ਸਸਕਾਰ ਕਰਕੇ ਸਾਰੇ ਅੰਗੀਠੇ ਦਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉਹਨਾਂ ਨੇ ਕਹਿਣ ਅਨੁਸਾਰ ਬਿਆਸਾ ਵਿਚ ਪ੍ਰਵਾਹ ਕਰ ਦਿੱਤਾ ਸੀ।

ਭਾਈ ਗੁਰਦਾਸ ਜੀ ਦਾ ਪਾਠ ਭਾਈ ਬਿਧੀ ਚੰਦ ਜੀ ਪਾਸੋਂ, ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਕਰਵਾਇਆ ਸੀ।

**(੪) ਬਾਬਾ ਬੁਢਾ ਜੀ ਨਮਿਤ**—ਜਦੋਂ ਭਾਈ ਬੁਢਾ ਸਾਹਿਬ ਜੀ ਸਚਖੰਡ ਗਮਨ ਕਰ ਗਏ ਸਨ ਰਮਦਾਸ ਨਗਰ ਵਿਚ। ਓਦੋਂ ਸਤਿਗੁਰੂ ਸਾਹਿਬ ਜੀ ਨੇ ਉਹਨਾਂ ਦੇ ਪੁੱਤਰ ਭਾਈ ਭਾਨਾਂ ਜੀ ਪਾਸੋਂ, ਸਹਿਜ ਪਾਠ ਸ੍ਰੀ ਅਕਾਲ ਤਖ਼ਤ ਸਾਹਿਬ ਕਰਵਾਇਆ ਸੀ। ਸ੍ਰੀ ਹਰਿਗੋਬਿੰਦਪੁਰ ਸਾਹਿਬ ਵਸਾ ਕੇ ਆ ਕੇ ਭਾਈ ਬੁਢਾ ਸਾਹਿਬ ਜੀ ਦੇ ਨਮਿਤ ਸਹਿਜ ਪਾਠ ਕਰਾ ਕੇ ਯੱਗ ਕਰਾਇਆ ਸੀ।

ਬਾਬਾ ਬੁਢਾ ਜੀ ਤੋਂ ਮਗਰੋਂ ਭਾਈ ਗੁਰਦਾਸ ਜੀ ਉਹਨਾਂ ਤੋਂ ਬਾਅਦ ਭਾਈ ਬਿਧੀ ਚੰਦ ਜੀ ਗ੍ਰੰਥੀ ਦੀ ਸੇਵਾ ਕਰਦੇ ਰਹੇ ਹਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ। ਇਸ ਪ੍ਰਕਾਰ ਸਾਧ ਸੰਗਤ ਜੀ! ਇਹ ਸਹਿਜ ਪਾਠ ਦੀ ਮ੍ਰਯਾਦਾ ਚਲਾਈ ਹੈ, ਜੋ ਸੰਗਤਾਂ ਵਿਚ ਸਹਿਜ ਪਾਠ ਹੁੰਦੇ ਹਨ।

ਸਾਧ ਸੰਗਤ ਜੀ! ਸਹਿਜ ਪਾਠ ਦੇ ਕਰਨ ਵਿਚ ਵੀ ਸਤਿਗੁਰੂ ਸਾਹਿਬ ਜੀ ਦਾ ਹੁਕਮ ਹੈ ਕਿ ਕੜਾਹ ਪ੍ਰਸ਼ਾਦਿ ਕਰਕੇ ਪਾਠ ਆਰੰਭ ਕਰਨਾ ਹੈ ਤੇ ਨੌਂਵੇਂ ਪਾਤਿਸ਼ਾਹ ਦੇ ਭੋਗ ਦੇ ਸਲੋਕਾਂ ਤੋਂ ਪਹਿਲਾਂ ਭੋਗ ਦੀ ਦੇਗ ਹਜ਼ੂਰੀ ਵਿਚ ਆਵੇ ਫਿਰ ਭੋਗ ਪਾਉਣਾ ਆਰੰਭ ਕਰਨਾ ਹੈ। ਕਦੇ ਵੀ ਸਹਿਜ ਪਾਠ ਹੋਵੇ ਚਾਹੇ ਅਖੰਡ ਪਾਠ, ਕੜਾਹ ਪ੍ਰਸ਼ਾਦਿ ਹਜ਼ੂਰੀ ਵਿਚ ਲਿਆਇਆਂ ਬਿਨਾਂ ਨਾ ਆਰੰਭ ਕਰਨਾ ਹੈ ਨਾ ਭੋਗ ਪਾਉਣਾ ਹੈ।

# ਮ੍ਰਿਤਕ ਪਾਠ ਸਾਧਾਰਨ

ਸਤਿਗੁਰੂ ਮਹਾਰਾਜ ਜੀ ਨੇ ਜੀਵ ਦੇ ਸਰੀਰ ਅੰਤ ਤੋਂ ਬਾਅਦ ਉਸ ਦੀ ਕਲਿਆਣ ਵਾਸਤੇ ਸਹਾਇਤਾ ਵਾਸਤੇ ਪਾਠ ਕਰਨ ਦੀ ਮ੍ਰਯਾਦਾ ਚਲਾ ਕਰ ਕੇ ਇਸ ਰੀਤੀ ਤੇ ਚਲਣ ਦੀ ਆਗਿਆ ਕੀਤੀ ਹੈ। ਮ੍ਰਿਤਕ ਪਾਠਾਂ ਦੀ ਮ੍ਰਯਾਦਾ ਸਤਿਗੁਰਾਂ ਨੇ ਆਪ ਤੋਰੀ ਹੈ, ਜੋ ਇਤਿਹਾਸ ਵਿਚ ਲਿਖੀ ਮਿਲਦੀ ਹੈ।

**ਮ੍ਰਿਤਕ ਪਾਠ ਆਰੰਭ ਦੀ ਮ੍ਰਯਾਦਾ**—ਜਿਸ ਵਕਤ ਪ੍ਰਾਣੀ ਚੜ੍ਹਾਈ ਕਰ ਜਾਏ ਤੇ ਉਸ ਦਾ ਸਸਕਾਰ ਕੀਤਾ ਜਾਏ ਤਾਂ ਇਸ਼ਨਾਨ ਆਦਿ ਕਰਕੇ ਗੁਰਦਵਾਰੇ ਆਉਣਾ। (ਸਾਰੀ ਮ੍ਰਯਾਦਾ ਦੇਖੋ ਅੰਤਮ ਸਸਕਾਰ) ਤੇ ਜਿਥੇ ਦੇਗ ਪਹਿਲਾਂ ਬਣੀ ਹੋਈ ਹੋਵੇ। ਸੋ ਆ ਕੇ ਮਹਾਰਾਜ ਜੀ ਦੇ ਹਜ਼ੂਰ 'ਅਲਾਹਣੀਆਂ' ਦਾ ਪਾਠ ਸੁਣਨਾ ਤੇ ਕੜਾਹ ਪ੍ਰਸ਼ਾਦਿ ਦੀ ਅਰਦਾਸ ਕਰਨ ਵਕਤ ਨਾਲ ਹੀ ਪਾਠ ਪ੍ਰਾਰੰਭ ਦੀ ਅਰਦਾਸ ਕਰ ਦੇਣੀ ਤੇ ਪਾਠ ਕਰਨਾ ਜਾਂ ਪੰਜ ਪਉੜੀਆਂ ਜਪੁਜੀ ਸਾਹਿਬ ਪੜ੍ਹਕੇ ਦੇਗ ਵਰਤਾਉਣੀ। ਫਿਰ ਸਰੂਪ ਘਰ ਲਿਆ ਕੇ ਪਾਠ ਆਰੰਭ ਕਰਨਾ। ਜਾਂ ਅਲਾਹਣੀਆਂ ਸੁਣ ਕੇ ਘਰ ਆ ਕੇ ਉਸੇ ਵਕਤ ਨਵੀਂ ਦੇਗ ਨਾਲ ਪਾਠ ਪ੍ਰਾਰੰਭ ਕਰ ਦੇਣਾ। ਅਸਲ ਮ੍ਰਯਾਦਾ ਤਾਂ ਇਹ ਹੈ ਕਿ ਜੇ ਬਹੁਤੀ ਦੇਰ ਹੋਵੇ ਤਾਂ ਬਹੁਤ ਕੁਵਕਤ ਹੋ ਗਿਆ ਤਾਂ ਸੁਭਾ ਪ੍ਰਾਰੰਭ ਕਰ ਦੇਣਾ।

ਸਾਧ ਸੰਗਤ ਜੀ! ਸਹਿਜ ਪਾਠ-ਦੇ ਕਰਨ ਵਿਚ ਮਹਾਰਾਜ ਜੀ ਦਾ ਹੁਕਮ ਹੈ ਕਿ ਕੜਾਹ ਪ੍ਰਸ਼ਾਦਿ ਕਰਕੇ ਪਾਠ ਤੋਰਨਾ ਚਾਹੀਦਾ ਹੈ। ਉਸੇ ਵਕਤ ਪਾਠ ਆਰੰਭ ਹੋਣ ਕਰਕੇ ਪ੍ਰਾਣੀ ਨੂੰ ਸਹਾਇਤਾ ਮਿਲਦੀ ਹੈ। ਸੁਖ ਹੁੰਦਾ ਹੈ। ਪ੍ਰਾਣੀ ਦੀ ਆਤਮਾ ਸੁਖ ਨਾਲ ਸੱਚਖੰਡ ਪਹੁੰਚਦੀ ਹੈ ਤੇ ਸਰੀਰ ਤਿਆਗਨ ਵਾਲੀ ਜਗ੍ਹਾ ਸਹਸਕ੍ਰਿਤੀ ਦੀ ਕਥਾ ਕਰਨ ਕਰਕੇ, ਜਾਂ ਪਾਠ ਕਰਨ ਕਰਕੇ ਜੇ ਵਾਸ਼ਨਾ ਅਨੁਸਾਰ ਜੀਵ ਨੇ ਹੋਰ ਦੇਹ ਧਾਰ ਲਈ ਹੋਵੇ ਤਾਂ ਉਹ ਛੁੱਟ ਜਾਂਦੀ ਹੈ ਤੇ ਪਾਠ ਕਰਨ ਕਰ ਕੇ ਸੱਚਖੰਡ ਨੂੰ ਜੀਵ ਜਾਂਦਾ ਹੈ। ਹਰ ਪਾਠ ਤੇ ਸੁਭਾ ਕੀਰਤਨ ਆਸਾ ਦੀ ਵਾਰ ਤੇ ਸ਼ਾਮ ਨੂੰ ਰਹਿਰਾਸ ਤੇ ਕੀਰਤਨ ਸੋਹਿਲੇ ਦਾ ਪਾਠ ਜ਼ਰੂਰ ਕਰਨਾ। ਪਾਠ ਉੱਚੀ ਸੁਰ ਨਾਲ ਪਰੇਮ ਨਾਲ ਕਰਨਾ। ਘਰ ਦੇ ਪ੍ਰੇਮੀ ਸਾਰੇ ਪ੍ਰੇਮ ਨਾਲ ਬੈਠ ਕੇ ਪਾਠ ਸੁਣਨ। ਰੋਣਾ ਪਿੱਟਣਾ ਛੱਡ ਕੇ ਭਾਣਾ ਮੰਨਣ ਦੀ ਆਗਿਆ ਹੈ।

ਜਿਸ ਦਿਨ ਪ੍ਰਾਣੀ ਨੇ ਸਰੀਰ ਤਿਆਗਿਆ ਹੈ, ਭਾਵ ਸਸਕਾਰ ਕੀਤਾ ਹੈ ਉਸ ਦਿਨ ਸਮੇਤ ਹੀ ਦਸਵੇਂ ਦਿਨ ਭੋਗ ਪਾਏ। ਤੇ 'ਸਦ' ਪੜ੍ਹ ਕੇ ਭੋਗ ਪਾਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੇਟਾ, ਪਲਕਾਂ ਸਮੇਤ ਸੁੰਦਰ ਰੁਮਾਲਾ ਭੇਟਾ ਕਰੇ। ਜਪੁਜੀ ਸਾਹਿਬ ਨਹੀਂ ਪੜ੍ਹਨਾ। ੧੦ ਦਿਨਾਂ ਤੱਕ ਪਾਠੀ ਸਿੰਘ ਦੀ ਸੇਵਾ ਪ੍ਰੇਮ ਨਾਲ ਕਰਨੀ, ਤੇ ਵੈਰਾਗ ਦੇ ਸ਼ਬਦਾਂ ਦਾ ਕੀਰਤਨ ਕਰਨਾ ਕੜਾਹ ਪ੍ਰਸ਼ਾਦਿ 'ਤੇ ਅਨੰਦੁ ਸਾਹਿਬ ਸੰਪੂਰਨ ਪੜ੍ਹੇ। ਅਰਦਾਸ ਕਰ ਕੇ ਕੜਾਹ ਪ੍ਰਸ਼ਾਦਿ ਵਰਤਾਵੇ। ਪ੍ਰਾਣੀ ਦੇ ਨਮਿਤ ਲੰਗਰ, ਪੁੰਨ ਆਦਿ ਕਰੇ ਤੇ ਗ੍ਰੰਥੀ ਸਿੰਘ ਨੂੰ ਜਥਾ ਸ਼ਕਤ ਮਾਇਆ, ਬਸਤ੍ਰ ਆਦਿਕ ਦੇਵੇ। ਉਸ ਦਿਨ ਤੋਂ ਵੈਰਾਗ ਖ਼ਤਮ ਕਰ ਦੇਣਾ ਤੇ ਆਪਣੇ ਕਾਰਜ ਦਾ ਖ਼ਿਆਲ ਕਰਨਾ।

ਆਮ ਕਰਕੇ ਪਾਠ ਦਾ ਭੋਗ ਸ਼ਾਮ ਨੂੰ ਪਾਇਆ ਜਾਂਦਾ ਹੈ, ਕਿਉਂਕਿ ਸਭ ਕਾਰਜਾਂ ਤੋਂ ਵੇਹਲੇ ਹੋ ਕੇ ਘਰ ਦੇ ਸਾਰੇ ਜੀਅ ਆ ਸਕਦੇ ਹਨ। ਸਬੰਧੀ ਆਦਿ ਵੀ ਪਹੁੰਚ ਜਾਂਦੇ ਹਨ ਪਰ ਜੇ ਸਵੇਰ ਦੇ ਵੇਲੇ ਪਾਇਆ ਜਾਏ ਤਾਂ ਹਰਜ ਨਹੀਂ ਹੈ। ਅਖੰਡ ਪਾਠ ਕਰਨਾ ਹੋਵੇ ਤਾਂ ਉਸ ਦਿਨ ਰੱਖੇ ਜਾਂ

ਅੱਠਵੇਂ ਦਿਨ ਰੱਖਣਾ ਜੋ ਦਸਵੇਂ ਦਿਨ ਤਕ ਭੋਗ ਪੈ ਜਾਏ। ਤੇ 'ਸਦ' ਪੜ੍ਹ ਕੇ ਭੋਗ ਪਾਉਣਾ। ਮ੍ਰਿਤਕ ਦੇ ਪਹਿਲੇ ਅਖੰਡ ਪਾਠ ਜਾਂ ਸਾਧਾਰਨ ਪਾਠ ਤੇ 'ਸਦ' ਪੜ੍ਹ ਕੇ ਹੀ ਭੋਗ ਪੌਣਾ। ਫਿਰ ਉਸ ਦੇ ਨਮਿਤ ਬਰਸੀ ਆਦਿ ਦਾ ਪਾਠ ਕੀਤਾ ਜਾਏ। ਸਾਧਾਰਨ ਜਾਂ ਅਖੰਡ ਪਾਠ ਵਾਂਗੂੰ ਜਪੁਜੀ ਸਾਹਿਬ ਪੜ੍ਹ ਕੇ ਭੋਗ ਪਾਏ। ਫਿਰ ਸਦ ਨਹੀਂ ਪੜ੍ਹਨਾ।

ਮ੍ਰਿਤਕ ਸਾਧਾਰਨ ਪਾਠ ਦੇ ਭੋਗ ਪਾਉਣ ਦੀ ਮ੍ਰਯਾਦਾ ਦਸਵੇਂ ਦਿਨ ਦਸਵੇਂ ਪਾਤਿਸ਼ਾਹ ਜੀ ਨੇ ਕਾਇਮ ਕਰ ਦਿੱਤੀ ਹੈ। ਇਸ ਤਰ੍ਹਾਂ ਹੀ ਮ੍ਰਯਾਦਾ ਕਰਨੀ, ਹੋਰ ਮਤ ਅਨੁਸਾਰ ਸ਼ੂਦ੍ਰ ੪੦ ਦਿਨ, ਵੈਸ਼ ੧੭ ਦਿਨ, ਛਤ੍ਰੀ ੧੩ ਦਿਨ, ਬ੍ਰਾਹਮਣ ੧੧-੧੨ ਦਿਨ ਵਿਚ ਸੋਗ ਨਵਿਰਤ ਕਰਦੇ ਹਨ। ਖ਼ਾਲਸਾ ਜੋ ਸਭ ਤੋਂ ਉਚਾ ਹੈ ਦਸ ਦਿਨ ਪਿਛੋਂ ਦਸਹਿਰਾ ਮਨਾਉਣ ਦਾ ਹੁਕਮ ਹੈ। ਤੇ ਪ੍ਰਾਣੀ ਨਮਿਤ ਮਹਾਰਾਜ ਜੀ ਦੀ ਭੇਟਾ, ਪਾਠੀ ਲਈ ਕਪੜੇ, ਬਿਸਤਰਾ, ਬਰਤਨ ਜੋੜਾ ਆਦਿ ਕਰੇ ਤੇ ਲੰਗਰ ਖੁਲ੍ਹਾ ਵਰਤਾਵੇ। ਮਹਾਰਾਜ ਜੀ ਗੁਰ ਬਿਲਾਸ ਵਿਚ ਦਸਦੇ ਹਨ—

**ਆਗਿਆ ਔਰ ਸੁਣੋ ਮਨ ਲਾਇ॥ ਸਭ ਹੀ ਮਨ ਧਾਰੋ ਸੁਖ ਪਾਇ॥**
**ਪਾਛੀ ਰੀਤ ਚਲੀ ਇਹ ਆਈ॥ ਮ੍ਰਿਤਕ ਪਾਛੇ ਐਸ ਕਰਾਈ॥**
**ਗਰੜ ਪੁਰਾਣ ਪੜਾਵਾ ਕੋਊ॥ ਔਰ ਪੁਰਾਣ ਪੜਨ ਮਤ ਲੋਊ॥**
**ਬੇਦ ਪੁਰਾਨ ਅਬ ਸਭ ਮਥ ਲੀਨੇ॥ ਸਭ ਕਾ ਸਾਰ ਗੁਰ ਜੀ ਗ੍ਰੰਥ ਕੀਨੇ॥**
**ਮ੍ਰਿਤ ਪਾਛੇ ਇਹ ਰੀਤ ਸੋ ਕਰੋ॥ ਗੁਰੂ ਗ੍ਰੰਥ ਕਾ ਪਾਠ ਸੋ ਧਰੋ॥**
**ਪਾਵੇ ਭੋਗ ਰਾਗ ਮਾਲਾ ਪੜ॥ ਛਿਨ ਮਹਿ ਪਾਪ ਜਾਹਿ ਤਾਕੇ ਸੜ॥**
**ਕੜਾਹ ਪ੍ਰਸ਼ਾਦ ਤਿਹ ਨਮਿਤ ਕਰਾਵੇ॥ ਨਰਕ ਕੋ ਸੋ ਮੂਲ ਨਹਿ ਜਾਵੇ॥**

*(ਗੁਰ ਬਿਲਾਸ ਪਾਤਸ਼ਾਹੀ ੬, ਧਿਆਇ ੪)*

ਕੇਵਲ ਮ੍ਰਿਤਕ ਪਾਠ ਦਾ ਭੋਗ ਦਸਵੇਂ ਦਿਨ ਪਾਬੰਦੀ ਵਿਚ ਪਏ ਤੇ ਸਦ ਪੜ੍ਹਨਾ, ਬਾਕੀ ਸਾਧਾਰਨ ਪਾਠ ਜਦ ਚਾਹੋ ਭੋਗ ਪਾਓ ਤੇ ਜਪੁਜੀ ਦੀਆਂ ਪੰਜ ਪਉੜੀਆਂ ਪੜ੍ਹ ਕੇ ਭੋਗ ਪਾਉਣਾ।

## ਸ੍ਰੀ ਅਖੰਡ ਪਾਠ ਮ੍ਰਯਾਦਾ

(੧) ਸਾਧ ਸੰਗਤ ਜੀ! ਸ੍ਰੀ ਅਖੰਡ ਪਾਠ ਦੀ ਮ੍ਰਯਾਦਾ ਇਸ ਪ੍ਰਕਾਰ ਹੈ—ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜਿਸ ਵਕਤ ਪ੍ਰਾਗਰਾਜ ਤ੍ਰਿਬੇਣੀ ਤੇ ਗਏ ਹਨ ਓਥੇ ਮਾਤਾ ਨਾਨਕੀ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਮਾਤਾ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਮਹਿਲ ਜਗਤ ਮਾਤਾ ਜੀ, ਉਨ੍ਹਾਂ ਨੇ ਕਿਹਾ ਕਿ ਤੁਹਾਡੇ ਪਿਤਾ ਸਾਹਿਬ ਜੀ ਨੇ ਬਚਨ ਕੀਤੇ ਸਨ ਕਿ ਤੁਸੀਂ ਪੋਤਰੇ ਦੇ ਦਰਸ਼ਨ ਕਰੋਗੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪ ਜੀ ਦੀ ੪੫ ਸਾਲ ਦੀ ਉਮਰ ਹੋ ਗਈ ਹੈ, ਹੁਣ ਤਾਈ ਮੈਂ ਪੋਤਰੇ ਦਾ ਮੂੰਹ ਨਹੀਂ ਦੇਖਿਆ।

ਉਸ ਵਕਤ ਸਤਿਗੁਰਾਂ ਨੇ ਕਿਹਾ—ਮਾਤਾ ਜੀ। ਇਹ ਵਾਹਿਗੁਰੂ ਜੀ ਦੇ ਵਸ ਹੈ। ਜਦੋਂ ਸੱਚੇ ਪਾਤਿਸ਼ਾਹ ਜੀ ਨੂੰ ਭਾਇਆ, ਬਖ਼ਸ਼ਣਗੇ।

ਧਰਮ ਵਿਜੈ ਮੁਕਤ ਸ਼ਾਸਤ੍ਰ ਵਿਚ ਲਿਖਿਆ ਹੈ ਕਿ ਉਸ ਵਕਤ ਸਤਿਗੁਰੂ ਸਾਹਿਬ ਜੀ ਦੇ ਪਾਸ

ਮਾਤਾ ਜੀ ਨੇ ਬੇਨਤੀ ਕੀਤੀ ਕਿ ਕਿਵੇਂ ਮੇਰੀ ਇੱਛਾ ਪੂਰੀ ਹੋਵੇ ? ਤਾਂ ਬਚਿਤ੍ਰ ਨਾਟਕ ਵਿਚ ਲਿਖਿਆ ਹੈ ਕਿ—

**ਜਬ ਹੀ ਜਾਤ ਤ੍ਰਿਬੇਣੀ ਭਏ॥ ਪੁੰਨ ਦਾਨ ਦਿਨ ਕਰਤ ਬਿਤਏ॥** *(ਦਸਮ ਅੰਗ ੫੯)*

ਉਸ ਵਕਤ ਮਹਾਰਾਜ ਸਾਹਿਬ ਜੀ ਨੇ ਕਿਹਾ—ਚੰਗਾ। ਸ੍ਰੀ ਅਖੰਡ ਪਾਠ ਕਰਾਓ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭਾਈ ਬੰਨੋ ਦੇ ਸਰੂਪ ਨਾਲ ਸਨ। ਹੁਣ ਉਹ ਸ੍ਰੀ ਪਟਨੇ ਸਾਹਿਬ ਜੀ ਗਊ ਘਾਟ ਨਾਵੇਂ ਪਾਤਿਸ਼ਾਹ ਜੀ ਦੀ ਯਾਦਗਾਰ ਹੈ। ਉਸ ਦਾ ਪਾਠ ਮਹਾਰਾਜ ਸਾਹਿਬ ਜੀ ਨੇ ਕਰਾਇਆ। ਉਸ ਦਾ ਪਾਠ ਸਤਿਗੁਰੂ ਜੀ ਨੇ ਤ੍ਰਿਬੇਣੀ ਵਿਖੇ ਜਿਥੇ ਵਡੀ ਸਿਖ ਸੰਗਤ ਗੁਰਦਵਾਰਾ ਹੈ। ਮਹਾਰਾਜ ਸਾਹਿਬ ਜੀ ਨਿਵਾਸ ਕਰਿਆ ਕਰਦੇ ਸਨ ਮਹਿਲਾਂ ਦੇ ਸਮੇਤ, ਉਸ ਥਾਂ ਵਿਚ ਸਾਧ ਸੰਗਤ ਜੀ! ਪਾਠ ਕੀਤਾ। ਧਰਮ ਵਿਜੈ ਸ਼ਾਸਤ੍ਰ ਵਿਚ ਲਿਖਿਆ ਹੋਇਆ ਹੈ। ਜਿਸ ਦੇ ਵਿਚ ਪੰਜ ਪਾਠੀ—

(੧) ਭਾਈ ਮਤੀ ਦਾਸ ਜੀ। (੨) ਭਾਈ ਦਇਆਲਾ ਜੀ ਸ਼ਹੀਦ, ਜੋ ਦਿੱਲੀ ਵਿਚ ਸ਼ਹੀਦ ਹੋਏ। (੩) ਭਾਈ ਗੁਰਬਖ਼ਸ਼ ਸਿੰਘ ਜੀ ਮਸੰਦ, ਜਿਹਨਾਂ ਦੀ ਔਲਾਦ ਪੰਜੋਖਰੇ ਸਾਹਿਬ ਹੈ। ਮਸੰਦਾਂ ਦੀ ਹੁਣ ਤਕ ਪੱਤੀ ਵਜਦੀ ਹੈ। ਉਥੇ ਉਹਨਾਂ ਦਾ ਪ੍ਰਵਾਰ ਸੀ। ਅਠਵੇਂ ਪਾਤਿਸ਼ਾਹ ਜੀ ਪਾਸ ਰਹੇ ਸਨ। (੪) ਭਾਈ ਗੁਰਦਿਤਾ ਜੀ, ਜਿਹੜੇ ਬਾਬਾ ਬੁਢਾ ਜੀ ਦੇ ਛੇਵੇਂ ਥਾਂ ਸਨ। (੫) ਅਤੇ ਇਕ ਸਤੀ ਰਾਮ, ਇਹ ਅਠਵੇਂ ਪਾਤਿਸ਼ਾਹ ਜੀ ਦਾ ਸਿਖ ਸੀ।

ਇਹ ਪੰਜੇ ਸਿਖ ਪਾਠੀ ਲਗੇ ਸਨ। ਇਹਨਾਂ ਤੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਪਹਿਲਾ ਸ੍ਰੀ ਅਖੰਡ ਪਾਠ ਕਰਵਾਇਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਵਾਸਤੇ—

**ਤਹੀਂ ਪ੍ਰਕਾਸ਼ ਹਮਾਰਾ ਭਯੋ॥** *(ਦਸਮ ਅੰਗ ੫੯)*

ਇਸ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਆਗਮਨ ਹੋਇਆ ਸੀ। ਏਸ ਪ੍ਰਕਾਰ ਸਾਧ ਸੰਗਤ ਜੀ! ਸ੍ਰੀ ਅਖੰਡ ਪਾਠ ਦੀ ਮ੍ਰਯਾਦਾ ਨਾਵੇਂ ਪਾਤਿਸ਼ਾਹ ਜੀ ਨੇ ਤੋਰੀ ਹੈ।

(੨) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਹੀਂ ਸ੍ਰੀ ਅਖੰਡ ਪਾਠ ਦੀ ਪ੍ਰਾਰੰਭਤਾ—ਦੂਜੀ ਵੇਰ ਮ੍ਰਯਾਦਾ ਦਸਵੇਂ ਪਾਤਿਸ਼ਾਹ ਜੀ ਨੇ ਤੋਰੀ ਹੈ। ਦਸਵੇਂ ਪਾਤਿਸ਼ਾਹ ਜੀ ਨੇ ਜਿਸ ਵਕਤ ਸ੍ਰੀ ਦਮਦਮੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੰਠੋਂ ਉਚਾਰੇ ਸਨ। ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਾ ਕੇ ਲਿਖਾਇਆ ਸੀ। ਉਸ ਵਕਤ ਸ੍ਰੀ ਅਖੰਡ ਪਾਠ ਕਰਾਇਆ ਸੀ।

ਉਥੇ ਸ੍ਰੀ ਦਮਦਮੇ ਸਾਹਿਬ ਜੀ ੪੮ ਸਿੰਘਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਤੁਸੀਂ ਇਕਰਾਰ ਕੀਤਾ ਸੀ ਕਿ ਸ੍ਰੀ ਅਨੰਦਪੁਰ ਸਾਹਿਬ ਵਿਚ ਜਦੋਂ 'ਦਖਣੀ ਓਅੰਕਾਰ' ਦੀ ਤੁਕ ਪੜ੍ਹਦਾ ਸੀ ਸਿੰਘ 'ਕਰਤੇ ਕੀ ਮਿਤਿ ਕਰਤਾ ਜਾਣੈ ਕੇ ਜਾਣੈ ਗੁਰੁ ਸੂਰਾ॥' (ਅੰਗ ੯੩੦)।

ਆਪ ਜੀ ਨੇ ਕਿਹਾ ਸੀ—'ਕੈ ਜਾਣੈ' ਨੂੰ 'ਕੇ ਜਾਣੈ' ਕਿਉਂ ਪੜ੍ਹਿਆ ? ਇਕ ਲਗ ਤੋਂ ਉਸ ਨੂੰ ਤਾੜਨਾ ਦਿਵਾਈ ਸੀ। ਉਸ ਸਿੰਘ ਦੇ ਬੇਨਤੀ ਕਰਨ 'ਤੇ ਕਿ ਮਹਾਰਾਜ ਜੀ ਬਾਣੀ ਪੜ੍ਹਦਿਆਂ ਥੱਪੜ ਵੱਜਣ ਤਾਂ ਪ੍ਰਲੋਕ ਵਿਚ ਕੀ ਹਾਲਤ ਹੋਵੇਗੀ ? ਤਾਂ ਮਹਾਰਾਜ ਜੀ ਨੇ ਕਿਹਾ ਸੀ ਕਿ ਬਾਣੀ ਗ਼ਲਤ ਪੜ੍ਹਨ ਕਰਕੇ ਸਾਨੂੰ ਬਹੁਤ ਦੁਖ ਹੁੰਦਾ ਹੈ ਸਾਰੇ ਅੱਖਰ ਲਗਾਂ ਸਾਡੇ ਰੋਮ, ਸ਼ਬਦ ਅੰਗ, ਰਾਗ ਵਡੇ ਅੰਗ

ਹਨ। ਇਸ ਵਾਸਤੇ ਬਾਣੀ ਸ਼ੁੱਧ ਪੜ੍ਹੋ।

ਤਾਂ ਭਾਈ ਦਇਆ ਸਿੰਘ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਆਪ ਕ੍ਰਿਪਾ ਕਰਕੇ ਸਿੱਖਾਂ ਨੂੰ ਅਰਥ ਸੁਣਾਓ। ਮਹਾਰਾਜ ਜੀ ਨੇ ਕਿਹਾ ਸੀ ਹੁਣ ਤਾਂ ਜੰਗ ਕਰ ਰਹੇ ਹਾਂ ਜਦੋਂ ਜੰਗ ਤੋਂ ਵੇਹਲੇ ਹੋਵਾਂਗੇ ਓਦੋਂ ਅਰਥ ਸੁਣਾਵਾਂਗੇ। ਹੁਣ ਆਪ ਜੀ ਸਾਰੇ ਜੰਗ ਸਮਾਪਤ ਕਰਕੇ ਸ੍ਰੀ ਦਮਦਮੇ ਸਾਹਿਬ ਆਏ ਹੋ ਜੀ। ਤੁਰਕ ਸਭ ਹਾਰ ਚੁਕੇ ਸਨ, ਕੋਈ ਚੜ੍ਹ ਕੇ ਨਹੀਂ ਆ ਰਿਹਾ। ਹੁਣ ਏਥੇ ਬੈਠ ਕੇ ਆਪ ਜੀ ਬਾਣੀ ਦੇ ਅਰਥ ਸੁਣਾਓ।

ਤਾਂ ਫਿਰ ਮਹਾਰਾਜ ਜੀ ਨੇ ਧੀਰਮਲ ਦੇ ਪਾਸੋਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਲੈਣ ਵਾਸਤੇ ੨੫ ਸਿੰਘ ਭੇਜੇ। ਉਸ ਨੇ ਜਵਾਬ ਦੇ ਦਿੱਤਾ। ਕਹਿੰਦਾ ਉਸੇ ਗੁਰਿਆਈ ਦੇ ਮਾਲਕ ਹਨ। ਪੰਜਵੇਂ ਪਾਤਿਸ਼ਾਹ ਜੀ ਦੇ ਸਰੂਪ ਹਨ, ਦਸਵੇਂ ਸਰੂਪ ਹੁਣ ਮੇਰੇ ਪਾਸੋਂ ਵੱਡਿਆਂ ਦੀ ਬਖ਼ਸ਼ਸ਼ ਕਿਉਂ ਮੰਗਦੇ ਹਨ? ਆਪ ਕਿਉਂ ਨਹੀਂ ਰਚ ਲੈਂਦੇ? ਆਪ ਸਮਰਥ ਹਨ ਉਹੋ ਰੂਪ ਹਨ ਦਸਵੇਂ ਸਰੂਪ ਵਿਚ। ਸਿੰਘ ਵਾਪਸ ਖ਼ਾਲੀ ਆ ਗਏ ਤੇ ਸਭ ਕੁਛ ਮਹਾਰਾਜ ਜੀ ਨੂੰ ਸੁਣਾ ਦਿੱਤਾ।

ਓਸ ਵੇਲੇ ਭਾਵੇਂ ਡਰੋਲੀ ਵਿਚ ਬੀੜ, ਜੋ ਨੰਦ ਚੰਦ ਨੇ ਪਾਉਂਟੇ ਸਾਹਿਬ ਸਾਧਾਂ ਤੋਂ ਲਿਖਵਾ ਕੇ ਲਿਆਂਦੀ ਸੀ ਉਹ ਬੀੜ ਮੰਗਵਾ ਸਕਦੇ ਸਨ ਅਤੇ ਹੋਰ ਵੀ ਕਈ ਬੰਨੋ ਦੇ ਸਰੂਪ ਸਨ ਪਰ ਦਸਮੇਸ਼ ਜੀ ਨੇ ਵਿਚਾਰਿਆ, ਜੇ ਕੰਠੋਂ ਨਾ ਬਾਣੀ ਉਚਾਰੀ ਤਾਂ ਸਿੰਘਾਂ ਦੇ ਮਨ ਵਿਚ ਸ਼ੰਕਾ ਰਹੇਗੀ ਕਿ ਪਹਿਲੇ ਪਾਤਿਸ਼ਾਹੀ ਦੀ ਤਰ੍ਹਾਂ ਇਹ ਪੂਰਨ ਗੁਰੂ ਨਹੀਂ ਹਨ ਤੇ ਸ਼ਰਧਾ ਘੱਟ ਜਾਏਗੀ ਤੇ ਮੁਕਤ ਨਹੀਂ ਹੋਣਗੇ। ਇਸ ਵਾਸਤੇ ਮਹਾਰਾਜ ਸਾਹਿਬ ਜੀ ਨੇ ਕਿਹਾ ਕੰਠੋਂ ਹੀ ਉਚਾਰਾਂਗੇ। ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਾ ਕੇ ਕੰਠੋਂ ਸਤਿਗੁਰੂ ਸਾਹਿਬ ਜੀ ਉਚਾਰਨ ਲਗੇ।

ਕੰਠੋਂ ਸਾਰੀ ਬਾਣੀ '੧ਓ' ਤੋਂ 'ਅਠਾਰਹ ਦਸ ਬੀਸ' ਤਕ ਉਚਾਰਨ ਕੀਤੀ। ਨਾਵੇਂ ਪਾਤਿਸ਼ਾਹ ਜੀ ਦੀ ਬਾਣੀ ਦੇ ੫੯ ਸ਼ਬਦ ਜਿਹੜੇ ਸਨ ਤੇ ੫੬ ਸਲੋਕ ਤੇ ੧ ਆਪਣਾ ਸਲੋਕ ਇਹ ਵੀ ਕੰਠੋਂ ਨਾਲ ਲਿਖਾਏ। ਇਕ ਦੋਹਰਾ ਆਪ ਜੀ ਦਾ ਹੈ। ਜਦੋਂ ਨਾਵੇਂ ਪਾਤਿਸ਼ਾਹ ਜੀ ਨੇ ਪਰਖਣ ਵਾਸਤੇ ਦਸਵੇਂ ਪਾਤਿਸ਼ਾਹ ਜੀ ਨੂੰ ਲਿਖਿਆ ਸੀ। ਨਾਵੇਂ ਪਾਤਿਸ਼ਾਹ ਜੀ ਨੇ ਲਿਖਿਆ ਸੀ—

**ਦੋਹਰਾ॥ ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥**
**ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ॥** *(ਅੰਗ ੧੪੨੯)*

ਦਸਵੇਂ ਪਾਤਿਸ਼ਾਹ ਜੀ ਨੇ ਇਸ ਦੇ ਉੱਤਰ ਵਿਚ ਲਿਖਿਆ ਹੈ—

**ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ॥**
**ਨਾਨਕ ਸਭ ਕਿਛੁ ਤੁਮਰੇ ਹਾਥ ਮੈ ਤੁਮ ਹੀ ਹੋਤ ਸਹਾਇ॥** *(ਅੰਗ ੧੪੨੯)*

ਇਸ 'ਤੇ ਬਾਬਾ ਦੀਪ ਸਿੰਘ ਜੀ ਦੀ ਪਵਿਤ੍ਰ ਬੀੜ ਸ੍ਰੀ ਪਟਨੇ ਸਾਹਿਬ ਵਾਲੀ ਤੇ ਪਾਤਿਸ਼ਾਹੀ ੧੦ (ਦਸਵੀਂ) ਲਿਖਿਆ ਹੋਇਆ ਹੈ ਅਤੇ ਭਾਈ ਮਨੀ ਸਿੰਘ ਵਾਲੀ, ਅਠ ਕੋਨਿਆਂ ਵਾਲੀ ਲਿਖੀ ਬੀੜ ਜਿਹੜੀ ਸ਼ਹੀਦ ਗੰਜ ਲਾਹੌਰ ਵਿਚ ਸੀ ਓਹਦੇ ਵਿਚ ਮਹਲਾ ੧੦ ਲਿਖਿਆ ਹੋਇਆ ਸੀ। ਇਹਨਾਂ ਦੋਹਾਂ ਮਨੀ ਸਿੰਘ ਜੀ ਆਪਣੀ ਲਿਖਤ ਹੈ। ਇਹਨਾਂ ਕਰਣੀ ਵਾਲਿਆਂ ਮਹਾਂਪੁਰਖਾਂ ਦੀ।

ਗੁਰ ਪ੍ਰਤਾਪ ਵਿਚ ਵੀ ਲਿਖਿਆ ਹੈ ਕਿ ਦਸਵੇਂ ਪਾਤਿਸ਼ਾਹ ਜੀ ਨੇ ਇਹ ਦੋਹਰਾ ਉਚਾਰਿਆ ਤੇ ਫੇਰ ਮਹਾਰਾਜ ਸਾਹਿਬ ਜੀ ਨੂੰ ਗੁਰਿਆਈ ਬਖ਼ਸ਼ੀ ਸੀ, ਨੌਵੇਂ ਪਾਤਸ਼ਾਹ ਜੀ ਨੇ ਦਿੱਲੀ ਵਿਚੋਂ।

ਇਸ ਪ੍ਰਕਾਰ ਸਾਧ ਸੰਗਤ ਜੀ! ਨਾਵੇਂ ਪਾਤਿਸ਼ਾਹ ਜੀ ਦੀ ਪਵਿੱਤ੍ਰ ਬਾਣੀ ਤੇ ਆਪਣਾ ਇਕ ਦੋਹਰਾ ਤੇ ਰਹਿਰਾਸ ਦੇ ਸ਼ਬਦ, ਸੋ ਪੁਰਖ ਤੇ ਪਿਛਲੇ ਤਿੰਨ ਚੜ੍ਹਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯ ਮਹੀਨੇ, ੯ ਦਿਨ, ੯ ਘੜੀਆਂ, ੯ ਪਲ ਵਿਚ ਸੰਪੂਰਨ ਕੀਤਾ। ਨਾਲੇ ੪੮ ਸਿੰਘਾਂ ਦੇ ਕਹਿਣ ਤੋਂ ਅਰਥਾਂ ਦੀ ਟਕਸਾਲ ਤੋਰੀ। ਸ੍ਰੀ ਦਮਦਮੇ ਸਾਹਿਬ ਜੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਪੜ੍ਹਾਏ, ਜਿਹਨਾਂ ਵਿਚੋਂ ਭਾਈ ਮਨੀ ਸਿੰਘ ਜੀ, ਭਾਈ ਦਇਆ ਸਿੰਘ ਜੀ, ਬਾਬਾ ਦੀਪ ਸਿੰਘ ਜੀ ਆਦਿਕ ਸਾਰੇ ਮੁਖੀ ਸਿੰਘਾਂ, ੪੮ ਸਿੰਘਾਂ ਦੇ ਨਾਮ 'ਗੁਰਮੁਖ ਪ੍ਰਕਾਸ਼' ਸੰਤਾਂ ਮਹਾਂ ਪੁਰਖਾਂ ਦੇ ਜੀਵਨ ਵਿਚ ਲਿਖੇ ਹੋਏ ਹਨ। ਓਥੇ ਸਾਧ ਸੰਗਤ ਜੀ! ਉਹ ਸਾਰਿਆਂ ਸਿੰਘਾਂ ਦੇ ਤਾਈਂ ਪੜ੍ਹਾਉਣਾ ਕੀਤੇ।

ਇਹ ਅਰਥ ਸਤਿਗੁਰੂ ਸਾਹਿਬ ਜੀ ਨੇ ਪੜ੍ਹਾਏ। ਜਦੋਂ ਸਮਾਪਤੀ ਕੀਤੀ ਅਰਥਾਂ ਦੀ, ਉਸ ਵਕਤ ਰਾਜਾ ਜੈ ਸਿੰਘ ਸਵਾਹੀ, ਜੈਪੁਰ ਦਾ ਰਾਜਾ ਆਇਆ। ਉਸ ਨੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ਜੀ! ਮੈਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਤਾਈਂ ਨਰੰਗੇ ਦੇ ਕਹਿਣ ਤੋਂ ਦਿੱਲੀ ਬੁਲਾਇਆ ਸੀ। ਉਥੇ ਮਹਾਰਾਜ ਸਾਹਿਬ ਜੀ ਜੋਤੀ ਜੋਤਿ ਸਮਾ ਗਏ ਤੇ ਨਰੰਗੇ ਨੂੰ ਉਹਨਾਂ ਨੇ ਦਰਸ਼ਨ ਨਹੀਂ ਦਿੱਤੇ। ਉਸ ਨੇ ਬੜਾ ਯਤਨ ਕੀਤਾ ਜਦੋਂ ਮਹਾਰਾਜ ਸਾਹਿਬ ਜੀ ਜੋਤੀ ਜੋਤਿ ਸਮਾ ਗਏ ਸਨ, ਓਦੋਂ ਮਹਾਰਾਜ ਸਾਹਿਬ ਜੀ ਸਰੀਰ ਅਲੋਪ ਕਰ ਗਏ ਤੇ ਬੜਾ ਭਿਆਨਕ ਡਰ ਦਿਖਾਇਆ, ਇਹ ਕੌਤਕ ਕੀਤੇ। ਰੋਗੀਆਂ ਦੇ ਰੋਗ ਖੰਡ ਦਿੱਤੇ। ਜੇ ਮੈਂ ਨਾ ਲੈ ਜਾਂਦਾ ਤਾਂ ਗੁਰੂ ਸਾਹਿਬ ਜੀ ਨੌਜਵਾਨ ਹੁੰਦੇ ਅਤੇ ਦੁਨੀਆ ਨੂੰ ਹੋਰ ਤਾਰਦੇ ਇਹ ਮੇਰੇ ਪਾਸੋਂ ਪਾਪ ਹੋਇਆ ਹੈ।

ਮਹਾਰਾਜ ਸਾਹਿਬ ਜੀ ਕਹਿਣ ਲਗੇ—ਨਹੀਂ ਭਾਈ! ਸਤਿਗੁਰੂ ਸਾਹਿਬ ਜੀ ਤਾਂ ਸੁਤੰਤਰ ਸਨ। ਜਨਮ ਮਰਨ ਤੋਂ ਰਹਿਤ ਸਨ। ਆਪਣੀ ਕਲਾ ਨੂੰ ਆਪ ਜਾਣਦੇ ਸਨ। ਨਾਲੇ ਸਾਡੇ ਪਿਤਾ ਜੀ ਨੂੰ ਉਹਨਾਂ ਨੇ ਗੁਰਤਾ ਗੱਦੀ ਬਖ਼ਸ਼ਣੀ ਸੀ ੧੭੨੦ ਬਿ: ਵਿਚ। ਸਾਡਾ ਅਵਤਾਰ ੧੭੨੩ ਬਿ: ਵਿਚ ਹੋਣਾ ਸੀ। ਇਸ ਕਰਕੇ ਇਹ ਕਾਰਜ ਜਾਣ ਕੇ, ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਜੋਤੀ ਜੋਤਿ ਸਮਾਏ ਹਨ। ਇਹ ਸੁਣ ਕੇ ਕਹਿੰਦਾ—ਜੀ! ਮੇਰਾ ਸੰਸਾ ਨਹੀਂ ਜਾਂਦਾ। ਦਿਲ ਫੜਿਆ ਹੋਇਆ ਹੈ। ਮੈਥੋਂ ਪਾਪ ਹੋ ਗਿਆ ਹੈ।

ਮਹਾਰਾਜ ਜੀ ਕਹਿਣ ਲਗੇ—ਚੰਗਾ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਚਾਰਨ ਕੀਤਾ ਹੈ (ਉਸ ਵੇਲੇ ੧੭੬੨ ਬਿ: ੨੩ ਸਾਵਣ ਸੀ) ਅਖੰਡ ਪਾਠ ਕਰਾਉਂਦੇ ਹਾਂ। ਨਾਲੇ ਕਥਾ ਪੂਰੀ ਹੋ ਗਈ ਹੈ, ਨਾਲੇ ਸ੍ਰੀ ਅਖੰਡ ਪਾਠ ਹੋ ਜਾਏਗਾ। ਇਸ ਰਾਜੇ ਨੇ ਵੀ ਇਹ ਸ੍ਰੀ ਅਖੰਡ ਪਾਠ ਸੁਣਿਆ। ਸਤਿਗੁਰੂ ਸਾਹਿਬ ਜੀ ਨੇ ਖੜ੍ਹੇ ਹੋ ਕੇ ਸਾਰਾ ਸ੍ਰੀ ਅਖੰਡ ਪਾਠ ਆਪ ਸੁਣਿਆਂ।

ਮਹਾਰਾਜ ਸਾਹਿਬ ਜੀ ਨੇ—(੧) ਪੰਜ ਅਖੰਡ ਪਾਠੀ ਲਾਏ, ਸ਼ੁੱਧ ਪਾਠ ਕਰਨ ਵਾਲੇ। ਕੇਸਾਂ ਸਹਿਤ ਇਸ਼ਨਾਨ ਕਰਾ ਕੇ। (੨) ਪੰਜ ਸ੍ਰੀ ਜਪੁਜੀ ਸਾਹਿਬ ਤੇ ਲਾਏ। (੩) ਪੰਜ ਧੂਪੀਏ (ਵਰਨੀਏ) ਲਾਏ। (੪) ਪੰਜ ਪਹਿਰੇਦਾਰ ਲਾਏ ਤੇ (੫) ਪੰਜ ਲਾਂਗਰੀ ਲਾਏ। ਨਾਰੀਏਲ, ਦਰਸ਼ਨੀ ਭੇਟਾ ਮਾਇਆ, ਕੁੰਭ ਆਦਿ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਲਿਆ ਕੇ ਅਰਦਾਸ ਕਰਕੇ ਪਾਠ ਆਰੰਭ ਕਰਾਇਆ। ਪਾਠ

ਕਰਨ ਲਈ ਰਾਤ ਨੂੰ ਘਿਓ ਦੀਆਂ ਜੋਤਾਂ ਜਗਾਈਆ। ਇਸ ਪ੍ਰਕਾਰ ੨੫ ਸਿੰਘ ਲਾ ਕੇ ਸ੍ਰੀ ਅਖੰਡ ਪਾਠ ਕਰਾਇਆ। ਮਹਾਰਾਜ ਸਾਹਿਬ ਜੀ ਨੇ ਖੜ੍ਹਿਆਂ ਨੇ ਆਪ ਸਾਰਾ ਅਖੰਡ ਪਾਠ ਸੁਣਿਆਂ। ਇਸ਼ਨਾਨ ਵੇਲੇ ਖੜ੍ਹੇ ਹੀ ਆਪਣੇ ਉਤੇ ਜਲ ਪਵਾ ਲੈਂਦੇ ਸਨ।

ਭੋਗ ਸਮੇਂ ਰਾਜਾ ਜੈ ਸਿੰਘ ਜੀ ਨੇ ੧੧੦੦ ਰੁਪਇਆ ਮਹਾਰਾਜ ਸਾਹਿਬ ਜੀ ਦੀ ਨਜ਼ਰ ਰਖਿਆ। ਮਹਾਰਾਜ ਸਾਹਿਬ ਜੀ ਨੇ ਉਸ ਵਕਤ ਲੰਗਰ ਕਰ ਦਿੱਤਾ ਤੇ ਕਿਹਾ ਕਿ ਜੈ ਸਿੰਘ! ਸ਼ੰਕਾ ਨਾ ਕਰ। ਸਤਿਗੁਰੂ ਸਾਹਿਬ ਜੀ ਸੁਤੰਤ੍ਰ ਸਨ। ਉਸ ਵੇਲੇ ਜੈ ਸਿੰਘ ਦੇ ਉਤੇ ਬਖ਼ਸ਼ਸ਼ ਹੋਈ ਸੀ।

ਇਹ ਸ੍ਰੀ ਅਖੰਡ ਪਾਠ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਦਮਦਮੇ ਸਾਹਿਬ ਜੀ, ਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਚਾਰ ਕੇ ਆਪ ਕੀਤਾ ਸੀ ਤੇ ਸਾਰਾ ਸੁਣਿਆ ਸੀ। ਦੂਸਰੀ ਵਾਰ ਸ੍ਰੀ ਅਖੰਡ ਪਾਠ ਦੀ ਮ੍ਰਯਾਦਾ ਓਥੋਂ ਚਲੀ ਸੀ।

(੩) **ਸ੍ਰੀ ਹਜ਼ੂਰ ਸਾਹਿਬ**—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੰਗਾਂ, ਜੁਧਾਂ ਤੋਂ ਵੇਹਲੇ ਹੋ ਕੇ ਸ੍ਰੀ ਦਮਦਮੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਾ ਕੇ, ਕਥਾ ਕਰ ਕੇ ਅਰਥਾਂ ਦੀ ਟਕਸਾਲ ਚਲਾ ਕੇ ਸੰਗਤਾਂ ਨੂੰ ਤਾਰਦੇ ਹੋਏ ਮਾਲਵੇ ਦਾ ਕਾਲ ਕਢਦੇ ਹੋਏ ੧੭੬੪ ਬਿ: ਵਿਚ ਦੱਖਣ ਵਿਚ ਪਹੁੰਚ ਗਏ। ਗੁਰਦਵਾਰਾ ਹੀਰਾ ਘਾਟ ਵਾਲੀ ਜਗ੍ਹਾ ਡੇਰੇ ਲਾਏ। ਗੁਰਦਵਾਰਾ ਸ਼ਿਕਾਰ ਘਾਟ ਮੂਲੇ ਖਤ੍ਰੀ ਦਾ ਸਹੇ ਦੀ ਜੂਨ ਵਿਚੋਂ ਉਧਾਰ ਕੀਤਾ, ਜੋ ਇਕਰਾਰ ਸਿਆਲਕੋਟ ਵਿਚ ਕੀਤਾ ਸੀ।

ਬੰਦੇ ਬਹਾਦਰ (ਗੁਰਬਖ਼ਸ਼ ਸਿੰਘ) ਨੂੰ ਸਿੰਘਾਂ ਦੇ ਨਾਲ ਪੰਜਾਬ ਬਦਲਾ ਲੈਣ ਵਾਸਤੇ, ਜ਼ਾਲਮਾਂ ਨੂੰ ਨਾਸ ਕਰਨ ਵਾਸਤੇ ਭੇਜ ਦਿੱਤਾ ਤੇ ਨਗੀਨਾ ਘਾਟ ਵਾਲੀ ਜਗ੍ਹਾ ਦਿਖਾ ਕੇ ਮੁਹਰਾਂ ਵਿਛਾ ਕੇ ਖ਼ਰੀਦ ਲਈ। ਅਨੇਕਾਂ ਕਾਰਜ ਕੀਤੇ। ਸ੍ਰੀ ਲੋਹ ਪ੍ਰਕਾਸ਼ ਗ੍ਰੰਥ ਵਿਚ ਲਿਖਿਆ ਹੈ। ਜੋ ਗੁਰਦਵਾਰਾ ਮਾਤਾ ਸਾਹਿਬ ਜੀ ਦਾ ਹੈ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਇਸ ਜਗ੍ਹਾ ਲਿਖਾ ਕੇ ਸਿੰਘਾਂ ਨੂੰ ਅਰਥ ਸੁਣਾਏ। (ਓਥੇ ਹੀ ੧੭੬੫ ਬਿ: ਵਿਚ ਭਾਈ ਪਿਆਰੇ ਦਇਆ ਸਿੰਘ ਜੀ ਦੇ ਪੁੱਛਣ 'ਤੇ ਮਹਾਰਾਜ ਜੀ ਨੇ ਪਾਠਾਂ ਦੀ ਮ੍ਰਯਾਦਾ, ਸੰਸਕਾਰਾਂ ਆਦਿ ਦੀ ਮ੍ਰਯਾਦਾ, ਸਰੀਰਕ ਰੋਗਾਂ ਤੋਂ ਮੁਕਤੀ ਦੇ ਨਿਯਮ ਦੱਸੇ ਜੋ ਮੁਕਤ ਮਾਰਗ ਵਿਚ ਲਿਖੇ ਹਨ।)

ਮਹਾਰਾਜ ਜੀ ਨੇ ਅਨੇਕਾਂ ਕੌਤਕ ਕੀਤੇ। ਫਿਰ ਮਹਾਰਾਜ ਜੀ ਨੇ ਲੰਗਰ ਸ਼ੁਰੂ ਕਰ ਦਿੱਤਾ ਤੇ ਕੱਤਕ ਵਦੀ ਮਸਿਆ ਸੰਮਤ ੧੭੬੫ ਬਿ: ਨੂੰ ਆਪ ਜੀ ਨੇ ਸ੍ਰੀ ਤਖ਼ਤ ਸਾਹਿਬ ਜੀ ਵਾਲੀ ਜਗ੍ਹਾ ਤੇ ਸ੍ਰੀ ਅਖੰਡ ਪਾਠ ਪ੍ਰਾਰੰਭ ਕਰਾਇਆ। ਮ੍ਰਯਾਦਾ ਸਾਰੀ ਸ੍ਰੀ ਦਮਦਮੇ ਸਾਹਿਬ ਵਾਲੀ ਰਖੀ। ਮਹਾਰਾਜ ਸਾਹਿਬ ਜੀ ਨੇ ਚਿੱਟਾ ਪੁਸ਼ਾਕਾ ਪਹਿਨ ਕੇ ਸਾਰਾ ਪਾਠ ਇਕ ਚੌਂਕੜੇ ਬੈਠ ਕੇ ਸੁਣਿਆ। ਇਸ਼ਨਾਨ ਓਥੇ ਹੀ ਕਰ ਲੈਂਦੇ। ਜਲ ਉਪਰ ਪੁਵਾ ਲੈਂਦੇ।

ਸੋ, ਕੱਤਕ ਸੁਦੀ ਦੂਜ ਸੰਮਤ ੧੭੬੫ ਬਿ: ਨੂੰ ਸੁਬ੍ਹਾ ਸ੍ਰੀ ਅਖੰਡ ਪਾਠ ਦਾ ਭੋਗ ਪਾਇਆ ਉਪਰੰਤ ਜਪੁਜੀ ਸਾਹਿਬ ਪੜ੍ਹ ਕੇ ਅਰਦਾਸ ਸੋਧ ਕੇ, ਪੰਜਾਂ ਸਿੰਘਾਂ ਨੂੰ—(੧) ਭਾਈ ਗੁਰਬਖ਼ਸ਼ ਸਿੰਘ ਜੀ ਜਿਹਨਾਂ ਦਾ ਸ਼ਹੀਦ ਗੰਜ਼ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਪਿਛੇ ਹੈ ਤੇ ੩੦ ਹਜ਼ਾਰ ਅਬਦਾਲੀ ਫ਼ੌਜ ਦਾ ਮੁਕਾਬਲਾ ਕੀਤਾ। (੨) ਬਾਬਾ ਦੀਪ ਸਿੰਘ ਜੀ ਸ਼ਹੀਦ। (੩) ਪਿਆਰੇ ਭਾਈ ਧਰਮ ਸਿੰਘ ਜੀ। (੪) ਭਾਈ ਸੇਵਾ ਸਿੰਘ ਜੀ ਸੇਵਾਦਾਰ ਸ੍ਰੀ ਹਜ਼ੂਰ ਸਾਹਿਬ ਦੇ। (੫) ਭਾਈ ਹਰਿ ਸਿੰਘ ਜੀ ਸਤਿਗੁਰੂ ਸਾਹਿਬ ਜੀ

ਦੀ ਰੋਜ਼ ਦੀ ਡਾਇਰੀ ਲਿਖਦੇ ਸੀ। ਇਹਨਾ ਪੰਜਾਂ ਸਿੰਘਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਤਾਬਿਆ ਖੜੇ ਕਰ ਕੇ ਪੰਜ ਪੈਸੇ ਨਲੇਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਰੱਖ ਕੇ ਮੱਥਾ ਟੇਕਿਆ। ਪੰਜ ਪ੍ਰਕਰਮਾਂ ਕੀਤੀਆਂ। ਗੁਰਤਾ ਗੱਦੀ ਦਾ ਤਿਲਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਾਇਆ। ਤਿਲਕ ਚੰਦਨ ਤੇ ਸੁਚੇ ਕੇਸਰ ਦਾ ਲਾਇਆ ਤੇ ਆਗਿਆ ਕੀਤੀ ਕਿ-

**ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ॥**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਯੋ ਗ੍ਰੰਥ॥**
**ਗੁਰੂ ਗ੍ਰੰਥ ਜੀ ਮਾਨਿਯੋ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੇ ਲੇਹ॥**
**ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ॥**
**ਖੁਆਰ ਹੋਇ ਸਭ ਮਿਲੈਂਗੇ ਬਚੇ ਸਰਨ ਜੋ ਹੋਇ॥**

ਗੁਰਤਾ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਖ਼ਸ਼ੀ ਤੇ ਸਭ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚਰਨੀ ਪਾਇਆ। ਫਿਰ ਕੜਾਹ ਪ੍ਰਸ਼ਾਦਿ ਵਰਤਾਇਆ ਤੇ ਤਿੰਨ ਦਿਨਾਂ ਤੱਕ ਲੰਗਰ ਇਕ ਰਸ ਸ਼ੁਰੂ ਕਰ ਦਿੱਤਾ। ਫਿਰ ਆਪ ਜੀ ਕੱਤਕ ਸੁਦੀ ਪੰਚਵੀਂ ਸੰਮਤ ੧੭੬੫ ਬਿ: ਨੂੰ ਜੋਤੀ ਜੋਤਿ ਸਮਾਏ।

ਇਹ ਸ੍ਰੀ ਅਖੰਡ ਪਾਠ ਦੀ ਮ੍ਰਯਾਦਾ ਪੁਜਾਰੀ ਸ੍ਰੀ ਹਜ਼ੂਰ ਸਾਹਿਬ ਵਾਲੇ ਭਾਈ ਮਾਨ ਸਿੰਘ ਜੀ ਅਤੇ ਬਾਬਾ ਮਿਤ ਸਿੰਘ ਜੀ ਨਿਹੰਗ ਸਿੰਘ ਗੁਰਦਵਾਰਾ ਮਾਤਾ ਸਾਹਿਬ ਜੀ ਵਾਲੇ ਸੁਣਾਇਆ ਕਰਦੇ ਸਨ। ਸੋ ਸ੍ਰੀ ਅਖੰਡ ਪਾਠ, ਸਾਧਾਰਨ ਪਾਠਾਂ ਦੀ ਮ੍ਰਯਾਦਾ ਸਤਿਗੁਰਾਂ ਨੇ ਆਪ ਹੀ ਚਲਾਈ ਹੈ।

(੪) **ਸਿੰਘਾਂ ਅੰਦਰ ਸ੍ਰੀ ਅਖੰਡ ਪਾਠ**—ਸ੍ਰੀ ਅਖੰਡ ਪਾਠਾਂ ਦੀ ਮ੍ਰਯਾਦਾ ਸਤਿਗੁਰੂ ਸਾਹਿਬ ਜੀ ਨੇ ਆਪ ਚਲਾਈ ਹੈ, ਤਾਂ ਹੀ ਫੇਰ ਸਿੰਘਾਂ ਅੰਦਰ ਇਹ ਰਿਵਾਜ਼ ਪਿਆ ਸੀ।

ਤਵਾਰੀਖਾਂ ਦੇ ਅੰਦਰ ਇਹ ਲਿਖਿਆ ਹੋਇਆ ਹੈ ਕਿ ਜਦੋਂ ਬਿਪਤਾ ਪੈਂਦੀ ਸੀ। ਔਕੜ ਪੈਂਦੀ ਸੀ। ਜੰਗਲਾਂ ਵਿਚ ਰਹਿੰਦੇ ਸੀ। ਓਦੋਂ ਜਦੋਂ ਮੋਰਚਾ ਲਾਉਣਾ ਹੁੰਦਾ ਸੀ। ਉਸ ਵੇਲੇ ਸਿੰਘਾਂ ਨੇ ਬਨਾਂ ਵਿਚੋਂ ਇਕੱਠੇ ਹੋ ਕੇ, ਸਾਰਿਆਂ ਨੇ ਇਕੱਤ੍ਰ ਹੋ ਕੇ ਤਿੰਨਾਂ ਦਿਨਾਂ ਵਿਚ ਸ੍ਰੀ ਅਖੰਡ ਪਾਠ ਪ੍ਰੇਮ ਨਾਲ ਕਰਨਾ ਤੇ ਸੁਣਨਾ ਫੇਰ ਸ਼ਹੀਦੀਆਂ ਪਾਉਣੀਆਂ। ਇਉਂ ਵੱਡੀਆਂ ਵੱਡੀਆਂ ਕੁਰਬਾਨੀਆਂ ਕਰਨ ਵਾਲੇ ਸਿੰਘ ਅਖੰਡ ਪਾਠ ਕਰਦੇ ਕਰਾਉਂਦੇ ਸਨ। ਜਦੋਂ ੧੯ ਹਜ਼ਾਰ ਲੜਕੀਆਂ ਤੁਰਕਾਂ ਪਾਸੋਂ ਸਿੰਘਾਂ ਨੇ ਬੱਲੋ ਕੇ ਤੋਂ ਛੁਡਾਈਆਂ ਸੀ ਉਸ ਵਕਤ ਵੀ ਸਿੰਘ ਸ੍ਰੀ ਅਖੰਡ ਪਾਠ ਕਰਕੇ ਆਏ ਸਨ। ਇਹ ਤਵਾਰੀਖਾਂ ਵਿਚ ਵੀ ਮ੍ਰਯਾਦਾ ਆਉਂਦੀ ਹੈ। ਇਉਂ ਸ੍ਰੀ ਅਖੰਡ ਪਾਠਾਂ ਦੀ ਮ੍ਰਯਾਦਾ ਸਤਿਗੁਰਾਂ ਨੇ ਆਪ ਤੋਰੀ ਤੇ ਸਿਖ ਸੰਗਤਾਂ ਵਿਚ ਚਲੀ ਆਉਂਦੀ ਹੈ।

(੫) ਸੰਮਤ ੧੮੦੧ ਬਿ: ਵਿਚ ਜਸਪਤ ਖਤਰੀ ਦੀ ਮੌਤ ਕਰਕੇ ਉਸ ਦਾ ਵੈਰ ਲੈਣ ਵਾਸਤੇ ਲੱਖੂ ਨੇ ਖਾਲਸੇ ਤੇ ਚੜ੍ਹਾਈ ਕੀਤੀ। ਖਾਲਸੇ ਨਾਲ ਜੰਗ ਹੋਇਆ। ਫਤਹ ਕਰ ਕੇ ਫਿਰ ਕਾਹਨੂੰਵਾਨ ਦੇ ਛੰਭ ਵਿਚ ਸਿੰਘਾਂ ਨੇ ਸ੍ਰੀ ਅਖੰਡ ਪਾਠ ਕੀਤਾ। ਬੀਬੀ ਸੁੰਦਰੀ ਜੀ ਦੇ ਕਹਿਣ 'ਤੇ ਉਸ ਦੇ ਅੰਤ ਸਮੇਂ ਜਦੋਂ ਉਸ ਨੂੰ ਜੰਗ ਵਿਚ ਜ਼ਖ਼ਮ ਲੱਗੇ ਸਨ। ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿੱਤ੍ਰ ਅਖੰਡ ਪਾਠ ਸੋਲਾਂ ਪਹਿਰ ਵਿਚ ਸਾਰਾ ਸੁਣਾਇਆ।

ਜਦੋਂ ਭੋਗ ਦੇ ਪਤਰੇ ਨੇੜੇ ਆ ਗਏ ਤਾਂ ਖਾਲਸੇ ਨੇ ਦੀਵਾਨ ਲਾਇਆ। ਪਹਿਲਾਂ ਸਾਰਿਆਂ ਨੇ ਰਲ ਕੇ ਸ਼ਬਦ ਪੜ੍ਹੇ ਕੀਰਤਨ ਕੀਤਾ ਫਿਰ ਭੋਗ ਪਾਇਆ। ਅਨੰਦੁ ਸਾਹਿਬ ਪੜ੍ਹਿਆ, ਅਰਦਾਸ ਕਰ ਕੇ ਸ੍ਰੀ ਮੁਖਵਾਕ ਸੁਣ ਕੇ ਕੜਾਹ ਪ੍ਰਸ਼ਾਦਿ ਸੰਗਤ ਵਿਚ ਵਰਤਾਇਆ। ਬੀਬੀ ਸੁੰਦਰ ਕੌਰ ਨੇ ਵੀ ਪ੍ਰੇਮ ਨਾਲ ਛਕਿਆ। ਅਕਾਲ ਪੁਰਖ ਦਾ ਜਸ ਕਰਦੀ ਹੋਈ ਸਭ ਸਿੰਘਾਂ ਨੂੰ ਫਤਹ ਬੁਲਾ ਕੇ ਸੱਚਖੰਡ ਜਾ ਬਿਰਾਜੀ।

## ਸ੍ਰੀ ਅਖੰਡ ਪਾਠ ਦੀ ਮ੍ਰਯਾਦਾ

ਸਭ ਤੋਂ ਪਹਿਲਾਂ ਜਿਸ ਜਗ੍ਹਾ ਅਖੰਡ ਪਾਠ (ਜਾਂ ਕੋਈ ਪਾਠ) ਰੱਖਣਾ ਹੋਵੇ, ਉਹ ਜਗ੍ਹਾ ਸਾਫ਼ ਹਵਾਦਾਰ, ਖੁਲ੍ਹੀ ਹੋਵੇ ਤੇ ਰੌਸ਼ਨੀ ਆ ਸਕਦੀ ਹੋਵੇ। ਫੇਰ ਕਮਰੇ ਨੂੰ ਸਾਫ਼ ਕੀਤਾ ਜਾਏ, ਹੇਠੋਂ ਉਤੋਂ ਚਾਰੋਂ ਤਰਫੋਂ। ਫਿਰ ਸਤਿਗੁਰਾਂ, ਸਿੱਖਾਂ, ਭਗਤਾਂ ਦੀਆਂ ਫੋਟੋ ਲਾ ਕਰਕੇ ਸਜਾਵਟ ਕੀਤੀ ਜਾਏ। ਹੋਰ ਸੁੰਦਰ ਬਸਤ੍ਰ ਆਦਿ ਵੀ ਲਾਏ ਜਾ ਸਕਦੇ ਹਨ। ਫਿਰ ਸੁੰਦਰ ਚੰਦੋਆ ਤਾਣਿਆ ਜਾਏ। ਵਿਛਾਈ ਸੁੰਦਰ ਅਤੇ ਨਰਮ ਹੋਏ।

ਜਿਸ ਜਗ੍ਹਾ ਮਹਾਰਾਜ ਸਾਹਿਬ ਜੀ ਦਾ ਪ੍ਰਕਾਸ਼ ਕਰਨਾ ਹੋਵੇ, ਵਿਛਾਈ ਕਰਕੇ ਤੇ ਮੰਜੀ ਸਾਹਿਬ ਥੱਲੇ ਇਕ ਬਸਤਰ ਜ਼ਿਆਦਾ ਵਿਛਾਇਆ ਜਾਵੇ। ਪਾਠੀ ਸਿੰਘਾਂ ਦੇ ਥੱਲੇ ਇਕ ਬਸਤ੍ਰ ਘਟ ਹੋਵੇ।

ਮਹਾਰਾਜ ਸਾਹਿਬ ਜੀ ਦਾ ਸਰੂਪ ਲਿਆਉਣ ਵਕਤ ਘਟ ਤੋਂ ਘਟ ਪੰਜ ਸਿੰਘ ਜ਼ਰੂਰ ਹੋਣ ਜੇ ਗੁਰਦਵਾਰੇ ਤੋਂ ਲਿਆਉਣਾ ਹੋਵੇ ਸਭ ਪੈਰਾਂ ਤੋਂ ਨੰਗੇ ਹੋਣ। ਪਾਣੀ ਅੱਗੇ ਛਿੜਕਦੇ ਉਪਰ ਚੌਰ ਕਰਦੇ ਸਬਦ ਪੜ੍ਹਦੇ ਹੋਏ ਮਹਾਰਾਜ ਸਾਹਿਬ ਜੀ ਦਾ ਸਰੂਪ ਲਿਆਉਣਾ। ਲਿਆ ਕੇ ਮੰਜੀ ਸਾਹਿਬ ਤੇ ਵਿਛਾਈ ਤੇ ਪ੍ਰਕਾਸ਼ ਕਰਨਾ। ਸ੍ਰੀ ਜਪੁਜੀ ਸਾਹਿਬ ਵੀ ਜ਼ਰੂਰ ਪ੍ਰਕਾਸ਼ ਕਰਨਾ ਤੇ ਚਾਨਣੀ ਦੇ ਥੱਲੇ ਪ੍ਰਕਾਸ਼ ਹੋਣ। ਉਸ ਕਮਰੇ ਅੰਦਰ ਮੰਜਾ ਆਦਿ ਡਾਹਿਆ ਜਾਏ।

ਸ੍ਰੀ ਅਖੰਡ ਪਾਠ ਕਰਨ ਵਾਸਤੇ ਜਿਤਨੇ ਸਿੰਘ ਲਾਏ ਜਾਣ, ਪਾਠੀ, ਪਹਿਰੇਦਾਰ, ਲਾਂਗਰੀ, ਧੂਪੀਏ, ਸਭ ਅੰਮ੍ਰਿਤਧਾਰੀ, ਰਹਿਤ ਵਾਲੇ, ਬਾਣੀ ਦੇ ਨਿਯਮੀ, ਕੁਰਹਿਤਾਂ ਤੋਂ ਬਚੇ ਹੋਣ। ਅਖੰਡ ਪਾਠੀ ਸਿੰਘ ਤੇ ਜਪੁਜੀ ਸਾਹਿਬ ਵਾਲੇ ਸ਼ੁਧ ਪਾਠ ਕਰਨ ਵਾਲੇ ਸੰਪ੍ਰਦਾਈ ਪਾਠੀ ਹੋਣ। ਮਹਾਰਾਜ ਸਾਹਿਬ ਜੀ ਦਾ ਹੁਕਮ ਹੈ—

**ਪੰਚ ਪਰਵਾਣ ਪੰਚ ਪਰਧਾਨੁ॥** *(ਅੰਗ ੩)*

**ਇੱਕ ਸਿੱਖ ਦੁਇ ਸਾਧ ਸੰਗ ਪੰਜੀਂ ਪਰਮੇਸ਼ੁਰ॥** *(ਭਾ: ਗੁਰਦਾਸ ਜੀ, ਵਾਰ ੧੩, ਪਉੜੀ ੧੯)*

ਸੋ, (੧) ਪੰਜ ਅਖੰਡ ਪਾਠੀ। (੨) ਪੰਜ ਜਪੁਜੀ ਸਾਹਿਬ ਵਾਲੇ। (੩) ਪੰਜ ਧੂਪੀਏ ਜਿਹੜੇ ਮੂਲ ਮੰਤ੍ਰ ਦਾ ਹੀ ਪਾਠ ਕਰਦੇ ਰਹਿਣ ਜਿੰਨਾ ਚਿਰ ਬੈਠਣਾ ਹੈ। (੪) ਪੰਜ ਪਹਿਰੇਦਾਰ ਵਾਹਿਗੁਰੂ ਸਿਮਰਨ ਕਰਦੇ ਰਹਿਣ। (੫) ਪੰਜ ਲਾਂਗਰੀ।

ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਮਦਮੇ ਸਾਹਿਬ ਅਖੰਡ ਪਾਠ ਤੇ, ਪਾਠੀ ਸਿੰਘਾਂ ਨੂੰ ਕੇਸਾਂ ਸਹਿਤ ਇਸ਼ਨਾਨ ਕਰਾ ਕੇ ਹੁਕਮ ਕੀਤਾ ਸੀ। ਸੌਚ ਹੋ ਕੇ ਇਸ਼ਨਾਨ ਕਰਨਾ। ਜਦੋਂ ਵੀ ਸੁਤੇ ਉਠੋ ਤਾਂ ਵੀ ਇਸ਼ਨਾਨ ਕਰ ਕੇ ਪਾਠ ਤੇ ਲੱਗਣਾ। ਅੱਧੀ ਰਾਤ ਤੋਂ ਬਾਅਦ ਇਸ਼ਨਾਨ ਕਰ

ਕੇ ਹੀ ਪਾਠ ਕਰਨ ਬੈਠਣਾ। ਜਿਸ ਸਮੇਂ ਵੀ ਸਿੰਘ ਜੰਗਲ (ਮਦਾਨ) ਜਾਵੇ ਚਾਹੇ ਸਹਿਜ ਪਾਠ ਚਾਹੇ ਅਖੰਡ ਪਾਠ, ਚਾਹੇ ਸੁਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨੇ ਹੋਣ, ਤਾਬਿਆ ਸਜਣਾ ਹੋਵੇ, ਇਸ਼ਨਾਨ ਕੀਤੇ ਬਿਨਾਂ ਨਹੀਂ ਬੈਠਣਾ। ਇਸ਼ਨਾਨ ਅਤਿਅੰਤ ਜ਼ਰੂਰੀ ਹੈ।

ਸੁਤੇ ਸਿਧ ਹਜ਼ੂਰੀ ਜਾਣ ਲਗਿਆਂ ਸਾਫ਼ ਪਾਣੀ ਨਾਲ ਪੰਜ ਇਸ਼ਨਾਨਾ ਕਰਨਾ ਗੋਡਿਆਂ ਤਾਈਂ ਚਰਨ ਧੋਣੇ। ਚੁਲਾ ਕਰਨਾ, ਚੇਹਰਾ ਧੋਣਾ, ਹੱਥ ਧੋਣੇ ਆਦਿ। ਸੁੱਤੇ ਉਠ ਕੇ ਇਸ਼ਨਾਨ ਕਰਨ ਨਾਲ ਦਲਿੱਦ੍ਰ, ਆਲਸ, ਨੀਂਦ ਆਦਿ ਸਭ ਲਹਿ ਜਾਂਦੇ ਹਨ। ਐਸੀ ਸੁਚਮਤਾਈ ਨਾਲ ਪਾਠ ਵਿਚ ਲੱਗਣਾ। ਪਤਰਾ ਸੱਜੇ ਹੱਥ ਨਾਲ ਫੜ ਕੇ ਦੋਹਾਂ ਹੱਥਾਂ ਨਾਲ ਪਲਟਣਾ, ਥਿੰਧੇ ਤੇ ਗਿਲੇ ਹੱਥ ਨਾ ਲਾਉਣੇ। ਮੂੰਹ ਆਦਿ ਨੂੰ ਹੱਥ ਲਾ ਕੇ ਤੇ ਖਾਰਸ਼ ਕਰਕੇ ਸਰੂਪ ਨੂੰ ਹੱਥ ਨਾ ਲਾਏ ਧੋ ਕੇ ਲਾਏ ਤੇ ਖਾਰਸ਼ ਹੋਵੇ ਤਾਂ ਕੱਪੜੇ ਨਾਲ ਕਰੇ। ਚੌਂਕੜੀ ਮਾਰ ਕੇ ਬੈਠੇ ਤੇ ਉੱਪਰ ਪਰਨਾ ਰੱਖੇ। ਮਹਾਰਾਜ ਸਾਹਿਬ ਜੀ ਦੀ ਮੰਜੀ ਸਾਹਿਬ ਦੇ ਥੱਲੇ ਚੌਂਕੜੀ ਮਾਰ ਕੇ ਨਾ ਬੈਠੇ। ਖੁਰਾਕ ਨਰਮ ਖਾਣੀ। ਰੁੱਪਾ (ਗੰਢਾ), ਲਸਣ (ਥੋਮ) ਨਹੀਂ ਖਾਣਾ ਚਾਹੀਦਾ, ਜਿਸ ਕਰਕੇ ਬਦਬੂ, ਆਲਸ ਆਦਿ ਨਾ ਆਵੇ। ਸਰੀਰ ਪਵਿੱਤ੍ਰ ਰਹੇ। ਜੇ ਕਦੇ ਸਰੀਰ ਅਪਵਿੱਤ੍ਰ ਹੋ ਜਾਏ ਤਾਂ ਸਣੇ ਕੇਸੀ ਇਸ਼ਨਾਨ ਕਰਨਾ। ਬਸਤ੍ਰ ਨਵੇਂ (ਧੋਤੇ) ਪਾਉਣੇ। ਜਪੁਜੀ ਸਾਹਿਬ ਜੀ ਦਾ ਪਾਠ ਕਰ ਕੇ ਅਰਦਾਸ ਕਰ ਕੇ ਫਿਰ ਤਾਬਿਆ ਜਾਣਾ।

ਪਾਠ ਆਰੰਭ ਕਰਨ ਵਕਤ ਅਰਦਾਸ ਓਦੋਂ ਕਰਨੀ ਜਦੋਂ ਸਾਰੇ ਪਾਠੀ ਹਾਜ਼ਰ ਹੋਣ ਅਤੇ ਅਖੰਡ ਪਾਠ ਪ੍ਰਾਰੰਭ ਕਰਨ ਤੋਂ ਪਹਿਲਾਂ ਦੇਸੀ ਘਿਉ ਦਾ ਕੜਾਹ ਪ੍ਰਸ਼ਾਦਿ ਹਜ਼ੂਰੀ ਵਿਚ ਹੋਣਾ ਚਾਹੀਦਾ ਹੈ ਅਤੇ ਅਰਦਾਸ ਤੋਂ ਪਹਿਲਾਂ ਠੰਢਾ ਹੋਣਾ ਚਾਹੀਦਾ ਹੈ। ਸ੍ਰੀ ਜਪੁਜੀ ਸਾਹਿਬ ਜ਼ਰੂਰ ਨਾਲ ਕਰਨਾ ਹੈ ਅਤੇ ਨਾਰੀਅਲ, ਕੁੰਭ, ਦਰਸਨੀ ਭੇਟਾ ਹਾਜ਼ਰ ਕਰਨੀ। ਧੂਪ ਅਠੇ ਪਹਿਰ ਧੁਖਾਉਣੀ ਤੇ ਰਾਤ ਨੂੰ ਜੋਤਾਂ ਘਿਓ ਦੀਆਂ ਜਗਾਉਣੀਆਂ। ਕੜਾਹ ਪ੍ਰਸ਼ਾਦਿ ਤੇ ਸਾਰਾ ਅਨੰਦੁ ਸਾਹਿਬ ਪੜ੍ਹਨਾ (ਪਿਛੇ ਕੜਾਹ ਪ੍ਰਸ਼ਾਦਿ ਦੀ ਮ੍ਰਯਾਦਾ ਵਿਚ ਦੇਖੋ)।

ਸ਼ਬਦ ਕੀਰਤਨ ਕਰਕੇ ਅਰਦਾਸ ਕੀਤੀ ਜਾਵੇ। ਸ੍ਰੀ ਮੁਖਵਾਕ ਲੈ ਕੇ ਫਿਰ ਸ੍ਰੀ ਜਪੁਜੀ ਸਾਹਿਬ ਦਾ ਪਾਠ (ਅਖੰਡ ਪਾਠ) ਆਰੰਭ ਕੀਤਾ ਜਾਏ। ਕਈ ਅਰਦਾਸ ਕਰਨ ਤੋਂ ਪਹਿਲਾਂ ਸ੍ਰੀ ਮੁਖਵਾਕ ਲੈ ਲੈਂਦੇ ਹਨ ਤੇ ਜਪੁਜੀ ਸਾਹਿਬ ਮਗਰੋਂ ਪੜ੍ਹਦੇ ਹਨ ਤੇ ਅਰਦਾਸ ਪੂਰੀ ਹੋਈ ਤੋਂ ਪਹਿਲਾਂ ਹੀ ਬਹਿ ਜਾਂਦੇ ਹਨ, ਇਉਂ ਯੋਗ ਨਹੀਂ ਹੈ। ਅਰਦਾਸੇ ਵਿਚ ਸਾਰਿਆਂ ਨੇ ਖੜੋਣਾ ਹੈ। ਪਹਿਲਾਂ ਅਰਦਾਸ ਹੋਵੇ, ਫਿਰ ਹੁਕਮ ਹੋਵੇ, ਫਿਰ ਹੁਕਮ ਲੈ ਕੇ ਪਾਠ ਮਹਾਰਾਜ ਸਾਹਿਬ ਜੀ ਦਾ ਆਰੰਭ ਕਰਨਾ ਹੈ।

ਜਦੋਂ ਸਾਰਾ ਜਪੁਜੀ ਸਾਹਿਬ ਦਾ ਪਾਠ ਪੂਰਾ ਹੋ ਜਾਏ ਉਸ ਵਕਤ ਕੜਾਹ ਪ੍ਰਸ਼ਾਦਿ ਸੰਗਤਾਂ ਵਿਚ ਵਰਤਾਉਣਾ ਚਾਹੀਦਾ ਹੈ ਤੇ ਪ੍ਰਸ਼ਾਦਿ ਹਰ ਵਕਤ ਵਰਤਾਉਂਦੇ ਰਹਿਣਾ ਚਾਹੀਦਾ ਹੈ, ਜਦੋਂ ਵੀ ਕੋਈ ਆਵੇ ਉਸ ਨੂੰ ਕੜਾਹ ਪ੍ਰਸ਼ਾਦਿ ਵਰਤਾਓ।

ਪਾਠ ਲਗਾਤਾਰ ਦਿਨ ਰਾਤ ਹੋਵੇ, ਉੱਚੀ ਸੁਰ ਨਾਲ ਬੋਲ ਕੇ ਸੁਣਾਉਣਾ। ਹੋ ਰਹੇ ਸ੍ਰੀ ਅਖੰਡ ਪਾਠ ਦੇ ਪਾਸ ਗੱਲਾਂ ਨਹੀਂ ਕਰਨੀਆਂ। ਪਾਠੀ ਬਦਲੀ ਕਰੇ ਤਾਂ ਸਤਿਕਾਰ ਨਾਲ ਤਾਬਿਆ ਸਜ ਕੇ ਨਾਲ ਹੀ ਤੁਕ ਪੜ੍ਹਨ ਲੱਗ ਜਾਏ, ਪਹਿਲਾ ਪਾਠੀ ਕੁਝ ਤੁਕਾਂ ਪਾਠ ਕਰੀ ਜਾਵੇ ਤਾਂ ਜੋ ਨਵਾਂ ਪਾਠੀ ਸਿੰਘ ਚੰਗੀ ਤਰ੍ਹਾਂ ਚਲ ਰਹੀ ਤੁਕ ਪੜ੍ਹ ਕੇ ਪਾਠ ਸ਼ੁਰੂ ਕਰ ਲਵੇ। ਅੱਖਰ ਵੇਖ ਕੇ ਸ਼ੁੱਧ ਪਾਠ ਕਰੇ।

ਏਧਰ ਓਧਰ ਨਾ ਵੇਖੇ। ਜੇ ਤੁਕ ਗ਼ਲਤ ਪੜ੍ਹੀ ਜਾਵੇ ਤਾਂ ਦੂਜੀ ਵਾਰ ਪੜ੍ਹ ਕੇ ਸ਼ੁਧ ਕਰ ਲੈਣੀ ਅਤਿਅੰਤ ਜ਼ਰੂਰੀ ਹੈ। ਨਹੀਂ ਤਾਂ ਇਕ ਤੋਂ ਵਧੀਕ ਵਾਰ ਤੁਕ ਨਾ ਪੜ੍ਹੋ। ਸੋਲਾਂ ਪਹਿਰਾਂ ਵਿਚ ਭੋਗ ਪਵੇ।

ਰਾਤ ਵਕਤ ਜੋਤਾਂ ਅਚਨਚੇਤ ਬੁਝ ਜਾਣ ਤਾਂ ਖੰਡਣ ਹੋਣ ਤੋਂ ਬਚਾਉਣ ਲਈ ਐਸਾ ਪ੍ਰਬੰਧ ਜ਼ਰੂਰ ਹੋਣਾ ਚਾਹੀਦਾ ਹੈ ਕਿ ਫ਼ਰਕ ਨਾ ਪਵੇ। ਪਾਠੀ ਪਾਸ ਬੈਟਰੀ ਜ਼ਰੂਰ ਰੱਖਣੀ ਚਾਹੀਦੀ ਹੈ ਤਾਂ ਕਿ ਜੋਤ ਬੁਝ ਜਾਣ ਸਮੇਂ ਪਾਠੀ ਉਸ ਤੋਂ ਰੌਸ਼ਨੀ ਦਾ ਲਾਭ ਲੈ ਸਕੇ ਤੇ ਪਾਠ ਖੰਡਤ ਨਾ ਹੋਵੇ। ਜਿਹੜੀ ਤੁਕ ਮੁਖ ਵਿਚ ਹੋਵੇ ਓਹੋ ਹੀ ਵਾਰ ਵਾਰ ਪੜ੍ਹੀ ਜਾਵੇ ਜਿੰਨਾਂ ਚਿਰ ਜੋਤਾਂ ਜਗਾ ਕੇ ਰੌਸ਼ਨੀ ਨਾ ਹੋਵੇ ਕਈ 'ਵਾਹਿਗੁਰੂ ਵਾਹਿਗੁਰੂ' ਕਰਨ ਲਗ ਜਾਂਦੇ ਹਨ। ਕਈ ਯਾਦ ਹੋਵੇ ਤਾਂ ਅਗੇ ਹੀ ਪੜ੍ਹੀ ਜਾਂਦੇ ਹਨ। ਇਹ ਠੀਕ ਨਹੀਂ ਹੈ। ਪਾਠ ਦੇ ਹਜ਼ੂਰ ਦੋਨੋਂ ਵਕਤ ਕੀਰਤਨ ਤੇ ਸ਼ਾਮ ਨੂੰ ਰਹਿਰਾਸ ਤੇ ਕੀਰਤਨ ਸੋਹਿਲੇ ਦਾ ਪਾਠ ਹੋਵੇ।

**ਮੱਧ**—ਏਸੇ ਪ੍ਰਕਾਰ ਜਦੋਂ ਪਾਠ ਮੱਧ ਵਿਚ ਆ ਜਾਵੇ, ਕੜਾਹ ਪ੍ਰਸ਼ਾਦਿ ਹਾਜ਼ਰ ਲਿਆ ਕੇ ਸਾਰਾ ਅਨੰਦੁ ਸਾਹਿਬ ਪੜ੍ਹ ਲੈਣਾ ਤੇ ਓਦੋਂ ਭੋਗ ਲਾਉਣਾ। ਕਈ ਧਨਾਸਰੀ ਰਾਗ ਵਿਚ ਹੀ ਪੋਠੋਹਾਰੀਏ ਮੱਧ ਲਾ ਦੇਂਦੇ ਹਨ। ਕਈ ਸੂਹੀ ਰਾਗ ਵਿਚ ਜਾ ਕੇ ਲਾਉਂਦੇ ਹਨ ਇਹ ਠੀਕ ਨਹੀਂ। ਜਦੋਂ ਰਾਗ ਜੈਤਸਰੀ ਵਿਚ (ਪੰਨਾ ੭੦੫) ਵਾਰ ਆਰੰਭ ਹੋਵੇ। 'ਆਦਿ ਪੂਰਨ ਮਧਿ ਪੂਰਨ' ਇਹ ਤੁਕ ਗ੍ਰੰਥੀ ਦੇ ਮੁਖ ਵਿਚ ਹੋਵੇ। ਓਦੋਂ ਅਰਦਾਸੀਏ ਨੇ ਖੜੋ ਕੇ—

੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥ ਪੜ੍ਹਨਾ ਹੈ ਏਸ ਪ੍ਰਕਾਰ ਅਰਦਾਸ ਆਰੰਭ ਕਰਨੀ ਹੈ। ਸਾਧ ਸੰਗਤ ਜੀ! ਹੇ ਮਹਾਰਾਜ ਜੀ! ਮਧ ਵਿਚ ਆਪ ਜੀ ਦੇ ਸਰੂਪ ਦਾ ਅਖੰਡ ਪਾਠ ਆਇਆ ਹੈ। ਕਿਰਪਾ ਕਰਕੇ ਨਿਰ-ਵਿਘਨਤਾ ਸਹਿਤ ਸੰਪੂਰਨ ਹੋਵੇ। ਇਹ ਅਰਦਾਸ ਕਰਨੀ ਹੈ, ਅਰਦਾਸ ਵਕਤ ਇਕ ਸਿੰਘ ਚੌਰ ਕਰਦਾ ਰਹੇ। ਫਿਰ ਪਾਠ ਵਿਚ ਹੋ ਰਹੇ ਸਾਰੇ ਸ਼ਬਦ ਨੂੰ ਸੁਣ ਕੇ ਕੜਾਹ ਪ੍ਰਸ਼ਾਦਿ ਵਰਤਾਉਣਾ।

**ਭੋਗ**—ਜਦੋਂ ਮਹਾਰਾਜ ਸਾਹਿਬ ਜੀ ਦਾ ਭੋਗ ਆ ਜਾਏ, ਨਾਵੇਂ ਪਾਤਿਸ਼ਾਹ ਜੀ ਦੇ ਸਲੋਕਾਂ ਤੋਂ ਪਹਿਲਾਂ ਕੜਾਹ ਪ੍ਰਸ਼ਾਦਿ ਮਹਾਰਾਜ ਜੀ ਦੀ ਹਜ਼ੂਰੀ ਵਿਚ ਆਉਣਾ ਚਾਹੀਦਾ ਹੈ ਤੇ ਸਾਰਾ ਅਨੰਦੁ ਸਾਹਿਬ ਦਾ ਪਾਠ ਹੋਣਾ ਚਾਹੀਦਾ ਹੈ। ਮਹਾਰਾਜ ਦਸਵੇਂ ਪਾਤਿਸ਼ਾਹ ਜੀ ਨੇ ਕਿਹਾ ਹੈ। ਨਾਵੇਂ ਪਾਤਿਸ਼ਾਹ ਜੀ ਦੀ ਬਾਣੀ ਚੜ੍ਹਾ ਕੇ ਕਿ ਨਾਵੇਂ ਪਾਤਿਸ਼ਾਹ ਜੀ ਦੇ ਸਲੋਕਾਂ ਤੋਂ ਪਹਿਲਾਂ ਕੜਾਹ ਪ੍ਰਸ਼ਾਦਿ ਮਹਾਰਾਜ ਸਾਹਿਬ ਜੀ ਦੀ ਹਜ਼ੂਰੀ ਵਿਚ ਹੋਣਾ ਚਾਹੀਦਾ ਹੈ। ਤੇ ਦੋ ਸਿੰਘ ਮਿਲ ਕੇ ਉਚੀ ਸੁਰ ਨਾਲ ਪਾਠ ਦਾ ਭੋਗ ਰਾਗਮਾਲਾ ਸਮੇਤ ਪਾਉਣ ਤੇ ਫਿਰ 'ਅਠਾਰਹ ਦਸ ਬੀਸ' ਮਗਰੋਂ ਸੰਪੂਰਨ ਸ੍ਰੀ ਜਪੁਜੀ ਸਾਹਿਬ ਦਾ ਪਾਠ ਮਹਾਰਾਜ ਸਾਹਿਬ ਤੋਂ ਪੜ੍ਹ ਕੇ ਕਰਨਾ।

**ਧਾਰ ਪ੍ਰੇਮ ਗੁਰ ਗ੍ਰੰਥ ਕਾ ਪਾਠ ਕਰੇ ਮਨ ਲਾਇ॥**
**ਰਾਗ ਮਾਲਾ ਪੜ ਪ੍ਰੇਮ ਸੋਂ ਭੋਗ ਜਪੁਜੀ ਤੇ ਪਾਇ॥**

ਮੁਕਤ ਮਾਰਗ ਵਿਚ ਲਿਖਿਆ ਹੈ—ਦਸਵੇਂ ਪਾਤਿਸ਼ਾਹ ਜੀ ਤੋਂ ਭਾਈ ਦਇਆ ਸਿੰਘ ਜੀ ਨੇ ਪੁੱਛਿਆ ਪਾਠ ਦੀ ਮਰਿਆਦਾ ਕੀ ਹੋਣੀ ਚਾਹੀਦੀ ਹੈ ਤਾਂ ਮਹਾਰਾਜ ਜੀ ਨੇ ਦੱਸਿਆ—ਹੇ ਭਾਈ! ਖ਼ੁਸ਼ੀ ਦਾ ਜਿਹੜਾ ਪਾਠ ਹੋਵੇ ਉਹਦੇ ਤੇ ਸ੍ਰੀ ਜਪੁਜੀ ਸਾਹਿਬ ਜੀ ਦਾ ਸਾਰਾ ਪਾਠ ਹੋਣਾ ਚਾਹੀਦਾ ਹੈ। ਭੋਗ ਪ੍ਰਾਰੰਭ ਕਰਨ ਤੋਂ ਲੈ ਕੇ ਅਰਦਾਸ ਹੋਣ ਤੱਕ ਇਕ ਸਿੰਘ ਚੌਰ ਕਰਦਾ ਰਹੇ

ਤੇ ਪੋਥੀ ਦੇ ਪਾਠ ਸ੍ਰੀ ਜਪੁਜੀ ਸਾਹਿਬ ਦਾ ਭੋਗ ਵੀ ਸ੍ਰੀ ਅਖੰਡ ਪਾਠ ਦੇ ਨਾਲ ਹੀ ਪਾ ਦੇਣਾ।

ਇਹਦੇ ਵਿਚ ਸ੍ਰੀ ਅਖੰਡ ਪਾਠ ਦੀ ਸਮਾਪਤੀ ਤੋਂ ਬਾਦ ਉਸ ਵੇਲੇ ਅਰਦਾਸ ਕਰਨੀ ਹੈ। ਹਰ ਅਰਦਾਸ ਵਕਤ ਸਭ ਪਾਠੀ ਸਿੰਘ ਹਾਜ਼ਰ ਹੋਣ। ਅਰਦਾਸ ਨਾਲ ਹੀ ਆਰੰਭ ਤੇ ਸਮਾਪਤੀ ਵੇਲੇ ਵੀ ਅਰਦਾਸ ਕਰਕੇ ਕੜਾਹ ਪ੍ਰਸ਼ਾਦਿ ਵਿਚ ਕ੍ਰਿਪਾਨ ਭੇਟਾ ਕਰਨੀ ਫਿਰ ਹੁਕਮ ਲੈਣਾ, ਅਖੰਡ ਪਾਠ ਦੀ ਸਮਾਪਤੀ ਤੇ ੧ ਰੁਮਾਲਾ ਤੇ ੨ ਪਲਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਤੇ ਤੇ ੧ ਪੋਥੀ 'ਤੇ ਚੜ੍ਹਾਉਣਾ। ਅਤੇ ਪਾਠੀ ਸਿੰਘਾਂ ਵਾਸਤੇ ਬਸਤ੍ਰ ਅਤੇ ਮਾਇਆ ਜਥਾ ਸ਼ਕਤ ਭੇਟਾ ਕਰੇ। ਆਰਤੀ ਉਚਾਰਨੀ, ਦੀਵੇ ਨਹੀਂ ਬਾਲਣੇ ਕੇਵਲ ਸ਼ਬਦ ਪੜ੍ਹਨੇ ਤੇ ਕੀਰਤਨ ਕਰਨਾ ਫਿਰ ਕੜਾਹ ਪ੍ਰਸ਼ਾਦਿ ਵੰਡਣਾ ਅਤੇ ਖੁੱਲ੍ਹਾ ਲੰਗਰ ਕਰਨਾ।

ਅਖੰਡ ਪਾਠ ਆਰੰਭ ਕਰਨ ਵਕਤ ਤੋਂ ਹੀ ਪਰੇਮ ਸਹਿਤ ਲੰਗਰ ਅਤੁਟ ਵਰਤਾਏ। ਆਏ ਗਏ ਪ੍ਰਾਣੀ ਨੂੰ ਤ੍ਰਿਪਤ ਕਰਕੇ ਭੇਜੇ। ਗੁਰਮੁਖ, ਸਿਖ, ਸਾਧੂ ਬਿਹੰਗਮ ਆਦਿ ਦੀ ਸੇਵਾ ਕਰਨੀ ਭੋਗ ਤੋਂ ਬਾਅਦ ਕੜਾਹ ਪ੍ਰਸ਼ਾਦਿ ਵਰਤਾ ਕੇ ਮਹਾਰਾਜ ਜੀ ਨੂੰ ਸੁਖ ਆਸਣ ਕਰ ਦੇਣਾ ਚਾਹੀਏ। ਕੀਰਤਨ ਦੀ ਭੇਟਾ ਕਰੇ। ਜੇ ਕਿਸੇ ਹੋਰ ਥਾਂ ਤੋਂ ਸਰੂਪ ਲਿਆਂਦਾ ਹੋਵੇ ਤਾਂ ਸਵਾ ਪੰਜ ਰੁਪਏ ਭੇਟਾ ਕਰਨੀ ਤੇ ਪੰਜਾਂ ਸਿੰਘਾਂ ਨੇ ਮਹਾਰਾਜ ਜੀ ਦੇ ਨਾਲ ਜਾਣਾ। ਇਸ ਪ੍ਰਕਾਰ ਸ੍ਰੀ ਅਖੰਡ ਪਾਠ ਦੀ ਮ੍ਰਯਾਦਾ ਆਪ ਸਤਿਗੁਰਾਂ ਨੇ ਤੋਰੀ ਹੈ।

## ਸੰਪਟ ਪਾਠ

ਜਿਹੜਾ ਸਾਧਾਰਨ ਸੰਪਟ ਤੇ ਅਖੰਡ ਸੰਪਟ ਪਾਠ ਹੈ, ਪਿਆਰੇ ਦਇਆ ਸਿੰਘ ਜੀ ਦੀ ਰਸਨਾ ਦੁਆਰਾ 'ਮੁਕਤ ਮਾਰਗ ਗ੍ਰੰਥ' ਵਿਚ ਆਉਂਦਾ ਹੈ ਕਿ ਸੰਪਟ ਸ਼ਬਦ ਸ਼ਬਦ ਤੇ ਕਰੇ ਅਤੀ ਕਠਨ ਕਾਰਜ ਹੋਵੇ ਤਾਂ ਤੁਕ ਤੁਕ ਤੇ ਸੰਪਟ ਕਰੇ। ਜਿਥੇ ਵੀ ਡੰਡੀਆਂ ਆ ਜਾਣ ਓਥੇ ਹੀ ਸੰਪਟ ਲਾਉਣਾ। ਮੂਲ ਮੰਤ੍ਰ ਜਾਂ ਮਹਾਂ ਮੰਤ੍ਰ ਤੇ ਗੁਰ ਮੰਤ੍ਰ ਸਭ ਸੰਪਟਾਂ ਦੇ ਨਾਲ ਲਾਉਣਾ।

ਆਰੰਭ ਕਰਨ ਵਕਤ ਪੰਜ ਵਾਰ ਵਾਹਿਗੁਰੂ ਕਹਿ ਕੇ ਪੰਜ ਵਾਰ ਸੰਪਟ ਲਾਉਣਾ ਤੇ ਭੋਗ ਪੈਣ 'ਤੇ 'ਅਠਾਰਹ ਦਸ ਬੀਸ' ਤੇ ਪੰਜ ਵਾਰ ਸੰਪਟ ਲਾਉਣਾ, ਆਰੰਭ ਅਤੇ ਭੋਗ ਤੇ ਸ਼ਬਦ ਕੀਰਤਨ ਕਰਨਾ, ਰੋਜ਼ ਧੂਪ ਦੀਪ, ਆਰਤੀ ਦੇ ਸ਼ਬਦ ਪੜ੍ਹਨੇ। ਪਹਿਲਾਂ ਪੰਜ ਵਾਰ ਪੜ੍ਹ ਕੇ ਫਿਰ ਸ਼ਬਦ ਜਾਂ ਤੁਕ ਜਿਥੇ ਸੰਪਟ ਲਾਉਣਾ ਹੋਵੇ ਉਹ ਪੜ੍ਹੇ, ਫਿਰ ਦੋ ਵਾਰ ਸੰਪਟ ਫਿਰ ਤੁਕ ਜਾਂ ਸ਼ਬਦ ਫਿਰ ਦੋ ਵਾਰ ਸੰਪਟ ਇਸ ਤਰ੍ਹਾਂ ਲਾਈ ਜਾਣਾ।

(੧) **ਸੰਪਟ ਸਾਧਾਰਨ**—ਜੇ ਸੰਪਟ ਸਹਿਜ ਪਾਠ ਕਰੇ ਤਾਂ ੪੦ ਦਿਨਾਂ ਵਿਚ ਕਰੇ ਅਤੇ ਆਦਿ ਵਿਚ ਕੜਾਹ ਪ੍ਰਸ਼ਾਦਿ ਕਰਨਾ। ਮੱਧ ਵਿਚ ਕੜਾਹ ਪ੍ਰਸ਼ਾਦਿ ਕਰਨਾ ਅਤੇ ਭੋਗ ਸਮੇਂ ਕੜਾਹ ਪ੍ਰਸ਼ਾਦਿ ਕਰਨਾ। ੧੮ ਪੱਤਰੇ ਰੋਜ਼ ਕਰੇ ਸੰਪਟ ਲਾ ਕੇ ਫਿਰ ਓਹੋ ਹੀ ੧੮ ਪਤਰੇ ਸਹਿਜ ਪਾਠ ਕਰੇ। ਅਰੰਭ ਕਰਨ ਵੇਲੇ ਪੰਜ ਪਉੜੀਆਂ ਤੱਕ ਸੰਪਟ ਲਾ ਕੇ ਪਾਠ ਕਰਕੇ ਕੜਾਹ ਪ੍ਰਸ਼ਾਦਿ ਵਰਤਾਉਣਾ।

ਪਾਠ ਦਾ ਭੋਗ ਪੈਣ ਤੇ ਜਪੁਜੀ ਸਾਹਿਬ ਵੀ ਉਸੇ ਤਰ੍ਹਾਂ ਸਾਰਾ ਜਾਂ ਪੰਜ ਪਉੜੀਆਂ ਸੰਪਟ ਨਾਲ ਕਰੇ, ਇਉਂ ੪੦ ਦਿਨਾਂ ਵਿਚ ਪੂਰਾ ਕਰੇ। ਆਦਿ ਮੱਧ ਅੰਤ ਇਸ ਦੇ ਕੜਾਹ ਪ੍ਰਸ਼ਾਦਿ ਕਰਨਾ। ੧੮ ਪੱਤਰੇ

ਸਿਖ ਰੋਜ਼ ਕਰਕੇ ਬਿਰਾਜੇ, ਪਹਿਲਾਂ ਸੁਖ ਆਸਣ ਨਾ ਕਰੇ ਤੇ ਪਹਿਲਾਂ ਵਿਚੋਂ ਨਾ ਉਠੇ। ਹਰ ਰੋਜ਼ ਧੂਪ, ਦੀਪ ਤੇ ਰਹਿਰਾਸ ਤੇ ਕੀਰਤਨ ਸੋਹਿਲੇ ਦਾ ਉਥੇ ਪਾਠ ਹੋਵੇ। ਇਉਂ ੪੦ ਦਿਨਾਂ ਵਿਚ ਪਾਠ ਕਰੇ, ਜੋ ਕਾਰਜ ਚਾਹੇ ਸਿੱਧ ਹੋ ਜਾਏਗਾ।

(੨) **ਸੰਪਟ ਅਖੰਡ ਪਾਠ**—ਦੂਜਾ ਸੰਪਟ ਅਖੰਡ ਪਾਠ ਹੈ। ਕਈ ਸ਼ਬਦ ਤੇ ਲਾਉਂਦੇ ਹਨ। ਇਕ ਸ਼ਬਦ ਪੜ੍ਹ ਕੇ ਦੋ ਸੰਪਟ ਪੜ੍ਹਨੇ ਫਿਰ ਸ਼ਬਦ ਪੜ੍ਹਨਾ ਫਿਰ ਦੋ ਵਾਰ ਸੰਪਟ। ਜਿਵੇਂ ਬਾਬਾ ਸ਼ਾਮ ਸਿੰਘ ਜੀ ਦੇ ਡੇਰੇ ਸ੍ਰੀ ਅੰਮ੍ਰਿਤਸਰ ਸਾਹਿਬ ਸ਼ਬਦ ਸ਼ਬਦ ਉਤੇ ਹੁੰਦੇ ਹਨ। ਇਸ ਪ੍ਰਕਾਰ ਕਈ ਸੰਪਟ ਪਾਠ ਤੁਕ ਤੁਕ ਤੇ ਕੀਤੇ ਜਾਂਦੇ ਹਨ।

ੴ ਤੋਂ ਗੁਰ ਪ੍ਰਸਾਦਿ ਤੱਕ 'ਵਾਹਿਗੁਰੂ' ਨਾਲ ਲਾ ਕੇ ਉਹ ਦਸਾਂ ਦਿਨਾਂ ਜਾਂ ਗਿਆਰਾਂ ਦਿਨਾਂ ਵਿਚ ਹੁੰਦਾ ਹੈ। ਜੇ ਸੰਪਟ ਮੂਲ ਮੰਤ੍ਰ 'ਨਾਨਕ ਹੋਸੀ ਭੀ ਸਚੁ॥ ਵਾਹਿਗੁਰੂ' ਤੱਕ ਰਖੀਏ ਤਾਂ ਪੰਦਰਾਂ ਸੋਲਾਂ ਦਿਨਾਂ ਵਿਚ ਪਾਠ ਪੂਰਾ ਹੁੰਦਾ ਹੈ। ਜੇ 'ਚਾਚਰੀ ਛੰਦ॥ ਤ੍ਵਪ੍ਰਸ਼ਾਦਿ॥ ਗੋਬਿੰਦੇ ਤੋਂ ਨ੍ਰਿਨਾਮੇ ਅਕਾਮੇ' ਤੱਕ ਮੂਲ ਮੰਤ੍ਰ ਸਮੇਤ ਸੰਪਟ ਰੱਖ ਲਈਏ ਤਾਂ ੨੪ ਜਾਂ ੨੫ ਦਿਨਾਂ ਵਿਚ ਪਾਠ ਪੂਰਾ ਹੁੰਦਾ ਹੈ। ਵਾਹਿਗੁਰੂ ਹਰ ਇਕ ਨਾਲ ਲਾਉਣਾ ਤੇ ਜਪੁਜੀ ਸਾਹਿਬ ਵੀ ਜ਼ਰੂਰ ਨਾਲ ਰੱਖਣਾ। ਮ੍ਰਯਾਦਾ ਸਾਰੀ ਸ੍ਰੀ ਅਖੰਡ ਪਾਠ ਵਾਲੀ। ਪੰਜ ਅਖੰਡ ਪਾਠੀ, ਪੰਜ ਜਪੁਜੀ ਸਾਹਿਬ ਦੇ ਪਾਠੀ, ਪੰਜ ਧੂਪੀਏ, ਪੰਜ ਪਹਿਰੇਦਾਰ, ਪੰਜ ਲਾਂਗਰੀ ਆਦਿ ਤੇ ਧੂਪ, ਕੁੰਭ, ਨਾਰੀਅਲ, ਜੋਤਾਂ ਆਦਿ ਦੀ ਮ੍ਰਯਾਦਾ ਅਖੰਡ ਪਾਠ ਵਾਲੀ ਕਰਨੀ। ਕੜਾਹ ਪ੍ਰਸ਼ਾਦਿ ਲਿਆ ਕੇ ਅਨੰਦੁ ਸਾਹਿਬ ਸਾਰਾ ਪੜ੍ਹਨਾ। ਕੀਰਤਨ ਕਰਨਾ, ਅਰਦਾਸ ਕਰਕੇ ਮੁਖਵਾਕ ਲੈਣਾ। ਫਿਰ ਪੰਜ ਵਾਰ ਸੰਪਟ ਪੜ੍ਹਨਾ।

ਫਿਰ ੴ ਤੋਂ ਗੁਰਪ੍ਰਸਾਦਿ ਤੱਕ ਪੜ੍ਹ ਕੇ ਦੋ ਵਾਰ ਸੰਪਟ ਲਾਉਣਾ। ਫਿਰ 'ਜਪੁ' ਪੜ੍ਹ ਕੇ ਦੋ ਵਾਰ ਸੰਪਟ ਲਾਉਣਾ। ਭਾਵ ਜਿਥੇ ਡੰਡੀਆਂ ਆਉਣ ਉਥੇ ਹੀ ਦੋ ਸੰਪਟ ਲਾਉਣੇ। ਛੰਤ॥ ਸਲੋਕ॥ ਪਉੜੀ॥ ਮਹਲਾ ੫॥ ਸਲੋਕ ਮਹਲਾ ੧॥ ਸ਼ਬਦ॥ ਤੇ ਸੰਪਟ ਲਾਉਣੇ। ਇਸੇ ਪ੍ਰਕਾਰ ਸਾਰਾ ਪਾਠ ਕਰਨਾ।

'ਸੰਪਟ' ਨਾਮ ਡੱਬੇ ਦਾ ਹੈ। ਸੋ ਹਰ ਇਕ ਪੰਗਤੀ ਦੇ ਬਾਦ ਦੋ ਸੰਪਟ ਪੜ੍ਹਨ ਦਾ ਮਤਲਬ ਹੈ ਕਿ ਇਕ ਸੰਪਟ ਪਿਛਲੀ ਪੰਗਤੀ ਦਾ ਤੇ ਦੂਸਰਾ ਅਗਲੀ ਦਾ, ਇਸ ਤਰ੍ਹਾਂ ਸਭ ਪੰਗਤੀਆਂ ਸੰਪਟ ਵਿਚ ਆ ਜਾਦੀਆਂ ਹਨ।

ਜਪੁਜੀ ਸਾਹਿਬ ਦਾ ਪਾਠ ਸੰਪਟ ਹੋ ਜਾਣ ਤੇ ਕੜਾਹ ਪ੍ਰਸ਼ਾਦਿ ਵਰਤਾਏ। ਫੇਰ ਹਰ ਰੋਜ਼ ਕੜਾਹ ਪ੍ਰਸ਼ਾਦਿ ਕਰਨਾ। ਰਾਤ ਨੂੰ ਜੋਤਾਂ ਘਿਉ ਦੀਆਂ ਜਗਾਉਣੀਆਂ ਤੇ ਫੁਲ ਆਦਿ ਚੜ੍ਹਾਉਣੇ। ਤੇ ਮੱਧ ਜਿਸ ਵਕਤ ਆਵੇ ਓਦੋਂ ਵੱਖਰਾ ਕੜਾਹ ਪ੍ਰਸ਼ਾਦਿ ਕਰਕੇ ਮੱਧ ਦਾ ਭੋਗ ਲਾਉਣਾ ਤੇ ਭੋਗ ਵਕਤ ਪ੍ਰਸ਼ਾਦਿ ਨਾਵੇਂ ਪਾਤਿਸ਼ਾਹ ਜੀ ਦੇ ਸਲੋਕਾਂ ਤੋਂ ਪਹਿਲਾਂ ਆ ਜਾਵੇ ਤੇ ਸੰਪਟ ਨਾਲ ਹੀ 'ਅਠਾਰਹ ਦਸ ਬੀਸ' ਤੱਕ ਸਾਰਾ ਭੋਗ ਪਾ ਕੇ ਤੇ ਫਿਰ ਪੰਜ ਵਾਰ ਸੰਪਟ ਪੜ੍ਹ ਕੇ ਸਾਰਾ ਜਪੁਜੀ ਸਾਹਿਬ ਦੁਬਾਰਾ ਸੰਪਟ ਨਾਲ ਪੜ੍ਹਨਾ। ਤੇ ਫਿਰ ਅਰਦਾਸ ਕਰਕੇ ਆਰਤੀ ਦੇ ਸ਼ਬਦ, ਕੀਰਤਨ ਆਦਿ ਕਰਕੇ ਕੜਾਹ ਪ੍ਰਸ਼ਾਦਿ ਵਰਤਾਉਣਾ। ਪਾਠੀ ਸਿੰਘਾਂ ਵਾਸਤੇ ਬਸਤ੍ਰ ਜਥਾ ਸ਼ਕਤ ਮਾਇਆ ਮਹਾਰਾਜ ਜੀ ਦੀ ਭੇਟਾ ਕਰੇ ਤ੍ਰਿਭਾਵਲੀ ਕੜਾਹ ਪ੍ਰਸ਼ਾਦਿ ਸਿੱਖਾਂ ਨੂੰ ਛਕਾਵੇ, ਲੰਗਰ ਕਰਨਾ।

ਸੰਪਟ ਅਖੰਡ ਪਾਠ ਕਰ ਕੇ ਫਿਰ ਸ੍ਰੀ ਅਖੰਡ ਪਾਠ ਜ਼ਰੂਰ ਕਰੇ। ਸ੍ਰੀ ਸੰਪਟ ਅਖੰਡ ਪਾਠ ਨੂੰ ਲੈ

ਕੇ ਸੰਪਟ ਤੋਂ ਬਿਨਾਂ ਸਿੱਧਾ ਕਰਨਾ ਹੈ, ਇਸੇ ਤਰ੍ਹਾਂ ਸਹਿਜ ਸੰਪਟ ਮਗਰੋਂ ਸਹਿਜ ਪਾਠ ਜ਼ਰੂਰ ਕਰਨਾ ਹੈ।

ਏਸ ਪ੍ਰਕਾਰ ਸਾਧ ਸੰਗਤ ਜੀ! ਇਹ ਮ੍ਰਯਾਦਾ ਭਾਈ ਦਇਆ ਸਿੰਘ ਜੀ ਦੇ ਰਾਹੀਂ ਚਲੀ ਹੈ। ਮੁਕਤ ਮਾਰਗ ਗ੍ਰੰਥ ਵਿਚ ਲਿਖੀ ਹੋਈ ਹੈ। ਇਉਂ ਇਹ ਸੰਗਤਾਂ ਵਿਚ ਪਾਠਾਂ ਦੀ ਮ੍ਰਯਾਦਾ ਪ੍ਰਚੱਲਤ ਹੋਈ ਹੈ। ਇਹ ਕੋਈ ਆਪਣੀ ਨਹੀਂ ਹੈ। ਜੋ ਕਈ ਸਤਿਗੁਰਾਂ ਵਲੋਂ ਤੇ ਗੁਰਮੁਖ ਸਿੰਘਾਂ ਵਲੋਂ ਪ੍ਰਚੱਲਤ ਹੋਈਆਂ ਹਨ, ਸਤਿਗੁਰੂ ਸਾਹਿਬ ਜੀ ਦੇ ਨਿਕਟ ਵਰਤੀਆਂ ਵਲੋਂ। ਉਹ ਆਪ ਜੀ ਦੇ ਪਾਸ ਅਰਜ਼ ਕੀਤੀ ਹੈ।

## ਸਪਤਾਹਕ ਪਾਠ

ਇਹ ਪਾਠ ਵੀ ਸਿਖ ਸੰਗਤਾਂ ਵਿਚ ਪ੍ਰਚੱਲਤ ਹੈ ਜੋ ਸੱਤਾਂ ਦਿਨਾਂ ਵਿਚ ਕੀਤਾ ਜਾਂਦਾ ਹੈ। ਸਪਤਾਹਕ ਪਾਠ ਕਰਨ ਵਾਸਤੇ ਸਭ ਤੋਂ ਪਹਿਲਾਂ ਇਸ਼ਨਾਨ ਕਰਕੇ, ਅਰਦਾਸ ਕਰਕੇ, ਪ੍ਰਕਾਸ਼ ਕਰਕੇ ਸ੍ਰੀ ਮੁਖਵਾਕ ਲੈ ਕੇ ਪਾਠੀ ਸਿੰਘ ਨੇ ਮਹਾਰਾਜ ਜੀ ਦੀ ਤਾਬਿਆ ਬੈਠ ਕੇ ਅੰਮ੍ਰਿਤ ਦੀਆਂ ਪੰਜ ਬਾਣੀਆਂ ਦਾ ਨਿਤਨੇਮ ਕਰਨਾ ਤੇ (ਰਾਗੀਆਂ ਸਿੰਘਾਂ ਨੇ) ਆਸਾ ਦੀ ਵਾਰ ਦਾ ਕੀਰਤਨ ਵੀ ਕਰਨਾ, ਨਾਰੀਏਲ, ਕੁੰਭ, ਧੂਪ ਆਦਿ ਸਮਗ੍ਰੀ ਤਿਆਰ ਕਰ ਲੈਣੀ।

ਫੇਰ ਕੜਾਹ ਪ੍ਰਸ਼ਾਦਿ ਮਹਾਰਾਜ ਸਾਹਿਬ ਜੀ ਦੀ ਤਾਬਿਆ ਆਵੇ, ਸਾਰਾ ਅਨੰਦੁ ਸਾਹਿਬ ਦਾ ਪਾਠ ਕਰਨਾ। ਫੇਰ ਪਾਠ ਦੇ ਪ੍ਰਾਰੰਭ, ਕੜਾਹ ਪ੍ਰਸ਼ਾਦਿ ਤੇ ਆਸਾ ਦੀ ਵਾਰ ਦੀ ਸਮਾਪਤੀ ਦੀ ਅਰਦਾਸ ਕਰਕੇ ਪਾਠ ਆਰੰਭ ਕਰਨਾ। (ਕਈ ਨਾਲ ਹੀ ਸ੍ਰੀ ਜਪੁਜੀ ਸਾਹਿਬ ਦਾ ਪਾਠ ਰਖਦੇ ਹਨ ਤੇ ਪਾਠ ਹੋਣ ਤਕ ਅਖੰਡ ਜੋਤ ਵੀ ਰਖਦੇ ਹਨ) ਤੇ ੧੦੨ ਪੱਤਰੇ ਪਕੇ ੨੦੪ ਅੰਗ (ਅੰਗ ੧੪੩੦ ਵਾਲਾ ਸਰੂਪ ਦੇ) ਪੜ੍ਹੇ ਬਿਨਾਂ ਉੱਠਣਾ ਨਹੀਂ ਤੇ ਨਾ ਹੀ ਬੋਲਣਾ। ਪਾਠੀ ਇਕੋ ਹੀ ਪਾਠ ਕਰੇ, ੧੦੨ ਪੱਤਰੇ ਹੋਣ ਤੋਂ ਮਗਰੋਂ ਅਰਦਾਸ ਕਰ ਕੇ ਮਹਾਰਾਜ ਜੀ ਨੂੰ ਸੁਖ ਆਸਣ ਕਰ ਦੇਵੇ। ਰੋਜ਼ ਪਾਠ ੧੦੨ ਪੱਤਰੇ ਤੇ ਉਪਰ ੧ ਪੱਤਰੇ ਦਾ ਸਤਵਾਂ ਹਿੱਸਾ ਇਕ ਦੋ ਸ਼ਬਦ ਪੜ੍ਹ ਕੇ ਸੁਖ ਆਸਣ ਕਰਨਾ ਭਾਵ ਸਤਵੇਂ ਹਿੱਸੇ ਦਾ ਪੂਰਾ ਪਾਠ ਕਰਨਾ।

ਹਰ ਰੋਜ਼ ਰਾਤ ਨੂੰ ਘਿਓ ਦੀ ਜੋਤ ਜਗਾਉਣੀ, ਜਿੰਨਾਂ ਚਿਰ ਪਾਠ ਹੁੰਦਾ ਰਹੇ। ਦੇਗ ਦੀ ਤਾਬਿਆ ਸਿੰਘ ਬੈਠਾ ਰਹੇ ਤੇ ਧੂਪ ਵੀ ਧੁਖਾਉਂਦੇ ਰਹਿਣਾ। ਰਾਤ ਨੂੰ ਮਹਾਰਾਜ ਸਾਹਿਬ ਜੀ ਦੀ ਹਜ਼ੂਰੀ ਵਿਚ ਰਹਿਰਾਸ ਤੇ ਕੀਰਤਨ ਸੋਹਿਲੇ ਦਾ ਪਾਠ ਕਰ ਕੇ ਵੱਖਰੇ ਕਮਰੇ ਵਿਚ ਬਿਰਾਜਮਾਨ ਕਰੇ।

ਇਸ ਪ੍ਰਕਾਰ ਹਰ ਰੋਜ਼ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਤੋਂ ਬਾਅਦ ਮਹਾਰਾਜ ਜੀ ਦਾ ਪ੍ਰਕਾਸ਼ ਕਰ ਕੇ ਹੁਕਮ ਲੈ ਕੇ ਤਾਬਿਆ ਬੈਠ ਕੇ ਅੰਮ੍ਰਿਤ ਦੀਆਂ ਪੰਜ ਬਾਣੀਆਂ ਦਾ ਨਿਤਨੇਮ ਕਰਨਾ ਤੇ ਕੀਰਤਨ ਕਰਨਾ। (ਜੇ ਨਾ ਹੋ ਸਕੇ ਤਾਂ ਪਹਿਲੇ ਦਿਨ ਕੀਰਤਨ ਕਰੇ ਤੇ ਭੋਗ ਪਰ ਕੀਰਤਨ ਕਰਨਾ)। ਫਿਰ ਕੜਾਹ ਪ੍ਰਸ਼ਾਦਿ ਆਉਣ ਤੇ ਸਾਰਾ ਅਨੰਦੁ ਸਾਹਿਬ ਪੜ੍ਹ ਕੇ ਅਰਦਾਸ ਕਰ ਕੇ ਪਾਠ ਆਰੰਭ ਕਰਨਾ ਹਰ ਰੋਜ਼ ੧੦੨ ਪੱਤਰੇ ਪੜ੍ਹਨੇ। ਭਾਵ ੨੦੪ ਅੰਗ ਪਾਠ ਕਰਨਾ।

ਪਾਠੀ ਸਿੰਘ ਦਿਨੇ ਰਾਤ ਕਿਸੇ ਨਾਲ ਗਲ ਨਾ ਕਰੇ, ਮੋਨ ਰੱਖੇ। ਬਾਣੀ ਨਿਤਨੇਮ ਤੇ ਸਿਮਰਨ ਕਰਦਾ ਰਹੇ। ਜੇ ਗ੍ਰਿਹਸਤੀ ਹੋਵੇ, ਸਿੰਘ ਸਿੰਘਣੀ ਰਹਿਤ ਵਾਲੇ ਹੋਣ। ਉਤਨਾਂ ਚਿਰ (ਉਤਨੇ ਦਿਨ)

ਸਿਘਟੀ ਤੋਂ ਪ੍ਰਹੇਜ਼ ਰੱਖੇ। ਜੇ ਬਿਹੰਗਮ ਹੋਵੇ ਤਾਂ ਵੀ ਅੰਮ੍ਰਿਤਧਾਰੀ ਰਹਿਤ ਬਹਿਤ ਵਿਚ ਪੱਕਾ ਹੋਵੇ। ਕੁਰਹਿਤ ਨਾ ਕੀਤੀ ਹੋਵੇ ਤੇ ਸੰਜਮ ਨਾਲ ਖਾਵੇ, ਜਿਸ ਨਾਲ ਸੁਪਨ ਦੋਸ਼ ਨਾ ਹੋਵੇ। ਜੇ ਸੁਪਨ ਦੋਸ਼ ਹੋ ਜਾਵੇ ਤਾਂ ਸਣੇ ਕੇਸੀ ਇਸ਼ਨਾਨ ਕਰ ਕੇ ਬਸਤ੍ਰ ਧੋ ਕੇ, ੨੫ ਸ੍ਰੀ ਜਪੁਜੀ ਸਾਹਿਬ ਦੇ ਪਾਠ ਕਰਕੇ ਅਰਦਾਸ ਕਰ ਕੇ ਮਹਾਰਾਜ ਸਾਹਿਬ ਜੀ ਦੀ ਤਾਬਿਆ ਜਾਵੇ। ਜੇ ਇਸ਼ਨਾਨ ਤੋਂ ਮਗਰੋਂ ਜੰਗਲ ਜਾਵੇ ਤਾਂ ਵੀ ਇਸ਼ਨਾਨ ਕਰੇ।

ਪਾਠ ਮੱਧ ਵਿਚ ਆਉਣ ਤੇ ਦੋ ਬਾਰ ਕੜਾਹ ਪ੍ਰਸ਼ਾਦਿ ਕਰੇ। ਇਕ ਸੁਬ੍ਹਾ ਤੇ ਦੂਜਾ ਮੱਧ ਵਕਤ ਪੰਨਾ ੭੦੫ ਤੇ ਉਸ ਦਿਨ ਦੋ ਵਾਰ ਅਰਦਾਸ ਕਰਨੀ। ਏਸੇ ਤਰ੍ਹਾਂ ਸੱਤੀਂ ਦਿਨੀਂ ਪੂਰਾ ਪਾਠ ਕਰਕੇ ਭੋਗ ਪਾਵੇ।

ਪਾਠ 'ਰਾਗਮਾਲਾ' ਸਹਿਤ ਪੜ੍ਹ ਕੇ ਫਿਰ ਸਾਰਾ ਜਪੁਜੀ ਸਾਹਿਬ ਪੜ੍ਹਨਾ ਤੇ ਕੜਾਹ ਪ੍ਰਸ਼ਾਦਿ ਦੀ ਤੇ ਪਾਠ ਦੀ ਸਮਾਪਤੀ ਦੀ ਅਰਦਾਸ ਕਰਨੀ। ਮੱਧ ਵਾਲੇ ਦਿਨ ਤੇ ਭੋਗ ਪੈਣ ਵਾਲੇ ਦਿਨ ਦੋ ਦੋ ਵਾਰ ਦੇਗ ਕਰਨੀ ਤੇ ਅਰਦਾਸੇ ਕਰਨੇ। ਭੋਗ ਪਾ ਕੇ ਆਰਤੀ ਦੇ ਸ਼ਬਦਾਂ ਦਾ ਕੀਰਤਨ ਕਰਕੇ ਫਿਰ ਕੜਾਹ ਪ੍ਰਸ਼ਾਦਿ ਵਰਤਾਉਣਾ। ਇਸ ਤਰ੍ਹਾਂ ਭੋਗ ਪਾਵੇ ਤਾਂ ਮਹਾਰਾਜ ਜੀ ਸਾਰੇ ਕਾਰਜ ਰਾਸ ਕਰ ਦਿੰਦੇ ਹਨ। ਇਸ ਪਾਠ ਦਾ ਮਹਾਤਮ ਸ੍ਰੀ ਅਖੰਡ ਪਾਠ ਵਾਂਗੂੰ ਸਮਝਿਆ ਜਾਂਦਾ ਹੈ।

ਪਾਠੀ ਸਿੰਘ ਮਿਰਚ, ਲਸਣ, ਗੰਢਾ, ਗਰਮ ਮਸਾਲਾ ਤੇ ਜ਼ਿਆਦਾ ਦੁੱਧ ਤੋਂ ਪ੍ਰਹੇਜ਼ ਕਰੇ। ਕੱਚਾ ਗੰਢਾ ਤੇ ਲਸਣ ਖਾ ਕੇ ਤਾਂ ਮਹਾਰਾਜ ਜੀ ਦੀ ਤਾਬਿਆ ਜਾਣਾ ਹੀ ਨਹੀਂ ਚਾਹੀਦਾ।

ਮਹਾਰਾਜ ਜੀ ਵਾਸਤੇ ਭੋਗ ਵਕਤ ੨ ਪਲਕਾਂ, ੩ ਰੁਮਾਲੇ ਭੇਟਾ ਕਰਨੇ (੧ ਰੁਮਾਲਾ ਉਪਰ ਵਾਸਤੇ, ੧ ਮੰਜੀ ਸਾਹਿਬ ਦੇ ਉਤੇ ੧ ਸਾਹਮਣੇ ਲਾਉਣ ਵਾਸਤੇ ਹੋਣ) ਤੇ ਪਾਠੀ ਸਿੰਘ ਵਾਸਤੇ ਸਰਬ ਬਸਤ੍ਰ, ਜੋੜਾ ਅਤੇ ਦੂਜੇ ਕਿਸਮ ਦੇ ਸਪਤਾਹਕ ਨਾਲੋਂ ਦੂਣੀ ਮਾਇਆ ਭੇਟਾ ਕਰਨੀ। ਭੋਗ ਦੀ ਖ਼ੁਸ਼ੀ ਵਿਚ ਲੰਗਰ ਵੀ ਕਰਨਾ। ਪਾਠੀ ਸਿੰਘ ਸਤੇ ਦਿਨ ਉਸੇ ਕੋਠੜੀ ਵਿਚ ਭੁੰਞੇ ਆਸਣ ਤੇ ਬਿਰਾਜਮਾਨ ਹੋਵੇ ਪਰ ਥੋੜ੍ਹਾ ਸਵੇਂ ਤੇ ਬਾਕੀ ਭਜਨ ਕਰੇ।

ਪਾਠ ਜਿਸ ਸਿੰਘ ਵਾਸਤੇ ਕਰਨਾ ਹੋਵੇ ਉਹ ਅੰਦਰ ਆਵੇ, ਮਹਾਰਾਜ ਜੀ ਵੱਲ ਨਿਗ੍ਹਾ ਕਰ ਕੇ ਚੁਪ ਕਰ ਕੇ ਅਡੋਲ ਹੋ ਕੇ ਸੁਣੇ। ਹੋਰ ਕੋਈ ਅੰਦਰ ਨਾ ਜਾਵੇ। ਮਾਈਆਂ ਤੇ ਬੱਚੇ ਬਿਲਕੁਲ ਅੰਦਰ ਨਾ ਆਉਣ। ਧੂਪ ਵਾਲਾ ਮੂਲ ਮੰਤ੍ਰ ਦਾ ਪਾਠ ਕਰਦਾ ਰਹੇ। ਤੇ ਦੇਗ ਦੇ ਹਜ਼ੂਰ ਬੈਠਾ ਰਹੇ। ਪਾਠ ਤਾਰਿਆਂ ਦੀ ਛਾਵੇਂ ਨਹੀਂ ਕਰਨਾ। ਸੂਰਜ ਦੀ ਲੋਅ ਵਿਚ ਹੀ ਕਰੇ।

**ਨੋਟ**—ਇਸ ਪਾਠ ਦੇ ਨਾਲ ਸ੍ਰੀ ਜਪੁਜੀ ਸਾਹਿਬ ਤੇ ਅਖੰਡ ਜੋਤ, ਪਾਠ ਹੋਣ ਤੱਕ ਇਹ ਵੀ ਰੱਖੇ ਜਾ ਸਕਦੇ ਹਨ। ਕਈ ਪਾਠ ਹੋਣ ਤੱਕ ਰੱਖਦੇ ਹਨ। ਬਾਕੀ ਸਾਰੀ ਮ੍ਰਯਾਦਾ ਇਕੋ ਹੀ ਹੈ।

**(੨) ਸਪਤਾਹਕ ਦੂਜਾ**—ਆਦਿ ਵਿਚ ਦੇਗ ਕਰਕੇ ਪਾਠ ਆਰੰਭ ਕਰੇ। ੧੦੨ ਪੱਤਰੇ ਹਰ ਰੋਜ਼ ਪੜ੍ਹਨੇ। ਭਾਵੇਂ ਦੋ ਪਾਠੀ ਕਰਨ ਪਰ ਵਿਚੋਂ ਬੋਲਣਾ ਨਹੀਂ। ਅਰਦਾਸ ਕਰ ਕੇ ਸੁਖ ਆਸਣ ਕਰ ਦੇਣਾ, ਮੱਧ ਵਿਚ ਫਿਰ ਕੜਾਹ ਪ੍ਰਸ਼ਾਦਿ ਕਰਨਾ। ਹਰ ਰੋਜ਼ ਪ੍ਰਸਾਦਿ ਨਹੀਂ ਕਰਨਾ। ਸਮਾਪਤੀ ਵਿਚ ਭੀ ਦੇਗ ਕਰਨੀ। ਰਾਗਮਾਲਾ ਪੜ੍ਹ ਕੇ ਜਪੁਜੀ ਸਾਹਿਬ ਦੀਆਂ ਪੰਜਾਂ ਪਉੜੀਆਂ ਤੇ ਸਲੋਕ ਪੜ੍ਹਨਾ ਤੇ ਭੋਗ ਪਾਉਣਾ। ਰੁਮਾਲਾ ਭੇਟ ਕਰ ਕੇ ਅਰਦਾਸ ਕਰਨੀ। ਸ੍ਰੀ ਮੁਖਵਾਕ ਲੈ ਕੇ ਕੜਾਹ ਪ੍ਰਸ਼ਾਦਿ ਵਰਤਾਉਣਾ।

ਪੂਜਾ ੧੦੧ ਰੁਪੈ ਹੋਵੇ। ਹੋਰ ਵੀ ਸੇਵਾ ਜਿੰਨੀ ਹੋ ਸਕੇ, ਕਰੇ ਤੇ ਪਾਠ ਵਿਚ ਸਤੇ ਦਿਨ ਸੇਵਾ ਕਰਦੇ ਰਹਿਣਾ।

**ਸੂਚਨਾ**—ਕਈ ਲੋਕ ਛੇ ਦਿਨਾਂ ਵਿਚ ਸਾਰਾ ਪਾਠ ਕਰਦੇ ਹਨ ਤੇ ਉਹ ਵੀ ਕੁਝ ਸਵੇਰੇ ਕੁਝ ਫਿਰ ਸ਼ਾਮ ਨੂੰ, ਭਾਵ ਛੇ ਦਿਨਾਂ ਵਿਚ ਪੂਰਾ ਕਰ ਦਿੰਦੇ ਹਨ ਤੇ ਆਰੰਭ ਵਿਚ ਪਤਾਸੇ ਆਦਿ ਨਾਲ ਕਰਦੇ ਹਨ। ਮੱਧ ਵਿਚ ਦੇਗ ਨਹੀਂ ਕਰਦੇ।

ਛੇਆਂ ਦਿਨਾਂ ਵਿਚ ਪਾਠ ਕਰਕੇ ਸਤਵੇਂ ਦਿਨ ਸਿਰਫ਼ ਭੋਗ ਪਾਉਂਦੇ ਹਨ, ਉਹ ਸਪਤਾਹਕ ਪਾਠ ਨਹੀਂ ਹੈ ਉਹ ਤਾਂ ਸਾਧਾਰਨ ਪਾਠ ਹੈ ਤੇ ਉਤਨਾ ਹੀ ਮਹਾਤਮ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ॥

ੴ ਸਤਿਗੁਰ ਪ੍ਰਸਾਦਿ॥

# ਸ੍ਰੀ ਦਸਮ ਗ੍ਰੰਥ ਸਾਹਿਬ ਜੀ
# ਦੀ
# ਪਾਠ ਮਰਯਾਦਾ

(੧) **ਸ੍ਰੀ ਅਖੰਡ ਪਾਠ (ਆਰੰਭ)**—ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦੇ ਨਾਲ ਜਾਪੁ ਸਾਹਿਬ ਦਾ ਪਾਠ ਵੀ ਕਰਨਾ ਚਾਹੀਦਾ ਹੈ। ਜੋਤ, ਕੁੰਭ, ਨਾਰੀਏਲ, ਧੂਪ, ਫੁੱਲ ਆਦਿ ਚੀਜ਼ਾਂ ਤੇ ਰੀਤੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠਾਂ ਦੀ ਮਰਯਾਦਾ ਦੀ ਤਰ੍ਹਾਂ ਹੈ। ਕੜਾਹ ਪ੍ਰਸ਼ਾਦਿ ਕਰਕੇ, ਅਰਦਾਸ ਕਰ ਕੇ ਸ੍ਰੀ ਮੁਖਵਾਕ ਲੈ ਕੇ, ਅਰੰਭ ਕਰਕੇ ਜਾਪੁ ਸਾਹਿਬ ਪੜ੍ਹ ਕੇ ਕੜਾਹ ਪ੍ਰਸ਼ਾਦਿ ਵੰਡਣਾ।

**ਮਧ**—ਪਾਠ ਦਾ ਮਧ ਸ੍ਰੀ ਸ਼ਸਤ੍ਰ ਨਾਮ ਮਾਲਾ ਦੇ ਆਰੰਭ ਤੇ ਲਾਉਣਾ।

**ਭੋਗ**—(੧) ਪਿਛਲੀਆਂ ੨ ਹਕਾਇਤਾਂ ੧੧ਵੀਂ ਤੇ ੧੨ਵੀਂ ਭੋਗ ਸਮੇਂ ਪੜ੍ਹਨੀਆਂ ਇਸ ਤੋਂ ਬਾਅਦ ਤਰਤੀਬ ਵਾਰ—(੨) ਜਾਪ ਸ ਹਿਬ ਪੰਨਾ ੧, (੩) ਸ਼ਬਦ ਹਜ਼ਾਰੇ। ਰਾਮਕਲੀ ਪਾਤਿਸ਼ਾਹੀ ੧੦॥ ਰੇ ਮਨ ਐਸੋ ਕਰ ਸੰਨਿਆਸਾ॥ (੪) ਸਵੈਯੇ ਤੇ ਦੋਹਰਾ॥ ਜੋ ਕਿਛੁ ਲੇਖ ਲਿਖਿਓ ਬਿਧਨਾ। (੫) ਸ਼ਸਤ੍ਰ ਨਾਮ ਮਾਲਾ ਦਾ ਧਿਆਇ ੧॥ (੬) ਚੌਪਈ॥ ਦੋਹਰਾ॥ ਮਹਾਂ ਕਾਲ ਕੀ ਜੋ ਸਰਨ ਪਰੇ ਸੋ ਲਏ ਬਚਾਇ॥ ਛੰਦ ੩੬॥ ਤੇ ਇਤਿ ਸ੍ਰੀ ਚਰਿਤ੍ਰੋ ਪਖਜਾਨੇ ਅਫਜੂੰ॥ ਤੱਕ ਭੋਗ ਪਾਉਣਾ।

(੨) **ਸਾਧਾਰਨ**—ਸਾਧਾਰਨ ਦੇ ਨਾਲ ਜਾਪੁ ਸਾਹਿਬ ਨਹੀਂ ਰੱਖਣਾ ਅਤੇ ਜਾਪੁ ਦੀਆਂ ਪਹਿਲੀਆਂ ੫ ਪਉੜੀਆਂ—ਨਮਸਤੰ ਅਨਾਮੰ॥ ਨਮਸਤੰ ਅਧਾਮੰ॥੫॥ ਤੇ ਇਕ ਅਖ਼ੀਰ ਦੀ ਪਉੜੀ॥ ਚਤੁਰ ਚਕ੍ਰਵਰਤੀ ਚਤੁਰ ਚਕ੍ਰ ਭੁਗਤੇ॥੧੯੯॥

**ਨੋਟ**—ਨਿਹੰਗ ਸਿੰਘ ਦਲਾਂ ਵਿਚ ਸ੍ਰੀ ਅਖੰਡ ਪਾਠ ਕਰਦਿਆਂ ਕਿਸੇ ਦੈਂਤ ਆਦਿ ਦਾ ਨਾਸ਼ ਹੋਣ ਦਾ ਸ਼ਬਦ ਆਵੇ ਤਾਂ ਉਸ ਵਕਤ ਪਾਸ ਬੈਠਾ ਸਿੰਘ ਗੰਨੇ ਨੂੰ ਜਾਂ ਨਰੇਲ ਨੂੰ ਵੱਢ ਦਿੰਦਾ ਹੈ।

## ਸਮੱਗਰੀ ਕਥਨ

**ਸ੍ਰੀ ਜਪੁਜੀ ਸਾਹਿਬ**—ਜੋ ਹੁਕਮ ਸਤਿਗੁਰੂ ਸਾਹਿਬ ਜੀ ਕਰਨ ਉਸ ਤੇ ਸਾਨੂੰ ਚੱਲਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੋ ਮਰਯਾਦਾ ਸਤਿਗੁਰਾਂ ਨੇ ਤੋਰੀਆਂ ਹਨ ਉਸੇ ਤਰ੍ਹਾਂ ਕਰਨ ਕਰਕੇ ਬਹੁਤ ਹੀ ਫਲ ਪ੍ਰਾਪਤ ਹੁੰਦਾ ਹੈ ਜਿਸ ਨੂੰ ਅਸੀਂ ਜੀਵ ਪੂਰਾ ਸਮਝ ਨਹੀਂ ਸਕਦੇ। ਪਰ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰ ਕੇ ਸਾਨੂੰ ਬਖਸ਼ਣ ਵਾਸਤੇ ਰਹਿਤ ਮਰਯਾਦਾ ਤੇ ਬਾਣੀ ਦੀ ਦਾਤ ਬਖਸ਼ੀ ਹੈ।

(੧) ਜਪੁਜੀ ਸਾਹਿਬ ਸ੍ਰੀ ਅਖੰਡ ਪਾਠ ਨਾਲ ਰੱਖਣਾ ਕਿਉਂ ਜ਼ਰੂਰੀ ਹੈ ? ਇਕ ਤਾਂ ਇਹ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੋ ਸ੍ਰੀ ਅਖੰਡ ਪਾਠ ਸ੍ਰੀ ਦਮਦਮਾ ਸਾਹਿਬ ਤੇ ਸ੍ਰੀ ਹਜ਼ੂਰ ਸਾਹਿਬ ਕਰਾਏ ਤੇ ਨਾਲ ਸ੍ਰੀ ਜਪੁਜੀ ਸਾਹਿਬ ਦਾ ਪਾਠ ਪ੍ਰਕਾਸ਼ ਕੀਤਾ। ਦੂਸਰਾ ਮਹਾਰਾਜ ਨੇ ਹੁਕਮ ਵੀ ਕਰ ਦਿੱਤਾ ਕਿ ਸ੍ਰੀ ਅਖੰਡ ਪਾਠ ਦੇ ਨਾਲ ਜਪੁਜੀ ਸਾਹਿਬ ਜ਼ਰੂਰ ਪ੍ਰਕਾਸ਼ ਕਰੋ। ਇਸ ਵਾਸਤੇ ਸ੍ਰੀ ਜਪੁਜੀ ਸਾਹਿਬ ਜ਼ਰੂਰ ਪ੍ਰਕਾਸ਼ ਕਰਨਾ ਹੈ।

(੨) ਜਪੁਜੀ ਸਾਹਿਬ ਜੀ ਦਾ ਮਹਾਤਮ ਬਹੁਤ ਹੀ ਜ਼ਿਆਦਾ ਹੈ, ਇਸ ਵਾਸਤੇ ਪ੍ਰਕਾਸ਼ ਕਰਨਾ ਹੈ। ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਸੁਲਤਾਨ ਪੁਰ ਸਾਹਿਬ ਤੋਂ ਵੇਈਂ ਦੁਆਰਾ ਸੱਚਖੰਡ ਪਹੁੰਚ ਕੇ ਅਕਾਲ ਪੁਰਖ ਨੂੰ ਗੁਰੂ ਧਾਰਿਆ ਸੀ ਤੇ ਅਕਾਲ ਪੁਰਖ ਵਲੋਂ ਮਹਾਂ ਮੰਤ੍ਰ

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥**

ਉਪਦੇਸ਼ ਦੀ ਪ੍ਰਾਪਤੀ ਹੋਈ ਸੀ ਉਸ ਵਕਤ ਅਕਾਲ ਪੁਰਖ ਜੀ ਨੇ ਗੁਰੂ ਰੂਪ ਹੋ ਕੇ ਉਪਦੇਸ਼ ਦਿੱਤਾ ਤੇ ਫਿਰ ਸਤਿਗੁਰੂ ਨਾਨਕ ਸਾਹਿਬ ਜੀ ਨੇ

**ਜਪੁ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥**

ਉਚਾਰਿਆ ਤਾਂ ਅਕਾਲ ਪੁਰਖ ਨੇ ਹੁਕਮ ਕੀਤਾ ਕਿ ਜੋ ਇਸ ਨੂੰ ਨਾਲ ਮਿਲਾ ਕੇ ਸਿਮਰਨ ਕਰੇਗਾ ਉਸ ਨੂੰ ਸਭ ਪਦਾਰਥ ਮਿਲਣਗੇ ਤੇ ਮੁਕਤ ਹੋ ਜਾਏਗਾ। ਸਾਰੇ ਕਾਰਜ ਰਾਸ ਹੋਣਗੇ। ਇਸ ਸਾਰੇ ਦਾ ਨਾਮ 'ਮੂਲਮੰਤ੍ਰ' ਹੈ। ਤੇ ਫਿਰ ਸਤਿਗੁਰਾਂ ਨੇ ਅਕਾਲ ਪੁਰਖ ਦੇ ਸਨਮੁਖ ਸਾਰਾ 'ਜਪੁਜੀ ਸਾਹਿਬ' ਉਚਾਰਿਆ। ਆਸਾ, ਗੂਜਰੀ ਰਾਗ ਦੇ ਛੰਤਾਂ ਦੀ ਚਾਲ ਵਿਚ, ਇਸ ਦਾ ਨਾਮ 'ਮਾਲਾ ਮੰਤ੍ਰ' ਹੈ।

'ਵਾਹਿਗੁਰੂ' ਜੋ ਸਿਮਰਨ ਵਾਸਤੇ ਸਤਿਗੁਰਾਂ ਨੇ ਉਪਦੇਸ਼ ਦਿੱਤਾ ਹੈ ਇਹ 'ਗੁਰ ਮੰਤ੍ਰ' ਹੈ। ਜਿਸ ਦਿਨ ਤੋਂ ਜਪੁਜੀ ਸਾਹਿਬ ਉਚਾਰਿਆ ਹੈ ਉਸ ਵਕਤ ਤੋਂ ਦੇਵਤੇ ਆਦਿਕ ਵੀ ਜਪੁਜੀ ਸਾਹਿਬ ਦਾ ਨਿਤਨੇਮ ਦੇ ਤੌਰ ਤੇ ਪਾਠ ਕਰਦੇ ਹਨ। ਜਪੁਜੀ ਸਾਹਿਬ ਮੂਲ ਰੂਪ ਕਰ ਕੇ ਹੈ ਤੇ ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਮਾਨੋਂ ਜਿਵੇਂ ਟੀਕਾ ਹੁੰਦਾ ਹੈ। ਜਪੁਜੀ ਸਾਹਿਬ ਪੜ੍ਹਨੇ ਕਰਕੇ ਸਾਰੇ ਕਾਰਜ ਰਾਸ ਹੁੰਦੇ ਹਨ ਤੇ ਜਪੁਜੀ ਸਾਹਿਬ ਬ੍ਰਹਮ ਗਿਆਨ ਬਖਸ਼ਣ ਵਾਲਾ ਹੈ।

ਜਪੁਜੀ ਸਾਹਿਬ ਦਾ ਨਿਤਨੇਮ ਦਸੋ ਪਾਤਿਸ਼ਾਹ ਜੀ ਕਰਦੇ ਰਹੇ ਹਨ ਤੇ ਜੋਤੀ ਜੋਤਿ ਸਮਾਉਣ ਵੇਲੇ ਵੀ ਇਸ਼ਨਾਨ ਕਰ ਕੇ ਜਪੁਜੀ ਸਾਹਿਬ ਪੜ੍ਹ ਕੇ ਜੋਤੀ ਜੋਤਿ ਸਮਾਉਂਦੇ ਰਹੇ ਹਨ। ਸਿਖ ਵੀ ਮਹਾਰਾਜਾ ਜੀ ਦੇ ਹੁਕਮ ਕਰ ਕੇ ਅੰਮ੍ਰਿਤ ਵੇਲੇ ਨਿਤਨੇਮ ਕਰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਮੁੱਢ ਵਿਚ ਲਿਖਣਾ ਕੀਤਾ ਹੈ ਤੇ ਦਸਮੇਸ਼ ਸਤਿਗੁਰੂ ਜੀ ਨੇ ਵੀ ਸ੍ਰੀ ਕੇਸਗੜ੍ਹ ਸਾਹਿਬ ਅੰਮ੍ਰਿਤ ਛਕਾਉਣ ਵੇਲੇ ਪਹਿਲੋਂ ਸ੍ਰੀ ਜਪੁਜੀ ਸਾਹਿਬ ਹੀ ਪੜ੍ਹਿਆ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਤਾਈਂ, ਭਾਈ ਗੋਪਾਲੇ ਜੀ ਨੇ ਸ੍ਰੀ ਹਰਿਗੋਬਿੰਦਪੁਰ ਸ਼ੁੱਧ ਜਪੁਜੀ ਸਾਹਿਬ ਸੁਣਾਇਆ ਤਾਂ ਮਹਾਰਾਜ ਜੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਤਾ ਗੱਦੀ ਬਖਸ਼ਣ ਲੱਗੇ ਸਨ ਉਧਰ ਉਸ ਦਾ ਸੰਕਲਪ ਸੁੰਦਰ ਘੋੜਾ ਜੋ ਸਵਾ ਲੱਖ ਰੁਪਏ ਦਾ ਸੀ ਤੇ ਸਵਾ ਲੱਖ ਰੁਪਏ ਦੀ ਸੋਨੇ ਆਦਿ ਦੀ ਕਾਠੀ ਲੈਣ ਦਾ ਹੋ ਗਿਆ ਤਾਂ ਸਤਿਗੁਰਾਂ ਨੇ ਦੋਵੇਂ ਪਦਾਰਥ ਘੋੜਾ ਤੇ

ਪਾਠੀ ਦੇ ਦਿਤੇ ਤੇ ਹੋਰ ਵੀ ਬਖਸ਼ਸ਼ਾਂ ਕਰ ਦਿੱਤੀਆਂ ਤੇ ਮੁਕਤੀ ਵੀ ਬਖਸ਼ ਦਿੱਤੀ।

ਸੋ ਇਕ ਸ਼ੁੱਧ ਜਪੁਜੀ ਸਾਹਿਬ ਪੜ੍ਹਨ ਦਾ ਇਤਨਾ ਮਹਾਤਮ ਹੈ ਤਾਂ ਜਿਥੇ ਸੈਂਲਾਂ ਪਹਿਰ ਸ੍ਰੀ ਅਖੰਡ ਪਾਠ ਹੋਣਾ ਹੈ ਉਥੇ ਕਿਉਂ ਨਾ ਜਪੁਜੀ ਸਾਹਿਬ ਪੜ੍ਹਿਆ ਜਾਵੇ। ਜ਼ਰੂਰ ਸ੍ਰੀ ਜਪੁਜੀ ਸਾਹਿਬ ਪ੍ਰਕਾਸ਼ ਕਰਨਾ ਹੈ। ਜਿੱਥੇ ਬਹੁਤ ਜਪੁਜੀ ਸਾਹਿਬ ਪੜ੍ਹੇ ਜਾਣਗੇ ਉੱਥੇ ਕਿੰਨਾ ਮਹਾਤਮ ਹੋਵੇਗਾ। ਪਰ ਪੜ੍ਹੇ ਸ਼ੁੱਧ ਤੇ ਮਨ ਟਿਕਾ ਕੇ।

(੩) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦਿਆਂ, ਸੁਤੇ ਹੀ ਲਗ ਕੰਨਾ ਪੜ੍ਹਨ ਤੋਂ ਰਹਿ ਜਾਵੇ ਜਾਂ ਸਵਾਸ ਲੈਣ ਵੇਲੇ, ਉਬਾਸੀ ਜਾਂ ਨਿੱਛ ਆਉਣ ਸਮੇਂ ਪਾਠ ਰੁਕ ਜਾਂਦਾ ਹੈ। ਜਾਂ ਅੱਖਰ ਵੱਧ ਘੱਟ ਪੜ੍ਹੇ ਜਾਂਦੇ ਹਨ। ਪਾਠ ਕਰਦਿਆਂ ਸੁਤੇ ਹੀ ਰਹਿ ਚੁਕੇ ਅੱਖਰਾਂ ਦੀ ਪੂਰਤੀ ਕਰਨ ਲਈ ਸ੍ਰੀ ਜਪੁਜੀ ਸਾਹਿਬ ਜੀ ਦੇ ਪਾਠ ਵਿਚੋਂ ਅੱਖਰ ਲੈ ਕੇ ਉਹਨਾਂ ਅੱਖਰਾਂ ਦੀ ਥਾਂ ਪਰੋਏ ਜਾਂਦੇ ਹਨ ਪਰ ਜਪੁਜੀ ਸਾਹਿਬ ਵਾਲਾ ਸੁਸਤੀ ਨਾ ਕਰੇ।

ਇਉਂ ਸ੍ਰੀ ਅਖੰਡ ਪਾਠ ਪੂਰੀ ਮਰਯਾਦਾ ਨਾਲ ਸਮਾਪਤ ਹੁੰਦਾ ਹੈ। ਸੋ ਇਹ ਜਪੁਜੀ ਸਾਹਿਬ ਗੁਰੂ ਘਰ ਵਿਚ ਇਕ ਉੱਚੀ ਮਹਾਨਤਾ ਰਖਦਾ ਹੈ। ਇਸ ਵਾਸਤੇ ਸ੍ਰੀ ਅਖੰਡ ਪਾਠ ਦੇ ਨਾਲ ਸ੍ਰੀ ਜਪੁਜੀ ਸਾਹਿਬ ਜ਼ਰੂਰ ਪ੍ਰਕਾਸ਼ ਕਰਨਾ ਤੇ ਜਪੁਜੀ ਸਾਹਿਬ ਖੱਬੇ ਪਾਸੇ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜਿਸ ਪਾਸੇ ਲਿਖਿਆ ਹੈ ਉਸ ਪਾਸੇ ਪ੍ਰਕਾਸ਼ ਕਰੇ ਜੇ ਕਿਸੇ ਵਜ੍ਹਾ ਕਰ ਕੇ ਦੂਜੇ ਪਾਸੇ ਕਰਨਾ ਪਵੇ ਤਾਂ ਹਰਜ ਨਹੀਂ ਪਰ ਕੋਸ਼ਿਸ਼ ਖੱਬੇ ਪਾਸੇ ਹੀ ਕਰੇ।

**ਕੁੰਭ**—(੧) ਸਾਧ ਸੰਗਤ ਜੀ! ਕੁੰਭ ਰੱਖਣ ਦਾ ਤਰੀਕਾ ਇਵੇਂ ਹੀ ਚਲਿਆ ਹੈ। ਜਿਵੇਂ ਜਿਸ ਵਕਤ ਸਟੇਸ਼ਨਾਂ ਤੇ ਕੋਈ ਅੱਗ ਦਾ ਖਤਰਾ ਹੋਵੇ। ਪਾਣੀ ਭਰ ਕੇ ਰੱਖੀਦਾ ਹੈ। ਇਸ ਪ੍ਰਕਾਰ ਕੁੰਭ ਰੱਖਣ ਦਾ ਮਤਲਬ ਹੈ। ਘੜਾ ਪਾਣੀ ਦਾ ਭਰ ਕੇ ਰੱਖਣ ਦਾ। ਜੇ ਅਚਨ ਚੇਤ ਵਿਘਨ ਪੈ ਜਾਏ, ਜੋਤਾਂ ਆਦਿ ਤੋਂ ਅੱਗ ਲੱਗ ਜਾਏ ਤਾਂ ਝਟ ਹੀ ਪਾਣੀ ਨਾਲ ਬੁਝਾ ਦੇਣੀ। ਪਰ ਰੱਖਿਆ ਸ੍ਰੀ ਅਖੰਡ ਪਾਠ ਦੇ ਨੇੜੇ ਹੋਵੇ।

(੨) ਸਾਰਾ ਪਾਠ ਹੋਣ ਕਰਕੇ ਪਾਣੀ ਪਵਿੱਤ੍ਰ ਤੇ ਅੰਮ੍ਰਿਤ ਰੂਪ ਹੋ ਜਾਂਦਾ ਹੈ। ਸੋ ਜਿਹੜੀ ਪਾਣੀ ਵਿਚ ਸ਼ੁੱਧਤਾ ਹੁੰਦੀ ਹੈ। ਪਾਣੀ ਉਹ ਵਿਗੜਦਾ ਨਹੀਂ, ਪਵਿੱਤਰ ਰਹਿੰਦਾ ਹੈ ਤੇ ਉਹ ਪਾਣੀ ਅੰਮ੍ਰਿਤ ਤਿਆਰ ਕਰਨ ਵਾਸਤੇ ਵੀ ਵਰਤਿਆ ਜਾਂਦਾ ਹੈ। ਇਸ ਅੰਮ੍ਰਿਤ ਰੂਪ ਜਲ ਦੇ ਛਕਣ ਕਰ ਕੇ ਰੋਗ, ਕਸ਼ਟ ਆਦਿ ਦੂਰ ਹੁੰਦੇ ਹਨ!

ਜਿਵੇਂ ਸ੍ਰੀ ਹਰਿਮੰਦਰ ਸਾਹਿਬ ਅੱਠੇ ਪਹਿਰ ਕੀਰਤਨ ਬਾਣੀ ਕਰ ਕੇ ਸਾਰਾ ਸਰੋਵਰ ਹੀ ਅੰਮ੍ਰਿਤ ਰੂਪ ਹੋ ਗਿਆ ਹੈ। ਇਸ਼ਨਾਨ ਕਰਨ ਕਰਕੇ ਰੋਗ, ਕਸ਼ਟ, ਕੋਹੜ, ਪਾਪ, ਵਿਘਨ ਆਦਿ ਸਭ ਮਿਟ ਜਾਂਦੇ ਹਨ ਪਰ ਸ੍ਰੀ ਅੰਮ੍ਰਿਤ ਸਰਵੋਰ ਦਾ ਅੰਮ੍ਰਿਤ ਜਲ ਹਰ ਜਗ੍ਹਾ ਹਰ ਵਕਤ ਮਿਲ ਨਹੀਂ ਸਕਦਾ। ਸੋ ਇਸ ਅੰਮ੍ਰਿਤ ਰੂਪ ਜਲ ਸ੍ਰੀ ਅਖੰਡ ਪਾਠ ਵਾਲੇ ਅੰਮ੍ਰਿਤ ਦੀ ਪ੍ਰਾਪਤੀ ਕਰ ਕੇ ਛੋਟੇ ਛੋਟੇ ਕਾਰਜ ਰਾਸ ਹੋ ਜਾਂਦੇ ਹਨ ਪਰ ਜੇ ਕਰਕੇ ਅਖੰਡ ਪਾਠੀ ਸ਼ੁੱਧ ਪਾਠ ਕਰਨ ਤੇ ਰਹਿਤ ਵਾਲੇ ਹੋਣ।

ਕੁੰਭ ਭੀ ਸੁੱਚਾ ਹੋਵੇ। ਕੁੰਭ ਭਰਨ ਵਕਤ ਨਵਾਂ ਘੜਾ ਲਿਆਵੇ ਤੇ ਸਿੰਘ ਕੇਸੀ ਇਸ਼ਨਾਨ ਕਰਕੇ ਸ਼ੁੱਧ ਹੋ ਕੇ, ਸੁੱਚੇ ਰੇਤੇ ਆਦਿ ਨਾਲ ਬਰਤਨ ਮਾਂਜ ਕੇ ਖੂਹ ਦੇ ਸੁੱਚੇ ਪਾਣੀ ਨਾਲ ਧੋਵੇ। ਬਰਤਨ ਸਰਬ

ਲੋਹ ਦੇ ਹੋਣੇ ਚਾਹੀਦੇ ਹਨ ਤੇ ਨਵੇਂ ਘੜੇ ਵਿਚ ਪੁਣ ਕੇ ਪਾਣੀ ਪਾ ਕੇ ਮਹਾਰਾਜ ਜੀ ਦੇ ਹਜ਼ੂਰ ਰੱਖਣਾਂ ਥੱਲੇ ਰੇਤਾ ਪਾ ਕੇ ਉੱਪਰ ਘੜਾ ਰੱਖੇ। ਤੇ ਕੁੰਭ ਦੇ ਉਦਾਲੇ ਖੱਦਰ ਆਦਿ ਦਾ ਚਿੱਟਾ ਜਾਂ ਖੱਟਾ ਕਪੜਾ ਲਪੇਟ ਦੇਣਾ ਕਿਤੋਂ ਨੰਗਾ ਨਾ ਹੋਵੇ। ਤਾਕਿ ਕਿਸੇ ਦਾ ਜੂਠਾ ਹੱਥ ਨਾ ਲੱਗ ਜਾਏ। ਉਸ ਦੇ ਉੱਪਰ ਇਕ ਨਾਰੀਏਲ ਚਿੱਟੇ ਜਾਂ ਖੱਟੇ ਸੁਚੇ ਨਵੇਂ ਕਪੜੇ ਵਿਚ ਲਪੇਟ ਕੇ ਰੱਖੇ।

**ਨਾਰੀਏਲ**—ਸਾਧ ਸੰਗਤ ਜੀ! ਨਾਰੀਏਲ ਜਿਹੜਾ ਹੈ ਇਹ ਸੀਸ ਭੇਟ ਦੇ ਥਾਂ ਹੈ। ਸੀਸ ਭੇਟ ਜਿਵੇਂ ਕਰੀਦਾ ਹੈ ਤੇ ਸੀਸ ਭੇਟ ਦੇ ਬਰਾਬਰ ਹੈ। ਸਤਿਗੁਰੂ ਮਹਾਰਾਜ ਸਾਹਿਬ ਜੀ ਜਦੋਂ ਗੁਰਿਆਈ ਦਿਆ ਕਰਦੇ, ਆਪਣੇ ਸਰੂਪ ਦੂਜੇ ਨੂੰ ਬਣਾਉਂਦੇ। ਜਿਵੇਂ ਦੂਜੇ ਪਾਤਿਸ਼ਾਹ ਜੀ ਅੱਗੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਪੰਜ ਪੈਸੇ ਤੇ ਨਾਰੀਏਲ ਰੱਖ ਕੇ ਭੇਟਾ ਕੀਤੀ ਸੀ। ਇਸ ਤਰ੍ਹਾਂ ਗੁਰਿਆਈ ਦੇ ਮਾਲਕ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਇਕ ਰਸ ਪਾਠ ਹੋਣਾ ਹੁੰਦਾ ਹੇ ਤੇ ਨਾਰੀਏਲ ਰੱਖਿਆ ਜਾਂਦਾ ਹੈ।

ਸੋ ਗੁਰੂ ਘਰ ਦੇ ਅੰਦਰ ਨਾਰੀਏਲ ਰੱਖਣ ਦਾ ਰਿਵਾਜ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਚੱਲਿਆ ਆ ਰਿਹਾ। ਜਦੋਂ ਸੰ: ੧੫੯੬ ਬਿ: ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ ਜੋਤੀ ਜੋਤਿ ਸਮਾਉਣ ਲੱਗੇ ਸਨ ਤਾਂ ਆਪਣੇ ਹੱਥਾਂ ਕਵਲਾਂ ਨਾਲ ਅਸੂ ਵਦੀ ਪੰਜਵੀਂ ਨੂੰ ਇਕ ਨਾਰੀਏਲ ਤੇ ਪੰਜ ਪੈਸੇ ਰੱਖ ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਮੱਥਾ ਟੇਕਿਆ ਤੇ ਗੁਰਤਾ ਗੱਦੀ ਬਖਸ਼ੀ। ਆਪਣਾ ਰੂਪ ਬਣਾਇਆ ਭਾਵ ਆਪ ਹੀ ਦੂਜੇ ਰੂਪ ਹੋ ਕੇ ਸੰਸਾਰ ਨੂੰ ਤਾਰਨ ਲੱਗੇ ਤੇ ਬਾਬੇ ਬੁੱਢੇ ਜੀ ਤੋਂ ਤਿਲਕ ਦਿਵਾਇਆ।

ਏਸ ਪ੍ਰਕਾਰ ਦਸਵੇਂ ਪਾਤਿਸ਼ਾਹ ਜੀ ਤਕ ਗੁਰਤਾ ਗੱਦੀ ਬਖ਼ਸ਼ਣ ਵੇਲੇ ਇਕ ਨਾਰੀਏਲ ਤੇ ਪੰਜ ਪੈਸੇ ਰੱਖ ਕੇ ਗੁਰਤਾ ਗੱਦੀ ਬਖ਼ਸ਼ਦੇ ਰਹੇ। ਛੇ ਸਰੂਪਾਂ ਤਕ ਤਿਲਕ ਬਾਬਾ ਬੁੱਢਾ ਜੀ ਤੇ ਉਹਨਾਂ ਤੋਂ ਬਾਅਦ ਉਹਨਾਂ ਦੀ ਅੰਸ਼ ਹੀ ਲਾਉਂਦੀ ਰਹੀ।

ਏਸੇ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੬੫ ਬਿਕ੍ਰਮੀ ਕੱਤਕ ਵਦੀ ਦੂਜ ਨੂੰ ਇਕ ਨਾਰੀਏਲ ਤੇ ਪੰਜ ਪੈਸੇ ਰੱਖ ਕੇ ਭੇਟਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਬਖ਼ਸ਼ੀ ਤੇ ਪੰਜ ਪ੍ਰਕਰਮਾਂ ਕੀਤੀਆਂ। ਨਾਰੀਏਲ ਆਪਣਾ ਸੀਸ ਅਰਪਣ ਕਰਨਾ ਤੇ ਪੰਜ ਪੈਸੇ ਸਾਰੀ ਬਿਭੂਤੀ (ਮਾਇਆ) ਅਰਪਣ ਕਰਨੀ ਹੈ ਤੇ ਇਸ ਵਾਸਤੇ ਸਿਖ ਸੰਗਤਾਂ ਸ੍ਰੀ ਅਖੰਡ ਪਾਠ ਸਮੇਂ ਸ੍ਰੇਸ਼ਟ ਫਲ ਜਾਣ ਕੇ ਨਾਰੀਏਲ ਹਜ਼ੂਰੀ ਵਿਚ ਦਰਸ਼ਨੀ ਭੇਟਾ ਰਖਦੀਆਂ ਹਨ। ਇਹ ਸੀਸ ਭੇਟ ਦੇ ਬਰਾਬਰ ਹੈ।

ਜਿਵੇਂ ਦੁਰਬਾਸ਼ਾ ਨੇ ਰੁੱਖਾਂ ਨੂੰ ਬੰਦੇ ਲਾ ਦਿਤੇ ਭਾਵ ਨਾਰੀਏਲ ਦੇ ਬੰਦੇ ਬਣਾਏ ਤੇ ਉਹ ਨਾ ਕੁਝ ਖਾਣ ਨਾ ਪੀਣ, ਨਾ ਮੋਹ ਆਦਿ ਕਰਨ। ਇਸ ਵਾਸਤੇ ਪ੍ਰਮਾਤਮਾ ਨੇ ਕਿਹਾ ਕਿ ਤੁਸੀਂ ਦੁਨੀਆਂ ਨਾ ਬਣਾਓ। ਸਾਡਾ ਵਰ ਰਿਹਾ ਕਿ ਜੋ ਕੋਈ ਨਾਰੀਏਲ ਦੀ ਭੇਟਾ ਦੇਵੇਗਾ ਉਸ ਦਾ ਸਿਰ ਦੇ ਬਰਾਬਰ ਹੀ ਫਲ ਹੋਵੇਗਾ। ਇਸ ਵਾਸਤੇ ਸੀਸ ਭੇਟ ਵਾਸਤੇ ਵੀ ਦਿੰਦੇ ਹਨ ਤੇ ਨਾਰੀਏਲ ਦੇਣ ਦਾ ਮਤਲਬ ਇਹ ਹੈ ਕਿ ਆਪਣਾ ਸੀਸ ਮਨ ਤੇ ਤਨ ਅਰਪਣ ਕਰਨਾ ਹੈ।

ਜੋ ਨਾਰੀਏਲ ਇਕ ਵੇਰ ਚੜ੍ਹਾਇਆ ਜਾਵੇ, ਦੂਸਰੀ ਵਾਰ ਨਹੀਂ ਚੜ੍ਹਾਉਣਾ ਤੇ ਬਾਅਦ ਵਿਚ ਭੰਨ ਕੇ ਸੰਗਤ ਵਿਚ ਵਰਤਾ ਦੇਵੇ। ਪਰ ਜੇ ਪਾਠ ਪੂਰੀ ਵਿਧੀ ਨਾਲ ਰਹਿਤ ਵਾਲੇ ਸਿੰਘ ਸ਼ੁੱਧ ਪਾਠ

ਜੇ ਨਿਰਵਿਘਨ ਸੰਪੂਰਨ ਹੋ ਜਾਏ ਤਾਂ ਨਾਰੀਏਲ ਦੀ ਗਿਰੀ ਸੜ ਕੇ ਸਵਾਹ ਹੋ ਜਾਂਦੀ ਹੈ, ਜੇ ਸੁਆਹ ਨਾ ਹੋਵੇ ਤਾਂ ਸੰਗਤ ਨੂੰ ਵਰਤਾਓ।

**ਧੂਪ**—ਮਕਾਨ ਦੇ ਅੰਦਰ ਖੁਸ਼ਬੂ ਰੱਖਣ ਵਾਲੇ ਅਤੇ ਕੋਈ ਗੰਦੀ ਪਉਣ ਕਿਸੇ ਪ੍ਰਕਾਰ ਦਾ ਅਸਰ ਨਾ ਕਰੇ ਇਸ ਵਾਸਤੇ ਧੂਪ ਧੁਖਾ ਕੇ ਰੱਖੀ ਜਾਂਦੀ ਹੈ। ਇਹ ਸਾਰੀਆਂ ਸੁਗੰਧੀ ਵਾਲੀਆਂ ਚੀਜ਼ਾਂ ਇਸੇ ਕਾਰਨ ਨੂੰ ਲੈ ਕੇ ਰੱਖੀਆਂ ਜਾਂਦੀਆਂ ਹਨ ਮਹਾਰਾਜ ਜੀ ਦੇ ਪਾਸ ਸੁਗੰਧੀ ਹੋਣੀ ਚਾਹੀਦੀ ਹੈ ਤੇ ਸਤਿਗੁਰਾਂ ਦੇ ਹਜ਼ੂਰ ਦੀਵਾਨ ਵਿਚ ਵੀ ਧੂਪ ਧੁਖਾਉਣੀ ਚਾਹੀਦੀ ਹੈ। ਉਂਝ

**ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ॥** (ਅੰਗ ੧੨੨੯)

ਨਾਮ ਦੇ ਬਰਾਬਰ ਕੋਈ ਨਹੀਂ ਹੈ। ਨਾਮ ਸਭ ਤੋਂ ਸ਼ਰੋਮਣੀ ਹੈ, ਸਮਝ ਲਓ।

ਜਦੋਂ ਛੇਵੇਂ ਪਾਤਿਸ਼ਾਹ ਜੀ ਨੇ ਬਾਬੇ ਗੁਰਦਿੱਤੇ ਜੀ ਦੇ ਤਾਈਂ ਕਰਤਾਰਪੁਰ ਸਾਹਿਬ ਮਹਾਰਾਜ ਦਾ ਸਰੂਪ ਦੇ ਕੇ ਭੇਜਿਆ ਸੀ ਕਿਹਾ ਸੀ ਕਿ ਤੁਸੀਂ ਮਹਾਰਾਜ ਸਾਹਿਬ ਜੀ ਦਾ ਪੰਜ ਪੱਤਰਿਆਂ ਦਾ ਹਰ ਰੋਜ਼ ਪਾਠ ਕਰਨਾ ਘਿਉ ਦਾ ਦੀਵਾ ਕਰਨਾ। ਧੂਪ ਧਖੌਣੀ ਤੇ ਕੜਾਹ ਪ੍ਰਸ਼ਾਦ ਕਰਕੇ ਹਰ ਰੋਜ਼ ਅਰਦਾਸ ਕਰਿਆ ਕਰੋ।

ਇਹ ਬਾਬੇ ਗੁਰਦਿੱਤੇ ਜੀ ਨੂੰ ਸਿੱਖਿਆ ਦੇ ਕੇ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ, ਜਿਹੜਾ ਪੰਜਵੇਂ ਪਾਤਿਸ਼ਾਹ ਜੀ ਦਾ ਭਾਈ ਗੁਰਦਾਸ ਜੀ ਪਾਸੋਂ ਲਿਖਵਾਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਸੀ। ਉਹ ਹੁਣ ਕਰਤਾਰਪੁਰ ਸਾਹਿਬ ਹੈ, ਉਸ ਸਰੂਪ ਦੀ ਸੇਵਾ ਵਾਸਤੇ ਕਹਿ ਕੇ ਭੇਜਿਆ ਸੀ ਓਦੋਂ ਦੀ ਇਹ ਮਰਯਾਦਾ ਚਲੀ ਹੈ।

**ਜੋਤਾਂ**—ਏਸੇ ਪ੍ਰਕਾਰ ਸਾਧ ਸੰਗਤ ਜੀ! ਜਿਹੜੀਆਂ ਜੋਤਾਂ ਹਨ, ਇਨ੍ਹਾਂ ਦੇ ਜਗਾ ਕੇ ਰੱਖਣ ਦਾ ਇਹ ਰਿਵਾਜ ਇਸ ਕਰਕੇ ਚੱਲਿਆ ਸੀ ਕਿ ਹਨੇਰੀ ਕਰਕੇ ਜਾਂ ਬੱਦਲ ਕਰਕੇ ਹਨੇਰਾ ਪੈ ਜਾਏ, ਬਿਜਲੀ ਵਗੈਰਾ ਦਾ ਪ੍ਰਬੰਧ ਵੀ ਫੇਲ੍ਹ ਹੋ ਜਾਏ, ਓਦੋਂ ਉਸ ਦੀਵੇ ਦੇ ਨਾਲ ਪਾਠ ਹੁੰਦਾ ਰਹੇ ਫ਼ਰਕ ਨਾ ਪਵੇ ਉਸ ਦਾ ਨਾਮ 'ਅਖੰਡ ਜੋਤ' ਲੋਕਾਂ ਨੇ ਰੱਖ ਲਿਆ ਹੈ।

ਪੁਰਾਤਨ ਸਿੰਘ ਜਦੋਂ ਜੰਗਾਂ ਜੁੱਧਾਂ ਵਿਚ ਰੁੱਝੇ ਰਹਿੰਦੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੋਜ਼ ਦਰਸ਼ਨ ਨਾ ਹੋ ਸਕਦੇ ਪਰ ਸਰੂਪ ਆਪਣੀਆਂ ਜਾਨਾਂ ਤੋਂ ਵੀ ਪਿਆਰਾ ਕਰਕੇ ਹਮੇਸ਼ਾਂ ਨਾਲ ਰਖਦੇ ਜਦੋਂ ਜੰਗਾਂ ਤੋਂ ਕੁਝ ਵੇਹਲ ਮਿਲਦਾ ਤਾਂ ਸਿੰਘ ਬਾਣੀ ਸੁਣਨ ਵਾਸਤੇ ਅਤੇ ਦਰਸ਼ਨ ਕਰਨ ਵਾਸਤੇ ਅਖੰਡ ਪਾਠ ਰਖਦੇ, ਕਿਉਂਕਿ ਦੁਸ਼ਮਣਾਂ ਵਲੋਂ ਜੰਗ ਹੋਣ ਦੇ ਖਤਰੇ ਕਰਕੇ ਸਾਧਾਰਨ ਪਾਠ ਬਹੁਤੇ ਦਿਨ ਤਕ ਨਹੀਂ ਹੋ ਸਕਦਾ ਸੀ ਇਸ ਵਾਸਤੇ ਤੰਬੂ ਲਾ ਕੇ ਪ੍ਰਕਾਸ਼ ਕਰਕੇ ਅਖੰਡ ਪਾਠ ਕਰਦੇ ਸਨ।

ਭਾਵੇਂ ਹਰ ਇਕ ਇੰਤਜਾਮ ਕਰਦੇ ਪਰ ਫਿਰ ਵੀ ਹਵਾ ਹਨੇਰੀ ਆਦਿਕ ਦਾ ਖਤਰਾ ਰਹਿੰਦਾ। ਇਸ ਵਾਸਤੇ ਘਿਓ ਦੀ ਜੋਤ ਜਗਾ ਕੇ ਗੁਪਤ ਥਾਂ ਰੱਖ ਛੱਡਦੇ ਤੇ ਅਖੰਡ ਪਾਠ ਦੇ ਸਾਹਮਣੇ ਰਾਤ ਨੂੰ ਪਾਠ ਕਰਨ ਵਾਸਤੇ ਵੱਖਰੀਆਂ ਘਿਉ ਦੀਆਂ ਜੋਤਾਂ ਜਗਾ ਕੇ ਰਖਦੇ। ਜੇ ਕਿਤੇ ਹਵਾ ਹਨੇਰੀ ਆਦਿ ਦੇ ਕਾਰਨ ਜੋਤਾਂ ਬੁਝ ਜਾਂਦੀਆਂ ਤਾਂ ਝਟ ਹੀ ਗੁਪਤ ਜੋਤ ਕੱਢ ਕੇ ਪਾਠ ਕਰੀ ਜਾਂਦੇ ਤੇ ਵਿਘਨ ਨਾ ਪੈਂਦਾ ਤੇ ਹਵਾ ਦਾ ਬਚਾ ਕਰ ਲੈਂਦੇ। ਫਿਰ ਠੰਢੀਆਂ ਹੋਈਆਂ ਜੋਤਾਂ ਜਗਾ ਕੇ ਉਹ ਜੋਤ ਫਿਰ ਗੁਪਤ ਥਾਂ ਰੱਖ ਦੇਂਦੇ। ਤੇ ਇਹ ਗੁਪਤ ਜੋਤ ਸਿਰਫ਼ ਰਾਤ ਨੂੰ ਹੀ ਜਗਾਈ ਜਾਂਦੀ ਸੀ।

ਜਿਸ ਪੰਗਤੀ ਤੇ ਜੋਤ ਬੁਝ ਜਾਏ, ਜੋਤ ਜਗਣ ਤਕ ਉਹੋ ਪੜ੍ਹਦੇ ਰਹੇ। ਜਾਂ ਉਸ ਤੋਂ ਪਹਿਲੀ ਸੋਖੀ ਹੋਵੇ ਤਾਂ ਉਹ ਪੜ੍ਹੋ ਤੇ ਜੋਤਾਂ ਜਗਣ ਤੋਂ ਫਿਰ ਪਾਠ ਕਰਨ ਲਗ ਜਾਵੋ। ਕਈ ਜੋਤਾਂ ਬੁਝਣ ਤੋਂ 'ਵਾਹਿਗੁਰੂ ਵਾਹਿਗੁਰੂ' ਜਪਣ ਲਗ ਜਾਂਦੇ ਹਨ, ਇਹ ਠੀਕ ਨਹੀਂ ਪੰਗਤੀ ਹੀ ਪੜ੍ਹਨੀ ਚਾਹੀਦੀ ਹੈ।

ਮਿੱਟੀ ਦਾ ਤੇਲ ਆਦਿ ਬਦਬੂ ਦਾਰ ਚੀਜ਼, ਗੁਰੂ ਕੇ ਹਜ਼ੂਰ ਜਗਾਉਣੀ ਵੱਡੀ ਗ਼ਲਤੀ ਹੈ। ਤੇ ਸਤਿਗੁਰੂ ਮਹਾਰਾਜ ਜੀ ਪ੍ਰਤੱਖ ਹਨ ਇਸ ਵਾਸਤੇ ਮਿੱਟੀ ਦਾ ਤੇਲ ਤੇ ਹੋਰ ਬਦਬੂਦਾਰ ਚੀਜ਼ ਮਹਾਰਾਜ ਜੀ ਦੇ ਹਜ਼ੂਰ ਨਾ ਲਿਆਂਦੀ ਜਾਏ।

ਘਿਉ ਦੀਆਂ ਜੋਤਾਂ ਮਹਾਰਾਜ ਸਾਹਿਬ ਜੀ ਦੇ ਕੋਲ ਰੱਖਣੀਆਂ ਚਾਹੀਦੀਆਂ ਹਨ ਤੇਲ ਦੇ ਦੀਵੇ ਨਹੀਂ ਜਗਾਉਣੇ। ਜਰਮਨ ਦੇ ਜੰਗ ਵੇਲੇ ਫੌਜੀ ਤੰਬੂਆਂ ਵਿਚ ਤੇਲ ਦੇ ਦੀਵੇ ਜਗਾ ਕੇ ਪਾਠ ਕਰਦੇ ਸਨ ਓਦੋਂ ਉਥੇ ਘਿਉ ਦਾ ਪ੍ਰਬੰਧ ਹੁੰਦਾ ਵੀ ਸੀ ਪਰ ਦੀਵੇ ਹਵਾ ਵਿਚ ਜਗਦੇ ਨਹੀਂ ਰਹਿ ਸਕਦੇ ਸਨ ਓਦੋਂ ਤੋਂ ਮਿੱਟੀ ਦੇ ਤੇਲ ਦੀਆਂ ਲਾਲਟੈਨਾਂ ਚੱਲੀਆਂ ਹਨ, ਪਹਿਲਾਂ ਕੋਈ ਰਿਵਾਜ ਨਹੀਂ ਸੀ।

ਹੋਰ ਵੀ ਗੱਲ ਹੈ ਗੁਰਬਾਣੀ ਦਾ ਪਾਠ ਸ਼ਹੀਦ ਸਿੰਘ ਤੇ ਦੇਵਤੇ ਵੀ ਸੁਣਨਾ ਚਾਹੁੰਦੇ ਹਨ ਤੇ ਕਿਸੇ ਵਕਤ ਜਾਂ ਭੋਗ ਦੇ ਵਕਤ ਜ਼ਰੂਰ ਆਉਂਦੇ ਹਨ ਤੇ ਬਦਬੂਦਾਰ ਚੀਜ਼ਾਂ ਰੱਖਣ ਨਾਲ ਉਹ ਪਵਿੱਤ੍ਰ ਰੂਹਾਂ ਨਹੀਂ ਆਉਂਦੀਆਂ।

**ਆਰਤੀ**—ਗੁਰੂ ਘਰ ਦੇ ਅੰਦਰ ਆਰਤੀ ਕਰਨ ਦਾ ਰਿਵਾਜ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਤੋਂ ਚਲਿਆ ਆਉਂਦਾ ਹੈ। 'ਆਰਤੀ' ਦੇ ਸਿਰਲੇਖ ਹੇਠਾਂ ਸਤਿਗੁਰੂ ਜੀ ਨੇ 'ਗਗਨ ਮੈ ਥਾਲ' ਧਨਾਸਰੀ ਰਾਗਨੀ ਵਿਚ ਸ਼ਬਦ ਉਚਾਰਿਆ ਹੈ। ਜਦੋਂ ਜਗਨ ਨਾਥ ਪੁਰੀ ਵਿਚ ਪਾਂਡਿਆਂ ਨੇ ਆਰਤੀ ਕਰਨ ਸਮੇਂ ਥਾਲ ਵਿਚ ਦੀਵੇ ਆਦਿ ਰੱਖ ਕੇ ਆਰਤੀ ਸ਼ੁਰੂ ਕੀਤੀ ਤਾਂ ਸਤਿਗੁਰੂ ਸਾਹਿਬ ਜੀ ਬੈਠੇ ਰਹੇ।

ਪੰਡਤਾਂ ਨੇ ਕਿਹਾ—ਤੁਸੀਂ ਜਗਨ ਨਾਥ ਦੀ ਆਰਤੀ ਕਰਨ ਲੱਗਿਆਂ ਕਿਉਂ ਨਹੀਂ ਉਠੇ ? ਤਾਂ ਸਤਿਗੁਰਾਂ ਨੇ ਸ੍ਰੀ ਅਕਾਲ ਪੁਰਖ ਦੀ ਸੁਤੇ ਹੀ ਹੋ ਰਹੀ ਆਰਤੀ ਉਚਾਰਨਾ ਕੀਤੀ ਤੇ ਕਿਹਾ ਕਿ ਇਹ ਸੱਚੀ ਆਰਤੀ ਹੈ। ਉਸ ਸਮੇਂ ਜਗਨ ਨਾਥ ਦੀ ਮੂਰਤੀ ਨੇ ਝੁਕ ਕੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ।

ਏਸੇ ਤਰ੍ਹਾਂ ਹੋਰ ਵੀ ਆਰਤੀ ਦੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ। ਜਿਹਨਾਂ ਦੇ ਵਿਚ ਆਰਤੀ ਅੱਖਰ ਕਹਿ ਕੇ ਉਚਾਰਨ ਕੀਤੇ ਹਨ ਜਾਂ ਜਿਨ੍ਹਾਂ ਵਿਚ ਆਰਤੀ ਵਾਲੀ ਸਮਗਰੀ ਦੇ ਨਾਮ ਧੂਪ, ਦੀਪ, ਜੋਤ, ਥਾਲ, ਕੇਸਰ ਫੁਲ ਆਦਿਕ ਦੱਸੇ ਹਨ। ਇਹ ਸ਼ਬਦ ਭਗਤਾਂ ਦੇ ਉਸ ਵਕਤ ਦੇ ਉਚਾਰੇ ਹੋਏ ਹਨ ਜਦੋਂ ਮਹਾਰਾਜ ਜੀ ਉਹਨਾਂ ਦੀ ਭਗਤੀ ਤੇ ਪ੍ਰਸੰਨ ਹੋ ਕੇ ਦਰਸ਼ਨ ਬਖਸ਼ਦੇ ਰਹੇ ਹਨ।

ਇਹ ਗੁਰਬਾਣੀ ਆਰਤੀ ਗੁਰਸਿੱਖਾਂ ਵਿਚ ਰਾਤ ਨੂੰ ਰਹਿਰਾਸ ਦੇ ਬਾਅਦ ਪੜ੍ਹੀ ਜਾਂਦੀ ਹੈ। ਜਿਵੇਂ ਸ੍ਰੀ ਹਰਿਮੰਦਰ ਸਾਹਿਬ ਹਰ ਰੋਜ਼ ਬਿਨਾਂ ਦੀਵੇ ਜਗਾਏ ਤੋਂ ਬੈਠ ਕੇ ਆਰਤੀ ਕੀਤੀ ਜਾਂਦੀ ਹੈ। ਰਾਗੀ ਸਿੰਘ ਤੇ ਸੰਗਤ ਮਿਲ ਕੇ ਪਰੇਮ ਨਾਲ ਪੰਜਵੇਂ ਪਾਤਿਸ਼ਾਹ ਜੀ ਦੇ ਵਕਤ ਤੋਂ ਪੜ੍ਹਦੇ ਆ ਰਹੇ ਹਨ ਅਤੇ ਇਹ ਅਖੰਡ ਪਾਠ ਆਦਿ ਭੋਗ ਤੋਂ ਬਾਅਦ ਪੜ੍ਹੀ ਜਾਂਦੀ ਹੈ। ਕਈ ਜਗ੍ਹਾ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ ਵੀ ਪੜ੍ਹਦੇ ਹਨ।

'ਆਰਤੀ' ਦਾ ਅਰਥ ਹੈ, ਜਸ ਬੇਨਤੀ ਦੇ ਸ਼ਬਦਾਂ ਵਿਚ ਉਸਤਤ ਕਰਨੀ। ਅਤੇ ਇਹ 'ਅਕ੍ਰਿਤ

ਗਿਆ' ਹੈ ਜੋ ਰਾਤ ਬਿਨਾਂ ਦਿਨੇ ਵੀ ਕੀਤੀ ਜਾਏ। ਭਾਈ ਗੁਰਦਾਸ ਜੀ ਤੀਜੇ ਪਾਤਿਸ਼ਾਹ ਜੀ ਤੋਂ ਛੇਵੇਂ ਪਾਤਿਸ਼ਾਹ ਜੀ ਤਕ ਨਾਲ ਰਹੇ। ਉਹ ਲਿਖਦੇ ਹਨ

**ਅੰਮ੍ਰਿਤ ਵੇਲੇ ਉਠ ਕੇ ਜਾਇ ਅੰਦਰ ਦਰਯਾਇ ਨ੍ਹਵੰਦੇ॥**
**ਸਹਜ ਸਮਾਧ ਅਗਾਧ ਵਿਚ ਇਕ ਮਨ ਹੋਇ ਗੁਰ ਜਾਪ ਜਪੰਦੇ॥**
**ਮਥੇ ਟਿਕੇ ਲਾਲ ਲਾਇ ਸਾਧ ਸੰਗਤ ਚਲ ਜਾਇ ਬਹੰਦੇ॥**
**ਸ਼ਬਦ ਸੁਰਤ ਲਿਵ ਲੀਣ ਹੋਇ ਸਤਿਗੁਰ ਬਾਣੀ ਗਾਵਿ ਸੁਣੰਦੇ॥**
**ਭਾਇ ਭਗਤਿ ਭੈ ਵਰਤਮਾਨ ਗੁਰ ਸੇਵਾ ਗੁਰ ਪੁਰਬ ਕਰੰਦੇ॥**
**ਸੰਝੈ ਸੋਦਰ ਗਾਵਣਾ ਮਨ ਮੇਲੀ ਕਰ ਮੇਲ ਮਿਲੰਦੇ॥**
**ਰਾਤੀ ਕੀਰਤ ਸੋਹਿਲਾ ਕਰਿ ਆਰਤੀ ਪਰਸਾਦ ਵਡੰਦੇ॥**
**ਗੁਰਮੁਖ ਸੁਖ ਫਲ ਪਿਰਮ ਚਖੰਦੇ॥** *(ਵਾਰ ੬ ਪਉੜੀ ੩)*

ਤੇ ਇਕ ਹੋਰ ਪਉੜੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸ ਸਿੱਖਾਂ ਦੀ ਗੋਸ਼ਟ ਹੋਈ ਦੁਆਰਾ ਜੀਵਨ ਚਰਿਤ੍ਰ ਦਸਦੇ ਹਨ

**ਬਾਬਾ ਆਯਾ ਕਰਤਾਰਪੁਰ ਭੇਖ ਉਦਾਸੀ ਸਗਲ ਉਤਾਰਾ॥**
**ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ॥**
**ਉਲਟੀ ਗੰਗ ਵਹਾਈਓਨ ਗੁਰ ਅੰਗਦ ਸਿਰ ਉਪਰ ਧਾਰਾ॥**
**ਪੁਤ੍ਰੀਂ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ॥**
**ਬਾਣੀ ਮੁਖਹੁ ਉਚਾਰੀਐ ਹੋਇ ਰੁਸ਼ਨਾਈ ਮਿਟੈ ਅੰਧਾਰਾ॥**
**ਗਯਾਨ ਗੋਸ਼ਟ ਚਰਚਾ ਸਦਾ ਅਨਹਦ ਸਬਦ ਉਠੇ ਧੁਨਿਕਾਰਾ॥**
**ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ॥**
**ਗੁਰਮੁਖ ਭਾਰ ਅਥਰਬਣ ਧਾਰਾ॥** *(ਵਾਰ ੧ ਪਉੜੀ ੩੮)*

ਇਸ ਪ੍ਰਕਾਰ ਭਾਈ ਗੁਰਦਾਸ ਜੀ ਨੇ ਸਤਿਗੁਰੂ ਸਾਹਿਬ ਜੀ ਦੇ ਵਕਤ ਦੀ ਮਰਯਾਦਾ ਦਸੀ ਹੈ

ਪੁਨਾ— **ਮੰਗਲ ਆਰਤੀ ਜੋ ਕੋਈ ਗਾਵੈ ਪੁਨਰਪ ਗਰਭ ਨ ਲੇਟੈ॥**
**ਵਿਸ਼ਵ ਬਿਭੂਤ ਆਰਤੀ ਕਰਹਿ ਜਮ ਜਾਗਾਤ ਨ ਫੇਟੈ॥**
**ਕ੍ਰਿਤ ਅਘ ਦੋਖ ਬਿਲਾਤ ਤਿਨਾਕੋ ਅਪਦਾ ਕਾਲਖ ਮੇਟੈ॥**
**ਮੁਖ ਉਜਲ ਮਨ ਨਿਰਮਲ ਹੋਵੇ ਪੜਤ ਨ ਜਮ ਕੀ ਫੇਟੈ॥**

ਪੁਨਾ— **ਅਸਟ ਗੰਧ ਸੁਭ ਆਰਤੀ ਧਰੈ॥**

ਪੁਨਾ— **ਅਬ ਕੇ ਪਾਪ ਪੂਰਬਨੇ ਪਾਪ॥ ਮਿਟੈ ਸਗਲ ਜੀਵਨ ਸੰਤਾਪ॥**
**ਪਰਬ ਪਰਬ ਉਤਸਵ ਵਿਧ ਕਰੇ॥ ਆਰਤੀ ਸਮੇ ਪੂਜ ਅਨਸਰੇ॥**
**ਆਰਤੀ ਸਮੇ ਸਮੇ ਪਰ ਕਰੇ॥ ਉਦਾਰ ਚਿਤ ਹਵੈ ਪੂਜ ਅਨੁਸਰੇ॥** *(ਸਰਬ ਲੋਹ ਗ੍ਰੰਥ)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜਦੋਂ ਢਾਕੇ ਦੇ ਇਲਾਕੇ ਨੂੰ ਤਾਰਨ ਵਾਸਤੇ ਗਏ ਹਨ ਤਾਂ ਮਸੰਦ ਭਾਈ ਬਲਾਕੀ ਦਾਸ ਦੇ ਸਹਿਤ ਸਾਰੀ ਸੰਗਤ ਨੇ ਸਤਿਗੁਰਾਂ ਦੇ ਅਗੇ ਆਰਤੀ ਕੀਤੀ:

**ਤਬ ਉਠ ਕਰ ਸਭ ਸੰਗਤ ਰਾਸ॥ ਜਿਨ ਮਹਿ ਅਗਰ ਬਲਾਕੀ ਦਾਸ॥**
**ਦੀਪਕ ਬਾਰ ਆਰਤੀ ਕਰੀ॥ ਧੂਪ ਧੁਖਾਇ ਅਗਾਰੀ ਧਰੀ॥**
**ਫੂਲਨ ਮਾਲ ਗਲੇ ਪਹਿਰਾਈ॥ ਅਧਕ ਸੁਗੰਧੈਂ ਢਿਗ ਛਿਰਕਾਈ॥**

*(ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ੧੧ ਅੰਸੂ ੫)*

ਦਸਵੇਂ ਪਾਤਿਸ਼ਾਹ ਜੀ ਫੁਰਮਾਉਂਦੇ ਹਨ—ਗੁਰ ਸਿਖ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਜਪੁ ਸਾਹਿਬ ਦਾ ਪਾਠ ਕਰੇ, ਅਤੇ ਸੰਝ (ਸ਼ਾਮ) ਨੂੰ ਰਹਿਰਾਸ ਦਾ ਪਾਠ ਕਰੇ। ਆਰਤੀ ਪੜ੍ਹੇ। ਸੌਣ ਵਕਤ ਸੋਹਿਲਾ ਪੜ੍ਹੇ। ਬੀਬੀਆਂ ਆਪਣੇ ਪਤੀ ਦੀ ਸੇਵਾ ਕਰਨ। ਫਿਰ ਇਹ ਭੂਤ ਪਰੇਤ ਤੁਹਾਡੇ ਨੇੜੇ ਨਹੀਂ ਆਉਂਦੇ। (ਵਿਜੈ ਮੁਕਤ ਸਾਖੀ ੪੪)

ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ ਪਾਠ ਭੋਗ ਪੜੇ ਆਰਤੀ ਗਾਵੇ। (ਵਿਜੈ ਮੁਕਤ ਸ਼ਾਸਤ੍ਰ ਸਾਖੀ ੪੭)

ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਪੰਜ ਸ਼ਬਦ ਪੜ੍ਹੇ ਜਾਂਦੇ ਹਨ। ਮੁਕਤ ਮਾਰਗ ਗ੍ਰੰਥ ਵਿਚ ਪੰਜੇ ਹੀ ਲਿਖੇ ਹਨ।

(੧) ਧਨਾਸਰੀ ਮਹਲਾ ੧ ਆਰਤੀ—੧ੴ ਸਤਿਗੁਰ ਪ੍ਰਸਾਦਿ॥ "ਗਗਨ ਮੈ ਥਾਲ'
ਪਹਿਲੀ ਪਉੜੀ ਵਿਚ—ਅਕਾਸ਼ ਰੂਪ ਥਾਲ, ਚੰਦ ਸੂਰਜ ਰੂਪ ਦੀਵੇ, ਤਾਰੇ ਰੂਪ ਮੋਤੀ, ਪਉਣ ਰੂਪੀ ਚੌਰ ਆਦਿ ਦੁਆਰਾ ਸੁਤੇ ਹੀ ਆਰਤੀ ਹੋ ਰਹੀ ਹੈ।
ਦੂਜੀ ਪਉੜੀ ਵਿਚ—ਵੈਰਾਟ, ਰੂਪ ਤੇ ਨਿਰਗੁਣ ਰੂਪ ਦੇ ਲੱਖਣ ਕਹੇ ਹਨ।
ਤੀਜੀ ਪਉੜੀ ਵਿਚ—ਉਸ ਜੋਤੀ ਕਰਕੇ ਸਾਰੀਆਂ ਜੋਤਾਂ ਪ੍ਰਕਾਸ਼ ਰਹੀਆਂ ਹਨ।
ਚੌਥੀ ਪਉੜੀ ਵਿਚ—ਵਾਹਿਗੁਰੂ ਜੀ ਦੇ ਚਰਨਾਂ ਕਵਲਾਂ ਦਾ ਆਪਣੇ ਮਨ ਨੂੰ ਭੌਰਾ ਬਣਾਵੇ ਅਤੇ ਆਪਣੇ ਚਿੱਤ ਰੂਪ ਪਪੀਹੇ ਲਈ ਕਿਰਪਾ ਦੀ ਸ੍ਵਾਂਤੀ ਬੂੰਦ ਮੰਗੇ ਜਿਸ ਕਰਕੇ ਵਾਹਿਗੁਰੂ ਨਾਮ ਵਿਚ ਵਾਸਾ ਹੋਵੇ।

(੨) ਧਨਾਸਰੀ ਰਵਿਦਾਸ ਜੀ—ਨਾਮ ਤੇਰੋ ਆਰਤੀ॥ ਇਸ ਵਿਚ ਮਹਾਰਾਜ ਜੀ ਦਾ ਨਾਮ ਹੀ ਆਰਤੀ, ਕੇਸਰ, ਦੀਪਕ, ਤੇਲ, ਫੂਲ ਮਾਲਾ ਆਦਿ ਹੈ।

(੩) ਧਨਾਸਰੀ ਸ੍ਰੀ ਸੈਣ ਜੀ—ਧੂਪ ਦੀਪ ਘ੍ਰਿਤ ਸਾਜਿ ਆਰਤੀ॥ (ਅੰਗ ੬੯੫)

(੪) ਪ੍ਰਭਾਤੀ ਕਬੀਰ ਜੀ—ਸੁੰਨ ਸੰਧਿਆ ਤੇਰੀ ਦੇਵ ਦੇਵਾਕਰ.... (ਅੰਗ ੧੩੫੦)

(੫) ਧਨਾਸਰੀ ਧੰਨਾ ਜੀ—ਗੋਪਾਲ ਤੇਰਾ ਆਰਤਾ॥ (ਅੰਗ ੬੯੫)

(੬) ਅਤੇ ਸਵੈਯਾ—ਪਾਂਇ ਗਹੇ ਜਬ ਤੇ ਤੁਮਰੇ॥ ਦੋਹਰਾ—ਸਗਲ ਦੁਆਰ ਕਉ ਛਾਡਿ ਕੈ॥ ਅਤੇ ਕਈ ਸੋਰਠਿ ਕਬੀਰ ਜੀ—'ਭੂਖੇ ਭਗਤੁ ਨ ਕੀਜੈ' ਭੀ ਪੜ੍ਹਦੇ ਹਨ।

**ਸਤਿਗੁਰੂ ਦੇ ਘਰ ਵਿਚ ਨਾਮ ਦੀ ਸਭ ਤੋਂ ਵੱਡੀ ਮਹੱਤਤਾ ਹੈ। ਆਰਤੀ ਦੇ ਸ਼ਬਦ ਬੈਠ ਕੇ ਪੜ੍ਹਨੇ ਕੀਰਤਨ ਕਰਨਾ ਹੀ ਯੋਗ ਹੈ। ਥਾਲ ਵਿਚ ਦੀਵੇ ਬਾਲ ਕੇ ਆਰਤੀ ਦਾ ਖੰਡਨ ਸਤਿਗੁਰਾਂ ਨੇ ਕੀਤਾ ਹੈ।**

ੴ ਸਤਿਗੁਰ ਪ੍ਰਸਾਦਿ॥

# ਰਾਗ ਮਾਲਾ

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ॥

ਬੇਨਤੀ ਹੈ ਕਿ ਸਤਿਗੁਰੂ ਸਾਹਿਬ ਜੀ ਦੀ ਰਚੀ ਹੋਈ ਇਕ ਬਾਣੀ 'ਰਾਗ ਮਾਲਾ' ਹੈ, ਇਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਕਰਤਾਰ ਪੁਰ ਵਾਲੇ ਸਰੂਪ ਵਿਚ ਆਪ ਚੜ੍ਹਾਈ ਹੈ। ਓਹੋ ਅੱਖਰ ਹਨ, ਓਹੋ ਸਿਆਹੀ ਹੈ, ਓਹੋ ਲਿਖਤ ਹੈ।

ਕਈ ਕਹਿੰਦੇ ਹਨ—ਇਹ ਰਾਗ ਮਾਲਾ ਸ੍ਰੀ ਗੁਰੂ ਸਾਹਿਬ ਜੀ ਦੀ ਗੁਰਬਾਣੀ ਨਹੀਂ ਹੈ। ਇਹ ਸ਼ੰਕਾ ਕਰਨ ਵਾਲਿਆਂ ਨੂੰ ਭਾਈ ਸਾਹਿਬ ਸਿੰਘ ਜੀ ਜੋ ਸ੍ਰੀ ਧਮਧਾਨ ਸਾਹਿਬ ਜੀ ਦੇ ਗਿਆਨੀ ਹੋਏ ਹਨ, ਉਹਨਾਂ ਨੇ ਉੱਤਰ ਲਿਖੇ ਹਨ ਕਿ ਦਸੋ ਕਿਉਂ ਗੁਰਬਾਣੀ ਨਹੀਂ ਹੈ?

(੧) ਸ਼ੰਕਾ ਕਰਨ ਵਾਲੇ ਕਹਿੰਦੇ ਹਨ—'ਰਾਗ ਮਾਲਾ' ਵਿਚ ਮਹੱਲਾ ਨਹੀਂ ਹੈ। ਉਹ ਉੱਤਰ ਵਿਚ ਕਹਿੰਦੇ ਹਨ ਜਪੁਜੀ ਸਾਹਿਬ ਵਿਚ ਵੀ ਮਹੱਲਾ ਨਹੀਂ ਹੈ। ਕੀ ਉਹ ਗੁਰਬਾਣੀ ਨਹੀਂ ਹੈ? ਜਦੋਂ ਜਪੁਜੀ ਸਾਹਿਬ ਵਿਚ ਮਹੱਲਾ ਨਹੀਂ ਲਿਖਿਆ, ਰਾਗਮਾਲਾ ਵਿਚ ਵੀ ਮਹਾਰਾਜ ਸਾਹਿਬ ਜੀ ਦੀ ਮਰਜ਼ੀ ਹੈ ਮਹੱਲਾ ਲਿਖਣ ਚਾਹੇ ਨਾ ਲਿਖਣ।

(੨) ਦੂਜਾ ਸਵਾਲ ਕਰਦੇ ਹਨ ਕਿ ਰਾਗ ਮਾਲਾ ਵਿਚ 'ਨਾਨਕ' ਨਾਮ ਨਹੀਂ ਹੈ। ਉੱਤਰ—ਜਪੁਜੀ ਸਾਹਿਬ ਜੀ ਦੀਆਂ ਪਉੜੀਆਂ ਜਿਵੇਂ

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥**
**ਨਦੀਆ ਅਤੇ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥**
**ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥**
**ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥** *(ਜਪੁਜੀ ਸਾਹਿਬ, ਅੰਗ ੫)*

ਇਸ ਪਉੜੀ ਵਿਚ 'ਨਾਨਕ' ਨਾਮ ਨਹੀਂ ਆਇਆ। ਕੀ ਇਹ ਗੁਰਬਾਣੀ ਨਹੀਂ ਹੈ? ਐਡੇ ਵਿਗੜੇ ਹੋਏ ਲੋਕ ਹਨ। ਜਿਹੜੀਆਂ ਬਾਹਰਲੀਆਂ ਚੀਜ਼ਾਂ ਹਨ, ਉਹਨਾਂ ਨੂੰ ਤਾਂ ਕਹਿੰਦੇ ਹਨ ਗੁਰਬਾਣੀ ਹੈ। ਅਤੇ ਜਿਹੜੀ ਗੁਰਬਾਣੀ ਹੈ ਉਹਦੇ ਤੇ ਸ਼ੰਕਾ ਕਰਦੇ ਹਨ। ਇਹ ਦੋ ਸਵਾਲ ਵਡੇ ਉਹਨਾਂ ਦੇ ਹਨ ਇਹ ਉੱਤਰ ਉਹਨਾਂ ਦੇ ਹਨ। ਫਿਰ ਹੋਰ

**ਸਜਣੁ ਸਚਾ ਪਾਤਿਸਾਹੁ ਸਿਰਿ ਸਾਂਹਾਂ ਦੈ ਸਾਹੁ॥**
**ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ॥** *(ਅੰਗ ੧੪੨੬*

ਇਹਦੇ ਵਿਚ 'ਨਾਨਕ' ਨਾਮ ਨਹੀਂ ਆਇਆ। ਏਸੇ ਪ੍ਰਕਾਰ 'ਮੰਨੇ ਕੀਆ' ਪਹਿਲੀਆਂ ਤਿੰਨ ਪਉੜੀਆਂ ਵਿਚ 'ਨਾਨਕ' ਨਾਮ ਨਹੀਂ ਆਇਆ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੂੰ ਜਿਵੇਂ

ਭਾਇਆ ਹੈ, ਓਵੇਂ ਰਚਿਆ ਹੈ, ਓਹਦੇ ਤੇ ਸ਼ੰਕਾ ਕਰਨੀ ਜੋਗ ਨਹੀਂ ਹੈ।

(੩) ਤੀਜਾ ਇਸ ਪ੍ਰਕਾਰ ਸਵਾਲ ਕਰਦੇ ਹਨ—ਇਹ ਤਾਂ ਰਾਗਾਂ ਦੇ ਨਾਮ ਹੀ ਹਨ। ਇਸ ਦਾ ਉੱਤਰ ਹੈ ਜਿਵੇਂ ਸੋਦਰੁ ਦੀ ਪਉੜੀ ਵਿਚ ਕਿਹਾ ਹੈ

**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥**
**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥** ਅੰਗ ੬

ਇਸ ਦੇ ਵਿਚ ਸਾਰੇ ਗਾਉਂਦੇ ਦਸੇ ਹਨ। ਰਾਗ ਮਾਲਾ ਵਿਚ 'ਰਾਗ ਏਕ ਸੰਗਿ ਪੰਚ ਬਰੰਗਨ' ਇਕ ਰਾਗ ਹੈ ਪੰਜ ਉਸ ਦੀਆਂ ਰਾਗਣੀਆਂ ਹਨ। ਇਹ ਸਾਰੇ ਮਿਲ ਕਰਕੇ ਮਹਾਰਾਜ ਸਾਹਿਬ ਜੀ ਨੂੰ ਗਾਉਂਦੇ ਹਨ। ਜਿਵੇਂ ਅਨੰਦੁ ਸਾਹਿਬ ਵਿਚ:

**ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥** ਅੰਗ ੯੧੭

ਏਸ ਪ੍ਰਕਾਰ ਵਾਕ ਹਨ। ਏਥੇ ਚੌਰਾਸੀ ਰਾਗ 'ਰਾਗ ਮਾਲਾ' ਵਿਚ ਗਿਣੇ ਹਨ, ਉਹ ਰਾਗ ਰਾਗਣੀਆਂ ਤੇ ਰਾਗਾਂ ਦੇ ਪੁੱਤਰ ਪਰਮੇਸ਼ਰ ਜੀ ਦਾ ਕੀਰਤਨ ਗਾਉਂਦੇ ਹਨ, ਜਸ ਗਾਉਂਦੇ ਹਨ।

ਇਹੋ ਜਿਹੇ ਜਿਹੜੇ ਸਵਾਲ ਕਰਨੇ ਹਨ, ਜੋਗ ਨਹੀਂ ਹਨ। ਇਸ ਬਾਰੇ ਕਿਸੇ ਪ੍ਰਕਾਰ ਦਾ ਖੰਡਨ ਮੰਡਨ ਕਰਨਾ ਠੀਕ ਨਹੀਂ ਹੈ। ਰਾਗ ਵਾਹਿਗੁਰੂ ਨੂੰ ਗਾਉਂਦੇ ਹਨ। ਇਹ ਰਾਗ ਮਾਲਾ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਆਪ ਚਾੜ੍ਹੀ ਹੈ।

(੪) ਕਈ ਕਹਿੰਦੇ ਹਨ ਕਿ ਆਲਮ ਕਵੀ ਨੇ ਵੀ ਰਾਗ ਮਾਲਾ ਲਿਖੀ ਹੈ। ਸੋ ਉਹ ੧੭੧੨ ਤੋਂ ੧੭੭੪ ਬਿਕ੍ਰਮੀ ਤਕ ਹੈ। ਉਸ ਤੋਂ ਪਹਿਲਾਂ ਅਨੇਕਾਂ ਸਰੂਪ ਲਿਖੇ ਗਏ ਸਭ ਤੇ ਰਾਗ ਮਾਲਾ ਲਿਖੀ ਹੈ। ਤੇ ਕਵੀ ਦੇ ਬਣਾਏ ਮਾਧਵਾ ਨਲ ਕਾਮ ਕੰਦਲਾ ਕਿੱਸੇ ਦਾ ਸੰਮਤ ੧੭੭੪ ਆਪ ਕਵੀ ਜੀ ਨੇ ਕਿਹਾ ਹੈ। ਅਤੇ ਇਹ ਸ੍ਰੀ ਦਸਵੇਂ ਪਾਤਿਸ਼ਾਹ ਜੀ ਦੇ ੫੨ ਕਵੀਆਂ ਵਿਚੋਂ ਸੀ। ਜਿਹੜਾ ਸੰਸਕ੍ਰਿਤ ਵਿਚ ਜੋਧ ਕਵੀ ਦਾ ਲਿਖਿਆ ਪੁਸਤਕ ਮਾਧਵਾਨਲ ਹੈ ਜਿਸ ਦਾ ਉਲਥਾ ਆਲਮ ਕਵੀ ਜੀ ਨੇ ਕੀਤਾ ਹੈ, ਉਸ ਵਿਚ ਰਾਗ ਮਾਲਾ ਹੀ ਨਹੀਂ ਲਿਖੀ ਹੋਈ ਇਸ ਤੋਂ ਸਾਬਤ ਹੁੰਦਾ ਹੈ ਕਿ ਆਲਮ ਕਵੀ ਜੀ ਨੇ ਮਹਾਰਾਜ ਜੀ ਤੋਂ ਹੀ ਰਾਗ ਮਾਲਾ ਆਪਣੇ ਪੁਸਤਕ ਵਿਚ ਲਿਖੀ ਹੈ। (ਵੇਖੋ ਗੁਰਪ੍ਰਤਾਪ ਰਾਸ ੩, ਅੰਸੂ ੪੮ ਅੰਕ ੪੧ ਦੀ ਟੂਕ ਪੰਨਾ ੨੧੧੮) (ਭਾਈ ਵੀਰ ਸਿੰਘ ਜੀ ਦੇ ਸ੍ਰੀ ਗੁਰੂ ਗ੍ਰੰਥ ਕੋਸ਼ ਦੇ ਵਿਚ ਪੜ੍ਹੋ ਪੰਨਾ ੬੨੨ ਤੋਂ ਪੰਨਾ ੬੫੩)

(੫) ਰਾਗ ਮਾਲਾ ਦੇ ਉਤੇ ਸਭ ਤੋਂ ਪਹਿਲਾਂ ਦਿੱਲੀ ਵਾਲਾ ਇਕ ਸੋਭਾ ਸਿੰਘ ਗਿਆਨੀ ਹੋਇਆ ਹੈ। ਸਾਧ ਸੰਗਤ ਜੀ! ਉਸ ਦਾ ਕੋਈ ਕੰਮ ਸੀ ਈਸਾਈਆਂ (ਅੰਗਰੇਜ਼ਾਂ) ਨਾਲ, ਈਸਾਈਆਂ ਨੇ ਕਿਹਾ ਕਿ ਤੇਰਾ ਮੁਕੱਦਮਾ ਜਿਤਾ ਦਿਆਂਗੇ, ਤੂੰ ਗੁਰਬਾਣੀ ਵਿਚ ਕੋਈ ਨਾ ਕੋਈ ਫ਼ਰਕ ਪਾ ਦੇਹ। ਉਸ ਨੇ ਗੁਰਬਾਣੀ ਵਿਚ ਫ਼ਰਕ ਪਾਉਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਲਿਖ ਕੇ ਬਿਨਾਂ ਰਾਗ ਮਾਲਾ ਤੋਂ ਸ੍ਰੀ ਅਕਾਲ ਤਖਤ ਸਾਹਿਬ ਲਿਆਂਦੇ।

ਸੰਗਤ ਵਿਚ ਕਹਿੰਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਮਾਲਾ ਨਹੀਂ ਚਾਹੀਦੀ, ਰਾਗ ਮਾਲਾ ਤੋਂ ਬਗੈਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚਾਹੀਦੇ ਹਨ। ਇਹ ਜਦੋਂ ਉਸ ਨੇ ਕਿਹਾ ਸਾਰੀ ਸੰਗਤ ਦਾ ਚਿੱਤ ਹੈਰਾਨ ਹੋ ਗਿਆ। ਕਹਿੰਦੇ ਇਹ ਕੀ ਕੀਤਾ ਤੂੰ ? ਇਹ ਤਾਂ ਯੋਗ ਨਹੀਂ।

ਸਾਰੀ ਸੰਗਤ ਨੇ ਉਸ ਵੇਲੇ ਅਰਦਾਸ ਕੀਤੀ, ਸ੍ਰੀ ਅਕਾਲ ਤਖਤ ਸਾਹਿਬ ਵਿਖੇ ਮਹਾਰਾਜ ਸਾਹਿਬ ਜੀ ਦੇ ਹਜ਼ੂਰ ਕਿ ਹੇ ਮਹਾਰਾਜ ਜੀ! ਜੇਕਰ ਰਾਗ ਮਾਲਾ ਗੁਰਬਾਣੀ ਨਹੀਂ ਤਾਂ ਅਸੀਂ ਸਾਰੇ ਪੜ੍ਹਨੋਂ ਹਟ ਜਾਂਦੇ ਹਾਂ ਤੇ ਜੇਕਰ ਰਾਗਮਾਲਾ ਗੁਰਬਾਣੀ ਹੈ ਤਾਂ ਅੱਠਾਂ ਦਿਨਾਂ ਦੇ ਅੰਦਰ ਅੰਦਰ ਗਿਆਨੀ ਸੋਭਾ ਸਿੰਘ ਨੂੰ ਕੁਝ ਨਾ ਕੁਝ ਨਜ਼ਾਰਾ ਹੋਣਾ ਚਾਹੀਦਾ ਹੈ। ਇਹ ਸੰਗਤ ਨੇ ਅਰਦਾਸ ਕਰ ਦਿੱਤੀ ਅੱਠ ਦਿਨਾਂ ਤੋਂ ਪਹਿਲਾਂ ਪਹਿਲਾਂ ਉਸ ਸੋਭਾ ਸਿੰਘ ਦੀ ਜ਼ਬਾਨ ਵਿਚ ਕੀੜੇ ਪੈ ਗਏ। ਉਹਨਾਂ ਫਿਰ ਰਾਗ ਮਾਲਾ ਲਿਖ ਕੇ ਅਰਦਾਸ ਕੀਤੀ ਕਿ ਮਹਾਰਾਜ ਜੀ! ਮੈਂ ਗ਼ਲਤੀ ਕੀਤੀ ਹੈ, ਮੈਂ ਭੁਲ ਗਿਆ, ਮੈਨੂੰ ਸਾਧ ਸੰਗਤ ਬਖਸ਼ੇ। ਉਸ ਵੇਲੇ ਓਹਦੀ ਅਰਦਾਸ ਕੀਤੀ ਗਈ ਤਾਂ ਫਿਰ ਕੀੜੇ ਹਟ ਗਏ।

ਉਸ ਬੀੜ ਨੂੰ ਮਹਾਰਾਜ ਆਲਾ ਸਿੰਘ ਜੀ ਪਟਿਆਲਾ, ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਲੈ ਗਿਆ ਸੀ ਕਿ ਮੈਂ ਆਪ ਦੇ ਬੁਰਜ ਧੂਪ ਦੀਪ ਦਿਆ ਕਰਾਂਗਾ ਤੇ ਸੰਗਤਾਂ ਲਿਖਤ ਲਓ। ਉਹ ਲਿਖਤ ਹੋਈ ਉਸ ਵੇਲੇ ਸੋਭਾ ਸਿੰਘ ਗਿਆਨੀ ਦੀ, ਸ੍ਰੀ ਹਰਿਮੰਦਰ ਸਾਹਿਬ ਵਿਚ ਜਿਹੜੇ ਕਾਗਜ਼ਾਤ ਸੀ ਇਹ ਉਹਨਾਂ ਵਿਚ ਸੀ ਕਿ ਸੋਭਾ ਸਿੰਘ ਨੂੰ ਇਉਂ ਡੰਨ ਮਿਲਿਆ ਸੀ, ਰਾਗ ਮਾਲਾ ਦੇ ਛੱਡਣ ਕਰਕੇ। ਸਾਧ ਸੰਗਤ ਜੀ! ਏਸ ਪ੍ਰਕਾਰ ਦੇ ਬੇਅੰਤ ਜ਼ਿਕਰ ਹਨ।

ਸੋ ਸ੍ਰੀ ਕਲਗੀਧਰ ਜੀ ਨੇ ਰਾਗ ਮਾਲਾ ਲਿਖੀ ਹੈ, ਜੇ ਪੰਜਵੇਂ ਪਾਤਿਸ਼ਾਹ ਜੀ ਨਾ ਲਿਖਦੇ ਤਾਂ ਦਸਵੇਂ ਪਾਤਿਸ਼ਾਹ ਵੀ ਨਾ ਲਿਖਦੇ। ਜਿੰਨੀਆਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਹਨ, ਸਾਰੀਆਂ ਬੰਨੋ ਦੀਆਂ ਬੀੜਾਂ ਵਿਚ ਵੀ ਕਰਤਾਰਪੁਰ ਵਾਲੀ ਵਿਚ ਵੀ।

ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਜੋਧ ਸਿੰਘ, ਚੀਫ਼ ਖ਼ਾਲਸਾ ਦੀਵਾਨ ਦਾ ਪ੍ਰਧਾਨ ਤੇ ਸਿਖ ਮਿਸ਼ਨਰੀ ਕਾਲਜ ਦਾ ਪ੍ਰਿੰਸੀਪਲ ਉਹ ਵੀ ਰਾਗ ਮਾਲਾ ਦੇ ਉਲਟ ਸੀ, ਬੀੜਾਂ ਦੇ ਮੰਗਲਾਂ ਤੋਂ ਜਦੋਂ ਝਗੜਾ ਪਿਆ ਸੀ ਤਾਂ ਸ੍ਰੀ ਕਰਤਾਰਪੁਰ ਸਾਹਿਬ ਜਾ ਕੇ ਰਾਗ ਮਾਲਾ ਦੇ ਉਹੋ ਅੱਖਰ, ਉਹੋ ਸਿਆਹੀ ਤੇ ਉਹੋ ਲਿਖਤ ਵੇਖ ਕੇ ਮੰਨ ਗਏ ਕਿ ਹਾਂ ਅਸੀਂ ਤਾਂ ਭਾਰੀ ਗ਼ਲਤੀ ਕਰਦੇ ਰਹੇ ਹਾਂ। ਹੁਣ ਤਕ ਰਾਗਮਾਲਾ ਛਡਦੇ ਰਹੇ ਹਾਂ। ਗੁਰੂ ਸਾਹਿਬ ਜੀ ਦੀ ਬਾਣੀ ਵਿਚ ਸ਼ਰਧਾ ਨਹੀਂ ਕੀਤੀ, ਇਹ ਤਾਂ ਆਪ ਸਤਿਗੁਰੂ ਨੇ ਲਿਖਾਈ ਹੈ।

ਸ੍ਰੀ ਦਮਦਮੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜੀ ਬੀੜ ਰਚੀ ਹੈ, ਭਾਈ ਦੀਪ ਸਿੰਘ ਜੀ ਨੇ ਉਸ ਬੀੜ ਤੋਂ ਚਾਰ ਉਤਾਰੇ ਕੀਤੇ ਸਨ। ਅਤੇ ਭਾਈ ਮਨੀ ਸਿੰਘ ਜੀ ਨੇ ਭੀ ਉਤਾਰਾ ਕੀਤਾ, ਜਿਹੜੀ ਲਾਹੌਰ ਵਿਚ ਅਠ ਕੋਨਿਆਂ ਵਾਲੀ ਬੀੜ ਸ਼ਹੀਦ ਗੰਜ ਭਾਈ ਮਨੀ ਸਿੰਘ ਵਿਚ ਸੀ ਉਹਨਾਂ ਤੇ ਵੀ ਰਾਗ ਮਾਲਾ ਤੇ ਭੋਗ ਪਾਇਆ ਗਿਆ ਹੈ।

ਗੁਰ ਬਿਲਾਸ ਪਾਤਿਸ਼ਾਹੀ ਛੇਵੀਂ ਵਿਚ ਵੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਿਸ ਵੇਲੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਲਾਹੌਰ ਵਿਚ ਜੋਤੀ ਜੋਤ ਸਮਾਏ ਸੀ, ਨਮਿੱਤ ਪਾਠ ਕੀਤਾ ਹੈ। ਗੁਰ ਬਿਲਾਸ ਵਿਚ ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ

**ਭੋਗ ਪਾਵਹੁ ਰਾਗ ਮਾਲਾ ਪੜ੍ਹ॥ ਖਿਨ ਮਹਿ ਪਾਪ ਜਾਇ ਸਭ ਸੜ॥**
**ਰਾਗ ਮਾਲਾ ਪੜ੍ਹ ਹੋਵਤ ਪੂਰਾ॥ ਰਾਗ ਮਾਲਾ ਬਿਨ ਪਾਠ ਅਧੂਰਾ॥**

ਇਹ ਤੁਕਾਂ ਆਉਂਦੀਆਂ ਹਨ ਅਤੇ ਰਾਗ ਮਾਲਾ ਪੜ੍ਹ ਕੇ ਹੀ ਪਾਠ ਪੂਰਾ ਹੁੰਦਾ ਹੈ। ਰਾਗ ਮਾਲਾ ਪੜ੍ਹੀ ਤੋਂ ਬਗ਼ੈਰ ਪਾਠ ਅਧੂਰਾ ਰਹਿੰਦਾ ਹੈ। ਇਕ ਅਖਰ ਵੀ ਜਿਹੜਾ ਸਿਖ ਛਡਦਾ ਹੈ ਸਮਝੋ ਓਹਦਾ

ਨਿਸਚਾ ਨਹੀਂ ਹੈ। ਗੁਰੂ ਸਾਹਿਬ ਤੇ ਨਿਸਚਾ ਓਹਦਾ ਹੈ ਜਿਹੜਾ ਅੱਖਰ ਅੱਖਰ ਸਤਿਗੁਰੂ ਸਾਹਿਬ ਜੀ ਦਾ ਲਿਖਿਆ ਹੋਇਆ ਜਾਣੇ।

ਗੁਰਸਿਖੋ! ਕਲਗੀਧਰ ਜੀ ਨੇ ਜਿਸ ਸਰੂਪ ਨੂੰ ਗੁਰਿਆਈ ਦਿੱਤੀ ਹੈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਰਾਗ ਮਾਲਾ ਵਾਲੀ, ਬਾਬਾ ਦੀਪ ਸਿੰਘ ਜੀ ਵਾਲੀ ਬੀੜ, ਹੁਣ ਤਕ ਸ੍ਰੀ ਹਜ਼ੂਰ ਸਾਹਿਬ ਵਿਚ ਮੌਜੂਦ ਹੈ। ਅਤੇ ਏਸੇ ਪ੍ਰਕਾਰ ਭਾਈ ਮਨੀ ਸਿੰਘ ਜੀ ਜੋ ਗੁਰੂ ਸਾਹਿਬ ਜੀ ਦੇ ਸਿਰ ਲਥ ਬੰਦ ਬੰਦ ਕਟਾਉਣ ਵਾਲੇ ਗੁਰਸਿਖ ਸਨ ਉਹਨਾਂ ਦੀ ਹਥ ਲਿਖਤ ਦੀਆਂ ਬੀੜਾਂ ਹੁਣ ਤਕ ਮੌਜੂਦ ਹਨ। ਕਰਤਾਰਪੁਰ ਸਾਹਿਬ ਵਾਲਾ ਸਰੂਪ ਹੈ। ਇਹਨਾਂ ਸਰੂਪਾਂ ਦੀ ਉਗਾਹੀ ਹੁੰਦਿਆਂ ਹੋਇਆ ਤੇ ਫੇਰ ਮਹਾਰਾਜ ਸਾਹਿਬ ਜੀ ਦੀ ਰਚੀ ਬਾਣੀ ਰਾਗ ਮਾਲਾ ਛੱਡਣੀ ਭਾਵ ਰਾਗ ਮਾਲਾ ਨਾ ਪੜ੍ਹਨੀ ਕਿਡੀ ਗ਼ਲਤੀ ਦੀ ਗੱਲ ਹੈ।

ਸਿੱਖਾਂ ਨੂੰ ਤਾਂ ਇਉਂ ਚਾਹੀਦਾ ਹੈ ਕਿ ਜਿਵੇਂ ਮਹਾਰਾਜ ਸਾਹਿਬ ਜੀ ਨੇ ਕੀਤੀ ਹੈ ਉਸ ਨੂੰ ਸਿਰ ਮੱਥੇ ਤੇ ਮੰਨਣਾ, ਭਾਣਾ ਮੰਨਣਾ ਜੋਗ ਹੈ। ਆਪ ਦੀ ਮੱਤ ਨਹੀਂ ਕਰਨੀ ਚਾਹੀਦੀ। ਜਿਹੜੇ ਸਜਣ ਗੁਰਮਤਿ ਤੋਂ ਉਲਟ ਕਰਦੇ ਹਨ ਉਹ ਆਪ ਦੀ ਮਰਜ਼ੀ ਕਰਦੇ ਹਨ।

ਇਕ ਗੁਰਮੁਖ ਨੇ—'ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ' ਦੇ ਸ਼ਬਦ ਦਾ ਛਿਲਾ ਕੱਢਿਆ। ਉਸ ਨੇ ਕੋਈ ਮੁਕਦਮਾ ਜਿਤਣਾ ਸੀ। ਉਹ ਇਕ ਤਾਂ 'ਗਉੜੀ ਮਹਲਾ ੫' ਨਾ ਪੜੇ ਤੇ ਦੂਜਾ 'ਰਹਾਉ' ਨਾ ਪੜੇ। ਸਵਾ ਲਖ ਪਾਠ ਕੀਤਾ, ਉਸ ਦਾ ਸਿੱਧ ਹੀ ਨਾ ਹੋਇਆ ਬੜਾ ਜ਼ੋਰ ਲਾ ਬੈਠਾ। ਫੇਰ ਉਸ ਨੇ ਕਿਸੇ ਸਿੰਘ ਪਾਸ ਕਿਹਾ ਕਿ ਮੈਂ ਐਨਾ ਪਾਠ ਕੀਤਾ ਹੈ ਮੇਰਾ ਮੁਕੱਦਮਾ ਨਹੀਂ ਜਿੱਤਿਆ ਗਿਆ। ਕਾਰਜ ਰਾਸ ਹੋ ਜਾਣਾ ਚਾਹੀਦਾ ਸੀ।

ਉਸ ਸਿੰਘ ਨੇ ਪੁਛਿਆ—ਭਾਈ! ਤੂੰ 'ਗਉੜੀ ਮਹਲਾ ੫ ਤੇ ਰਹਾਉ' ਪੜ੍ਹਦਾ ਰਿਹਾ ਹੈਂ ਕਿ ਨਹੀਂ? ਕਹਿੰਦਾ—ਮੈਂ ਇਹ ਨਹੀਂ ਪੜ੍ਹਿਆ ਤਾਂ ਉਸ ਸਿੰਘ ਨੇ ਕਿਹਾ ਕਿ ਇਹ ਦੋਵੇਂ ਪਾਠ ਨਾਲ ਮੇਲ ਕੇ ਫੇਰ ਦੋਬਾਰਾ ਪਾਠ ਕਰ, ਉਸ ਸਿੰਘ ਦੇ ਕਹੇ ਅਨੁਸਾਰ ਫੇਰ ਉਸ ਨੇ ਗਉੜੀ ਮਹਲਾ ੫ ਤੇ ਰਹਾਉ ਪੜ੍ਹ ਕੇ ਸਵਾ ਲੱਖ ਪਾਠ ਕੀਤਾ, ਫਿਰ ਉਸ ਦਾ ਕਾਰਜ ਮਹਾਰਾਜ ਸਾਹਿਬ ਜੀ ਨੇ ਪੂਰਾ ਕਰ ਦਿੱਤਾ। ਓਹ ਫਿਰ ਮੰਨ ਗਿਆ ਕਿ ਠੀਕ ਮੈਂ ਇਹ ਗ਼ਲਤੀ ਕੀਤੀ ਹੈ।

ਵੇਖੋ! ਐਨਾ ਅੱਖਰ ਛੱਡਣ ਤੋਂ ਭੀ ਕੰਮ ਅਧੂਰਾ ਰਹਿੰਦਾ ਹੈ। ਜੇ ਗੁਰੂ ਸਾਹਿਬ ਜੀ ਨੇ ਐਡੀ ਬਾਣੀ ਜਿਸ ਵਿਚ ਸਾਰਿਆਂ ਰਾਗਾਂ ਦੇ ਨਾਮ ਲਿਖੇ ਹੋਏ ਹਨ, ਮਹਾਰਾਜ ਜੀ ਦੀ ਉਸ ਲਿਖਤ ਨੂੰ ਛੱਡਾਂਗੇ, ਤਾਂ ਫਿਰ ਸਾਡੇ ਕੰਮ ਕਿਵੇ ਪੂਰੇ ਹੋਣਗੇ।

ਸਾਧ ਸੰਗਤ ਜੀ! ਗੁਰਬਾਣੀ ਨੂੰ ਛੱਡਣ ਕਰਕੇ ਵਿਖੇਪ ਪੈਂਦੇ ਹਨ। ਸਤਿਗੁਰੂ ਸਾਹਿਬ ਜੀ ਦੀ ਬਾਣੀ ਕਦੀ ਛੱਡਣੀ ਨਹੀਂ ਚਾਹੀਦੀ। ਪੂਰਾ ਨਿਸਚਾ ਰੱਖਣਾ ਚਾਹੀਦਾ ਹੈ।

ਇਸ ਪ੍ਰਕਾਰ ਸਾਧ ਸੰਗਤ ਜੀ! ਇਵੇਂ ਘੁੰਗਰਾਣੇ ਗਿਆਨੀ ਅਰਜਨ ਸਿੰਘ ਜੀ ਕਥਾ ਦਾ ਭੋਗ ਪਾਉਣ ਲੱਗੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਵੀ ਵਿੱਚ ਬੈਠੇ ਸਨ। ਓਦੋਂ ਓਥੇ ਜਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਇ ਵਾਲੇ ਤੇ ਦਾਸ ਦਾ ਸਰੀਰ ਹਾਜ਼ਰ ਸੀ, ਸੰਤ ਅਜਾਇਬ ਸਿੰਘ ਜੀ ਸੰਤ ਹਜ਼ੂਰਾ ਸਿੰਘ ਜੀ ਵੀ ਕੋਲ ਬੈਠੇ ਸੀ। ਸਾਰਿਆਂ ਨੂੰ ਗਿਆਨੀ ਅਰਜਨ ਸਿੰਘ ਜੀ ਨੇ ਪੁਛਿਆ—ਕਿਉਂ ਜੀ! ਰਾਗ ਮਾਲਾ ਪੜ੍ਹੀਏ ਕਿ ਨਾ?

ਜਥੇਦਾਰ ਗੁਰਦਿਆਲ ਸਿੰਘ ਜੀ ਨੇ ਕਿਹਾ—ਤੇਰੇ ਥਾਂ ਮੈਂ ਬੈਠਾ ਹੁੰਦਾ ਹੁਣ ਨੂੰ ਪੜ੍ਹ ਵੀ ਦੇਂਦਾ, ਤੁਸੀਂ ਸਾਡੇ ਸਿਰ ਪਾਪ ਚਾੜ੍ਹਦੇ ਹੋ ? ਉਹ ਕਹਿਣ ਲੱਗਾ ਚਲ ਓਇ ਮੁੰਡਿਆ ! ਪੜ੍ਹ ਅਗੇ। ਕਰਤਾਰ ਸਿੰਘ ਉਸ ਪਾਠੀ ਦਾ ਨਾਮ ਸੀ। ਇਉਂ ਉਨ੍ਹਾਂ ਨੇ ਪਾਠ ਕਰਕੇ ਰਾਗ ਮਾਲਾ ਦੇ ਅਰਥ ਘੁੰਗਰਾਣੇ ਕੀਤੇ ਸਨ।

ਏਸੇ ਪ੍ਰਕਾਰ ਜਿਹੜੇ ਕਈ ਵਡੇ ਅਸਥਾਨ ਸੀ, ਉਹਨਾਂ ਵਿਚ ਵੀ ਰੌਲਾ ਪੈਂਦਾ ਰਿਹਾ ਪਰ ਫਿਰ ਵੀ ਸਾਧ ਸੰਗਤ ਜੀ ! ਸਭ ਨੂੰ ਮੰਨਣਾ ਪੈਂਦਾ ਸੀ। ਏਸੇ ਪ੍ਰਕਾਰ ਕਈਆਂ ਦੇ ਤਾਈਂ ਜਿਹੜੇ ਕਹਿੰਦੇ ਹਨ ਕਿ ਮਾਧਵਾਨਲ ਕਾਮ ਕੰਦਲਾ ਦਾ ਜਿਹੜਾ ਸੰਬਾਦ ਹੈ ਓਹਦੇ ਵਿਚ ਰਾਗ ਮਾਲਾ ਲਿਖ ਹੋਈ ਹੈ। ਉਹਨਾਂ ਨੂੰ ਸਮਝ ਨਹੀਂ ਹੈ।

ਮਾਧਵਾਨਲ ਕਾਮ ਕੰਦਲਾ ਦੀ ਰਾਗ ਮਾਲਾ ਨੂੰ ਭਾਈ ਕਾਨ੍ਹ ਸਿੰਘ ਨਾਭਾ ਨੇ ਕਿਹਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਸੇ ਲਿਖ ਦਿਤਾ ਹੈ। ਇਹ ਗਲ ਗ਼ਲਤ ਹੈ ਕਿਉਂਕਿ ਭਾਈ ਵੀਰ ਸਿੰਘ ਜੀ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਨੇ ੧੧ ਰਾਗ ਮਾਲਾਂ ਦੱਸੀਆਂ ਹਨ, ਜਿਹੜੀਆਂ ਵੱਖਰੀਆਂ ਵੱਖਰੀਆਂ ਹਨ। ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਰਾਗ ਮਾਲਾ ਹੈ, ਇਹ ਹੋਰ ਰਾਗ ਮਾਲਾਂ ਤੋਂ ਵੱਖਰੀ ਹੈ। ਉਸ ਰਾਗ ਮਾਲਾਂ ਨੂੰ ਇਸ ਰਾਗ ਮਾਲਾ ਨਾਲ ਰਲਾ ਕੇ ਕਾਨ੍ਹ ਸਿੰਘ ਨਾਭਾ ਨੇ ਭੁਲੇਖਾ ਖਾਧਾ ਸੀ। ਇਸ ਪ੍ਰਕਾਰ ਪੰਚ ਖੰਡੀਆਂ ਦੇ ਪਿਛੇ ਲਗ ਕੇ।

ਫਿਰ ਪੰਚ ਖੰਡੀਆਂ ਨੇ ਅਰਦਾਸੇ ਵਿਚ ਫ਼ਰਕ ਪਾਇਆ 'ਪ੍ਰਿਥਮ ਭਗੌਤੀ' ਦੇ ਥਾਂ 'ਸਤਿਨਾਮ ਸਿਮਰ ਕੈ' ਸ਼ੁਰੂ ਕੀਤਾ। ਗੁਰ ਮੰਤ੍ਰ 'ਵਾਹਿਗੁਰੂ' ਨੂੰ 'ਵਾਹੁਗੁਰ' ਸਿੱਧ ਕਰਨ ਦਾ ਜਤਨ ਕੀਤਾ। ਇਸ ਪ੍ਰਕਾਰ ਦੀਆਂ ਵੱਡੀਆਂ ਗ਼ਲਤੀਆਂ ਕੀਤੀਆਂ। ਸੋ ਸਭ ਤੋਂ ਪਹਿਲਾਂ ਪੰਜੇ ਸਾਹਿਬ ਪੜ੍ਹਨੀ ਬੰਦ ਕੀਤੀ ਫੇਰ ਨਨਕਾਣੇ ਸਾਹਿਬ ਪੜ੍ਹਨੀ ਬੰਦ ਕੀਤੀ। ਫੇਰ ਲਾਹੌਰ ਵਿਚ ਬੰਦ ਕੀਤੀ। ਫੇਰ ਅਕਾਲ ਤਖਤ ਗੜਗੱਜ ਵਾਲਿਆਂ ਨੇ ਬੰਦ ਕੀਤੀ। ਇਉਂ ਸਾਰੀਆਂ ਮਰਯਾਦਾਂ ਵਿਚ ਫਰਕ ਪਿਆ ਹੈ।

ਅਖ਼ੀਰ ਸ਼੍ਰੋਮਣੀ ਕਮੇਟੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਇਕੱਠੇ ਹੋ ਕੇ ੧੯੨੮ ਸੰਨ ਈਸਵੀ ਮੁਤਾਬਿਕ ੧੯੮੫ ਬਿਕ੍ਰਮੀ ਸੰਮਤ ਵਿਚ ਉਹਨਾਂ ਪੰਚ ਖੰਡੀਆਂ ਨੂੰ ਤਨਖਾਹੀਏ ਕਰਾਰ ਦੇਣਾ ਪਿਆ। ਬਾਬੂ ਤੇਜਾ ਸਿੰਘ ਜੀ ਅਖ਼ੀਰ ਨੂੰ ਤਨਖਾਹੀਆ ਹੀ ਮਰ ਗਿਆ।

**ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥**
**ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ ॥** *(ਅੰਗ ੧੪੧੨)*

ਭਸੌੜ ਦੇ ਬਾਬੂ ਤੇਜਾ ਸਿੰਘ ਨੇ ਕੁਛ ਸਮਾਂ ਹੋਇਆ ਬੀੜ ਗ਼ਲਤ ਛਾਪਣ ਦੀ ਵਿਉਂਤ ਬਣਾਈ ਤੇ ਕੋਰਸਾਂ ਦੇ ਬਹਾਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੋਥੀਆਂ ਛਾਪੀਆਂ ਤੇ ਰਾਗ ਮਾਲਾ ਨਾ ਛਾਪੀ ਤੇ ਹੋਰ ਵੀ ਵਾਧੇ ਘਾਟੇ ਕੀਤੇ। ਇਸ ਉਤੇ ਪੰਥ ਵਿਚ ਅਤਿਅੰਤ ਨਾਰਾਜ਼ਗੀ ਫੈਲੀ। ਗੁਣੀਆਂ ਗਿਆਨੀਆਂ, ਸੰਤਾਂ ਮਹੰਤਾਂ ਗੁਰਦੁਆਰਿਆਂ ਦੇ ਸੇਵਕਾਂ, ਡੇਰੇ ਦਾਰਾਂ, ਸਿੰਘ ਸਭਾਵਾਂ, ਸਾਰੇ ਦੀਵਾਨਾਂ' ਪੰਥਕ ਆਸ਼੍ਰਮਾਂ, ਤਖਤ ਸਾਹਿਬਾਨ ਸਿਖ ਸੰਪ੍ਰਦਾਵਾਂ, ਸੰਗਤਾਂ ਵਲੋਂ ਸਖ਼ਤ ਸਜ਼ਾ ਦੇਣ ਦੇ ਗੁਰਮਤੇ ਆਏ। ਸ਼੍ਰੋਮਣੀ ਗੁਰਦੁਆਰਾ ਕਮੇਟੀ ਨੇ ਸਮੂਹ ਪੰਥ ਦਾ ਇਕੱਠ ੧੦ ਜੁਲਾਈ ੧੯੨੮ ਈਸਵੀ ਨੂੰ ਅਕਾਲ ਬੁੰਗੇ ਸਾਹਿਬ ਕੀਤਾ ਤੇ ਬਾਬੂ ਜੀ ਨੂੰ ਪੰਥ ਤੋਂ ਖਾਰਜ ਕੀਤਾ ਗਿਆ। ਇਸ ਫ਼ੈਸਲੇ ਅਨੁਸਾਰ ਜੋ ਹੁਕਮਨਾਮਾ ਸ੍ਰੀ ਅਕਾਲ ਤਖ਼ਤ ਤੋਂ ਜਾਰੀ ਹੋਇਆ, ਉਹ ਇਸ ਪ੍ਰਕਾਰ ਹੈ

ੴ ਵਾਹਿਗੁਰੂ ਜੀ ਕੀ ਫਤਹ ॥

ਸ੍ਰੀ ਅਕਾਲ ਜੀ ਸਹਾਇ ॥

# ਹੁਕਮ ਨਾਮਾ

## ਵਲੋਂ

## ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ

ਪੰਚ ਖ਼ਾਲਸਾ ਦੀਵਾਨ (ਪੰਚ ਖੰਡ) ਭਸੌੜ ਨੇ ਗੁਰਮੁਖੀ ਕੋਰਸ ਨਾਮੇ ਪੁਸਤਕਾਂ ਛਾਪ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਦਲਾ ਬਦਲੀ ਤੇ ਵਾਧਾ ਘਾਟਾ ਕਰ ਕੇ ਗੁਰਬਾਣੀ ਤੇ ਉਸ ਦੇ ਕ੍ਰਮ ਨੂੰ ਭੰਗ ਕੀਤਾ ਹੈ ਅਤੇ ਗੁਰਮੰਤ੍ਰ ਅਰਦਾਸੇ ਅੰਮ੍ਰਿਤ ਮਰਿਯਾਦਾ ਵਿਚ ਅਦਲਾ ਬਦਲੀ ਕਰਨ ਦੀਆਂ ਗੁਰਮਤਿ ਵਿਰੁਧ ਕਾਰਵਾਈਆਂ ਕੀਤੀਆਂ ਹਨ।

ਇਸ ਲਈ ਬਾਬੂ ਤੇਜਾ ਸਿੰਘ ਤੇ ਬੀਬੀ ਨਿਰੰਜਨ ਕੌਰ ਨੂੰ ਪੰਥ ਵਿਚੋਂ ਖਾਰਜ ਕੀਤਾ ਜਾਂਦਾ ਹੈ ਅਤੇ ਪੰਚ ਖ਼ਾਲਸਾ ਦੀਵਾਨ ਦੇ ਬਾਕੀ ਮੈਂਬਰਾਂ ਦਾ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਰ ਗੁਰਦੁਆਰੇ ਸਾਹਿਬਾਨ ਵਿਚ ਅਰਦਾਸਾ ਬੰਦ ਕੀਤਾ ਜਾਂਦਾ ਹੈ। ਕੋਈ ਸਿਖ ਪੰਚ ਖ਼ਾਲਸਾ ਦੀਵਾਨ ਵਲੋਂ ਛਪੇ ਗੁਰਮੁਖੀ ਕੋਰਸਾਂ ਨੂੰ ਨਾ ਖਰੀਦੇ ਨਾ ਹੀ ਆਪਣੇ ਪਾਸ ਰਖੇ, ਇਹ ਪੁਸਤਕਾਂ ਪੰਚ ਖ਼ਾਲਸਾ ਦੀਵਾਨ ਜਾਂ ਹੋਰ ਜਿਸ ਕਿਸੇ ਪਾਸ ਹੋਣ, ਉਹ ਸ੍ਰੀ ਅਕਾਲ ਤਖ਼ਤ ਸਾਹਿਬ ਘਲ ਦੇਣ।

੨੬ ਸਾਵਣ ਸੰਨ ਨਾਨਕ ਸ਼ਾਹੀ ੪੫੯

੨੬ ਸਾਵਣ ਸੰਨ ਬਿਕ੍ਰਮੀ ੧੯੮੫

੯ ਅਗਸਤ ਸੰਨ ਈਸਵੀ ੧੯੨੮

**(ਮੋਹਰ ਸ੍ਰੀ ਅਕਾਲ ਤਖ਼ਤ ਸਾਹਿਬ)**

(ਗੁਰ ਪ੍ਰਤਾਪ ਰਾਸ ੩ ਅੱਸੂ ੪੯)

# ਗੁਰਬਾਣੀ ਗ਼ਲਤ ਛਾਪਣ ਦੀ ਭਸੌੜੀਆਂ ਦੀ ਸਲਾਹ

ਇਕ ਆਦਮੀ ਨੇ ਦਸਿਆ ਹੈ ਕਿ ਜੋ ਭਸੌੜੀਆਂ ਨੇ 'ਗੁਰਮੁਖੀ ਕੋਰਸ' 'ਗੁਰਮਤਿ ਵਿਦਿਆ ਭੰਡਾਰ' ਆਦਿ ਪੋਥੀਆਂ ਛਾਪੀਆਂ ਹਨ, ਇਨ੍ਹਾਂ ਅਨੁਸਾਰ ਇਨ੍ਹਾਂ ਦੀ ਅਸਲ ਸਲਾਹ ਇਹ ਹੈ ਕਿ ਪਹਿਲਾਂ ਮੰਗਲ '੧ਓ ਸਤਿਗੁਰ ਪ੍ਰਸਾਦਿ॥' ਸਾਰੇ ਮੰਗਲ ਬਦਲ ਦੇਣੇ ਹਨ। ਫਿਰ ਰਾਗਮਾਲਾ ਕੱਢ ਦੇਣੀ ਹੈ, ਫਿਰ ਭਗਤ ਬਾਣੀ ਰਾਮਕਲੀ ਸਦ ਤੇ ਸਤੇ ਬਲਵੰਡੇ ਦੀ ਵਾਰ ਆਦਿ ਕੱਢ ਦਿਆਂਗੇ। ਫਿਰ ਸਵੱਈਏ ਭਟਾਂ ਦੇ ਫਿਰ ਰਾਮ ਦੀ ਜਗ੍ਹਾ 'ਵਾਹ' ਤੇ ਹਰਿ ਦੀ ਜਗਾ 'ਗੁਰ' ਲਿਖਾਂਗੇ ਅਤੇ ਰਾਮ ਕ੍ਰਿਸ਼ਨ ਆਦਿ ਸਾਰੇ ਨਾਮ ਕੱਢ ਦੇਣੇ ਹਨ ਤੇ ਸੁਖਮਨੀ ਸਾਹਿਬ ਦੀ ੧੩ਵੀਂ ਅਸਟਪਦੀ ਕੱਢ ਦਿੱਤੀ ਹੈ ਕਿ ਕਿਸੇ ਸਾਧ ਨੇ ਸੰਤਾਂ ਦੀ ਉਸਤਤ ਲਿਖੀ ਹੈ ਤੇਂ ਸੰਤਾਂ ਦੇ ਨਿੰਦਕ ਨੂੰ ਦੁੱਖ ਲਿਖਿਆ ਹੈ। ਇਸ ਵਾਸਤੇ ਤਾਂ ਇਹ ਦੁੱਖ ਪਾ ਰਹੇ ਹਨ ਤੇ ਹੋਰਨਾਂ ਨੂੰ ਵੀ ਤਕਲੀਫ ਹੋ ਰਹੀ ਹੈ ਪਰ ਅੱਛਾ ਵਾਹਿਗੁਰੂ ਇਹਨਾਂ ਦੀ ਕਾਮਨਾ ਕਾਹਨੂੰ ਪੂਰੀ ਹੋਣ ਦੇਣਗੇ। ਆਪਣੀ ਧੁਰ ਕੀ ਅਕਾਲੀ ਬਾਣੀ ਨੂੰ ਆਪ ਅਖੰਡ ਰਖਣ ਵਾਸਤੇ ਜਿੰਨਾ ਨੇ ਸ਼ਹੀਦੀ ਪ੍ਰਾਪਤ ਕੀਤੀ ਹੈ ਉਹੋ ਸ਼ਹੀਦਾਂ ਦੇ ਸਿਰਤਾਜ ਆਪ ਸਦਾ ਅੰਗ ਸੰਗ ਹਨ।

ਜਿੰਨੇ ਕੁ ਦ੍ਰਿਸ਼ਟਾਂਤ ਜੋ ਅੱਖੀਂ ਦੇਖੇ ਹਨ ਉਹਨਾਂ ਵਿਚੋਂ ਥੋਹੜੇ ਜਿਹੇ ਆਪ ਜੀ ਨੂੰ ਦੱਸੇ ਹਨ। ਇਸ ਕਰਕੇ ਸਾਧ ਸੰਗਤ ਜੀ! ਗੁਰਬਾਣੀ ਤੇ ਪੂਰਾ ਨਿਸਚਾ ਰੱਖੋ ਜਿਹੜੇ ਬਾਣੀ ਛੱਡਦੇ ਹਨ ਉਹ ਭਰੋਸੇ ਤੋਂ ਹੀਣੇ ਹਨ। ਮਗਰੋਂ ਜਦੋਂ ਰੌਲਾ ਪੈਂਦਾ ਹੈ ਉਸ ਵੇਲੇ ਭੱਜਣ ਦੀ ਕਰਦੇ ਹਨ ਦੇਰ ਨਹੀਂ ਕਰਦੇ ਲੁਕਣ ਨੂੰ। ਇਸ ਪ੍ਰਕਾਰ ਦੀ ਹਾਲਤ ਹੈ ਸਾਧ ਸੰਗਤ ਜੀ। ਜਿਹੜਾ ਗੁਰਬਾਣੀ ਦਾ ਨਿਸਚਾ ਛੱਡੇਗਾ ਓਹ ਆਪ ਹੀ ਗੁਰੂ ਸਾਹਿਬ ਜੀ ਤੋਂ ਬੇ-ਸਿਦਕਾ ਆਦਮੀ ਹੈ। ਸਿਦਕ ਵਾਲੇ ਬਣਨਾ ਚਾਹੀਦਾ ਹੈ। ਅੱਖਰ ੨ ਗੁਰੂ ਸਾਹਿਬ ਜੀ ਪੂਰੇ ਨੇ ਪੂਰਾ ਕੀਤਾ ਹੈ ਘੱਟ ਵੱਧ ਕੁਝ ਨਹੀਂ ਹੈ। ਜੇ ਰਾਗ ਮਾਲਾ ਮਹਾਰਾਜ ਜੀ ਨੂੰ ਨਾ ਭਾਉਂਦੀ ਤਾਂ ਮਹਾਰਾਜ ਦਸਵੇਂ ਪਾਤਿਸ਼ਾਹ ਜੀ ਰਾਗ ਮਾਲਾ ਵਾਲੀ ਬੀੜ ਨੂੰ ਕਿਉਂ ਗੁਰਿਆਈ ਦੇਂਦੇ? ਇਸ ਨੂੰ ਕਿਉਂ ਲਿਖਦੇ? ਅਤੇ ਪੰਜਵੇਂ ਪਾਤਿਸ਼ਾਹ ਜੀ ਕਿਉਂ ਲਿਖਦੇ? ਜੋ ਕੁਝ ਸਤਿਗੁਰੂ ਸਾਹਿਬ ਜੀ ਨੇ ਲਿਖਿਆ ਹੈ ਸੋ ਠੀਕ ਹੈ, ਸਾਡੀ ਮਤ ਝੂਠੀ ਹੈ। ਸਾਨੂੰ ਸਤਿਗੁਰੂ ਸਾਹਿਬ ਜੀ ਦੇ ਮਗਰ ਲਗਣਾ ਚਾਹੀਦਾ ਹੈ ਨਾ ਕਿ ਸਤਿਗੁਰੂ ਸਾਹਿਬ ਜੀ ਨੂੰ ਅਸੀਂ ਮਗਰ ਲਾਉਣਾ ਹੈ। ਇਹ ਨਿਸਚਾ ਕਰੋ ਗੁਰਸਿੱਖੋ! ਕਿ ਅੱਖਰ ੨ ਸਤਿਗੁਰਾਂ ਦੀ ਆਪਣੀ ਸ੍ਰੀ ਮੁਖਵਾਕ ਬਾਣੀ ਹੈ। ਹੋਰ ਵਿਸਥਾਰ ਸਹਿਤ ਪੜ੍ਹੋ ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ ਚੌਕ ਵਲੋਂ ਛਪੀ ਪੋਥੀ 'ਰਾਗਮਾਲਾ ਬਾਣੀ ਹੈ' ਅਤੇ ਡਾ. ਭਾਈ ਵੀਰ ਸਿੰਘ ਜੀ ਦੁਆਰਾ ਲਿਖਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਦੇ ਪੰਨਾ ੬੨੨ ਤੋਂ ੬੫੩ ਉਪਰ।

ੴ ਸਤਿਗੁਰ ਪ੍ਰਸਾਦਿ॥

# ਰਹਿਰਾਸ ਸਾਹਿਬ

ਸਾਧ ਸੰਗਤ ਜੀ! ਜਿਹੜਾ ਰਹਿਰਾਸ ਦਾ ਪਾਠ ਹੈ, ਇਸ ਵਿਚ ਮਹਾਰਾਜ ਜੀ ਨੇ ੯ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖੇ ਹਨ, ਉਹ ਅਤੇ ਚੌਪਈ ਅਤੇ ਕਈ ਦੋਹਿਰੇ ਆਦਿ ਤੇ ਅਨੰਦੁ ਸਾਹਿਬ ਤੇ ਮੁੰਦਾਵਣੀ, ਪਉੜੀ ਤੇ ਸਲੋਕ—

**ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ॥**
**ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ॥** *(ਅੰਗ ੫੧੭)*

ਤਕ ਇਹ ਰਹਿਰਾਸ ਪੜ੍ਹਨ ਦੀ ਆਗਿਆ ਕੀਤੀ ਹੈ ਜੋ ਸਾਰੇ ਪੜ੍ਹਦੇ ਹਨ। ਸੋ ਇਸ ਵਿਚ ਚੌਪਈ ਸਾਹਿਬ ਜੀ ਦਾ ਪਾਠ ਜਿਹੜਾ ਹੈ, ਇਹ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਰਹਿਰਾਸ ਜੀ ਦੇ ਨਾਲ ਆਗਿਆ ਦਿਤੀ ਹੈ ਕਿ ਸ਼ਾਮ ਦੇ ਵਕਤ ਸੰਗਤਾਂ ਨੂੰ ਜੁੜ ਕੇ ਰਹਿਰਾਸ ਵਿਚ ਦਸਮ ਦੀ ਬਾਨੀ ਸੁਣਨ ਦਾ ਸਮਾਂ ਮਿਲੇ। ਇਸ ਵਾਸਤੇ ਪੰਜ ਗ੍ਰੰਥੀ ਵਿਚ ਭਾਈ ਮਨੀ ਸਿੰਘ ਜੀ ਨੇ ਚੌਪਈ ਨਾਲ ਲਿਖੀ ਹੈ। ਇਸੇ ਪ੍ਰਕਾਰ ਪਵਿੱਤਰ ਬਾਨੀ ਰਹਿਰਾਸ, ਅਨੰਦੁ ਸਾਹਿਬ, ਪੰਜ ਪਉੜੀਆਂ, ਮੁੰਦਾਵਣੀ ਅਗੇ 'ਤੇਰਾ ਕੀਤਾ ਜਾਤੋ ਨਾਹੀ', ਪਉੜੀ ਅਤੇ 'ਅੰਤਰਿ ਗੁਰ ਆਰਾਧਣਾ'॥ 'ਰਖੇ ਰਖਣਹਾਰ॥' ਇਸ ਕਰਕੇ ਇਹ ਪਵਿੱਤਰ ਬਾਨੀ ਉਚਾਰਨ ਕਰਕੇ ਭਾਈ ਮਨੀ ਸਿੰਘ ਸਾਹਿਬ ਜੀ ਨੇ ਸਤਿਗੁਰਾਂ ਤੋਂ ਗੁਰਮਤਿ ਪਾ ਕੇ ਸੰਗਤਾਂ ਵਿਚ ਪ੍ਰਚਾਰ ਕਰਨ ਵਾਸਤੇ ਰਹਿਰਾਸ ਇਤਨੀ ਬਣਾਈ ਹੈ।

ਇਸ ਪ੍ਰਕਾਰ ਸਾਧ ਸੰਗਤ ਜੀ! ਜਿਹੜਾ ਰਹਿਰਾਸ ਬਾਨੀ ਪੜ੍ਹਨ ਦਾ, ਗੁਰਮਤਿ ਦਾ ਅਸੂਲ ਸੀ ਪਹਿਲੇ ਪੁਰਾਤਨ ਸਮੇਂ ਅਨੁਸਾਰ ਬਾਨੀ ਸ੍ਰੀ ਕੇਸਗੜ੍ਹ ਤਖ਼ਤ ਸਾਹਿਬ ਜੀ ਵੀ 'ਮਹਾਂ ਕਾਲ ਕੀ ਜੋ ਸਰਨ ਪਏ' ਤੋਂ ਚੌਪਈ ਪੜ੍ਹਿਆ ਕਰਦੇ ਸਨ। ਅਤੇ ਇਸੇ ਪ੍ਰਕਾਰ ਸ੍ਰੀ ਪਟਨੇ ਸਾਹਿਬ ਪੜ੍ਹਿਆ ਕਰਦੇ ਸਨ। ਜਿੰਨੀ ਹੁਣ ਸ੍ਰੀ ਹਜ਼ੂਰ ਸਾਹਿਬ ਸ਼ੁਰੂ ਹੈ।

**ਬਹੁਰਿ ਅਸੁਰ ਕਾ ਕਾਟਸਿ ਮਾਥਾ॥ ਸ੍ਰੀ ਅਸਿਧੁਜ ਜਗਤ ਕੇ ਨਾਥਾ॥** *(ਦਸਮ ਅੰਗ ੧੩੮੬)*

ਇਹ ਵੀ ਓਦੋਂ ਦੀ ਸਤਿਗੁਰੂ ਸਾਹਿਬ ਜੀ ਦੀ ਮਰਿਯਾਦਾ ਚਲਾਈ ਹੋਈ ਹੈ। ਇਸ ਮਰਿਯਾਦਾ ਅਨੁਸਾਰ ਸ੍ਰੀ ਹਜ਼ੂਰ ਸਾਹਿਬ ਪੂਰੀ ਰਹਿਰਾਸ ਪੜ੍ਹੀ ਜਾਂਦੀ ਹੈ। ਬਾਕੀ ਤਖ਼ਤਾਂ ਤੇ ਲਹਿਰ ਵਾਲਿਆਂ ਜੱਥਿਆਂ ਨੇ ਬਦਲ ਦਿੱਤੀ ਹੈ ਪਹਿਲਾਂ ਸਾਰੀ ਜਿਹੜੀ ਮਰਿਯਾਦਾ ਸੀ ਜਿਵੇਂ ਸ੍ਰੀ ਹਜ਼ੂਰ ਸਾਹਿਬ ਹੈ ਇਸੇ ਪ੍ਰਕਾਰ ਸੀ। ਜਿਵੇਂ ਮਰਿਯਾਦਾ ਸੀ ਸ੍ਰੀ ਤਖ਼ਤ ਸਾਹਿਬਾਂ ਤੇ ਸਤਿਗੁਰੂ ਮਹਾਰਾਜ ਸਾਹਿਬ ਜੀ ਇਵੇਂ ਕਾਇਮ ਰਖਣ, ਆਪ ਜੀ ਨੇ ਜੋ ਮਰਿਯਾਦਾ ਤੋਰੀ ਹੈ। ਭਾਈ ਮਨੀ ਸਿੰਘ ਜੀ ਸ੍ਰੀ ਹਜ਼ੂਰ ਸਾਹਿਬ ਵਾਲੀ ਗੁੜ੍ਹਤੀ ਲੈ ਕੇ ਗਏ ਹਨ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਸਨ।

ਜਿੰਨੀ ਰਹਿਰਾਸ ਸਾਹਿਬ ਸਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਪੜ੍ਹੀ ਜਾਂਦੀ ਹੈ ਇੰਨੀ ਹੀ ਸ੍ਰੀ ਹਰਿ ਮੰਦਰ ਸਾਹਿਬ ਵਿਖੇ ਪੜ੍ਹੀ ਜਾਂਦੀ ਸੀ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ੧੯੭੭ ਬਿਕ੍ਰਮੀ ੧੯੨੦ ਈਸਵੀ ਤਕ ਐਨੀ ਹੀ ਰਹਿਰਾਸ ਪੜ੍ਹਦੇ ਰਹੇ ਹਨ।

ਜਿਸ ਵਕਤ ਸੈਂਟਰ ਮਾਝੇ ਵਾਲਿਆਂ 'ਗੜਗੱਜਾਂ' ਨੇ ਸ੍ਰੀ ਹਰਿਮੰਦਰ ਸਾਹਿਬ ਜੀ ਤੇ ਕਬਜ਼ਾ ਕੀਤਾ ਹੈ, ਇਹ ਵੀ ਪਹਿਲਾਂ ਪੰਜ ਸਾਲ ਸਾਰੀ ਸ੍ਰੀ ਰਹਿਰਾਸ ਜੀ ਪੜ੍ਹਦੇ ਰਹੇ ਹਨ ਅਤੇ ਅਕਾਲੀ ਲਹਿਰ ਵਿਚ ਵੀ।

ਜਿਸ ਵਕਤ ਕਲਾਸਵਾਲੀਆ ਕਰਤਾਰ ਸਿੰਘ ਹਰਿਮੰਦਰ ਸਾਹਿਬ ਜੀ ਦਾ ਗ੍ਰੰਥੀ ਬਣਿਆਂ ਉਸ ਵਕਤ ਉਹਨਾਂ ਨੇ ਸਲਾਹ ਕੀਤੀ ਤੇ ਹੋਰ ਵੀ ਕੋਈ ਮਿਲੇ ਉਹਨਾਂ ਨੇ ਵੀ ਕਿਹਾ ਕਿ ਆਪਾਂ ਨੂੰ ਰਹਿਰਾਸ ਘਟਾਉਣੀ ਚਾਹੀਦੀ ਹੈ ਜਿਵੇਂ ਪੰਚ ਖੰਡੀਆਂ ਭਸੌੜੀਆਂ ਨੇ ਬਣਾਈ ਹੈ ਉਤਨੀ ਹੀ ਪੜ੍ਹਨੀ ਚਾਹੀਦੀ ਹੈ। ਚੌਪਈ ਦੀਆਂ ਓਨੀਆਂ ਪੰਝੀ (੨੫) ਪਉੜੀਆਂ ਪੜ੍ਹਨੀਆਂ ਚਾਹੀਦੀਆਂ ਹਨ। ਓਦੋਂ ਦੀ ਰਹਿਰਾਸ ਘਟਾ ਕੇ ੨੫ ਪਉੜੀਆ ਪੜ੍ਹਨ ਲਗ ਗਏ ਅਤੇ ਫਿਰ ਅਨੰਦੁ ਸਾਹਿਬ ਜੀ ਦੀਆਂ ਪੰਜ ਪਉੜੀਆਂ ਪੜ੍ਹ ਕੇ—'ਅਨੰਦੁ ਭਇਆ ਮੇਰੀ ਮਾਇ' ਤੇ ਮੁੰਦਾਵਣੀ ਪੜ੍ਹ ਕੇ ਮਗਰਲੇ ਤਿੰਨੇ ਸ਼ਬਦ ਅਰਦਾਸ ਵਾਲੇ—(੧) ਤਿਥੈ ਤੂੰ ਸਮਰਥ, (੨) ਅੰਤਰਿ ਗੁਰੁ ਆਰਾਧਣਾ, (੩) 'ਰਖੇ ਰਖਣਹਾਰ' ਛਡ ਦਿੱਤੇ ਅਤੇ ਮੁੰਦਾਵਣੀ ਪੜ੍ਹ ਕੇ ਹੀ ਅਰਦਾਸ ਕਰਨ ਲੱਗ ਗਏ। ਇਸ ਪ੍ਰਕਾਰ ਸ੍ਰੀ ਹਰਿਮੰਦਰ ਸਾਹਿਬ ਅੱਧੀ ਰਹਿਰਾਸ ਪੜ੍ਹਦੇ ਰਹੇ। ਪੰਜ ਛੇ ਸਾਲ ਇਉਂ ਕਰਦੇ ਰਹੇ। ੧੯੮੭ ਬਿਕ੍ਰਮੀ (੧੯੩੦ ਈਸਵੀ) ਤੱਕ ਸਾਧ ਸੰਗਤ ਜੀ! ਏਸੇ ਪ੍ਰਕਾਰ ਸ੍ਰੀ ਹਰਿਮੰਦਰ ਸਾਹਿਬ ਜੀ ਕਰਨ ਲਗ ਪਏ।

ਅਤੇ ਫੇਰ ਸ੍ਰੀ ਅਕਾਲ ਤਖ਼ਤ ਸਾਹਿਬ ਫਿਰ ਇਹਨਾਂ ਨੇ ਸਲਾਹ ਕੀਤੀ ਕਿ ਆਪਾਂ ਵੀ ਸ੍ਰੀ ਹਰਿ ਮੰਦਰ ਸਾਹਿਬ ਜੀ ਵਾਂਗੂੰ ਪੜ੍ਹੀਏ, ਜਿੰਨੀ ਇੱਥੇ ਪੜ੍ਹੀ ਜਾਂਦੀ ਹੈ। ਇਸ ਕਰਕੇ ਸਾਧ ਸੰਗਤ ਜੀ! ੧੯੮੦ ਬਿ: (੧੯੨੩ ਈਸਵੀ) ਵਿਚ ਅਜੇ ਸਾਰੀ ਰਹਿਰਾਸ ਰਹੀ। ਫਿਰ ਰੌਲਾ ਪਾਇਆ ਅੱਧੀ ਪੜ੍ਹਨ ਨੂੰ ਪਰ ੧੯੮੩ ਬਿ: (੧੯੨੬ ਈਸਵੀ) ਵਿਚ ਵੀ ਸਾਰੀ ਰਹੀ। ੧੯੮੭ ਬਿ: (੧੯੩੦ ਈ:) ਵਿਚ ਫਿਰ ਆਕੇ ਰੌਲਾ ਪਾਇਆ ਤੇ ਫਿਰ ਪਹਿਲੀ ਵਾਰ ਇਹਨਾਂ ੧੯੮੮ ਬਿ: (੧੯੩੧ ਈਸਵੀ) ਵਿਚ ਪੰਚ ਖੰਡੀਆਂ ਵਾਲੇ ਖਰੜੇ ਦੀ ਰਹਿਰਾਸ ਸਾਹਿਬ ਪੜ੍ਹੀ ਗੜਗੱਜ ਖ਼ਾਲਸਾ ਵਾਲਿਆਂ ਨੇ। ਗ੍ਰੰਥੀ ਸਿੰਘ ਨੇ ਪੰਝੀ ਪਉੜੀਆਂ ਪੜੀਆਂ ਤੇ ਅਰਦਾਸੀਆ ਖੜ੍ਹਾ ਹੋ ਗਿਆ ਤੇ ਅਰਦਾਸ ਸ਼ੁਰੂ ਕੀਤੀ ਪਰ ਸੰਗਤ ਬੈਠੀ ਰਹੀ, ਸੰਗਤ ਬਿਲਕੁਲ ਨਾ ਉੱਠੀ ਤੇ ਬਾਕੀ ਦੀ ਰਹਿਰਾਸ ਸੰਗਤ ਪੜ੍ਹਦੀ ਰਹੀ, ਅਨੰਦੁ ਸਾਹਿਬ ਤੇ ਬਾਕੀ ਦੇ ਸ਼ਬਦ ਪੜ੍ਹੇ ਤੇ ਅਰਦਾਸੀਆ ਇਕੱਲਾ ਹੀ ਖੜ੍ਹਾ ਹੋ ਕੇ ਚੁੱਪ ਕਰ ਕੇ ਬੈਠ ਗਿਆ, ਇਹ ੧੯੩੨ ਈਸਵੀ (੧੯੮੯ ਬਿ:) ਦੀ ਗੱਲ ਹੈ। ਤੇ ਫੇਰ ਜਦੋਂ ਸੰਗਤ ਨੇ ਰਹਿਰਾਸ ਪੂਰੀ ਕਰ ਲਈ ਫਿਰ ਅਰਦਾਸ ਕੀਤੀ।

ਫੇਰ ਦੂਸਰੇ ਦਿਨ ਕੀ ਕੀਤਾ ਕਿ ੨੦੦ (ਦੋ ਸੌ) ਆਦਮੀ ਆਪਣੇ ਸੇਵਾਦਾਰ ਲਿਆ ਕੇ ਵਿਚ ਬੈਠਾਏ ਤੇ ਜਿੰਨੀ ਰਹਿਰਾਸ ਇਹਨਾਂ ਆਪ ਦਾ ਤਰੀਕਾ ਮਰਿਯਾਦਾ ਰੱਖੀ ਸੀ ਰਹਿਰਾਸ ਪੜ੍ਹਨੇ ਦੀ ਪੰਚ ਖੰਡੀਆਂ ਵਾਲੀ, ਓਨੀਆਂ ੨੫ ਪਉੜੀਆਂ ਪੜ੍ਹ ਕੇ ਤੇ ਅਨੰਦੁ ਸਾਹਿਬ ਦੀਆਂ ਪੰਜ ਪੜ੍ਹ ਕੇ, ਸ੍ਰੀ ਅਕਾਲ ਤਖ਼ਤ ਸਾਹਿਬ ਜੀ ਤੇ ਪਹਿਲਾਂ 'ਵਾਜੇ ਅਨਹਦ ਤੂਰੇ' ਪੜ੍ਹ ਕੇ ਹੀ ਅਰਦਾਸ ਕਰਨ ਲਗ

ਗਏ ਤੇ ਜ਼ਬਰਦਸਤੀ ਅਰਦਾਸ ਚਾਲੂ ਕੀਤੀ।

ਇਸ ਤਰ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਮਰਿਯਾਦਾ ਵਿਚ ਫਰਕ ਪਾਇਆ। ਇਸ ਤਰ੍ਹਾਂ ਇਹ ਮਰਯਾਦਾ ੧੯੩੨ ਈ: (੧੯੮੯ ਈ:) ਵਿਚ ਸ਼ੁਰੂ ਕੀਤੀ।

ਪਹਿਲਾਂ ਸਾਰੀ ਰਹਿਰਾਸ ਜਿਵੇਂ ਸ੍ਰੀ ਹਜ਼ੂਰ ਸਾਹਿਬ ਪੜ੍ਹੀਦੀ ਹੈ। ਸਾਰੇ ਤਖ਼ਤਾਂ ਤੇ ਇਹ ਮਰਿਯਾਦਾ ਸੀ ਤੇ ਉਦਾਸੀ ਨਿਰਮਲੇ ਤੇ ਸਿੰਘ ਸਭਾ ਵਾਲੇ ਵੀ ਸਾਰੇ ਇੰਨੀ ਰਹਿਰਾਸ ਪੜ੍ਹਦੇ ਸਨ।

ਜਿਸ ਵਕਤ 'ਸੈਂਟਰਲ ਮਾਝਾ ਖ਼ਾਲਸਾ ਦੀਵਾਨ' ਬਣਿਆ ਹੈ ਤੇ ਪੰਚ ਖੰਡੀਆ ਦੀਵਾਨ ਬਣਿਆ ਹੈ, ਉਦੋਂ ਦੀ ਇਹਨਾਂ ਨੇ ਬਾਣੀ ਘਟਾਉਣ ਦੀ ਮਰਿਯਾਦਾ ਸ਼ੁਰੂ ਕੀਤੀ ਹੈ। ਓਦੋਂ ਦੇ ਅਕਾਲੀ ਲਹਿਰ ਦੇ ਓਹੋ ਜਿਹੇ ਗੁਟਕੇ ਛਾਪ ਦਿਤੇ। ਓਹੋ ਜਿਹਾ ਪਰਚਾਰ ਕਰ ਦਿਤਾ। ਇਸ ਤਰੀਕੇ ਨਾਲ ਇਹ ਰਹਿਰਾਸ ਦੀ ਪੁਰਾਣੀ ਮਰਿਯਾਦਾ ਬੰਦ ਹੋਈ ਸਮਝਣੀ ਚਾਹੀਦੀ ਹੈ।

ਸੋ ਅਸਲ ਵਿਚ ਜਿਵੇਂ ਸਤਿਗੁਰੂ ਸਾਹਿਬ ਜੀ ਵਲੋਂ ਚਲੀ ਆ ਰਹੀ ਹੈ, ਸਿੱਖਾਂ ਨੂੰ ਉਸੇ ਯਕੀਨ ਨਾਲ ਪੜ੍ਹਨੀ ਚਾਹੀਦੀ ਹੈ। ਉਸੇ ਤਰ੍ਹਾਂ ਪੜ੍ਹ ਕੇ ਹੀ ਅਸੀਂ, ਸਤਿਗੁਰਾਂ ਦੇ ਦਸੇ ਹੋਏ ਰਸਤੇ ਤੇ ਚਲ ਕੇ ਸਿੱਖ ਕਹਾ ਸਕਦੇ ਹਾਂ। ਜੇ ਆਪ ਦੀ ਮਰਜ਼ੀ ਕਰਾਂਗੇ ਤੇ ਪਾਰਟੀਆਂ ਵਿਚ ਪੈ ਕੇ ਝਗੜਿਆਂ ਵਿਚ ਪਏ ਰਹਾਂਗੇ ਤਾਂ ਨਿਸਚਾ ਸਾਡਾ ਖਰਾਬ ਹੋਵੇਗਾ।

ਸੋ ਪੁਰਾਤਨ ਮਰਿਯਾਦਾ ਸ੍ਰੀ ਸਤਿਗੁਰੂ ਸਾਹਿਬ ਜੀ ਕਾਇਮ ਰੱਖਣ ਤਾਂ ਹੀ ਚੰਗਾ ਹੈ, ਭਾਈ! ਅੱਧੀ ਬਾਣੀ ਪੜ੍ਹਨ ਕਰ ਕੇ ਇਕ ਤਾਂ ਫਲ ਮਹਾਤਮ ਘਟ ਪ੍ਰਾਪਤ ਹੁੰਦਾ ਹੈ। ਸਗੋਂ ਪੁੰਨ ਦੀ ਬਜਾਏ ਸਿਰ ਤੇ ਪਾਪ ਚੜ੍ਹਦਾ ਹੈ ਜਦੋਂ ਸਤਿਗੁਰਾਂ ਤੋਂ ਬੇ-ਮੁਖ ਹੋ ਕੇ ਅੱਧੀ ਬਾਣੀ ਪੜ੍ਹਦੇ ਹਾਂ ਫਿਰ ਸੁਖ ਕਿੱਥੋਂ ? ਤੇ ਸਾਡੀਆਂ ਅਰਦਾਸਾਂ ਕਿਵੇਂ ਪੂਰੀਆਂ ਹੋਣ ? ਜਦੋਂ ਅਸੀਂ ਸਤਿਗੁਰਾਂ ਦੇ ਹੁਕਮ ਤੋਂ ਤਾਂ ਉਲਟ ਜਾ ਰਹੇ ਹਾਂ।

ੴ ਸਤਿਗੁਰ ਪ੍ਰਸਾਦਿ॥

# ਸ੍ਰੀ ਕੀਰਤਨ ਸੋਹਿਲਾ

ਇਸ ਅੰਮ੍ਰਿਤ ਰੂਪ ਬਾਣੀ ਸ੍ਰੀ ਕੀਰਤਨ ਸੋਹਿਲੇ ਦੀ ਉਥਾਨਕਾ ਇਸ ਪ੍ਰਕਾਰ ਹੈ—

**ਪਹਿਲੀ ਉਥਾਨਕਾ**—ਸਤਿਗੁਰੂ ਨਾਨਕ ਦੇਵ ਜੀ ਜਦੋਂ ਸਾਰੇ ਜਗਤ ਦਾ ਉਧਾਰ ਕਰਕੇ ਆਪ ਜੀ ਸ੍ਰੀ ਕਰਤਾਰਪੁਰ ਸਾਹਿਬ, ਰਾਵੀ ਦੇ ਕਿਨਾਰੇ ਆਏ ਤੇ ਜਦੋਂ ਕਰੋੜੀ ਮੱਲ ਖਤ੍ਰੀ ਨੇ ਸਤਿਗੁਰਾਂ ਦੇ ਨਾਮ ਤੇ ਇਹ ਅਸਥਾਨ ਬਣਾ ਕੇ ਬੇਨਤੀ ਕੀਤੀ ਸੀ ਕਿ ਮਹਾਰਾਜ ਸਾਹਿਬ ਜੀ! ਇਥੇ ਆਪ ਜੀ ਨਿਵਾਸ ਕਰੋ। ਸਤਿਗੁਰੂ ਸਾਹਿਬ ਜੀ ਓਥੇ ਸ੍ਰੀ ਕਰਤਾਰਪੁਰ ਸਾਹਿਬ ਜੀ ਰਾਵੀ ਦੇ ਕਿਨਾਰੇ ਜਦੋਂ ਬਿਰਾਜਮਾਨ ਸਨ। ਸਤਿਗੁਰੂ ਅੰਗਦ ਸਾਹਿਬ ਜੀ ਉਸ ਵਕਤ ਸੇਵਾ ਵਿਚ ਲੱਗੇ ਰਿਹਾ ਕਰਦੇ ਅਤੇ ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਅਤਿਅੰਤ ਪ੍ਰਸੰਨਤਾ ਪ੍ਰਾਪਤ ਕਰਦੇ।

ਇਕ ਦਿਨ ਦੀ ਗੱਲ ਹੈ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਿਸਾਹ ਜੀ ਪਿਛਲੇ ਪਹਿਰ ਦਿਨ ਦੇ ਦੁਪਹਿਰੇ ਧਰਮਸਾਲ ਦੇ ਅੰਦਰ ਬਿਰਾਜੇ ਹੋਏ ਸਨ। ਸਤਿਗੁਰੂ ਅੰਗਦ ਦੇਵ ਜੀ ਮਹਾਰਾਜ ਸੱਚੇ ਪਾਤਿਸ਼ਾਹ ਜੀ ਦੀ ਮੁੱਠੀ ਚਾਪੀ ਕਰ ਰਹੇ ਸਨ। ਕੀ ਵੇਖਿਆ, ਮਹਾਰਾਜ ਸਾਹਿਬ ਜੀ ਸੁਤੇ ਸਿਧ ਬਿਰਾਜੇ ਹੋਇਆਂ ਦੇ ਪਹਿਲੇ ਚਰਨਾਂ ਤੇ ਕੋਈ ਨਿਸ਼ਾਨ ਨਹੀਂ ਸੀ, ਉਸ ਵੇਲੇ ਆਪ ਜੀ ਦੇ ਚਰਨ ਕਮਲਾਂ ਤੇ ਪਿੰਜਣੀਆਂ ਤੇ ਝਰੀਟਾਂ ਆ ਗਈਆਂ। ਜਿਸ ਪ੍ਰਕਾਰ ਬੇਰੀ ਦੇ ਕੰਡੇ ਖੁਭੇ ਹੁੰਦੇ ਹਨ, ਇਉਂ ਵਿਚੋਂ ਖੂਨ ਸਿੰਮਿਆ ਹੋਇਆ ਵੇਖਿਆ।

ਫਿਰ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਉਸ ਵਕਤ ਚਿੱਤ ਵਿਚ ਬਹੁਤ ਹੈਰਾਨ ਹੋ ਕੇ ਪੁੱਛਿਆ—ਸਤਿਗੁਰੂ ਸਾਹਿਬ ਜੀ ਬਿਰਾਜੇ ਏਥੇ ਹੋ, ਆਪ ਜੀ ਦੇ ਪਵਿੱਤ੍ਰ ਚਰਨ ਕਮਲਾਂ ਅਤੇ ਪਿੰਜਣੀਆਂ ਵਿਚ ਸਹਿਜੇ ਝਰੀਟਾਂ ਕਿਉਂ ਪੈ ਗਈਆਂ ? ਅਤੇ ਕੰਡਿਆਂ ਦੇ ਚੋਭ ਕਿਉਂ ਹੋ ਗਏ ? ਮਹਾਰਾਜ ਸਾਹਿਬ ਜੀ ਕੀ ਕਾਰਨ ਹੈ ?

ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਹਾ—ਇਕ ਸਿੱਖ ਨੂੰ ਭੇਜਿਆ ਕਿ ਉਜਾੜ ਵਿਚ ਇਕ ਸਿੱਖ ਬੱਕਰੀਆਂ ਚਾਰਦਾ ਹੈ, ਉਸ ਅਯਾਲੀ ਨੂੰ ਬੁਲਾ ਲਿਆਓ, ਫੇਰ ਅਸੀਂ ਉੱਤਰ ਦੇਵਾਂਗੇ।

ਇਹ ਸੁਣ ਕਰਕੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਸਤਿਗੁਰਾਂ ਦੀ ਆਗਿਆ ਨਾਲ ਇਕ ਸਿੱਖ ਭੇਜਿਆ। ਉਸ ਸਿੱਖ ਨੇ ਉਸ ਅਯਾਲੀ ਨੂੰ ਜੋ ਪਰੇਮ ਨਾਲ ਮਗਨ ਹੋਇਆ ਕੀਰਤਨ ਸੋਹਿਲੇ ਦਾ ਪਾਠ ਕਰਦਾ ਸੀ, ਉਸ ਨੂੰ ਬੁਲਾਇਆ ਕਿ ਸਤਿਗੁਰੂ ਨਾਨਕ ਦੇਵ ਜੀ ਤੈਨੂੰ ਚੇਤੇ ਕਰਦੇ ਹਨ।

ਸੁਣ ਕੇ ਅਯਾਲੀ ਬੜੀ ਭਾਵਨਾ ਨਾਲ ਮਹਾਰਾਜ ਜੀ ਦੇ ਚਰਨਾਂ ਵਿਚ ਪੁੱਜਾ ਤੇ ਨਮਸਕਾਰ

ਸਤਿਗੁਰੂ ਸਾਹਿਬ ਜੀ ਨੇ ਕਿਹਾ—ਹੇ ਭਾਈ! ਇਹ ਜਿਸ ਬਾਣੀ ਦਾ ਤੂੰ ਪਾਠ ਕਰ ਰਿਹਾ ਹੈਂ, ਜਿੱਥੇ ਵੀ ਕੋਈ ਪਰੇਮੀ 'ਕੀਰਤਨ ਸੋਹਿਲੇ' ਦਾ ਪਾਠ ਕਰੇ ਅਸੀਂ ਉਸ ਵਕਤ ਹਾਜ਼ਰ ਹੁੰਦੇ ਹਾਂ। ਤੂੰ ਪਰੇਮ ਦੇ ਵਿਚ ਝਾੜੀਆਂ ਵਿਚ ਤੁਰਦਾ ਫਿਰਦਾ ਕੀਰਤਨ ਸੋਹਿਲੇ ਦਾ ਪਾਠ ਕਰਦਾ ਸੀ, ਅਸੀਂ ਤੇਰੇ ਪਰੇਮ ਵਿਚ ਬਾਣੀ ਸੁਣਦੇ ਸੁਣਦੇ ਤੇਰੇ ਮਗਰ ਮਗਰ ਤੁਰੇ ਫਿਰਦੇ ਸੀ। ਇਹ ਵੇਖ ਸਾਡੇ ਚਰਨਾਂ ਵਿਚ ਝਰੀਟਾਂ ਆਈਆਂ ਹਨ, ਕੰਡੇ ਵੱਜੇ ਹਨ। ਸਿੱਖਾ! ਅਸੀਂ ਤੇਰੇ ਤਾਈਂ ਨਹੀਂ ਵੱਜਣ ਦਿੱਤੇ, ਉਹ ਅਸੀਂ ਆਪੇ ਸਹਾਰ ਲਏ ਹਨ, ਸੁਣ ਕੇ ਅਯਾਲੀ ਨੇ ਬੇਨਤੀ ਕੀਤੀ—'ਹਜ਼ੂਰ! ਆਪ ਜੀ ਜਿਵੇਂ ਆਗਿਆ ਕਰੋ।'

ਮਹਾਰਾਜ ਸਾਹਿਬ ਜੀ ਨੇ ਕਿਹਾ—ਭਾਈ! ਸੋਹਿਲੇ ਦਾ ਪਾਠ ਸੌਣ ਲਗਿਆਂ ਪੰਜ ਇਸ਼ਨਾਨਾ ਕਰ ਕੇ ਇਕ ਚਿੱਤ ਹੋ ਕੇ ਕਰਿਆ ਕਰੋ। ਜਿਹੜਾ ਸਿੱਖ ਇਸ ਤਰ੍ਹਾਂ ਪੰਜ ਇਸ਼ਨਾਨਾ ਕਰ ਕੇ ਇਕ ਚਿੱਤ ਹੋ ਕੇ ਕੀਰਤਨ ਸੋਹਿਲੇ ਦਾ ਪਾਠ ਕਰਿਆ ਕਰੇਗਾ, ਅਸੀਂ ਉਸ ਦੇ ਪਾਸ ਹੋਇਆ ਕਰਾਂਗੇ।

ਇਹ ਬਚਨ ਕਰਕੇ ਓਦੋਂ ਤੋਂ ਇਸ ਬਾਣੀ ਦਾ ਰਾਤ ਨੂੰ ਪੜ੍ਹਨ ਦਾ ਨਿਯਮ ਬਣਾ ਦਿੱਤਾ, ਸੌਣ ਵੇਲੇ ਸਿੱਖ ਨੇ ਇਸ ਬਾਣੀ ਦਾ ਪਾਠ ਕਰਨਾ ਹੈ। ਕਈ ਐਨੀ ਢਲਿਆਈ ਕਰਦੇ ਹਨ ਕਿ ਸੋਹਿਲੇ ਦਾ ਪਾਠ ਪੰਜ ਚਾਰ ਸ਼ਬਦ ਹੈ, ਇਹਨਾਂ ਦਾ ਪਾਠ ਵੀ ਸੌਣ ਵੇਲੇ ਨਹੀਂ ਕਰ ਸਕਦੇ, ਐਵੇਂ ਹੀ ਅੱਖਾਂ ਮੀਟ ਲੈਂਦੇ ਹਨ, ਸੌਂ ਜਾਂਦੇ ਹਨ। ਇਸ ਪ੍ਰਕਾਰ ਉਹਨਾਂ ਦੀ ਗ਼ਲਤੀ ਹੈ। ਕੋਈ ਸੁਖਮਨੀ ਸਾਹਿਬ ਜੀ ਦਾ ਪਾਠ ਤਾਂ ਨਹੀਂ ਹੈ ਜੋ ਲੰਮੀ ਬਾਣੀ ਹੈ, ਸੌਣ ਵੇਲੇ ਸਾਰਿਆਂ ਨਾਲੋਂ ਛੋਟੀ ਜਿਹੀ ਬਾਣੀ ਹੈ, ਇਸ ਦਾ ਪਾਠ ਕਰਨਾ ਜ਼ਰੂਰੀ ਹੈ।

ਜੇ ਕੋਈ ਪਰੇਮੀ ਪਾਠ ਕਰੇਗਾ, ਉਸ ਨੂੰ ਕਿਸੇ ਪ੍ਰਕਾਰ ਜਮਾਂ ਦੀ ਤਕਲੀਫ਼ ਨਹੀਂ ਹੋਵੇਗੀ। ਰਾਤ ਨੂੰ ਮਾੜੇ ਸੁਪਨੇ ਨਹੀਂ ਆਉਣਗੇ, ਕਿਸੇ ਪ੍ਰਕਾਰ ਦੀ ਛਾਇਆ ਦਬਾ ਨਹੀਂ ਪਾਵੇਗੀ। ਸੁੱਤੇ ਪਿਆਂ ਜੇ ਅਚਾਨਕ ਪ੍ਰਾਣ ਨਿਕਲ ਵੀ ਜਾਣ ਤਾਂ ਮਹਾਰਾਜ ਜੀ ਕ੍ਰਿਪਾ ਕਰਨਗੇ, ਭੂਤਾਂ ਪਰੇਤਾਂ ਦੀਆਂ ਜੂਨਾਂ ਵਿਚ ਨਹੀਂ ਪੈਣ ਦੇਂਦੇ। ਗੁਰੂ ਸਾਹਿਬ ਜੀ ਉਸ ਦੇ ਰਾਖੇ ਹੋਣਗੇ।

ਇਹ ਸਤਿਗੁਰੂ ਸਾਹਿਬ ਜੀ ਦਾ ਹੁਕਮ ਹੈ—ਜੋ ਰੋਜ਼ ਪਹਿਲੇ ਸੋਹਿਲੇ ਦਾ ਪਾਠ ਕਰ ਕੇ ਸੌਂਵੇਗਾ, ਉਹ ਸਾਡੇ ਪਾਸ ਪਹੁੰਚ ਜਾਵੇਗਾ। ਇਸ ਕਰਕੇ ਕੀਰਤਨ ਸੋਹਿਲੇ ਦਾ ਪਾਠ ਰਾਤ ਨੂੰ ਸੌਣ ਲੱਗਿਆਂ ਹਮੇਸ਼ਾ ਪੰਜ ਇਸ਼ਨਾਨਾ ਕਰ ਕੇ ਸ਼ਰਧਾ ਦੇ ਨਾਲ ਕਰਨਾ ਚਾਹੀਦਾ ਹੈ। ਤੁਕ ਪੜ੍ਹਦਿਆਂ ਗੁਰੂ ਸਾਹਿਬ ਜੀ ਨੂੰ ਹਾਜ਼ਰ ਸਮਝਣਾ ਚਾਹੀਦਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਮੇਰੇ ਪਾਸ ਬੈਠੇ ਹਨ। ਜਦੋਂ ਕੀਰਤਨ ਸੋਹਿਲੇ ਦਾ ਪਾਠ ਕਰਨਾ ਹੈ। ਇਹ ਸਤਿਗੁਰੂ ਸਾਹਿਬ ਜੀ ਤੇ ਆਪਣੇ ਬਚਨ ਹਨ। ਉਸ ਵਕਤ ਕੀਰਤਨ ਸੋਹਿਲੇ ਦੇ ਪਹਿਲੇ ਪਾਤਿਸ਼ਾਹ ਜੀ ਦੇ ੩ ਸ਼ਬਦ ਸਨ, ਫਿਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ੧ ਸ਼ਬਦ ਚੌਥੇ ਪਾਤਿਸ਼ਾਹ ਜੀ ਦਾ ਤੇ ੧ ਸਬਦ ਆਪਣਾ ਰਲਾ ਕੇ ਪੰਜ ਸ਼ਬਦ ਕੀਤੇ ਹਨ। ਇਹ ਸੋਹਿਲੇ ਦਾ ਪਾਠ ਸੌਣ ਵੇਲੇ ਮਰਯਾਦਾ ਹੈ। ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ, ਇਸ ਪ੍ਰਕਾਰ ਸੋਹਿਲਾ ਬਿਰਾਜਨ ਸਮੇਂ ਪੜ੍ਹਨਾ ਹੈ

**ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਮੇਲ ਮਿਲੰਦੇ ॥**
**ਰਾਤੀ ਕੀਰਤ ਸੋਹਿਲਾ ਕਰ ਆਰਤੀ ਪਰਸਾਦ ਵਰੰਦੇ ॥** (ਵਾਰ ੬, ਪਉੜੀ ੩)

ਸ਼ਾਮ ਨੂੰ ਰਹਿਰਾਸ ਦਾ ਵੇਲਾ ਹੈ, ਸਵੇਰ ਦਾ ਸ੍ਰੀ ਜਪੁਜੀ ਸਾਹਿਬ ਪੰਜ ਬਾਣੀਆਂ ਦਾ ਸਮਾਂ ਹੈ। ਸ੍ਰੀ ਸੁਖਮਨੀ ਸਾਹਿਬ, ਸ੍ਰੀ ਆਸਾ ਦੀ ਵਾਰ ਦਾ ਟਾਇਮ ਹੈ। ਰਾਤ ਨੂੰ ਸੌਣ ਵੇਲੇ ਸੋਹਿਲੇ ਦਾ ਟਾਇਮ ਹੈ, ਇਸ ਪ੍ਰਕਾਰ ਸਾਧ ਸੰਗਤ ਜੀ! ਸਤਿਗੁਰੂ ਸਾਹਿਬ ਜੀ ਨੇ ਮਰਯਾਦਾ ਕਾਇਮ ਕੀਤੀ ਹੈ।

**ਦੂਸਰੀ ਉਥਾਨਕਾ**—ਸਾਧ ਸੰਗਤ ਜੀ! ਜਿਸ ਵਕਤ ਸਤਿਗੁਰੂ ਅੰਤਰ-ਜਾਮੀ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗੁਰਤਾ-ਗੱਦੀ ਤੇ ਬਿਰਾਜਮਾਨ ਸਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖ ਰਹੇ ਸਨ, ਸੰਗਤ ਤੇ ਪਰਉਪਕਾਰ ਕਰ ਰਹੇ ਸਨ, ਉਸ ਵੇਲੇ ਇਕ ਸੌਦਾਗਰ ਸਿਖ ਸੀ। ਉਹ ਸੌਦਾਗਰ ਸਿਖ ਘੋੜਿਆਂ ਦਾ ਵਪਾਰ ਕਰਿਆ ਕਰਦਾ ਸੀ। ਇਕ ਮੰਡੀ ਤੋਂ ਲਿਆਉਂਦਾ ਦੂਜੀ ਵਿਚ ਵੇਚਿਆ ਕਰਦਾ ਸੀ। ਇਸ ਪ੍ਰਕਾਰ ਓਹ ਸੌਦਾਗਰੀ ਦਾ ਕੰਮ ਕਰਦਾ ਸੀ। ਸਾਧ ਸੰਗਤ ਜੀ! ਇਸ ਦੇ ਮਗਰ ਚੋਰ ਲੱਗੇ ਹੋਏ ਸਨ। ਜਦੋਂ ਉਹ ਘੋੜੇ ਖਰੀਦ ਕੇ ਮੰਡੀ ਨੂੰ ਜਾਵੇ, ਰਸਤੇ ਵਿਚ ਇਸ ਦੇ ਘੋੜੇ ਚੋਰ ਚੁਰਾ ਲਿਆ ਕਰਨ। ਰਸਤੇ ਵਿਚ ਇਸ ਦਾ ਬਹੁਤ ਨੁਕਸਾਨ ਹੋਇਆ ਕਰੇ।

ਉਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਸ਼ਰਨ ਵਿਚ ਆਇਆ। ਕਹਿਣ ਲੱਗਾ ਕਿ ਮਹਾਰਾਜ ਸਾਹਿਬ ਜੀ! ਮੈਂ ਘੋੜਿਆਂ ਦਾ ਵਪਾਰ ਕਰਦਾ ਹਾਂ। ਜਦੋਂ ਮੰਡੀ ਤੋਂ ਖਰੀਦ ਕੇ ਜਾਂਦਾ ਹਾਂ ਰਸਤੇ ਵਿਚ ਚੋਰ ਖੋਹ ਕੇ ਲੈ ਜਾਂਦੇ ਹਨ ਤੇ ਮੈਥੋਂ ਉਪਾਵ ਨਹੀਂ ਹੁੰਦਾ, ਆਪ ਜੀ ਕੋਈ ਉਪਾਵ ਦੱਸੋ। ਕਿਰਪਾ ਕਰਕੇ ਰਥਿਆ ਦੇ ਸ਼ਬਦ ਬਖਸ਼ੋ, ਜਿਸ ਕਰਕੇ ਮੇਰੀ ਚੋਰੀ ਨਾ ਹੋ ਸਕੇ।

ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਸਿੱਖਾ! ਕੀਰਤਨ ਸੋਹਿਲੇ ਦਾ ਪਾਠ ਕਰਕੇ ਬਿਰਾਜਿਆ ਕਰ। ਲੋਹੇ ਦਾ ਕੋਟ ਤੇਰੇ ਦੁਆਲੇ ਹੋ ਜਾਇਆ ਕਰੇਗਾ, ਚੋਰ ਨਹੀਂ ਆ ਸਕਣਗੇ। ਸਾਹਿਬ ਜੀ ਕਿਰਪਾ ਕਰਕੇ ਮੈਨੂੰ ਉਹ ਰੱਖਿਆ ਦੇ ਸ਼ਬਦ ਬਖਸ਼ੋ ਜੀ। ਉਸ ਵਕਤ ਮਹਾਰਾਜ ਸਾਹਿਬ ਜੀ ਨੇ ਸ਼ਬਦ ਦਸੇ।

(੧) ਇਕ ਸ਼ਬਦ—

**ਸੋਰਠਿ ਮਹਲਾ ੫॥ ਗੁਰ ਕਾ ਸਬਦੁ ਰਖਵਾਰੇ॥ ਚਉਕੀ ਚਉਗਿਰਦ ਹਮਾਰੇ॥**

*(ਅੰਗ ੬੨੬)*

(੨) ਦੂਜਾ ਸ਼ਬਦ—

**ਬਿਲਾਵਲੁ ਮ: ੫॥ ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥** *(ਅੰਗ ੮੧੯)*

(੩) ਤੀਜਾ ਸ਼ਬਦ—ਬਾਵਨ ਅਖਰੀ ਦਾ ਸਲੋਕ॥

**ਸਲੋਕੁ॥ ਜਹਿ ਸਾਧੂ ਗੋਬਿੰਦ ਭਜਨੁ ਕੀਰਤਨੁ ਨਾਨਕ ਨੀਤ॥**
**ਣਾ ਹਉ ਣਾ ਤੂੰ ਣਹਿ ਛੁਟਹਿ ਨਿਕਟਿ ਨ ਜਾਈਅਹੁ ਦੂਤ॥** *(ਅੰਗ ੨੫੬)*

(੪) ਚੌਥਾ ਸ਼ਬਦ—ਗੂਜਰੀ ਦੀ ਦੂਜੀ ਵਾਰ ਦਾ ਸਲੋਕ॥

**ਸਲੋਕ ਮ: ੫॥ ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ॥**
**ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ॥** *(ਅੰਗ ੫੧੯)*

ਅਤੇ ਕਿਹਾ—ਸਿਖਾ! ਇਹਨਾਂ ਚੌਹਾਂ ਸ਼ਬਦਾਂ ਦਾ ਪਾਠ ਕੀਰਤਨ ਸੋਹਿਲੇ ਤੋਂ ਪਹਿਲਾਂ ਕਰਿਆ

ਕਰ ਤੇ ਬਾਅਦ ਵਿਚ ਅਰਦਾਸ ਕਰਿਆ ਕਰ।

ਇਹ ਚਾਰ ਸ਼ਬਦ—(ਦੋ ਸ਼ਬਦ ਤੇ ਦੋ ਸਲੋਕ) ਅਤੇ ਕੀਰਤਨ ਸੋਹਿਲੇ ਦਾ ਪਾਠ ਇਹ ਪੰਜ ਸ਼ਬਦ ਤੇ ਦਸਵੀਂ ਅਰਦਾਸ, ਇਸ ਤਰ੍ਹਾਂ ਪਾਠ ਕਰ ਕੇ ਅਰਦਾਸ ਕਰ ਕੇ ਬਿਰਾਜਿਆ ਕਰ, ਕੋਈ ਵਿਘਨ ਨਹੀਂ ਪਵੇਗਾ। ਤੇਰੇ ਅਗੇ ਲੋਹੇ ਦਾ ਕੋਟ ਹੋ ਜਾਇਆ ਕਰੇਗਾ। ਜਿੰਨਾਂ ਚਿਰ ਤੂੰ ਇਸ਼ਨਾਨ ਕਰਕੇ ਸ੍ਰੀ ਜਪੁਜੀ ਸਾਹਿਬ ਜੀ ਨਹੀਂ ਪੜ੍ਹਿਆ ਕਰੇਂਗਾ ਉਨ੍ਹਾਂ ਚਿਰ ਕੋਟ ਰਿਹਾ ਕਰੇਗਾ। ਜਿਹੜਾ ਚੋਰ ਚੋਰੀ ਕਰਨ ਵਾਲਾ ਹੋਵੇਗਾ ਉਹ ਹੀ ਪਕੜਿਆ ਜਾਵੇਗਾ।

ਸੁਣ ਕੇ ਸਿਖ ਨੇ ਮਹਾਰਾਜ ਸਾਹਿਬ ਜੀ ਦਾ ਬਚਨ ਮਨ ਲਿਆ। ਬਚਨ ਮੰਨ ਕੇ ਚਲਾ ਗਿਆ। ਜਿਸ ਵੇਲੇ ਉਹ ਘੋੜੇ ਮੰਡੀ ਤੋਂ ਖ਼ਰੀਦ ਕੇ ਆਇਆ ਤੇ ਜਿੱਥੇ ਉਹਨੇ ਘੋੜੇ ਬੰਨੇ ਤੇ ਰਾਤ ਨੂੰ ਪੜ੍ਹਨ ਲੱਗਾ ਤਾਂ ਉਸ ਵੇਲੇ ਚੋਰ ਆ ਗਏ। ਸਿਖ ਕੀਰਤਨ ਸੋਹਿਲੇ ਦਾ ਪਾਠ ਕਰਕੇ ਸੌਂ ਗਿਆ। ਜਿਸ ਵੇਲੇ ਸੌਂ ਗਿਆ। ਚੋਰਾਂ ਨੂੰ ਲੋਹੇ ਦਾ ਕਿਲਾ ਚਾਰੇ ਪਾਸੇ ਪ੍ਰਤੀਤ ਹੋਇਆ, ਉਹ ਅੰਦਰ ਨਾ ਵੜ ਸਕੇ। ਸਵੇਰੇ ਉੱਠ ਕੇ ਸਿਖ ਨੇ ਇਸ਼ਨਾਨ ਕੀਤਾ। ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕੀਤਾ, ਦਿਨ ਚੜ੍ਹਦੇ ਲੋਹੇ ਦਾ ਕੋਟ ਹਟ ਗਿਆ, ਇਸ ਤਰ੍ਹਾਂ ਸਿਖ ਦੀ ਰੱਖਿਆ ਹੁੰਦੀ ਰਹੀ। ਇਹ ਚੋਰ ਵੀ ਗਿਝੇ ਹੋਏ ਮਗਰੇ ਲੱਗੇ ਰਹੇ।

ਇਕ ਦਿਨ ਦੀ ਗੱਲ ਹੈ, ਸਿਖ ਨੂੰ ਕੀਰਤਨ ਸੋਹਿਲੇ ਦਾ ਪਾਠ ਕਰਦੇ ਨੂੰ ਆਲਸ ਆ ਗਈ, ਸਾਰਾ ਪਾਠ ਨਾ ਹੋ ਸਕਿਆ ਤੇ ਆਲਸ ਆਉਣ ਤੋਂ ਉਹ ਕਿਲਾ ਕੋਟ ਪੂਰਾ ਨਾ ਹੋ ਸਕਿਆ। ਸਾਧਸੰਗਤ ਜੀ! ਉਸ ਵਕਤ ਉਨ੍ਹਾਂ ਚੋਰਾਂ ਦਾ ਦਾਅ ਲਗ ਗਿਆ। ਉਨ੍ਹਾਂ ਨੇ ਅਗਾੜੀ ਪਿਛਾੜੀ ਖੋਹਲ ਲਈ, ਕੜਿਆਲਾ (ਕੰਡਿਆਲਾ) ਮੂੰਹ ਵਿਚ ਦੇ ਲਿਆ। ਜਦੋਂ ਉੱਪਰ ਚੜ੍ਹਨ ਲਗੇ ਸਿਖ ਨੂੰ ਫੇਰ ਜਾਗ ਆ ਗਈ ਤਾਂ ਪੰਜ ਇਸ਼ਨਾਨਾ ਕਰਕੇ ਸ੍ਰੀ ਕੀਰਤਨ ਸੋਹਿਲੇ ਦਾ ਪਾਠ ਕੀਤਾ ਸ਼ਬਦਾਂ ਸਮੇਤ ਤੇ ਅਰਦਾਸ ਕੀਤੀ। ਫਿਰ ਲੋਹੇ ਦਾ ਕੋਟ ਹੋ ਗਿਆ, ਵਿਚੇ ਹੀ ਚੋਰ ਰਹਿ ਗਏ ਉਹ ਜਾ ਨਹੀਂ ਸਕੇ।

ਅਖ਼ੀਰ ਫਿਰ ਸਿਖ ਨੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕੀਤਾ ਲੋਹੇ ਦਾ ਕੋਟ ਹਟ ਗਿਆ। ਚੋਰਾਂ ਨੇ ਸੋਚਿਆ ਇਸ ਸਿਖ ਦੇ ਕੋਲ ਕੋਈ ਐਸਾ ਮੰਤ੍ਰ ਹੈ ਜਿਸ ਮੰਤ੍ਰ ਨਾਲ ਲੋਹੇ ਦਾ ਕੋਟ ਕਰ ਲੈਂਦਾ ਹੈ। ਇਹ ਅਸੀਂ ਇਸ ਦੇ ਕੋਲੋਂ ਪੁੱਛ ਕੇ ਮੰਤ੍ਰ ਲੈ ਕੇ ਹੀ ਜਾਵਾਂਗੇ ਭਾਵੇਂ ਸਾਨੂੰ ਪਕੜਾ ਦੇਵੇ ਭਾਵੇਂ ਕੈਦ ਕਰਵਾ ਦੇਵੇ।

ਸਿਖ ਜਦੋਂ ਘੋੜਿਆਂ ਦੇ ਕੋਲ ਆਇਆ ਚੋਰ ਬੈਠੇ ਵੇਖ ਕੇ ਪੁੱਛਣ ਲੱਗਾ—ਤੁਸੀਂ ਕੌਣ ਹੋ? ਕੀ ਕਾਰਨ ਹੈ, ਕਿਉਂ ਬੈਠੇ ਹੋ? ਤਾਂ ਚੋਰਾਂ ਨੇ ਦੱਸਿਆ ਅਸੀਂ ਤੁਹਾਡੇ ਚੋਰ ਹਾਂ, ਤੁਹਾਡੇ ਘੋੜੇ ਚੁਰਾਂਦੇ ਰਹੇ ਹਾਂ। ਸਾਨੂੰ ਭਾਵੇਂ ਮਾਰੋ, ਭਾਵੇਂ ਕੈਦ ਕਰਾਵੋ ਪਰ ਸਿੱਖਾ! ਸਾਨੂੰ ਇਹ ਮੰਤ੍ਰ ਦੱਸ ਜਿਸ ਦੇ ਨਾਲ ਲੋਹੇ ਦਾ ਕੋਟ ਬਣਦਾ ਹੈ ਤੇ ਜਿਵੇਂ ਇਹ ਕਿਲਾ ਚੁਕਿਆ ਜਾਂਦਾ ਹੈ।

ਇਸ ਨੇ ਕਿਹਾ—ਭਾਈ! ਇਹ ਤਾ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸੋਂ ਬਖ਼ਸ਼ਸ਼ ਹੋਈ ਹੈ ਤੇ ਉਹਨਾਂ ਚੋਰਾਂ ਨੂੰ ਮਹਾਰਾਜ ਸਾਹਿਬ ਜੀ ਦੇ ਪਾਸ ਲਿਆਂਦਾ। ਮਹਾਰਾਜ ਸਾਹਿਬ ਜੀ ਨੇ ਚੋਰੀ ਛੁਡਾ ਕੇ ਉਹਨਾਂ ਨੂੰ ਸਿਖ ਬਣਾਇਆ। ਇਹਨਾਂ ਨੇ ਵੀ ਜਨਮ ਸਫਲਾ ਕਰ ਲਿਆ। ਇਸ ਪ੍ਰਕਾਰ ਇਹ ਸੋਹਿਲੇ ਦੀਆਂ ਉਥਾਨਕਾਂ ਹਨ।

ਸੋ ਰਾਤ ਨੂੰ ਕੀਰਤਨ ਸੋਹਿਲੇ ਦਾ ਪਾਠ ਕਰਨਾ ਕਾਮ, ਕ੍ਰੋਧ, ਚੋਰਾਂ ਤੋਂ ਬਚਣ ਵਾਸਤੇ ਹੈ ਕਿ ਸਾਡੇ ਸ਼ੁਭ ਗੁਣਾਂ ਨੂੰ ਸੰਨ੍ਹ ਨਾ ਮਾਰਨ, ਲੁੱਟ ਨਾ ਸਕਣ। ਇਸ ਪ੍ਰਕਾਰ ਸਾਧ ਸੰਗਤ ਜੀ! ਜੇ ਮਨ ਇਕਾਗਰ ਹੋ ਜਾਵੇ। ਫਿਰ ਕਾਮ ਕਰੋਧ ਆਦਿ ਚੋਰ ਸ਼ੁਭ ਗੁਣਾਂ ਦੇ ਧਨ ਨੂੰ ਖੋਹ ਨਹੀਂ ਸਕਦੇ ਅਤੇ ਦੈਵੀ ਸੰਪਤਾ ਰੂਪੀ ਸ੍ਰਵਣ ਰੂਪੀ ਮੰਨਣ ਰੂਪੀ ਘੋੜਿਆਂ ਨੂੰ ਇਹ ਪਕੜ ਕੇ ਨਹੀਂ ਲੈ ਜਾ ਸਕਦੇ। ਗੁਣਾਂ ਦੀ ਚੋਰੀ ਨਹੀਂ ਕਰ ਸਕਦੇ ਹਨ। ਇਹਦੇ ਅੰਦਰ ਗੁਣ ਟਿਕ ਸਕਦੇ ਹਨ। ਐਸਾ ਇਹ ਮਹਾਤਮ ਹੈ ਕੀਰਤਨ ਸੋਹਿਲੇ ਦਾ। ਅਤੇ ਏਸੇ ਮਰਯਾਦਾ ਨਾਲ ਹੀ ਸਾਰੇ ਸਿੰਘ ਪਾਠ ਕਰਦੇ ਸਨ। ਪਹਿਲਾਂ ਚਾਰ ਸ਼ਬਦ ਫਿਰ ਕੀਰਤਨ ਸੋਹਿਲਾ ਪੰਜ ਸ਼ਬਦ ਤੇ ਫਿਰ ਦਸਵੀਂ ਅਰਦਾਸ ਇਸੇ ਮਰਯਾਦਾ ਨਾਲ ਪਾਠ ਕਰਿਆ ਕਰਦੇ।

ਸਾਧ ਸੰਗਤ ਜੀ! ਅਕਾਲੀ ਲਹਿਰ ਤੋਂ ਮਗਰੋਂ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ, ਮਰਯਾਦਾ ਵਿਚ ਐਨਾ ਫ਼ਰਕ ਪੈ ਗਿਆ ਹੈ, ਇਹ ਪਹਿਲਾਂ ਨਹੀਂ ਸੀ। ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਪਹਿਲਾਂ ਚਾਰੇ ਸ਼ਬਦ (ਦੋ ਸ਼ਬਦ ਤੇ ਦੋ ਸਲੋਕ) ਪੜ੍ਹੇ ਜਾਂਦੇ ਸਨ ਅਤੇ ਫੇਰ ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦਾ ਅੰਮ੍ਰਿਤ ਰੂਪ ਪਾਠ ਹੁੰਦਾ ਸੀ, ਫਿਰ ਅਰਦਾਸ ਹੁੰਦੀ ਸੀ। ਉਸ ਤੋਂ ਬਾਅਦ ਸ਼੍ਰੋਮਣੀ ਕਮੇਟੀ ਨੇ 'ਤਾਤੀ ਵਾਉ ਨ ਲਗਈ' ਇਕ ਸ਼ਬਦ ਪੜ੍ਹ ਲੈਣਾ ਤੇ ਮਗਰੋਂ 'ਸਿਰ ਮਸਤਕ ਰਖ੍ਹਾ ਪਾਰਬ੍ਰਹਮੁ' ਇਕ ਸ਼ਬਦ ਪੜ੍ਹ ਲੈਣਾ ਤੇ ਬਾਕੀ ਦੇ ਸ਼ਬਦ ਛੱਡ ਦਿੱਤੇ। ਚੌਂਹ ਸ਼ਬਦਾਂ ਦੇ ਪੜ੍ਹਨ ਦੀ ਮਰਯਾਦਾ ਇਹ ਪੁਜਾਰੀਆਂ ਦੀ ਤੋਰੀ ਸਮਝਦੇ ਸਨ। ਇਹ ਨਹੀਂ ਸਮਝਿਆ ਕਿ ਇਹ ਮਰਯਾਦਾ ਸਤਿਗੁਰੂ ਮਹਾਰਾਜ ਸਾਹਿਬ ਜੀ ਦੇ ਵਕਤ ਆਪ ਸਤਿਗੁਰਾਂ ਨੇ ਤੋਰੀ ਹੈ। ਉਹ ਜਿਉਂ ਕੀ ਤਿਉਂ ਉਸੇ ਤਰ੍ਹਾਂ ਆ ਰਹੀ ਹੈ। ਇਉਂ ਇਹਨਾਂ ਨੇ ਤਬਦੀਲੀ ਕਰਨੀ ਸ਼ੁਰੂ ਕਰ ਦਿੱਤੀ। ਸ੍ਰੀ ਹਰਿਮੰਦਰ ਸਾਹਿਬ ਜੀ ਦੀ ਮਰਯਾਦਾ ਵਲ ਵੇਖ ਕੇ ਲੋਕਾਂ ਵੀ ਸ਼ਬਦ ਛੱਡ ਦਿੱਤੇ।

ਸੋ ਮਹਾਰਾਜ ਜੀ ਦੀ ਕੀਤੀ ਆਗਿਆ ਵਿਚੋਂ ਬਾਣੀ ਛੱਡਣ ਕਰ ਕੇ, ਬੇਮੁਖ ਹੋਣ ਕਰਕੇ ਬਿਨ੍ਹਾਂ ਭਰੋਸੇ ਹੋਣ ਕਰਕੇ ਬਾਣੀ ਦਾ ਲਾਭ ਕੁਝ ਪ੍ਰਾਪਤ ਨਹੀਂ ਹੋ ਸਕਦਾ। ਜੇਕਰ ਪਰੇਮ ਨਾਲ ਚਾਰੇ ਸ਼ਬਦ ਕੀਰਤਨ ਸੋਹਿਲਾ ਪੜ੍ਹ ਕੇ ਅਰਦਾਸ ਕੀਤੀ ਜਾਵੇ ਤਾਂ ਹੀ ਲੋਹੇ ਦਾ ਕਿਲਾ ਹੋਵੇ ਤੇ ਰਖਿਆ ਹੋਵੇ। ਜਦੋਂ ਸ਼ਬਦ ਛੱਡ ਦ੍ਰਿਤੇ ਤਾਂ ਕਿਲਾ ਕਿਵੇਂ ਹੋਵੇ ਤੇ ਚੋਰਾਂ ਆਦਿਕਾਂ ਤੋਂ ਰੱਖਿਆ ਕਿਵੇਂ ਹੋਵੇ ਤੇ ਕਾਮ ਆਦਿਕਾਂ ਤੋਂ ਰੱਖਿਆ ਕਿਵੇਂ ਹੋਵੇ।

ੴ ਸਤਿਗੁਰ ਪ੍ਰਸਾਦਿ ॥

# ਗੁਰ ਮੰਤ੍ਰ ਤੇ ਮੂਲ ਮੰਤ੍ਰ ਬਾਰੇ ਵੀਚਾਰ

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਸ੍ਰੀ ਕਰਤਾਰਪੁਰ ਰਹੇ ਸਨ, ਉਸ ਵਕਤ ਸੰਤ ਰੇਣ ਆਦਿ ਵੈਰਾਗੀ ਸਾਧੂ ਮਹਾਰਾਜ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਉਸ ਵਕਤ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਸਾਹਿਬ ਜੀ ਦੀ ਸੇਵਾ ਵਿਚ ਸਨ। ਮਹਾਰਾਜ ਸਾਹਿਬ ਜੀ ਨੇ ਆਗਿਆ ਕੀਤੀ ਕਿ ਤੁਸੀਂ ਇਹਨਾਂ ਸਾਧੂਆਂ ਦੀ ਸੇਵਾ ਕਰੋ। ਤਾਂ ਸ੍ਰੀ ਗੁਰ ਅੰਗਦ ਦੇਵ ਜੀ ਨੇ ਜੋ ਖਾਣ ਪੀਣ ਦੀ ਸਮੱਗ੍ਰੀ ਸੀ ਸਭ ਦੇ ਕੇ ਚੰਗੀ ਸੇਵਾ ਕੀਤੀ।

ਜਦੋਂ ਦੂਜੇ ਪਾਤਿਸ਼ਾਹ ਜੀ ਰਸਦ ਪੁਚਾ ਕੇ ਸਾਧੂਆਂ ਪਾਸ ਬੈਠ ਗਏ ਤਾਂ ਸਾਧੂਆਂ ਵਿਚੋਂ ਸੰਤ ਰੇਣ ਜੀ ਨੇ ਮਹਾਰਾਜ ਸਾਹਿਬ ਜੀ ਤੋਂ ਪਰੇਮ ਨਾਲ ਪੁੱਛਿਆ ਕਿ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਜੋ ਸਿੱਖੀ ਪੰਥ ਨਵਾਂ ਪੈਦਾ ਕੀਤਾ ਹੈ ਇਸ ਦਾ ਗੁਰਮੰਤ੍ਰ, ਮੂਲ ਮੰਤ੍ਰ ਅਤੇ ਮਾਲਾ ਮੰਤ੍ਰ ਕਿਹੜਾ ਹੈ ? ਕ੍ਰਿਪਾ ਕਰਕੇ ਦੱਸੋ ਜੀ।

ਤਾਂ ਸੁਣ ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਮਹਾਰਾਜ ਨੇ ਦੱਸਿਆ ਕਿ ਗੁਰਮੰਤ੍ਰ 'ਵਾਹਿਗੁਰੂ' ਹੈ ਅਤੇ ਮੂਲ ਮੰਤ੍ਰ ਸਤਿਗੁਰੂ ਨਾਨਕ ਦੇਵ ਜੀ ਨੂੰ

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**
**ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

ਤਕ ਬਖ਼ਸ਼ਿਆ ਹੈ। ਅਤੇ ਮਾਲਾ ਮੰਤ੍ਰ ਸਤਿਗੁਰੂ ਸਾਹਿਬ ਜੀ ਤੋਂ ਅਜੇ ਪੁੱਛਿਆ ਨਹੀਂ, ਪੁੱਛ ਕੇ ਦੱਸਾਂਗੇ।

ਉਸ ਵੇਲੇ ਦੂਜੇ ਪਾਤਿਸ਼ਾਹ ਜੀ ਨੇ ਆ ਕੇ ਸਤਿਗੁਰੂ ਮਹਾਰਾਜ ਸਾਹਿਬ ਜੀ ਤੋਂ ਪੁੱਛਿਆ—ਹੇ ਮਹਾਰਾਜ ਸਾਹਿਬ ਜੀ ! ਜੋ ਵੈਰਾਗੀਆਂ ਦੀ ਜਮਾਤ ਆਈ ਹੈ, ਉਹ ਪੁੱਛਦੇ ਹਨ ਕਿ ਆਪ ਜੀ ਦਾ ਮਾਲਾ ਮੰਤ੍ਰ ਕਿਹੜਾ ਹੈ ?

ਤਾਂ ਸੁਣ ਕੇ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਸ੍ਰੀ ਜਪੁਜੀ ਸਾਹਿਬ ਜੀ ਦੀਆਂ ਸਾਰੀਆਂ ਪਉੜੀਆਂ ਅਤੇ ਸਲੋਕ ਉਚਾਰਨ ਕੀਤਾ ਅਤੇ ਆਗਿਆ ਕਰ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਸਾਰੀਆਂ ਪਉੜੀਆਂ ਤਰਤੀਬ ਵਾਰ ਲਿਖਵਾਈਆਂ ਤੇ ਦੱਸਿਆ ਕਿ ਇਹ ਸ੍ਰੀ ਜਪੁਜੀ ਸਾਹਿਬ ਬਾਣੀ ਸਾਡਾ ਮਾਲਾ ਮੰਤ੍ਰ ਹੈ।

**ਗੁਰਮੰਤ੍ਰ ਬਾਰੇ ਵਿਚਾਰ**—ਗੁਰਮੰਤ੍ਰ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਨੇ ਵਾਹਿਗੁਰੂ ਹੀ ਬਖ਼ਸ਼ਿਆ ਹੈ ਅਤੇ ਹਾਹੇ ਨੂੰ ਸਿਹਾਰੀ ਨਾਲ ਬਖ਼ਸ਼ਿਆ ਹੈ। ਕਈ ਲੋਕ ਸ਼ੰਕਾ ਕਰਦੇ ਹਨ ਕਿ ਮਹਾਰਾਜ ਸਾਹਿਬ ਜੀ ਨੇ ਇਹ ਮੰਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਲਿਖਿਆ ਅਤੇ ਕਈ ਕਹਿੰਦੇ ਹਨ ਕਿ ਇਹ

ਹਾਹੇ ਮੁਕਤੇ ਨਾਲ 'ਵਾਹਗੁਰੂ' ਸ਼ਬਦ ਬਖ਼ਸ਼ਿਆ ਹੈ। ਕਈ ਕਹਿੰਦੇ ਹਨ ਕਿ ਹਾਹੇ ਨੂੰ ਔਂਕੁੜ ਨਾਲ 'ਵਾਹੁਗੁਰੂ' ਸ਼ਬਦ ਬਖ਼ਸ਼ਿਆ ਹੈ। ਇਸ ਪ੍ਰਕਾਰ ਦੀਆਂ ਸ਼ੰਕਾ ਕਰਦੇ ਹਨ। ਇਹਨਾਂ ਬਾਬਤ ਇਉਂ ਵਿਚਾਰ ਹੈ।

ਵਾਹਿਗੁਰੂ ਮੰਤ੍ਰ ਦੇ ਅੱਖਰਾਂ ਵਿਚ ਤਿੰਨ ਭੇਦ ਹਨ। ਇਕ ਤਾਂ—'ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ' ਮੁਕਤੇ ਨਾਲ ਹੈ। ਅਤੇ ਤੂਸਰਾ ਤੇਰਾਂ ਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਵੈਯਾਂ ਵਿਚ ਲਿਖਿਆ ਹੈ—'ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ' ਇਥੇ ਬਾਰਾਂ ਵਾਰੀ ਉਚਾਰਨ ਕੀਤਾ ਹੈ ਅਤੇ ਇਕ ਵਾਰੀ 'ਵਾਹਿਗੁਰੂ ਤੇਰੀ ਸਭ ਰਚਨਾ' ਪਹਿਲਾ ਸਿਹਾਰੀ ਨਾਲ ਹੈ ਅਤੇ ਮਗਰੋਂ ਦੋ ਵਾਰੀ ਮੁਕਤੇ ਨਾਲ ਹੈ। 'ਵਾਹਗੁਰੂ ਤੇਰੀ ਸਭ ਰਚਨਾ' ਆਇਆ ਹੈ ਅਤੇ ਤੀਜਾ ਭੇਦ ਜਿਵੇਂ ਤੀਜੇ ਪਾਤਿਸ਼ਾਹ ਜੀ ਨੇ ਰਾਗੁ ਗੂਜਰੀ ਦੀ ਪਹਿਲੀ ਵਾਰ ਵਿਚ ਉਚਾਰਨ ਕੀਤਾ ਹੈ—'ਵਾਹੁ ਵਾਹੁ ਆਪਿ ਅਖਾਇਦਾ' ਅਤੇ ਸਵੈਯਾਂ ਵਿਚ 'ਵਾਹੁ ਵਾਹੁ ਕਾ ਬਡਾ ਤਮਾਸਾ' ਉਚਾਰਿਆ ਹੈ। ਇਸ ਪ੍ਰਕਾਰ ਇਹ ਤਿੰਨੇ ਸਰੂਪ ਸਵੈਯਾਂ ਵਿਚ ਦਿਖਾਏ ਹਨ।

ਇਹਨਾਂ ਦੇ ਅਰਥਾਂ ਦਾ ਭੇਦ ਇਸ ਪ੍ਰਕਾਰ ਹੈ—'ਵਾਹੁ' ਨਾਮ ਪ੍ਰੇਰਕ ਦਾ ਹੈ। 'ਵਾਹਜਯੰਤੀ ਕਾਰਜਯੰਤੀ' ਜਿੰਨੇ ਸਾਰੇ ਸੰਸਾਰ ਦੇ ਕਾਰਜ ਹਨ, ਦੱਛ ਪ੍ਰਜਾਪਤਿ ਆਦਿਕ ਉਹਨਾਂ ਨੂੰ ਜਿਹੜਾ ਪ੍ਰੇਰਨਾ ਕਰਨ ਵਾਲਾ ਹੈ ਅਤੇ ਬ੍ਰਹਮਾਂ ਆਦਿਕਾਂ ਨੂੰ ਪ੍ਰੇਰ ਕੇ ਸ੍ਰਿਸ਼ਟੀ ਨੂੰ ਰਚਨ ਵਾਲਾ ਹੈ, ਵਿਸ਼ਨੂੰ ਨੂੰ ਪ੍ਰੇਰ ਕੇ ਸ੍ਰਿਸ਼ਟੀ ਦੀ ਪਾਲਣਾ ਕਰਾਉਣ ਵਾਲਾ ਹੈ। ਸ਼ਿਵ ਜੀ ਨੂੰ ਪ੍ਰੇਰ ਕੇ ਸੰਘਾਰ ਕਰਾਉਣ ਵਾਲਾ ਹੈ। ਉਸ ਪ੍ਰੇਰਕ ਦਾ ਨਾਮ 'ਵਾਹੁ' ਸ਼ਬਦ ਹੈ ਅਤੇ ਮੁਕਤੇ ਨਾਲ 'ਵਾਹ' ਨਾਮ ਵਿਸਮਾਦਤਾ ਦਾ ਹੈ ਅਤੇ ਸਿਹਾਰੀ ਦੇ ਨਾਲ 'ਵਾਹਿ' ਅਸਚਰਜ ਦਾ ਵਾਚਕ ਹੈ।

'ਵਾਹਿਗੁਰੂ ਤੇਰੀ ਸਭ ਰਚਨਾ' ਇਹ ਤਿੰਨੇ ਭੇਦ ਜਿਹੜੇ ਹਨ (ਵਾਹੁ) ਪ੍ਰੇਰਕ ਹੈਂ ਤੂੰ ਅਤੇ (ਵਾਹ) ਤੇਰਾ ਸੱਚੇ ਪਾਤਿਸ਼ਾਹ ਜੀ ਵਿਸਮਾਦ ਹੈ ਸਰੂਪ ਅਤੇ (ਵਾਹਿ) ਅਸਚਰਜ ਰੂਪ ਹੈਂ। ਵਾਹ ਤੇ ਵਾਹਿ ਸਿਹਾਰੀ ਤੇ ਮੁਕਤਾ ਲਘੂ ਮਾਤ੍ਰਾ ਹੈ। ਇਸ ਕਰਕੇ ਇਹਨਾਂ ਦਾ ਅਰਥ ਇਕੋ ਹੈ।

ਅਸਚਰਜ ਉਸ ਨੂੰ ਕਹਿੰਦੇ ਹਨ ਜਿਹੜਾ ਉਤਪਤੀ, ਪਾਲਨਾ, ਲੈਤਾ ਕਰਦਾ ਹੋਇਆ ਆਪ ਜਨਮ ਮਰਨ ਤੋਂ ਰਹਿਤ ਹੈ ਅਤੇ 'ਵਾਹ' ਉਸ ਨੂੰ ਕਹਿੰਦੇ ਹਨ ਜਿਹੜਾ ਸ੍ਵੈ-ਪ੍ਰਕਾਸ਼ ਸਰੂਪ ਹੈ, ਆਪਣੇ ਆਪ ਤੋਂ ਪ੍ਰਕਾਸ਼ਵਾਨ ਹੈ ਅਤੇ ਸਾਰੇ ਚੰਦ, ਸੂਰਜ ਆਦਿਕ ਖਟ ਜੋਤੀਆਂ ਦਾ ਪ੍ਰਕਾਸ਼ਕ ਹੈ। ਅਤੇ (ਵਹਿ) ਜਿਹੜਾ ਆਪ ਨਿਰਾਧਾਰ ਹੈ ਅਤੇ ਸਾਰਿਆਂ ਦਾ ਆਸਰਾ, ਧਰਤੀ ਦਾ ਆਸਰਾ, ਜ਼ਮੀਨ ਦਾ ਅਤੇ ਅਕਾਸ਼ ਦਾ ਪੌਣ ਦਾ, ਪਾਣੀ ਦਾ, ਅਗਨੀ ਦਾ, ਪੰਜਾਂ ਤੱਤਾਂ ਦਾ ਆਸਰਾ ਹੈ। ਸਾਰੀ ਸ੍ਰਿਸ਼ਟੀ ਦਾ ਆਸਰਾ ਹੈ ਪਰ ਆਪ ਕਿਸੇ ਦੇ ਆਸਰੇ ਨਹੀਂ, ਆਪ ਨਿਰਾਧਾਰ ਹੈ, ਉਸ ਦਾ ਨਾਮ ਵਾਹਿ ਹੈ।

ਭਾਈ ਸੰਤੋਖ ਸਿੰਘ ਜੀ ਨੇ ਕਿਹਾ ਹੈ—'ਵਾਹ ਨਾਮ ਅਚਰਜ ਕੋ ਹੋਈ॥ ਅਚਰਜ ਤੇ ਪਰ ਉਕਤਿ ਨ ਕੋਈ॥' ਵਾਹ ਨਾਮ ਅਸਚਰਜ ਦਾ ਹੈ ਅਤੇ ਅਸਚਰਜ ਤੋਂ ਪਰੇ ਕਥਨ ਨਹੀਂ ਬਣਦਾ। ਜਿਥੇ ਵਿਸਮਾਦਤਾ ਆ ਜਾਂਦੀ ਹੈ, ਉਥੇ ਵਾਹ ਵਾਹ ਮੂੰਹੋਂ ਨਿਕਲਦਾ ਹੈ। ਉਹ ਵਾਹ ਪ੍ਰਮੇਸ਼ਰ ਦਾ ਨਾਮ ਹੈ।

ਸ੍ਰੀ ਗੁਰੂ ਅਮਰਦਾਸ ਸਾਹਿਬ ਮਹਾਰਾਜ ਜੀ ਸ੍ਰੀ ਗੂਜਰੀ ਦੀ ਵਾਰ ਵਿਚ ਵਾਹੁ ਸ਼ਬਦ ਦੇ ਨਾਲ ਉਚਾਰਨ ਕਰਨਗੇ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੂਜੀ ਵਾਰ ਵਿਚ ਗੁਰੂ ਸ਼ਬਦ ਦਾ ਵਖਿਆਨ

ਕਰਨਗੇ। ਵਾਹਿਗੁਰੂ ਦਾ ਸਰੂਪ ਕਥਨ ਕਰਦੇ ਹੋਏ ਸਿੱਖਾਂ ਵਾਸਤੇ ਗੁਰੂ ਮੰਤ੍ਰ ਦਾ ਜਾਪ ਜੋ ਪੰਜਾਂ ਪਿਆਰਿਆਂ ਦੇ ਰਾਹੀਂ ਦਿੱਤਾ ਜਾਂਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਥੇ ਵਾਹਿਗੁਰੂ ਮੰਤ੍ਰ ਵਰਤਿਆ ਹੈ, ਓਹ ਤੇਰਾਂ ਵਾਰੀ ਉਚਾਰਿਆ ਹੈ, ਸਿਹਾਰੀ ਨਾਲ ਓਸੇ ਦਾ ਨਾਮ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ॥' ਉਚਾਰਨ ਕੀਤਾ ਹੈ, ਉਸੇ ਨੂੰ ਫ਼ਤਹਿ ਬੁਲਾਉਣ ਵੇਲੇ ਉਚਾਰਨਾ ਹੈ।

ਅਰਦਾਸ ਵਿਚ ਵੀ '੧ੴ ਵਾਹਿਗੁਰੂ ਜੀ ਕੀ ਫਤਹ' ਓਹੋ ਨਾਮ ਲਿਆ ਸਿਹਾਰੀ ਨਾਲ।

ਪੰਜ ਵਾਰੀ ਮੁਖ ਵਿਚ ਪਾਉਣ ਵੇਲੇ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ' ਤੇ ਪੰਜ ਵਾਰੀ ਨੇਤ੍ਰਾਂ ਵਿਚ ਪਾਉਣ ਵਾਰੀ (ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ) ਉਚਾਰਨ ਕੀਤਾ ਹੈ। ਵਾਹਿਗੁਰੂ ਹਾਹੇ ਨੂੰ ਸਿਹਾਰੀ ਵਾਲਾ ਜਿਹੜਾ ਮੰਤ੍ਰ ਹੈ ਇਸ ਨੂੰ ਸ੍ਰੀ ਗੁਰ ਗੋਬਿੰਦ ਸਿੰਘ ਜੀ ਨੇ ਪੰਥ ਵਿਚ ਵਾਹਿਗੁਰੂ ਜੀ ਕਾ ਖਾਲਸਾ ਪੰਦਰਾਂ ਵਾਰੀ ਅੰਮ੍ਰਿਤ ਛਕਾਉਣ ਸਮੇਂ ਵਰਤਿਆ ਹੈ, ਬਾਕੀ ਦੇ ਇਹ ਜਿਹੜੇ ਦੋ ਨਾਮ ਹਨ, ਇਹ ਵੀ ਉਸ ਪ੍ਰਮੇਸ਼ਰ ਦੇ ਹਨ, ਮੁਕਤੇ ਨਾਲ ਔਂਕੜ ਨਾਲ ਵੀ ਉਸ ਵਾਹਿਗੁਰੂ ਦੇ ਵਾਚਕ ਹਨ।

ਪੰਚ ਖੰਡੀਆਂ ਨੂੰ ਇਹ ਸੰਸਾ ਪੈ ਗਿਆ ਸੀ ਕਿ ਵਾਹਿਗੁਰੂ ਮੰਤ੍ਰ ਜਿਹੜਾ ਹੈ, ਇਹ ਵਾਹੁਗੁਰ ਮੰਤ੍ਰ ਹੈ ਇਸ ਕਰਕੇ ਵਾਹੁਗੁਰ ਮੰਤ੍ਰ ਵਾਸਤੇ ਉਹਨਾਂ ਨੇ 'ਗੁਰਮੰਤ੍ਰ ਪ੍ਰਬੋਧ' ਵਿਚ ਲਿਖ ਦਿੱਤਾ। ਕਹਿੰਦੇ ਜਿਹੜੇ ਵਾਹਿਗੁਰੂ ਜਪਦੇ ਹੈਨ, ਉਹ ਜਾਪ ਨਹੀਂ ਹੈ ਵਾਹੁਗੁਰ ਜਾਪ ਹੈ। 'ਗੁਰੂ' ਵੀ ਨਹੀਂ ਕਹਿੰਦੇ। ਪਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਲਿਖਿਆ ਹੈ ਕਿ—

**ਦੋਵੇ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ॥**

*(ਅੰਗ ੯੯੨)*

ਉਥੇ ਸਤਿਗੁਰੂ ਸ਼ਬਦ ਅਕਾਲ ਪੁਰਖ ਦਾ ਨਾਉਂ ਸਤਿਗੁਰੂ ਜੀ ਨੇ ਕਿਹਾ ਹੈ। ਇਸ ਕਰਕੇ ਗੁਰੂ ਸ਼ਬਦ ਹੀ ਉਚਾਰਨ ਜ਼ਰੂਰੀ ਹੈ।

ਫਿਰ ਗਿਆਨੀ ਲਾਲ ਸਿੰਘ ਸੰਗਰੂਰ ਨੇ ਲਿਖਿਆ ਹੈ ਕਿ 'ਗੁਰੂ' ਸ਼ਬਦ ਗੁਰੂ ਦਾ ਵਾਚਕ ਹੈ ਤੇ 'ਗੁਰ' ਸ਼ਬਦ ਅਕਾਲ ਪੁਰਖ ਦਾ ਵਾਚਕ ਹੈ ਇਸ ਕਰਕੇ ਗੁਰਮੰਤ੍ਰ ਵਾਹੁਗੁਰ ਹੀ ਜਪਣਾ ਚਾਹੀਦਾ ਹੈ। ਇਸ ਪ੍ਰਕਾਰ ਸਾਧ ਸੰਗਤ ਜੀ! ਗੁਰਮੰਤ੍ਰ ਵਿਚ ਇਹਨਾਂ ਸੱਜਣਾ ਨੇ ਫ਼ਰਕ ਪਾਇਆ ਹੈ। ਗੁਰ ਬਿਲਾਸ ਵਿਚ ਭਾਈ ਮਨੀ ਸਿੰਘ ਜੀ ਨੇ ਵੀ ਵਾਹਿਗੁਰੂ ਮੰਤ੍ਰ ਹੀ ਲਿਖਿਆ ਹੈ।

ਅਤੇ ਭਾਈ ਨੰਦ ਲਾਲ ਜੀ ਨੇ ਸਿਫ਼ਤ ਸਨਾ ਪੁਸਤਕ ਵਿਚ ਵਾਹਿਗੁਰੂ ਮੰਤ੍ਰ ਹੀ ਲਿਖਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸਾਨੂੰ ਇਹੋ ਮੰਤ੍ਰ ਦਿੱਤਾ ਹੈ।

ਸ੍ਰੀ ਅਕਾਲ ਤਖ਼ਤ ਤੇ ਸਾਰੇ ਪੰਥ ਦਾ ਸੰਮੇਲਨ ਹੋਇਆ ਸੀ। ਬਾਬੂ ਤੇਜਾ ਸਿੰਘ ਤੇ ਬੀਬੀ ਨਿਰੰਜਨ ਕੌਰ ਵੱਲੋਂ ਗੁਰਬਾਣੀ ਦਾ ਕ੍ਰਮ ਭੰਗ ਕਰਨ ਤੋਂ, ਗੁਰਮੰਤ੍ਰ ਵਿਚ ਤੇ ਅਰਦਾਸ ਵਿਚ ਫ਼ਰਕ ਪਾਉਣ ਤੋਂ ਇਹਨਾ ਨੂੰ ਤਨਖ਼ਾਹੀਏ ਕੀਤਾ ਗਿਆ ਸੀ ਅਤੇ ਸਾਰੇ ਪੰਚ ਖੰਡੀਆਂ ਨੂੰ ਤਨਖ਼ਾਹੀਏ ਕਰਾਰ ਦਿੱਤਾ ਗਿਆ ਸੀ ਤੇ ਕਿਹਾ ਸੀ ਕਿ ਇਹਨਾਂ ਦੀ ਅਰਦਾਸ ਕਿਸੇ ਤਖ਼ਤ 'ਤੇ ਨਾ ਹੋਵੇ।

ਭਾਈ ਗੁਰਦਾਸ ਜੀ ਨੇ ਵੀ ਵਾਹਿਗੁਰੂ ਮੰਤ੍ਰ ਲਿਖਿਆ ਹੈ—'ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦ ਸੁਣਾਇਆ ॥' ਇਹੋ ਜੋ ਗੁਰਮੁਖ ਦੁਆਰਾ ਸੁਣਿਆਂ ਹੈ ਉਹਨਾਂ ਗੁਰਸਿੱਖਾਂ ਨੇ ਸੋ ਸਾਰਿਆਂ ਨੇ ਕਥਨ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਸਵੈਯਾਂ ਵਿਚ ਤੇਰਾਂ ਵਾਰੀ ਵਾਹਿਗੁਰੂ ਗੁਰਮੰਤ੍ਰ ਦਾ ਹੀ ਉਚਾਰਨ ਕੀਤਾ ਹੈ। ਇਸੇ ਪ੍ਰਕਾਰ ਵਾਹਗੁਰ ਸ਼ਬਦ ਵੀ ਹੈ, ਉਸੇ ਦਾ ਵਾਚਕ ਹੀ ਹੈ ਅਤੇ ਵਾਹਗੁਰੂ ਵੀ ਉਸੇ ਦਾ ਵਾਚਕ ਹੀ ਹੈ ਪਰ ਉਹਨਾਂ ਨੇ ਗੁਰ ਮੰਤ੍ਰ ਬੋਧ ਵਿਚ ਕਿਹਾ ਹੈ ਕਿ ਜਿਹੜੇ ਵਾਹਿਗੁਰੂ ਮੰਤ੍ਰ ਜਪਦੇ ਹਨ, ਉਹ ਨਰਕ ਨੂੰ ਜਾਣਗੇ, ਵਾਹੁਗੁਰ ਜਪਣਾ ਚਾਹੀਦਾ ਹੈ।

ਉਸ ਵੇਲੇ ਭਾਈ ਪ੍ਰਹਿਲਾਦ ਸਿੰਘ ਜੀ ਨੇ ਜੋ ਵਲਾਇਤ ਵਾਲੇ ਸੀ, ਉਹਨਾਂ ਨੇ ਪੁਸਤਕਾਂ ਵਿਚੋਂ ਹਵਾਲੇ ਦੇ ਕੇ ਭਾਈ ਨੰਦ ਲਾਲ ਜੀ, ਭਾਈ ਗੁਰਦਾਸ ਜੀ, ਭਾਈ ਦਯਾ ਸਿੰਘ ਜੀ, ਚਾਲੀ ਰਹਿਤਨਾਮਿਆਂ ਦੇ ਸਾਰ ਵਿਚੋਂ, ਉਹ ਪ੍ਰਗਟ ਕੀਤਾ। ਦੱਸੋ, ਇਤਨੇ ਸਿੱਖ ਜਪਦੇ ਆਏ ਹਨ, ਉਹ ਸਾਰੇ ਨਰਕ ਨੂੰ ਜਾਣਗੇ ? ਤੁਸੀਂ ਨਵੇਂ ਜੰਮ ਪਏ ਇਸ ਪ੍ਰਕਾਰ ਕਹਿਣ ਵਾਲੇ। ਜਿਹੜਾ ਗੁਰੂ ਸਾਹਿਬ ਜੀ ਨੇ ਮੰਤ੍ਰ ਬਣਾਇਆ, ਉਹ ਦੱਸੋ ਗੱਲ ਕਰੋ ਦੇਖੋ ਕਿਤਨੀ ਵਾਰ ਗੁਰੂ ਸਾਹਿਬ ਜੀ ਨੇ ਉਚਾਰਨ ਕੀਤਾ ਹੈ।

ਸੁਣ ਕੇ ਭਾਈ ਕਾਨ੍ਹ ਸਿੰਘ ਜੀ ਪਿੱਥੋ ਵਾਲੇ ਮਹਾਨ ਕੋਸ਼ ਦੇ ਕਰਤਾ ਨੇ ਕੋਈ ਉੱਤਰ ਨਹੀਂ ਸੀ ਦਿੱਤਾ। ਇਹ ਸਿੱਖਿਆ ਸਾਰੀ ਇਹਨਾਂ ਦੀ ਦਿੱਤੀ ਹੋਈ ਸੀ। ਇਹਨਾਂ ਦੇ ਇਸ਼ਾਰੇ 'ਤੇ ਹੀ ਉਹਨਾਂ ਨੇ ਲਿਖਿਆ ਸੀ।

ਇਸ ਪ੍ਰਕਾਰ ਸਾਧ ਸੰਗਤ ਜੀ ! ਗੁਰਮੰਤ੍ਰ ਜਿਹੜਾ ਪੰਚ ਖੰਡੀਆਂ ਨੇ ਛਪਵਾਇਆ ਸੀ, ਉਹਦੇ ਉੱਤੇ ਪ੍ਰਸ਼ਨ ਕਰ ਕੇ ਉਹਨਾਂ ਨੂੰ ਬੜੇ ਭਾਰੀ ਲਾ-ਜਵਾਬ ਕੀਤਾ ਸੀ, ਫਿਰ ਚੁੱਪ ਹੋ ਗਏ ਸਨ। ਅਰ ਜਿਸ ਸ਼ਬਦ ਨੂੰ ਲੈ ਕੇ ਉਹ ਵਾਹੁਗੁਰ ਕਹਿਣ ਲੱਗ ਪਏ ਸੀ, ਸੋ ਇਥੇ ਵਾਹ ਵਾਹ ਅਸਚਰਜ ਦਾ ਵਾਚਕ ਹੈ, ਨਿਸਚੇ ਕਰੋ ਜੋ ਗੁਰੂ ਸਾਹਿਬ ਜੀ ਨੇ ਅੰਮ੍ਰਿਤ ਦੇ ਚੁਲੇ ਨਾਲ ਦਿੱਤਾ ਹੈ, ਉਹ ਗੁਰਮੰਤ੍ਰ ਹੈ। ਤੇਰਾਂ ਵਾਰੀ ਜਿਵੇਂ ਸਵੈਯਾਂ ਵਿਚ ਉਚਾਰਨਾ ਕੀਤਾ ਹੈ। ਇਸੇ ਪ੍ਰਕਾਰ ਵਾਹਗੁਰੂ ਵੀ ਮੁਕਤੇ ਨਾਲ ਉਹ ਬਿਸਮਾਦ ਦਾ ਵਾਚਕ ਹੈ। ਵਾਹਗੁਰੂ ਵਾਹੁ ਪ੍ਰੇਰਕ ਦਾ ਵਾਚਕ ਨਾਮ ਹੈ ਗੁਰੂ ਚੇਤਨ ਦਾ ਵਾਚਕ ਹੈ।

ਇਹ ਮਹਾਰਾਜ ਜੀ ਦੇ ਨਾਮ ਜਿਹੜੇ ਪ੍ਰਿਅ ਵਾਚਕ ਹੈਨ, ਪ੍ਰਿਅ ਵਾਚਕ ਸਿਹਾਰੀ ਨਾਲ, ਔਂਕੜ ਨਾਲ ਤੇ ਮੁਕਤੇ ਨਾਲ ਤਿੰਨ ਵਾਰੀ ਤਿੰਨਾਂ ਸਰੂਪਾਂ ਵਿਚ ਗੁਰੂ ਸਾਹਿਬ ਜੀ ਨੇ ਉਚਾਰਨ ਕੀਤਾ ਹੈ। ਇਹ ਤਿੰਨੇ ਪ੍ਰਮੇਸ਼ਰ ਦੇ ਵਾਚਕ ਸਮਝਣੇ, ਇਉਂ ਨਹੀਂ ਕਹਿਣਾ ਇਹ ਮਨਮੱਤ ਹੈ, ਇਹ ਗੁਰਮਤ ਹੈ, ਜਿਹੜਾ ਅੰਮ੍ਰਿਤ ਦੇ ਚੁਲੇ ਨਾਲ ਗੁਰੂ ਸਾਹਿਬ ਜੀ ਨੇ ਦਿੱਤਾ ਹੈ, ਉਹ ਸਿਹਾਰੀ ਨਾਲ ਵਾਹਿਗੁਰੂ ਮੰਤ੍ਰ ਹੀ ਬਖ਼ਸ਼ਿਆ ਹੈ, ਇਹ ਨਿਸ਼ਚੇ ਰਖੋ। ਬਾਕੀ ਸਾਰੇ ਨਾਮ ਅਸਤੋਤ੍ਰ ਰੂਪ ਹੈ। ਜਿਹੜੇ ਜਪੁਜੀ ਸਾਹਿਬ ਵਿਚ ਹਨ। ਗੁਰਮੰਤ੍ਰ ਵਾਹਿਗੁਰੂ ਹੀ ਹੈ। ਆਪਾਂ ਨੂੰ ਨਾਵਾਂ ਦੇ ਵਿਰੋਧੀ ਨਹੀਂ ਹੋਣਾ ਚਾਹੀਦਾ ਉਸਤਤ ਜਾਣ ਕੇ ਤੇ ਨਾਮ ਪੜ੍ਹਨੇ ਚਾਹੀਦੇ ਹਨ। ਗੁਰਮੰਤ੍ਰ ਵਾਹਿਗੁਰੂ ਹੀ ਹੈ।

**ਸਲੋਕ ਮਹਲਾ ੩ ॥**

**ਵਾਹੁ ਵਾਹੁ ਆਪਿ ਅਖਾਇਦਾ ॥**

ਵਾਹੁ ਓਹੁ ਅਸਚਰਜ ਸਰੂਪ ਹੈ। ਵਾਹੁ ਵਿਸਮਾਦੁ ਰੂਪ ਹੈ ਆਪਣੇ ਸਿਖਾਂ ਦੇ ਪਾਸੋਂ (ਅਖਾਇਦਾ)

ਸਦਾਉਂਦਾ ਹੈ। ਗੁਰੂ ਸਾਹਿਬ ਜੀ ਦੇ ਸ਼ਬਦ ਦੇ ਉਪਦੇਸ਼ ਵਾਲੇ ਜਿਹੜੇ ਹੈਂ, ਉਹਨਾਂ ਦੀ ਸੱਚੀ ਸੋਭਾ ਹੁੰਦੀ ਹੈ। ਸੱਚਾ ਸੋ ਪ੍ਰਮੇਸ਼ਰ ਤੱਤ ਪਦ ਦਾ ਲੱਖ ਅਰਥ ਹੈ ਉਹਨਾਂ ਨੂੰ ਪ੍ਰਾਪਤ ਹੁੰਦਾ ਹੈ, ਜਿਹੜਾ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਕਹਿਣਾ ਹੈ। ਫਰੀਦਕੋਟ ਵਾਲੇ ਟੀਕੇ ਵਿਚ ਇਸ ਦ ਅਰਥ ਵਾਹਿ ਗੁਰੂ ਲਿਖੇ ਹੋਏ ਹਨ। ਪ੍ਰਯਾਵਾਂ ਵਾਲਿਆਂ ਨੇ ਵੀ ਇਹੋ ਮੰਨੇ ਹਨ।

ਵਾਹ ਅਸਚਰਜ ਰੂਪ ਹੈ, ਵਾਹ ਜੋ ਵਾਹਿਗੁਰੂ ਜੀ ਦੀ ਸਿਫ਼ਤ ਹੈ। ਇਕੱਲਿਆਂ ਬੈਠ ਕੇ ਜੋ ਭਗਤੀ ਕਰਨੀ ਇਹ ਓਹਦੀ ਸਿਫ਼ਤ ਹੈ। ਅਤੇ ਕੀਰਤਨ ਵਿਚ ਮਿਲ ਕੇ ਗਾਉਣਾ ਇਹ ਸਾਲਾਹ ਹੈ, ਇਸ ਦਾ ਨਾਮ ਸਿਫ਼ਤ ਸਾਲਾਹ ਹੈ ਪ੍ਰਮੇਸ਼ਰ ਦੀ। ਕੋਈ ਕੋਈ ਗੁਰਮੁਖ ਭਾਈ ਸਮਝਦੇ ਹਨ ਇਸ ਵਿਚਾਰ ਦੇ ਤਾਈਂ। ਜਿਹੜਾ ਵਾਹਿਗੂਰੂ ਵਾਹਿਗੂਰੂ ਕਹਿਣਾ ਹੈ ਇਹ ਬਾਣੀ ਸੱਚੀ ਹੈ ਨਿਸਚੇ ਕਰ ਲਵੋ। ਇਸ ਦੇ ਉਚਾਰਨ ਕਰਨੇ ਕਰਕੇ ਸੱਚੇ ਪਾਤਿਸ਼ਾਹ ਜੀ ਦਾ ਮਿਲਾਪ ਹੋ ਜਾਂਦਾ ਹੈ 'ਸਤਿਨਾਮੁ' ਵੀ ਇਸੇ ਦਾ ਵਾਚਕ ਸਮਝੋ।

ਸਤਿਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਆਖਦੇ ਹਨ ਕਿ ਵਾਹਿਗੁਰੂ ਵਾਹਿਗੁਰੂ ਕਰਦਿਆਂ ਹੋਇਆ ਪ੍ਰਭੂ ਅਕਾਲ ਪੁਰਖ ਨੂੰ ਪਾ ਲਿਆ ਹੈ ਜਿਹਨਾਂ ਨੇ ਨਿਸਕਾਮ ਕਰਮ ਕੀਤੇ ਹਨ, ਉਹਨਾਂ ਨੂੰ ਪ੍ਰਮੇਸ਼ਰ ਦਾ ਇਹ ਸਰੂਪ ਪ੍ਰਾਪਤ ਹੁੰਦਾ ਹੈ। ਸਵੱਈਆਂ ਵਿਚ ਇਸ ਪ੍ਰਕਾਰ ਦੇ ਬਚਨ ਆਏ ਹਨ—

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥** *(ਅੰਗ ੧੪੦੨)*

ਇਸ ਪ੍ਰਕਾਰ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ੧੩ ਵਾਰ ਹਾਹੇ ਨੂੰ ਸਿਹਾਰੀ ਨਾਲ 'ਵਾਹਿਗੁਰੂ' ਸ਼ਬਦ ਸਵਈਆਂ ਦੇ ਅੰਦਰ ਉਚਾਰਨ ਕੀਤਾ ਹੈ। ਅਤੇ 'ਵਾਹੁ ਵਾਹੁ' ਸ਼ਬਦ ਵੀ ਸਵੱਈਆਂ ਵਿਚ ਉਚਾਰਨ ਕੀਤਾ ਹੈ ਅਤੇ ਮੁਕਤੇ ਨਾਲ 'ਵਾਹਗੁਰੂ ਤੇਰਾ ਸਭ ਸਦਕਾ' ਭੀ ਉਚਾਰਨ ਕੀਤਾ ਹੈ। ਇਹ ਸੱਚੇ ਪਾਤਿਸ਼ਾਹ ਜੀ ਨੇ ਸਾਰੇ ਸ਼ਬਦਾਂ ਦੀ ਏਕਤਾ ਕੀਤੀ ਹੈ। ਵਾਹੁ ਸ਼ਬਦ ਦੀ ਅਤੇ ਵਾਹਗੁਰੂ ਸ਼ਬਦ ਦੀ ਅਤੇ ਵਾਹਿਗੁਰੂ ਸ਼ਬਦ ਦੀ ਭੀ ਸਤਿਗੁਰਾਂ ਨੇ ਏਕਤਾ ਕੀਤੀ ਹੈ। ਇਹ ਅੰਮ੍ਰਿਤ ਰੂਪ ਜਿਹੜਾ ਉਪਦੇਸ਼ ਸਤਿਗੁਰਾਂ ਨੇ ਦਿੱਤਾ ਹੈ, ਸਾਨੂੰ ਨਿਸਚੇ ਨਾਲ ਮੰਨਣਾ ਚਾਹੀਦਾ ਹੈ।

ਜਿਥੇ 'ਵਾਹੁ ਵਾਹੁ' ਸ਼ਬਦ ਆਵੇ ਨਾਲ ਗੁਰੂ ਸ਼ਬਦ ਦਾ ਅਰਥ ਸਮਝਣਾ। ਸੋ ਸਾਧ ਸੰਗਤ ਜੀ! ਵਾਹਿਗੁਰੂ ਜਾਪ ਕਰਨ ਦੇ ਨਾਲ ਗੁਰਮੰਤ੍ਰ ਦੀ ਪੂਰਨਤਾ ਹੁੰਦੀ ਹੈ। ਚੌਥੇ ਪਾਤਿਸ਼ਾਹ ਜੀ ਨੇ ਬਚਨ ਕੀਤੇ ਹਨ—

**ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ॥** *(ਅੰਗ ੩੧੨)*

ਅਤੇ ਫੇਰ ਫ਼ੁਰਮਾਇਆ ਹੈ—'ਸੁਤਿਆ ਗੁਰ ਸਾਲਾਹੀਐ ਉਠਦਿਆ ਭੀ ਗੁਰੂ ਆਲਾਉ' (ਅੰਗ ੭੫੮)। ਇਸ ਪ੍ਰਕਾਰ ਸਾਧ ਸੰਗਤ ਜੀ! ਇਹ ਵਾਹਿਗੁਰੂ ਮੰਤ੍ਰ ਦਾਤ ਉਪਦੇਸ਼ ਗੁਰਬਾਣੀ ਦੇ ਅੰਦਰ ਗੋਪ ਮੰਤ੍ਰ ਰੱਖਿਆ ਹੈ। ਇਸ ਗੋਪ ਮੰਤ੍ਰ ਨੂੰ ਜਦੋਂ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਉਦੇਸ਼ (ਬ੍ਰਹਮਾ ਅਤੇ ਵੇਦਾਂ ਦੇ ਅਵਤਾਰ) ਭੱਟਾਂ ਨੂੰ ਬਖ਼ਸ਼ਿਆ ਉਸ ਵੇਲੇ ਸਤਿਗੁਰੂ ਮਹਾਰਾਜ ਸਾਹਿਬ ਜੀ ਜਿਵੇਂ 'ਲੰਗਰ' ਸ਼ਬਦ ਸਤੇ ਬਲਵੰਡ ਦੀ ਵਾਰ ਵਿਚ ਹੀ ਕਥਨ ਕੀਤਾ ਹੈ—

**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥** *(ਅੰਗ ੯੬੭)*

ਏਸੇ ਪ੍ਰਕਾਰ ਗੁਰ ਮੰਤ੍ਰ ਜਦੋਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਬਖ਼ਸ਼ਿਆ ਹੈ। ਸਵੱਈਆਂ ਵਿਚ ਇਹ ੧੩ ਵਾਰੀ ਵਾਹਿਗੁਰੂ ਮੰਤ੍ਰ ਹਾਹੇ ਨੂੰ ਸਿਹਾਰੀ ਨਾਲ ਉਚਾਰਨ ਕੀਤਾ ਹੈ। ਅਤੇ—

**ਵਾਹੁ ਵਾਹੁ ਸਿਫਤਿ ਸਲਾਹ ਹੈ.....** *(ਅੰਗ ੫੧੪)*

ਇਹ ਸੱਚੇ ਪਾਤਿਸ਼ਾਹ ਜੀ ਨੇ ਇਥੇ ਗੂਜਰੀ ਦੀ ਵਾਰ ਵਿਚ ਉਚਾਰਨ ਕੀਤਾ ਹੈ। ਚੌਥੇ ਪਾਤਿਸ਼ਾਹ ਜੀ ਨੇ ਭੀ ਵਾਰਾਂ ਤੇ ਵਧੀਕ ਵਿਚ ਉਚਾਰਨ ਕੀਤਾ ਹੈ। ਪਹਿਲੇ ਪਾਤਿਸ਼ਾਹ ਜੀ ਨੇ 'ਵਾਹੁ ਵਾਹੁ' ਸ਼ਬਦ ਗਉੜੀ ਦੇ ਅੰਦਰ ਉਚਾਰਨ ਕੀਤਾ ਹੈ। ਗਉੜੀ ਰਾਗ ਦੀਆਂ ਅਸਟਪਦੀਆਂ ਦੇ ਅੰਦਰ ਇਸ ਪ੍ਰਕਾਰ ਇਹਨਾਂ ਸ਼ਬਦਾਂ ਨੂੰ ਉਚਾਰਿਆ ਹੈ।

ਜਿਸ ਵਕਤ ਸੰਸਾਰ ਦੀ ਕਲਿਆਣ ਕਰਨ ਵਾਸਤੇ ਮਹਾਰਾਜ ਸਾਹਿਬ ਜੀ ਨੇ 'ਰਾਮ' 'ਹਰਿ' ਆਦਿਕ ਸਾਰੇ ਸ਼ਬਦ ਉਚਾਰਨ ਕੀਤੇ ਹਨ, ਇਹਨਾਂ ਸਾਰਿਆਂ ਸ਼ਬਦਾਂ ਦਾ ਜੋ ਸਿਧਾਂਤ ਹੈ। ਵਾਸਦੇਵ ਜੋ ਜਾਪ ਹੈ ਇਹ 'ਵਾਵੇ' ਤੋਂ ਬਣਿਆ ਹੈ। ਅਤੇ ਇਸੇ ਪ੍ਰਕਾਰ 'ਹਾਹੇ' ਤੋਂ ਹਰਿ ਹਰਿ ਸ਼ਬਦ ਬਣਿਆ ਹੈ ਅਤੇ 'ਗੱਗੇ' ਤੋਂ ਗੋਬਿੰਦ ਗੋਬਿੰਦ ਸ਼ਬਦ ਬਣਿਆ ਹੈ। 'ਰਾਰੇ' ਤੋਂ ਰਾਮ ਰਾਮ ਸ਼ਬਦ ਬਣਿਆ ਹੈ।

ਇਸ਼ ਪ੍ਰਕਾਰ ਸਾਧ ਸੰਗਤ ਜੀ ! ਚਾਰੇ ਜਿਹੜੇ ਅੱਖਰ ਹਨ ਇਹ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਜਿਸ ਵਕਤ—

**ਕੇਤੇ ਜੁਗ ਵਰਤੇ ਗੁਬਾਰੈ ॥ ਤਾੜੀ ਲਾਈ ਅਪਰ ਅਪਾਰੈ ॥** *(ਅੰਗ ੧੦੨੬)*

ਇਹ ਦਸਵੇਂ ਪਾਤਿਸ਼ਾਹ ਜੀ ਨੇ ਲੋਹ ਪ੍ਰਕਾਸ਼ ਵਿਚ ਵੀ ਜ਼ਿਕਰ ਕੀਤਾ ਹੈ। ਉਸ ਵਕਤ ਸਾਧ ਸੰਗਤ ਜੀ ! ਕਰਤਾ ਪੁਰਖ ਰੂਪ ਵਿਚ ਮਹਾਰਾਜ ਸਾਹਿਬ ਜੀ ਨੇ ੯ ਜੁਗ 'ਵਾਵੇ' ਦਾ ਜਾਪ ਕੀਤਾ ਅਤੇ ੯ ਜੁਗ 'ਹਾਹੇ' ਦਾ ਜਾਪ ਕੀਤਾ, ੯ ਜੁਗ 'ਗੱਗੇ' ਦਾ ਜਾਪ ਕੀਤਾ ਅਤੇ ੯ ਜੁਗ 'ਰਾਰੇ' ਦਾ ਜਾਪ ਕੀਤਾ ਹੈ। ਇਹ ਵਾਹਿਗੁਰੂ ਮੰਤ੍ਰ ਸੱਚੇ ਪਾਤਿਸ਼ਾਹ ਜੀ ਨੇ ਇਸ ਪ੍ਰਕਾਰ ਬਣਾਇਆ ਹੈ।

ਜਿਸ ਵੇਲੇ ਵਾਹਿਗੁਰੂ ਮੰਤ੍ਰ ਬਣਾਇਆ ਹੈ ਅਤੇ ਜਦੋਂ ਬ੍ਰਹਮਾ ਨੂੰ ਵਾਸਦੇਵ ਮੰਤ੍ਰ ਸਫੁਰਨ ਕੀਤਾ ਹੈ। ਉਸ ਵੇਲੇ ਉਸ ਨੂੰ 'ਵਾਵੇ' ਅੱਖਰ ਤੋਂ ਵਾਸਦੇਵ ਦਾ ਉਪਦੇਸ਼ ਦਿੱਤਾ ਹੈ। 'ਵਾਵੇ' ਅੱਖਰ ਤੋਂ ਬ੍ਰਹਮਾ ਨੇ ਵਾਸਦੇਵ ਦਾ ਜਾਪ ਜਪਿਆ ਹੈ ਅਤੇ ਮਨੂੰ ਅਵਤਾਰ ਵੇਲੇ 'ਹਾਹੇ' ਅੱਖਰ ਤੋਂ ਹਰਿ ਹਰਿ ਦਾ ਜਾਪ ਪ੍ਰਗਟ ਕੀਤਾ ਹੈ ਅਤੇ ਬਿਆਸ ਅਵਤਾਰ ਵੇਲੇ 'ਗੱਗੇ' ਅੱਖਰ ਤੋਂ ਗੋਬਿੰਦ ਦਾ ਜਾਪ ਪ੍ਰਗਟ ਕੀਤਾ ਹੈ। ਇਸ ਪ੍ਰਕਾਰ ਸਾਧ ਸੰਗਤ ਜੀ ! ਸ਼ੰਕਰਾਚਾਰਜ ਵੇਲੇ 'ਰਾਰੇ' ਵਿਚੋਂ ਰਾਮ ਰਾਮ ਦਾ ਜਾਪ ਪ੍ਰਗਟ ਕੀਤਾ ਹੈ। ਇਸ ਪ੍ਰਕਾਰ ਚੌਹਾਂ ਜੁਗਾਂ ਵਿਚ ਚਾਰ ਅੱਖਰਾਂ ਦੇ ਚਾਰ ਨਾਮ ਪ੍ਰਗਟ ਕੀਤੇ ਹਨ।

ਅਤੇ ਭਾਈ ਗੁਰਦਾਸ ਸਾਹਿਬ ਜੀ ਗਵਾਹੀ ਦਿੰਦੇ ਹਨ, ਜਿਹਨਾਂ ਦੇ ਵਕਤ ਪਹਿਲੇ ਪਾਤਿਸ਼ਾਹ ਜੀ ਤੋਂ ਵਰੋਸਾਇ ਹੋਏ ਬਾਬਾ ਬੁੱਢਾ ਜੀ ਹਾਜ਼ਰ ਸਨ। ਬਾਬਾ ਬੁੱਢਾ ਜੀ ਨੇ ਪਹਿਲੇ ਪਾਤਿਸ਼ਾਹ ਜੀ ਤੋਂ ਵਾਹਿਗੁਰੂ ਮੰਤ੍ਰ ਨਾ ਲਿਆ ਹੁੰਦਾ ਤਾਂ ਭਾਈ ਗੁਰਦਾਸ ਜੀ ਨੂੰ ਰੋਕ ਦਿੰਦੇ। ਇਹ ਗਵਾਹੀ ਹੈ ਬਾਬਾ ਬੁੱਢਾ ਸਾਹਿਬ ਜੀ ਦੀ ਅਤੇ ਭਾਈ ਗੁਰਦਾਸ ਜੀ, ਜਿਹਨਾਂ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸੱਚੇ ਪਾਤਿਸ਼ਾਹ ਜੀ ਦੇ ਮੁਖਾਰਬਿੰਦ ਤੋਂ ਸੁਣਿਆ ਹੈ। ਉਹਨਾਂ ਨੇ ਫ਼ੁਰਮਾਇਆ ਹੈ—

**ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸ਼ਬਦ ਸੁਣਾਯਾ ॥** *(ਵਾਰ ੧੨ ਪਉੜੀ ੧੭)*

ਇਹ ਵੇਦਾਂ ਤੇ ਕਤੇਬਾਂ ਤੋਂ ਅਗੋਚਰ ਚੀਜ਼ ਹੈ। ਵੇਦਾਂ ਦੇ ਅਵਿਸ਼ੇ ਹੈ। ਜਦੋਂ ਇਹ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਉਸ ਵਕਤ ਪੰਜਵੇਂ ਪਾਤਿਸ਼ਾਹ ਜੀ ਆਪ ਗੱਦੀ ਦੇ ਮਾਲਕ ਸਨ ਉਹ ਵਰਜ ਦਿੰਦੇ ਤੇ ਭਾਈ ਸਾਹਿਬ ਜੀ ਛੇਵੇਂ ਪਤਿਸ਼ਾਹ ਜੀ ਤੱਕ ਰਹੇ ਸਨ। ਇਹ ਵਾਹਿਗੁਰੂ ਮੰਤ੍ਰ ਸਤਿਗੁਰੂ ਸਾਹਿਬ ਜੀ ਨੇ ਸ੍ਰਵਣ ਕਰਾਇਆ ਹੈ।

**ਵਾਹ**—ਨਾਮ ਅਸਚਰਜ ਦਾ ਹੈ। ਅਸਚਰਜ ਤੋਂ ਪਰੇ ਕਥਨ ਕੋਈ ਨਹੀਂ ਹੈ।

**ਗੁ**—ਨਾਮ ਅਨ੍ਹੇਰੇ ਦਾ ਅਗਿਆਨ ਦਾ ਹੈ।

**ਰੂ**—ਨਾਮ ਹੈ ਪ੍ਰਕਾਸ਼ ਦਾ, ਅਗਿਆਨ ਦਾ ਨਾਸ ਕਰਕੇ ਜੋ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ, ਉਹ ਵਾਹਿਗੁਰੂ ਹੈ।

**ਗੁ**—ਨਾਮ ਭੂਮਾ ਸੁੱਧ ਬ੍ਰਹਮ ਦਾ ਹੈ।

**ਰੂ**—ਨਾਮ ਚੇਤਨ ਦਾ ਹੈ। ਜੋ ਸ਼ੁੱਧ ਬ੍ਰਹਮ ਸਾਰਿਆਂ ਦਾ ਪ੍ਰਕਾਸ਼ਕ ਹੈ।

**ਵਾਹੁ**—ਨਾਉਂ ਜੋ ਅਸਚਰਜ ਹੈ, ਅਸਚਰਜ ਜੋ ਸਾਰਿਆਂ ਦਾ ਆਧਾਰ ਹੈ ਅਤੇ ਆਪ ਨਿਰਾਧਾਰ ਹੈ। ਅਤੇ ਅਸਚਰਜ ਜੋ ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ ਆਪ ਸ੍ਵੈ ਪ੍ਰਕਾਸ਼ ਸਰੂਪ ਹੈ। ਕਿਸੇ ਪ੍ਰਕਾਸ਼ ਦਾ ਮੁਥਾਜ ਨਹੀਂ ਹੈ। ਐਸਾ ਜਿਹੜਾ ਅਸਚਰਜ ਸਰੂਪ ਹੈ ਉਸ ਵਾਹਿਗੁਰੂ ਸ਼ਬਦ ਦਾ ਉਚਾਰਨ ਕਰੋ।

ਜਦੋਂ ਵੀ ਅਰਥ ਕਰਨੇ ਹਨ ਉਸ ਵੇਲੇ 'ਵਾਹੁ' ਸ਼ਬਦ ਨੂੰ 'ਵਾਹਿਗੁਰੂ' ਸ਼ਬਦ ਅਰਥ ਕਰਨਾ ਹੈ। ਗਿਆਨੀ ਸੰਕੇਤ ਵਿਚ ਅਰਥ ਪੜ੍ਹਾਉਣ ਵੇਲੇ ਟਕਸਾਲ ਵਾਲੇ ਇਹ ਨਿਯਮ ਦੱਸਦੇ ਹਨ। ਇਹ ਵਾਹਿਗੁਰੂ ਦਾ ਵਾਚਕ ਸਮਝਣਾ ਹੈ। ਚਾਹੇ ਔਂਕੜ ਨਾਲ ਹੈ, ਚਾਹੇ ਮੁਕਤੇ ਨਾਲ ਹੋਵੇ ਚਾਹੇ ਸਿਹਾਰੀ ਨਾਲ ਹੋਵੇ। ਇਸ ਨੂੰ ਵਾਹਿਗੁਰੂ ਮੰਤ੍ਰ ਦਾ ਵਾਚਕ ਜਾਣ ਕੇ ਜਾਪ ਕਰਨਾ ਹੈ।

ਸੋ ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਮਹਾਨ ਕ੍ਰਿਪਾ ਕਰਕੇ ਇਸ ਵਾਹਿਗੁਰੂ ਮੰਤ੍ਰ ਦੇ ਅਰਥ ਪੰਡਿਤ ਈਸ਼ਰ ਸਿੰਘ ਜੀ ਬਾੜੀਆਂ ਵਾਲੇ ਕਾਂਸ਼ੀ ਵਾਲੇ ਨੇ ਕੀਤੇ ਹਨ।

ਕਾਰਨ ਇਹ ਸੀ ਕਿ ਪੰਡਿਤ ਈਸ਼ਰ ਸਿੰਘ ਜੀ ਦੇ ਪਾਸ ਇਕ ਪੰਡਿਤ ਨੇ ਹੰਕਾਰ ਕੀਤਾ ਹੈ, 'ਵਾਹਿਗੁਰੂ' ਮੰਤ੍ਰ ਵੇਦ ਮੰਤ੍ਰ ਨਹੀਂ ਹੈ। ਉਹਨਾਂ ਨੇ ੫੦੦ ਅਰਥ ਵਾਹਿਗੁਰੂ ਮੰਤ੍ਰ ਦਾ ਉਚਾਰਨ ਕੀਤਾ ਵੇਦ ਦੀਆਂ ਸੁਰਤੀਆਂ ਦੇ ਦੇ ਕੇ ਸਾਰਿਆਂ ਦੇ ਤਾਈਂ ਜਿੱਤ ਲਿਆ ਸੀ, ਸਭਨਾ ਨੂੰ ਹਾਰ ਮੰਨਣੀ ਪਈ। ਇਹ ਵੇਦ ਕਤੇਬ ਤੋਂ ਵੀ ਅਗੋਚਰ ਮੰਤ੍ਰ ਹੈ। ਇਸ ਪ੍ਰਕਾਰ ਵਿਦਵਾਨਾਂ ਦੀ ਸਭਾ ਵਿਚ ਵੀ ਬੜੇ ਬੜੇ ਝਗੜੇ ਹੋ ਚੁੱਕੇ ਹਨ। ਉਹ ਮੰਤ੍ਰ ਜਿਹੜਾ ਵੇਦ ਕਤੇਬ ਕਰਕੇ ਵੀ ਅਗੋਚਰ ਹੈ। ਸਤਿਗੁਰੂ ਗ਼ਰੀਬ ਨਿਵਾਜ਼ ਸਾਹਿਬ ਜੀ ਕ੍ਰਿਪਾ ਕਰਕੇ ਗੁਰਬਾਣੀ ਦੁਆਰਾ ਫ਼ੁਰਮਾਉਂਦੇ ਹਨ।

ਇਸ ਵਾਹਿਗੁਰੂ ਮੰਤ੍ਰ ਨੂੰ ਭੁਲਾ ਕੇ ਕਈਆਂ ਨੇ 'ਵਾਹਗੁਰ' ਸ਼ਬਦ ਉਚਾਰਨਾ ਸ਼ੁਰੂ ਕਰ ਦਿੱਤਾ ਹੈ ਪਰ ਸਤਿਗੁਰੂ ਸਾਹਿਬ ਜੀ ਨੇ ਅੰਮ੍ਰਿਤ ਦੇ ਚੁਲੇ ਨਾਲ ਪੰਥ ਰਚਨ ਵੇਲੇ 'ਵਾਹਿਗੁਰੂ' ਮੰਤ੍ਰ ਦਿੱਤਾ ਹੈ। ਅੰਮ੍ਰਿਤ ਦੇ ਚੁਲੇ ਨਾਲ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ' ਇਹ ਉਚਾਰਨ ਕੀਤਾ ਹੈ। ਉਹਨਾਂ ਨੂੰ ਇਹ ਸੰਸਾ ਪੈ ਗਿਆ ਕਿ ਇਹ ਭੱਟਾਂ ਦਾ ਉਚਾਰਨ ਕੀਤਾ ਹੈ। ਇਹਨਾਂ ਲੋਕਾਂ ਨੂੰ ਇਹ ਗ਼ਲਤ ਸੰਸਾ ਪੈ ਗਿਆ।

ਜਿਵੇਂ 'ਲੰਗਰ' ਸ਼ਬਦ ਸੱਤੇ ਬਲਵੰਡ ਨੇ ਤਾਂ ਹੀ ਲਿਖਿਆ ਹੈ, ਜੋ ਸਤਿਗੁਰੂ ਸਾਹਿਬ ਜੀ ਦੀ ਬੋਲੀ ਸੀ। ਇਸੇ ਪ੍ਰਕਾਰ ਜਦੋਂ ਗੁਰਮੰਤ੍ਰ ਸਤਿਗੁਰੂ ਸਾਹਿਬ ਜੀ ਨੇ ਭੱਟਾਂ ਨੂੰ ਦਿੱਤਾ ਹੈ। ਉਹ ਭੱਟਾਂ ਨੇ ਆਪ ਦੇ ਕੋਲੋਂ ਤਾਂ ਨਹੀਂ ਬਣਾਇਆ। ਸਤਿਗੁਰਾਂ ਦੇ ਮੁਖਾਰਬਿੰਦ ਤੋਂ ਉਪਦੇਸ਼ ਸੁਣ ਕੇ ਹੀ ਉਹਨਾਂ ਨੇ ਧਾਰਨ ਕੀਤਾ ਹੈ। ਸਿੱਖਾਂ ਨੂੰ ਅਧਿਕਾਰ ਹੈ, ਸਤਿਗੁਰਾਂ ਦੇ ਮੁਖਾਰਬਿੰਦ ਤੋਂ ਉਪਦੇਸ਼ ਸੁਣ ਕੇ ਧਾਰਨ ਕਰਨ। ਇਸ ਪ੍ਰਕਾਰ ਸਾਧ ਸੰਗਤ ਜੀ! ਸਤਿਗੁਰਾਂ ਨੇ ਕ੍ਰਿਪਾ ਕਰ ਕੇ ਵਾਹਿਗੁਰੂ ਮੰਤ੍ਰ ਸਾਨੂੰ ਬਖ਼ਸ਼ਿਆ ਹੈ ਅਤੇ ਭਾਈ ਗੁਰਦਾਸ ਜੀ ਜੋ ਪੰਜਵੇਂ ਪਾਤਿਸ਼ਾਹ ਜੀ ਦੇ ਮਾਮਾ ਜੀ ਤੇ ਸਿਦਕੀ ਤੇ ਮੋਹਰੀ ਸਿੱਖ ਹੋਏ ਹਨ ਤੇ ਜਿਹਨਾਂ ਤੋਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਲਿਖਾਈ ਕਰਾਈ ਹੈ, ਉਹ ਵਾਰਾਂ ਵਿਚ ਇਸ ਪ੍ਰਕਾਰ ਲਿਖਦੇ ਹਨ—

**ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸ਼ਨਾ ਨਾਮ ਜਪਾਵੈ॥**
**ਦੁਆਪੁਰਿ ਸਤਿਗੁਰ ਹਰੀਕ੍ਰਿਸ਼ਨ ਹਾਹਾ ਹਰਿ ਹਰਿ ਨਾਮ ਜਪਾਵੈ॥**
**ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖ ਪਾਵੈ॥**
**ਕਲਿਜੁਗਿ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮ ਅਲਾਵੈ॥**
**ਚਾਰੇ ਜਾਗੇ ਚਹੁੰ ਜੁਗੀ ਪੰਜਾਇਣ ਵਿਚ ਜਾਇ ਸਮਾਵੈ॥**
**ਚਾਰੋ ਅੱਛਰ ਇਕ ਕਰਿ ਵਾਹਿਗੁਰੂ ਜਪ ਮੰਤ੍ਰ ਸੁਣਾਵੈ॥**
**ਜਹਾਂ ਤੇ ਉਪਜਿਆ ਫਿਰ ਤਹਾਂ ਸਮਾਵੈ॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੯)*

ਤ੍ਰਿਯਾ ਰਾਜ ਵਿਚ ਵੀ ਇਹ ਉਪਦੇਸ਼ ਬਖ਼ਸ਼ਿਆ ਹੈ—

**ਸਿਖ ਸੰਤ ਆਇ ਤਾ ਪੈ ਮੰਤ ਨ ਚਲਾਇ ਨਿਜ,**
**ਟਹਿਲ ਬਨਾਇ ਕੀਜੈ ਛੋਰ ਰੀਤਿ ਮਾਨ ਕੀ॥**
**ਵਾਹਿਗੁਰੂ ਜਪੋ ਮੁਖ ਜਾਹਿਂ ਭਵ ਜਨਮ ਦੁੱਖੁ,**
**ਦੇਤਿ ਸੁਖ ਰੀਤਿ ਜਸੋਂ ਸੰਤੋਖ ਸਿੰਘ ਭਾਨ ਕੀ॥** *(ਸ੍ਰੀ ਗੁਰੂ ਨਾਨਕ ਪ੍ਰਕਾਸ਼)*

ਜਦੋਂ ਸਤਿਗੁਰੂ ਮਹਾਰਾਜ ਸਾਹਿਬ ਜੀ ਸਮੁੰਦਰ ਤੋਂ ਲੰਘ ਕੇ ਹਾਰੂ ਪੁਰ ਟਾਪੂ ਨੂੰ ਗਏ ਹਨ—

**ਹਾਰੂ ਪੁਰ ਇਕ ਟਾਪੂ ਮਾਹੀ॥ ਤਹਾਂ ਚਲਨ ਕੀ ਭੀ ਮਨ ਚਾਹੀ॥੫੪॥**
**ਮਰਦਾਨੇ ਸੇ ਬੋਲੇ ਤਬ ਹੀ॥ ਵਾਹਿਗੁਰੂ ਜਪ ਆਵਹੁ ਸਭ ਹੀ॥**
**ਊਪਰ ਸਾਗਰ ਕੇਰ ਕ੍ਰਿਪਾਲਾ॥ ਹਮ ਕੋ ਲੇ ਗਮਨੇ ਤਤਕਾਲਾ॥੫੫॥**
**ਗੁਰੂ ਕਰੈਂ ਸੋਹੰ ਕੋ ਜਾਪੂ॥**

(ਮਹਾਰਾਜ ਸਾਹਿਬ ਜੀ ਨੇ ਪਰਖਣ ਵਾਸਤੇ ਇਹ ਸ਼ਬਦ ਉਚੀ ਬੋਲ ਕੇ ਉਚਾਰਨ ਕੀਤਾ)

**ਚਲੇ ਜਾਤਿ ਕਿਵ ਡੂਬੇ ਨ ਆਪੂ॥**
**ਸਾਗਰ ਬੀਚ ਪਹੂੰਚੇ ਜਬ ਹੀ॥ ਜਾਪੁ ਵਾਹਿਗੁਰੂ ਤਜਿ ਕਰਿ ਤਬ ਹੀ॥੫੬॥**
**ਸੋਹੰ ਕਰਨ ਲਗਾ ਮਰਦਾਨਾ॥ ਸ੍ਰੀ ਗੁਰ ਸਮਤਾ ਚਹਿਤ ਅਯਾਨਾ॥**
**ਡੂਬਨ ਲਗਾ ਸਿੰਧ ਕੇ ਮਾਹੀਂ॥ ਬਹੁ ਡੁਬਕੀ ਲੀਨੀ ਜਬ ਤਾਹੀਂ॥੫੭॥**

**ਦੋਹਰਾ—** **ਗ੍ਰੀਵ ਫੇਰ ਸਤਿਗੁਰੁ ਪਿਖਾ ਭੀਗ ਗਏ ਜਿਹ ਚੀਰ॥**
**ਬੂਡਤਿ ਤਿਹ ਕੋ ਜਾਨਿ ਕੈ ਬੋਲੇ ਗੁਨੀ ਗਹੀਰ॥੫੯॥**

**ਸ੍ਰੀ ਮੁਖਵਾਕ—ਗੁਰਿ ਕਹਿਆ ਸਾ ਕਾਰ ਕਮਾਵਹੁ॥**
**ਗੁਰ ਕੀ ਕਰਣੀ ਕਾਹੇ ਧਾਵਹੁ॥** *(ਦੱਖਣੀ ਓਅੰਕਾਰ, ਅੰਗ ੯੩੩)*

**ਚੌਪਈ—** **ਸੁਨਿ ਸਮਝਯੋ ਪੁਨਿ ਮਨ ਮਰਦਾਨਾ॥ ਵਾਹਿਗੁਰੂ ਕੋ ਜਾਪ ਬਖਾਨਾ॥**
**ਅੱਗ੍ਰਜ ਹੀ ਸਮ ਚਲਤਾ ਭਯੋ॥ ਸਿੰਧ ਬੂਡਨ ਤੇ ਸੋ ਰਹਿ ਗਯੋ॥**
*(ਸ੍ਰੀ ਗੁਰੁ ਨਾਨਕ ਪ੍ਰਕਾਸ਼, ਅੰਗ ੮੭੧)*

'ਸ਼ੀਹਾ ਤੇ ਗੱਜਣ ਦੋਨੋਂ ਭਾਈ' ਜਦੋਂ ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਸ਼ਰਨ ਵਿਚ ਆਏ ਤੇ ਉਹਨਾਂ ਨੇ ਬੇਨਤੀ ਕੀਤੀ—

**ਚਤੁਰ ਪਦਾਰਥ ਦੇਹੁ ਪ੍ਰਭੂ, ਜਨਮ ਮਰਨ ਕਟਿ ਫਾਂਸ॥**

ਸੁਣ ਕੇ ਮਹਾਰਾਜ ਸਾਹਿਬ ਜੀ ਨੇ ਆਗਿਆ ਕੀਤੀ—

**ਸਿਮਰਹੁ ਵਾਹਿਗੁਰੂ ਲਿਵ ਲਾਈ॥ ਦੇਇ ਪਦਾਰਥ ਸੋ ਤੁਮ ਤਾਈ॥**
*(ਸ੍ਰੀ ਗੁਰੂ ਨਾਨਕ ਪ੍ਰਕਾਸ਼, ਅੰਗ ੧੧੨੯)*

**ਵਾਹਿਗੁਰੂ ਗੁਰੁ ਸਬਦ ਲੈ ਪਿਰਮ ਪਿਆਲਾ ਚੁਪ ਚਬੋਲਾ॥** *(ਵਾਰ ੪, ਪਉੜੀ ੧੭)*

**ਪਉਣ ਗੁਰੂ ਗੁਰ ਸਬਦਿ ਹੈ ਵਾਹਿਗੁਰੂ ਗੁਰ ਸਬਦ ਸੁਣਾਯਾ॥** *(ਵਾਰ ੬ਵੀਂ, ਪਉੜੀ ੫)*

**ਵੇਦ ਨ ਜਾਣੈ ਭੇਦ ਕਿਹੁ ਸ਼ੇਸ਼ ਨਾਗ ਨ ਪਾਏ॥**
**ਵਾਹਿਗੁਰੂ ਸਾਲਾਹਣਾ ਗੁਰ ਸਬਦ ਅਲਾਏ॥** *(ਵਾਰ ੯ਵੀਂ, ਪਉੜੀ ੧੩)*

**ਸਤਿਗੁਰੁ ਪੁਰਖ ਦਇਆਲ ਹੋਇ ਵਾਹਿਗੁਰੂ ਸਚ ਮੰਤ੍ਰ ਸੁਣਾਯਾ॥** *(ਵਾਰ ੧੧, ਪਉੜੀ ੩*

**ਨਿਰੰਕਾਰ ਆਕਾਰ ਕਰ ਜੋਤਿ ਸਰੂਪ ਅਨੂਪ ਦਿਖਾਯਾ॥**
**ਬੇਦ ਕਤੇਬ ਅਗੋਚਰ ਵਾਹਿਗੁਰੂ ਗੁਰ ਸਬਦ ਸੁਣਾਯਾ॥** *(ਵਾਰ ੧੨, ਪਉੜੀ ੧੭)*

**ਵਾਹਿਗੁਰੂ ਗੁਰ ਮੰਤ੍ਰ ਹੈ ਜਪ ਹਉਮੈ ਖੋਈ॥** *(ਵਾਰ ੧੩ਵੀਂ, ਪਉੜੀ ੨)*

ਜੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਜੀ ਨੇ ਵਾਹਿਗੁਰੂ ਮੰਤ੍ਰ ਨਾ ਦਿੱਤਾ ਹੁੰਦਾ ਤਾਂ ਜਦੋਂ ਭਾਈ ਗੁਰਦਾਸ ਜੀ ਨੇ ਲਿਖਿਆ ਸੀ, ਉਸ ਵੇਲੇ ਬਾਬਾ ਬੁੱਢਾ ਜੀ ਬ੍ਰਹਮ ਗਿਆਨੀ ਪਹਿਲੇ ਪਾਤਿਸ਼ਾਹ ਜੀ ਵੇਲੇ ਦੇ ਸਿੱਖ ਹਾਜ਼ਰ ਸਨ, ਤਾਂ ਉਹ ਕਹਿ ਦਿੰਦੇ ਕਿ ਸਾਨੂੰ ਤਾਂ ਹੋਰ ਮੰਤ੍ਰ ਦਿੱਤਾ ਹੈ, ਤੁਸੀਂ ਇਹ ਕਿਉਂ ਲਿਖਿਆ ਹੈ ? ਪਰ ਪਹਿਲੇ ਪਾਤਿਸ਼ਾਹ ਜੀ ਇਹੋ ਮੰਤ੍ਰ ਦਿੰਦੇ ਹੋਣ ਕਰਕੇ ਤੇ ਉਹਨਾਂ ਨੂੰ ਵੀ ਇਹੋ ਮੰਤ੍ਰ ਦਿੱਤਾ ਹੋਣ ਕਰਕੇ ਉਹ ਨਹੀਂ ਬੋਲੇ ਤੇ ਨਾਲੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪੰਜਵੇਂ ਸਰੂਪ ਵਿਚ ਹਾਜ਼ਰ ਸਨ, ਉਹ ਭਾਈ ਸਾਹਿਬ ਨੂੰ ਰੋਕ ਦਿੰਦੇ।

ਦਸਵੇਂ ਪਾਤਿਸ਼ਾਹ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਰਬ ਲੋਹ ਗ੍ਰੰਥ ਵਿਚ ਉਚਾਰਿਆ ਹੈ—

ਸ਼ਾਹਿ ਗੋਬਿੰਦ ਸਿੰਘ ਫਤਹ ਸਤਿਗੁਰ ਕੀ ਵਾਹਿਗੁਰੂ ਸੁਚਿ ਮੰਤ੍ਰ ਅਖੈ॥

(ਸਰਬ ਲੋਹ ਗ੍ਰੰਥ, ਸ੍ਰੀ ਮੁਖਵਾਕ ਪਾ: ੧੦)

ਸ੍ਰੀ ਨਾਨਕ ਪ੍ਰਕਾਸ਼ ਵਿਚ ਸਤਿਗੁਰੂ ਨਾਨਕ ਦੇਵ ਜੀ 'ਵਾਹਿਗੁਰੂ' ਮੰਤ੍ਰ ਦਾ ਹੀ ਉਪਦੇਸ਼ ਦਿੰਦੇ ਰਹੇ ਹਨ। ਯਥਾ—ਜਦੋਂ ਮਹਾਰਾਜ ਸਾਹਿਬ ਜੀ ਦੀ ਸ਼ਰਨ ਕਾਮਰੂਪ ਦੇਸ ਦੀਆਂ ਇਸਤ੍ਰੀਆਂ (ਜਿਨ੍ਹਾਂ ਨੇ ਮਰਦਾਨੇ ਨੂੰ ਭੇਡੂ ਬਣਾਇਆ ਸੀ) ਆਈਆਂ ਤਾਂ ਉਹਨਾਂ ਨੂੰ ਉਪਦੇਸ਼ ਬਖ਼ਸ਼ਦਿਆਂ ਇਹ ਉਚਾਰਿਆ—

ਨਿਤ ਵਾਹਿਗੁਰੂ ਮੁਖ ਨਾਮ ਜਪੋ ਅਰਦਾਸ ਤਿਹਾਵਲ ਕੀ ਕਰੀਯੇ॥
ਮਨ ਕਾਮਨਾ ਪੂਰਨ ਹੋਵਹਿਗੀ ਹਰਿ ਕੀਰਤਿ ਪ੍ਰੀਤਿ ਰਿਦੇ ਧਰੀਯੇ॥ (ਸ੍ਰੀ ਨਾਨਕ ਪ੍ਰਕਾਸ਼)

ਇਕ ਦਿਨ ਕਰਤਾਰਪੁਰ ਸਾਹਿਬ ਰਾਵੀ ਦੇ ਕਿਨਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਪ੍ਰਥਾਇ ਇਸ ਪ੍ਰਕਾਰ ਉਚਾਰਨ ਕੀਤਾ—

ਜੋ ਮੇਰੇ ਮਹਿੰ ਸਰਧਾ ਧਰਿਹੀਂ॥ ਮਨ ਕਰਿ ਸਬਦ ਕਮਾਵਨ ਕਰਿਹੀਂ॥
ਨਾਨਕ ਪੰਥੀ ਜਿਨ ਕੋ ਨਾਮ॥ ਵਾਹਿਗੁਰੂ ਜਪ ਰਹਿਤ ਅਕਾਮ॥੫੧॥
ਸੋ ਜਮ ਕੋ ਨਹਿੰ ਦੇਖਨ ਪੈਹੈਂ॥ ਸੁਖ ਸੋਂ ਗਤਿ ਪ੍ਰਾਪਤਿ ਤਿਵ ਹੁਵੈ ਹੈਂ॥

(ਇਹ ਪ੍ਰਮਾਣ ਸ੍ਰੀ ਨਾਨਕ ਪ੍ਰਕਾਸ਼ ਦੇ ਹਨ)

ਸ੍ਰੀ ਵਾਹਿਗੁਰੂ ਸੇਵਹੁ ਮੀਤਾ॥ ਗੁਰ ਦਸਮੇਸ਼ ਜੀ ਹੁਕਮ ਏਹ ਕੀਤਾ॥

ਵਾਹਿਗੁਰੂ ਅਗਮ ਅਗੋਚਰ ਅਗਾਧ ਜੋਈ, ਤਾਹਿ ਕੋ ਬਖਾਨੈ ਗੁਰੂ ਅੰਮ੍ਰਿਤ ਨਾਮ ਹੈ॥

ਵਾਹਿਗੁਰੂ ਗੁਰ ਮੰਤ੍ਰ ਜਾਨੋ॥ ਪੰਚ ਪਿਆਰੇ ਦੇਵਤ ਮਾਨੋ॥ (ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥ)

ਮੂਲਮੰਤ੍ਰ—ਵੈਰਾਗੀਆਂ ਦੇ ਦੂਜੇ ਪ੍ਰਸ਼ਨ ਦਾ ਉਤਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਹ ਦਿੱਤਾ। ਮੂਲ ਮੰਤ੍ਰ ਸਤਿਗੁਰੂ ਨਾਨਕ ਦੇਵ ਜੀ ਨੇ—

ੴ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥
ਜਪੁ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥

ਤਕ ਬਖ਼ਸ਼ਿਆ। ਮੂਲ ਮੰਤ੍ਰ ਬਾਰੇ ਕਈ ਲੋਕ ਸ਼ੰਕਾ ਕਰਦੇ ਹਨ ਕਿ 'ਗੁਰਪ੍ਰਸਾਦਿ' ਤਕ ਹੈ। ਇਸ ਬਾਰੇ ਵਿਚਾਰ ਇਹ ਹੈ। ਭਾਈ ਗੁਰਦਾਸ ਜੀ ਨੇ ਵਾਰਾਂ ਵਿਚ ਇਸ ਪ੍ਰਕਾਰ ਲਿਖਿਆ ਹੈ—

ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਿਖਾਇਆ॥
ਸਤਿਨਾਮੁ ਕਰਤਾ ਪੁਰਖੁ ਨਿਰਭਉ ਹੁਇ ਨਿਰਵੈਰੁ ਸਦਾਇਆ॥
ਅਕਾਲ ਮੂਰਤਿ ਪ੍ਰਤਖ ਸੋਇ ਨਾਉ ਅਜੂਨੀ ਸੈਭੰ ਭਾਇਆ॥
ਗੁਰ ਪ੍ਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰ ਹੋਂਦਾ ਆਇਆ॥
ਹੈ ਭੀ ਹੋਸੀ ਸਚੁ ਨਾਉ ਸਚ ਦਰਸਨ ਸਤਿਗੁਰੂ ਦਿਖਾਇਆ॥
ਸਬਦ ਸੁਰਤਿ ਲਿਵਲੀਣੁ ਹੁਇ ਗੁਰੁ ਚੇਲਾ ਪਰਚਾ ਪਰਚਾਇਆ॥

(ਵਾਰ ੩੯ਵੀਂ, ਪਉੜੀ ੧)

ਬਾਬਾ ਦੀਪ ਸਿੰਘ ਜੀ ਸ਼ਹੀਦ ਜਿਹਨਾਂ ਨੇ ਦਸਵੇਂ ਪਾਤਿਸ਼ਾਹ ਜੀ ਤੋਂ ਦਮਦਮੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਪੜ੍ਹੇ ਸਨ। ਉਹਨਾ ਦਾ ਸੀਸ 'ਤੇ ਸਜਾਉਣ ਵਾਲਾ ਚੱਕ੍ਰ ਜੋ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਿਆ ਹੈ ਤੇ ਜਿਸ ਦੇ ਰੋਜ਼ ਦਰਸ਼ਨ ਕਰਾਏ ਜਾਂਦੇ ਹਨ, ਉਸ ਉਤੇ '੧ਓ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ' ਤਕ ਮੂਲ ਮੰਤ੍ਰ ਲਿਖਿਆ ਹੋਇਆ ਹੈ।

ਸ੍ਰੀ ਹਰਿਮੰਦਰ ਸਾਹਿਬ ਜੀ ਦਾ ਜਿਹੜਾ ਦਰਸ਼ਨੀ ਡਿਉੜੀ ਵਾਲੇ ਪਾਸੇ ਦਾ ਦਰਵਾਜ਼ਾ ਹੈ, ਉਸ ਉਪਰ ਸੋਨੇ ਦੇ ਪੱਤਰੇ 'ਤੇ ਵੀ ੧ਓ ਤੋਂ ਨਾਨਕ ਹੋਸੀ ਭੀ ਸਚੁ' ਤਕ ਮੂਲ ਮੰਤ੍ਰ ਲਿਖਿਆ ਹੋਇਆ ਹੈ, ਜੋ ਮਹਾਰਾਜਾ ਰਣਜੀਤ ਸਿੰਘ ਵੇਲੇ ਦਾ ਲੱਗਾ ਹੋਇਆ ਹੈ।

ਸੋ ਸਿਮਰਨ ਕਰਨ ਵਕਤ ਹਮੇਸ਼ਾਂ ਪੂਰੇ ਮੰਤ੍ਰ ਦਾ ਜਾਪ ਕਰਨਾ ਹੈ ਤਾਂ ਹੀ ਪੂਰਾ ਲਾਭ ਪ੍ਰਾਪਤ ਹੁੰਦਾ ਹੈ। ਇਸੇ ਕਾਰਨ ਪਿੱਛੇ ਸਿੰਘ ਸ਼ਕਤੀਆਂ ਵਾਲੇ ਸਨ।

**ਨੋਟ**—ਪਿੱਛੇ ਇਕੋ ਜਿਹੀ ਬਾਣੀ ਸਿਮਰਨ ਕਰਦੇ ਸਨ। ਜੋ ਬਾਣੀ ਦੀ ਅਦਲਾ ਬਦਲੀ ਹੋਈ ਹੈ ਇਹ ਅੰਗਰੇਜ਼ਾਂ ਨੇ ਸਿੱਖਾਂ ਨੂੰ ਕਮਜ਼ੋਰ ਕਰਨ ਵਾਸਤੇ ਕੁਝ ਬੰਦੇ ਖਰੀਦ ਕੇ ਉਹਨਾਂ ਤੋਂ ਉਲਟ ਪ੍ਰਚਾਰ ਕਰਾ ਕੇ ਸਿੱਖਾਂ ਵਿਚ ਕਮਜ਼ੋਰੀ ਅਤੇ ਫੁੱਟ ਪਵਾਈ ਹੈ। ਇਸ ਵਾਸਤੇ ਨਿਤਨੇਮ, ਸਿਮਰਨ, ਅੰਮ੍ਰਿਤ ਪ੍ਰਚਾਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਆਦਿ ਕਰਨ ਸਮੇਂ ਸਭ ਪੂਰੀ ਬਾਣੀ ਪੜ੍ਹਨੀ।

ੴ ਸਤਿਗੁਰ ਪ੍ਰਸਾਦਿ॥

# ਨਾਮ ਸਿਮਰਨ

(੧) **ਪ੍ਰਸ਼ਨ**—ਵਾਹਿਗੁਰੂ ਮੰਤ੍ਰ, ਮੂਲ ਮੰਤ੍ਰ, ਗੁਰਬਾਣੀ ਤਿੰਨੇ ਇਕੋ ਰੂਪ ਹਨ ਕਿ ਵੱਖਰੇ ਵੱਖਰੇ?

**ਉੱਤਰ**—ਗੁਰਬਾਣੀ ਆਦਿ ਮੂਲ ਮੰਤ੍ਰ ਹੀ ਨਾਮ ਹੈ, ਜੋ ਧੁਰੋਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਚਖੰਡ ਤੋਂ ਜੀਆਂ ਦੇ ਉਧਾਰ ਵਾਸਤੇ ਲਿਆਂਦੀ ਹੈ। ਜੋ ਕੁਝ ਸਿਧਾਂਤ ਮੂਲ ਮੰਤ੍ਰ ਵਿਚ ਸੂਤ੍ਰ ਰੂਪ ਕਰਕੇ ਰੱਖਿਆ ਹੈ ਉਹ ਸਾਰੇ ਜਪੁਜੀ ਸਾਹਿਬ ਵਿਚ ਗੁਹਜ ਭੇਦ ਸੂਤ੍ਰ ਰੂਪ ਕਰਕੇ ਰੱਖੇ ਹਨ। ਉਹੋ ਹੀ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਸਥਾਰ ਨਾਲ ਉਚਾਰਨ ਕੀਤੇ ਹਨ। ਇਸ ਕਰਕੇ ਮੂਲਮੰਤ੍ਰ, ਗੁਰਮੰਤ੍ਰ, ਗੁਰਬਾਣੀ ਇਕੋ ਰੂਪ ਹਨ।

'ਸੈਭੰ' ਸ਼ਬਲ ਸੁਅੰ ਪ੍ਰਕਾਸ਼ ਸਰੂਪ ਦਾ ਨਾਮ ਹੈ। ਉਹ ਸਰੂਪ ਜੋ ਸਾਰੇ ਜੋਤੀਆਂ ਦਾ ਪ੍ਰਕਾਸ਼ਕ ਹੈ। ਆਪ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ।

'ਵਾਹਿ' ਨਾਮ ਅਸਚਰਜ ਦਾ ਹੈ, 'ਗੁ' ਅਗਿਆਨ ਦਾ ਅੰਧੇਰਾ ਨਾਸ ਕਰ ਕੇ 'ਰੂ' ਗਿਆਨ ਦਾ ਪ੍ਰਕਾਸ਼ ਕਰਨੇ ਵਾਲਾ ਹੈ। ਇਉਂ ਵਾਹਿਗੁਰੂ ਮੰਤ੍ਰ ਹੈ ਅਤੇ ਇਕੋ ਸਰੂਪ ਹੈ।ਸੂਤਰ ਰੂਪ ਵਾਕ ਤੇ ਵਿਸਥਾਰ ਰੂਪ ਵਾਕ ਤਾਂ ਤੁਸੀਂ ਸਮਝਦੇ ਹੀ ਹੋ।

(੨) **ਪ੍ਰਸ਼ਨ**—ਗੁਰਬਾਣੀ ਦਾ ਪੜ੍ਹਨਾ ਤੇ ਨਾਮ ਦਾ ਜਪਣਾ ਇਹਨਾਂ ਦੀ ਵੱਖਰੀ ਵੱਖਰੀ ਜ਼ਰੂਰਤ ਹੈ ਕਿ ਨਹੀਂ? ਜਿਹੜਾ ਗੁਰਬਾਣੀ ਪੜ੍ਹਦਾ ਹੈ ਉਸ ਨੂੰ ਨਾਮ ਜਪਣ ਦੀ ਲੋੜ ਹੈ ਕਿ ਨਹੀਂ?

**ਉੱਤਰ**—ਜਿਤਨਾ ਸ੍ਰੀ ਮੁਖਵਾਕ ਬਾਣੀ ਵਿਚ ਨਾਮ ਜਪਣ ਦਾ ਉਪਦੇਸ਼ ਹੈ ਉਹ ਸਾਰੀ ਧੁਰ ਕੀ ਬਾਣੀ ਹੈ। ਗੁਰੂ ਹੋ ਕੇ ਉਪਦੇਸ਼ ਦੇ ਰਹੀ ਹੈ। ਬਾਣੀ ਦਾ ਪਾਠ ਕਰਨਾ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਸਮਝਣਾ, ਸ਼ਰਧਾਲੂ ਬਣ ਕੇ ਉਪਦੇਸ਼ ਸ੍ਰਵਣ ਕਰਨਾ ਹੈ। ਸਤਿਗੁਰਾਂ ਦੇ ਨਾਲ ਪ੍ਰਤੱਖ ਗੱਲਾਂ ਕਰਨੀਆਂ ਹਨ। ਜੋ ਬੇਨਤੀਆਂ ਵਾਲੇ ਵਾਕ ਹਨ, ਉਹ ਆਪ ਦੇ ਵੱਲੋਂ ਸਤਿਗੁਰਾਂ ਅੱਗੇ ਬੇਨਤੀਆਂ ਕਰਨੀਆਂ ਹਨ। ਜੋ ਸਿਖਿਆ ਦੇ ਵਾਕ ਹਨ, ਉਹ ਸਤਿਗੁਰਾਂ ਵੱਲੋਂ ਹੁਕਮ ਜਾਣ ਦੇ ਸੁਣਨੇ ਹਨ ਹਰ ਰੋਜ਼ ਨਿਤਨੇਮ ਕਰਨਾ ਹੈ।

ਗੁਰਮੰਤ੍ਰ ਦਾ ਜਾਪ ਜਦੋਂ ਮਨ ਪੂਰਨ ਇਕਾਗਰ ਹੋ ਕੇ ਇਕੋ ਸ਼ਬਦ ਦੀ ਅਰਾਧਨਾ ਚਾਹੇ, ਓਦੋਂ ਵਾਹਿਗੁਰੂ ਮੰਤ੍ਰ ਦਾ ਹਰ ਵਕਤ ਸਿਮਰਨ ਦਾ ਇਕ ਰਸ ਅਨੰਦ ਨਿਰਵਖੇਪ ਹੋ ਕੇ ਮਾਣਨਾ ਚਾਹੀਦਾ ਹੈ।

## ਜਾਪ ਦਾ ਫਲ

ਜਾਪਕ ਉਲਟ ਕੇ ਹਰੀ ਦਾ ਰੂਪ ਹੋ ਜਾਂਦਾ ਹੈ। ਜਦੋਂ ਮਨ ਕਦੇ ਟਿਕ ਜਾਵੇ, ਕਦੇ ਸੰਕਲਪਾਂ ਵਿਚ ਰੁੜ੍ਹੇ, ਓਦੋਂ ਮੂਲ ਮੰਤ੍ਰ ਦਾ ਪਾਠ ਕਰੇ ਤਾਂ ਵੱਸ ਆ ਜਾਂਦਾ ਹੈ। ਭਾਵ ਟਿਕ ਜਾਂਦਾ ਹੈ, ਸਾਰੀਆਂ ਤਾਕਤਾਂ

ਆ ਹਾਜ਼ਰ ਹੁੰਦੀਆਂ ਹਨ। ਜਦੋਂ ਮਨ ਪਾਪ ਵਿਕਾਰ ਚਿਤਵੇ ਇਕ ਖਿਨ ਭੀ ਨਾ ਟਿਕੇ ਓਦੋਂ ਗੁਰਬਾਣੀ ਦਾ ਪਾਠ ਕਰੇ। ਜੇ ਹੋ ਸਕੇ ਦੁਪਹਿਰ ਤੋਂ ਪਹਿਲੇ ਆਪਣਾ ਨਿਤਨੇਮ ਕਰਨਾ ਚਾਹੀਦਾ ਹੈ। ਜੇ ਕਿਸੇ ਔਕੜ ਕਰਕੇ ਨਾ ਹੋ ਸਕੇ ਤਾਂ ਸੌਣ ਤੋਂ ਪਹਿਲਾਂ ਜ਼ਰੂਰ ਕਰ ਲਵੇ। ਅੱਜ ਦਾ ਨਿਤਨੇਮ ਕੱਲ੍ਹ 'ਤੇ ਨਹੀਂ ਛੱਡਣਾ। ਜੇ ਕਿਸੇ ਬੀਮਾਰੀ ਦੀ ਹਾਲਤ ਵਿਚ ਨਾ ਹੋ ਸਕੇ ਤਾਂ ਉਤਨੇ ਦਿਨ ਫਿਰ ਹਰ ਰੋਜ਼ ਨਾਲੋ ਨਾਲ ਕਰੀ ਜਾਵੇ ਇਉਂ ਪੂਰਾ ਕਰ ਲਵੇ, ਇਉਂ ਮਨ ਵੱਸ ਆ ਜਾਂਦਾ ਹੈ। ਇਕ ਤਿੰਨ ਗੱਲਾਂ ਹੋਰ ਚੇਤੇ ਰਖੋ—

**ਹਉਮੈ ਤਜਨ ਨਾਮ ਲਿਵ ਲਾਵਨ॥ ਭਾਣਾ ਮੰਨਣ ਪੰਥ ਇਹ ਪਾਵਨ॥**

(੧) ਕਦੇ ਵੀ ਸਰੀਰ ਦੀ ਪਦਾਰਥਾਂ ਦੀ ਅਤੇ ਗੁਣਾਂ ਦੀ ਹੰਗਤਾ ਨਹੀਂ ਕਰਨੀ।

**ਹਉਮੈ ਕਰੀ ਤਾਂ ਤੂੰ ਨਾਹੀ॥** *(ਅੰਗ ੧੦੯੨)*

**ਯਥਾ—ਆਪੁ ਗਵਾਈਐ ਤਾ ਸਹੁ ਪਾਈਐ.....** *(ਅੰਗ ੭੨੨)*

(੨) ਦੂਜਾ ਅਠੇ ਪਹਿਰ ਸਿਮਰਨ ਕਰਨਾ।

**ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ॥** *(ਅੰਗ ੯੫੯)*

(੩) ਤੀਜਾ ਜਿਵੇਂ ਵੀ ਪ੍ਰਮੇਸ਼ਰ ਕਰੇ ਉਸੇ ਤਰ੍ਹਾਂ ਹੀ ਰਜ਼ਾ ਵਿਚ ਰਹੇ। ਚੰਗਾ ਜਾਂ ਮੰਦਾ ਜੋ ਹੋ ਰਿਹਾ ਹੈ ਸਭ ਅਕਾਲ ਪੁਰਖ ਅੰਤਰਜਾਮੀ ਦੇ ਹੁਕਮ ਵਿਚ ਹੋ ਰਿਹਾ ਹੈ।

**ਯਥਾ— ਜੋ ਤੂ ਕਰਿਹਿ ਸੁਆਮੀ ਮੇਰੇ ਸਾ ਮਸਲਤ ਪਰਵਾਨ॥**

ਇਉਂ ਸਿੱਖਿਆ ਗ੍ਰਹਿਣ ਕਰੇ। ਇਉਂ ਤਿੰਨਾ ਦੀ ਜ਼ਰੂਰਤ ਹੈ। ਪੰਜ ਪਿਆਰੇ ਇਸੇ ਕਰਕੇ ਵੱਖੋ ਵੱਖਰਾ ਉਪਦੇਸ਼ ਵਾ ਜਾਪ ਕਰਾਉਂਦੇ ਹਨ। ਜੇ ਗੁਰਬਾਣੀ ਨ ਪੜ੍ਹੀਏ, ਇਕ ਮੂਲ ਮੰਤ੍ਰ ਜਾ ਗੁਰ ਮੰਤ੍ਰ ਦਾ ਜਾਪ ਕਰੀਏ ਤਾਂ ਮਨ ਮੂਲ ਮੰਤ੍ਰ ਜਾਂ ਗੁਰ ਮੰਤ੍ਰ ਨੂੰ ਅੜੀ ਨਾਲ ਛੱਡ ਦਿੰਦਾ ਹੈ। ਲਾਇਆਂ ਹੋਇਆ ਨਹੀਂ ਲੱਗਦਾ, ਬੇ-ਰਸੀ ਕਰਦਾ ਹੈ। ਮਨ ਫੋਕਾ ਅਤੇ ਖ਼ਾਲੀ ਜਿਹਾ ਰਹਿ ਜਾਂਦਾ ਹੈ। ਓਦੋਂ ਗੁਰਬਾਣੀ ਦਾ ਪਾਠ ਕਾਬੂ ਕਰਨ ਦਾ ਕਾਰਨ ਹੈ।

ਜਿਤਨੇ ਮਹਾਂ ਪੁਰਖ ਅਭਿਆਸੀ ਪੁਰਖ ਹਨ ਅਤੇ ਤੱਤਬੇਤੇ ਹਨ, ਉਹਨਾਂ ਸਾਰਿਆਂ ਦਾ ਇਹ ਤਜਰਬਾ ਹੈ ਕਿ ਬਾਣੀ ਛੱਡਣ ਕਰ ਕੇ ਮਨ ਫਿੱਕਾ ਪੈ ਜਾਂਦਾ ਹੈ। ਗੁਰਬਾਣੀ ਭਜਨ ਕਰਨ ਦਾ ਉਤਸ਼ਾਹ ਦੇਂਦੀ ਹੈ। ਫਲ ਦੱਸਦੀ ਹੈ। ਗੁਰਬਾਣੀ ਪੜ੍ਹਨੀ ਜ਼ਰੂਰੀ ਹੈ। ਜਦੋਂ ਮਨ ਸੰਕਲਪਾਂ ਵਿਕਲਪਾਂ ਵਿਚ ਦੌੜਦਾ ਹੈ ਤਾਂ ਉਸ ਦੇ ਥੰਮ੍ਹਣ ਵਾਸਤੇ ਗੁਰਬਾਣੀ ਦੇ ਪਾਠ ਦੀ ਲੋੜ ਪੈਂਦੀ ਹੈ।

**ਜਪੁਜੀ ਸਾਹਿਬ ਜੀ**—ਦਾ ਪਾਠ ਸਵਾ ਪਹਿਰ ਰਾਤ ਰਹਿੰਦੀ ਸਮੇਂ ਉਠ ਕੇ ਇਸ਼ਨਾਨ ਕਰ ਕੇ ਕਰੇ। ਬ੍ਰਹਮ ਗਿਆਨ ਦੀ ਪ੍ਰਾਪਤੀ ਦਾ ਕਾਰਨ ਹੈ।

**ਜਾਪੁ ਸਾਹਿਬ**—ਪ੍ਰਮੇਸ਼ਰ ਅਗੇ ਨਮਸਕਾਰ, ਸਰੂਪ ਲੱਖਣ ਸਮਝਣ ਦਾ ਕਾਰਨ ਹਨ।

**ਸਵੈਯੇ**—ਵੈਰਾਗ ਵਾਸਤੇ ਪਖੰਡ ਦਾ ਖੰਡਨ ਕੀਤਾ ਹੈ।

**ਚੌਪਈ**—ਰੱਖਿਆ ਅਤੇ ਬੇਨਤੀ ਕਰਨ ਵਾਸਤੇ।

**ਅਨੰਦ ਸਾਹਿਬ**—ਜੀਵਨ ਮੁਕਤੀ ਦਾ ਅਨੰਦ ਮਾਣਨ ਵਾਸਤੇ।

ਸੁਖਮਨੀ ਸਾਹਿਬ, ਆਸਾ ਦੀ ਵਾਰ, ਅਕਾਲ ਉਸਤਤਿ, ਤੇਤੀ ਸਵੈਯੇ ਆਦਿ ਬਾਣੀਆਂ ਪੜ੍ਹਨ ਕਰਕੇ ਸ਼ੰਕਾ ਵਾਦੀਆਂ ਤੋਂ ਬਚ ਜਾਈਦਾ ਹੈ।

**ਪ੍ਰਸ਼ਨ**—ਸਤਿਨਾਮੁ ਵਾਹਿਗੁਰੂ, ਗੁਰੂ ਸਾਹਿਬ ਜੀ ਨੇ ਅਕਾਲ ਪੁਰਖ ਦੇ ਬਾਕੀ ਨਾਵਾਂ ਨਾਲੋਂ ਜੋ ਕਿਰਤਮ ਨਾਮ ਹਨ, ਕਿਉਂ ਨਿਆਰਾ ਤੇ ਸ੍ਰੇਸ਼ਟ ਦੱਸਿਆ ? ਅਤੇ ਵਰਤਮਾਨ ਸਮੇਂ ਵਿਚ ਜਪਣ ਲਈ ਕੇਵਲ ਮਹਾਂ ਵਾਕ ਅਤੇ ਮੂਲ ਮੰਤ੍ਰ ਦੀ ਕਿਉਂ ਆਗਿਆ ਹੈ ? ਇਸ ਦਾ ਸਮੇਂ ਨਾਲ ਕੀ ਪ੍ਰਯੋਜਨ ਹੈ ? ਇਸ ਦੇ ਸੰਖੇਪ ਅੱਖਰੀ ਅਰਥ ਕੀ ਹਨ ?

**ਉੱਤਰ**—ਸਤਿਗੁਰੂ ਨਾਨਕ ਦੇਵ ਜੀ ਦਾ ਆਗਮਨ ਦਸ ਸਰੂਪ ਧਾਰ ਕੇ ਧੁਰ ਕੀ ਬਾਣੀ ਦਾ ਉਪਦੇਸ਼ ਦੇਣਾ ਹੀ ਕਲਜੁਗ ਦੇ ਸਮੇਂ ਦਾ ਮੁੱਖ ਪ੍ਰਯੋਜਨ ਹੈ। ਅੰਮ੍ਰਿਤ ਪਿਆ ਕੇ ਸੰਸਾਰ ਦਾ ਉਧਾਰ ਕੀਤਾ ਹੈ। ਕ੍ਰਿਤਮ ਨਾਮਾਂ ਵਿਚ ਪੰਜ ਚੀਜ਼ਾਂ ਆਉਂਦੀਆਂ ਹਨ—੧. ਜ਼ਾਤੀ, ੨. ਗੁਣ, ੩. ਕ੍ਰਿਆ, ੪. ਸਬੰਧ, ੫. ਵਿਅਕਤੀ।

(੧) ਜ਼ਾਤੀ ਕਰਕੇ ਜਿਵੇਂ ਜਾਦਮਰਾਇਆ, ਰਘਬੀਰ, ਕ੍ਰਿਸ਼ਨ ਆਦਿ ਜਾਤੀ ਨਾਵਾਂ ਦਾ ਜਾਪ ਕਰਨ ਦੀਆਂ ਦੇਹਾਂ ਦਾ ਉਪਾਸ਼ਕ ਰਹੇਗਾ।

(੨) ਗੁਣ ਕਰਕੇ—ਸਜਾਮ ਆਦਿਕ ਰੰਗਾਂ ਵਿਚ ਪਰਚਿਆ ਰਹੇਗਾ।

(੩) ਕ੍ਰਿਆ—ਰਾਧਾ ਰਮਣ ਆਦਿਕ ਕੌਤਿਕਾਂ ਕਰ ਕੇ ਉਨ੍ਹਾਂ ਵਿਚ ਪਰਚਿਆ ਰਹੇਗਾ।

(੪) ਸਬੰਧ—ਨੰਦ ਕੋ ਨੰਦਨ ਹੀ ਲੋਕ ਸਮਝਦੇ ਰਹਿਣਗੇ।

(੫) ਵਿਅਕਤੀ—ਦੇਹ ਧਾਰੀ ਦੇ ਉਪਾਸ਼ਕ ਰਹਿ ਕੇ ਲੋਕ ਏਕੰਕਾਰ ਦੀ ਸੂਝ ਤੋਂ ਖ਼ਾਲੀ ਰਹਿਣਗੇ।

ਇਸ ਕਰਕੇ ਕ੍ਰਿਤਮ ਨਾਮਾਂ ਤੋਂ ਉੱਚਾ, ਸੁੱਚਾ, ਸੱਚਾ ਨਾਮ ਦਰਸਾਇਆ ਹੈ। ਇਉਂ ਵਾਹਿਗੁਰੂ ਨਾਮ ਨਿਆਰਾ ਤੇ ਸ੍ਰੇਸ਼ਟ ਹੈ। ਅਤੇ ਮੂਲ ਮੰਤ੍ਰ ਵੀ ਏਸੇ ਤਰ੍ਹਾਂ ਸ੍ਰੇਸ਼ਟ ਹੈ। ਇਸ ਜਨਮ ਵਿਚ ਕਲਿਆਣ ਹੋ ਜਾਵੇ ਤਾਂ ਜਪਣ ਦੀ ਆਗਿਆ ਕੀਤੀ ਹੈ। ਚੌਹਾਂ ਜੁਗਾਂ ਦੇ ਵਿਛੁੜਿਆ ਨੂੰ ਇਸ ਜਨਮ ਵਿਚ ਮਿਲਣ ਦਾ ਪ੍ਰਯੋਜਨ ਹੈ ਅਤੇ ਮਹਾਂਵਾਕ ਜੀਵ ਤੇ ਈਸ ਦੀ ਏਕਤਾ ਕਰਨ ਦਾ ਕਾਰਨ ਹੈ। ਇਸ ਕਰਕੇ ਇਸ ਵਾਹਿਗੁਰੂ ਨਾਮ ਜਪਣ ਦੀ ਆਗਿਆ ਕੀਤੀ ਹੈ ਤਾਂਕਿ ਥੋੜ੍ਹੀ ਉਮਰ ਵਾਲਾ ਭੀ ਜਪ ਕੇ ਮੁਕਤ ਹੋ ਜਾਵੇ। ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਰਹਿਤ ਰੱਖੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਭਰੋਸਾ ਰੱਖੇ। ਇਸ ਜਨਮ ਵਿਚ ਹੀ ਕੇਵਲ ਮੁਕਤੀ ਹੈ ਪ੍ਰਾਪਤ ਹੋਵੇ, ਮੁੜ ਕੇ ਸੰਸਾਰ ਵਿਚ ਨਾ ਆਵੇ। ਵਾਹਿਗੁਰੂ ਦੇ ਦਰਸ਼ਨ ਵਿਚ ਸਮਾਵੇ।

ਇਸ ਦੇ ਸੰਖੇਪ ਅਰਥ ਇਹ ਹਨ—੧=ਅਦਵੈਤ ਰੂਪ। ੴ=ਸਾਰਿਆਂ ਦਾ ਪ੍ਰਕਾਸ਼। ਸਤਿ=ਤਿੰਨਾਂ ਕਾਲਾਂ ਵਿਚ ਨਾਸ ਤੋਂ ਰਹਿਤ। ਨਾਮੁ=ਪ੍ਰਸਿੱਧ ਨਾਮ ਵਾਲਾ। ਕਰਤਾ=ਜਗਤ ਨੂੰ ਰਚਨ ਵਾਲਾ। ਪੁਰਖੁ=ਪੂਰਨ ਵਿਆਪਕ ਹੈ। ਨਿਰਭਉ=ਡਰ ਤੋਂ ਰਹਿਤ ਹੈ। ਨਿਰਵੈਰੁ=ਵੈਰ ਤੋਂ ਰਹਿਤ ਹੈ। ਅਕਾਲ=ਕਾਲ ਤੋਂ ਰਹਿਤ ਹੈ। ਮੂਰਤਿ=ਸਰੂਪ ਹਸਤੀ ਹੈ। ਅਜੂਨੀ=ਜਨਮ ਤੋਂ ਰਹਿਤ ਹੈ। ਸੈਭੰ=ਸੁਤੇ ਪ੍ਰਕਾਸ਼ ਹੈ। ਗੁਰਪ੍ਰਸਾਦਿ=ਅਗਿਆਨ ਦਾ ਅੰਧੇਰਾ ਮੇਟ ਦੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਅਤੇ ਕ੍ਰਿਪਾ ਕਰਨ ਵਾਲਾ ਹੈ। ਜਪੁ=ਜਪਨੇ ਯੋਗ ਹੈ। ਆਦਿ ਸਚੁ=ਸੰਸਾਰ ਰਚਨਾ ਤੋਂ ਪਹਿਲਾਂ ਵੀ ਸੱਚ

ਸਰੂਪ ਸੀ। ਜੁਗਾਦਿ ਸਚੁ=ਜੁਗ ਰਚਨਾ ਦੇ ਸਮੇਂ ਵਿਚ ਵੀ ਸੱਚ ਸਰੂਪ। ਹੈਭੀ ਸਚੁ=ਵਰਤਮਾਨ ਸਮੇਂ ਵਿਚ ਵੀ ਸੱਚ ਸਰੂਪ ਹੈ। ਨਾਨਕ ਹੋਸੀ ਭੀ ਸਚੁ=ਗੁਰੂ ਜੀ ਕਹਿੰਦੇ ਹਨ ਅੱਗੇ (ਭਵਿੱਖਤ ਸਮੇਂ ਨੂੰ) ਵੀ ਸੱਚ ਸਰੂਪ ਹੋਵੇਗਾ।

**ਪ੍ਰਸ਼ਨ**—ਮੂਲ ਮੰਤ੍ਰ, ਗੁਰ ਮੰਤ੍ਰ ਲਈ ਜਾਪ ਦੇ ਕਿਹੜੇ ਸਮੇਂ ਹਨ ? ਨਿਤਾਪ੍ਰਤਿ ਇਹਨਾਂ ਦਾ ਕਿਸ ਤਰ੍ਹਾਂ ਅਭਿਆਸ ਕਰਨਾ ਚਾਹੀਦਾ ਹੈ ਅਤੇ ਇਹਨਾਂ ਦੇ ਫਲ ਮਹਾਤਮ ਕੀ ਹਨ ?

**ਉੱਤਰ**—ਸਵਾ ਪਹਿਰ ਦੇ ਤੜਕੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰ ਕੇ ਅੰਮ੍ਰਿਤਧਾਰੀ ਸਿੰਘ ਲਈ ਅਰਥ ਵਿਚ ਚਿੱਤ ਟਿਕਾ ਕੇ ਮੂਲ ਮੰਤ੍ਰ ਦਾ ਜਾਪ ਕਰਨਾ ਚਾਹੀਦਾ ਹੈ। ਘੱਟੋ ਘੱਟ ਢਾਈ ਘੰਟੇ ਰੋਜ਼ ਜਾਪ ਕਰੇ ਨਿਰਆਲਸ ਹੋ ਕੇ, 'ਵਾਹਿਗੁਰੂ ਮੰਤ੍ਰ' ਨੂੰ ਸਵਾਸਾਂ ਨਾਲ ਮੇਲ ਕੇ ਅੱਠੇ ਪਹਿਰ ਲਿਵ ਲਾਉਣੀ ਯੋਗ ਹੈ। ਵਾਹਿਗੁਰੂ ਮੰਤ੍ਰ ਦਾ ਜਾਪ ਕਰਕੇ ਮਨ ਦੀ ਚੰਚਲਤਾਈ ਮੇਟ ਕੇ ਪਰਮੇਸ਼ਰ ਦਾ ਪ੍ਰੇਮ ਪੈਦਾ ਹੁੰਦਾ ਹੈ। ਮਨ ਦੇ ਅੰਦਰੋਂ ਅੰਦਰ ਹੀ ਗਿਆਨ ਦਾ ਪ੍ਰਕਾਸ਼ ਹੋ ਕੇ ਸਿਰਜਣਹਾਰ ਰੋਮ ਰੋਮ ਵਿਚ ਆਪਣਾ ਪ੍ਰਕਾਸ਼ ਪ੍ਰਗਟ ਕਰ ਦਿੰਦਾ ਹੈ। ਗੁਰਮੰਤ੍ਰ ਦੇ ਜਪਣ ਕਰਕੇ ਸੱਚੀ ਲਿਵ ਦੇ ਆਸਰੇ ਵਾਹਿਗੁਰੂ ਵਿਚ ਬਿਰਤੀ ਲਿਵਲੀਨ ਹੁੰਦੀ ਹੈ। ਵਾਹਿਗੁਰੂ ਦਾ ਸਰੂਪ ਹੋ ਜਾਂਦੀ ਹੈ।

ਸਿਮਰਨ ਕਰਨ ਦੇ ਅੰਗ—(੧) ਚਿਰਕਾਲ ਤਕ ਜਾਪ ਕਰਨਾ। (੨) ਦਸਾਂ ਸਤਿਗੁਰਾ ਨੂੰ ਸਦਾ ਅੰਗ ਸੰਗ ਸਮਝਣਾ। (੩) ਅਰਥ ਵਿਚ ਬਿਰਤੀ ਟਿਕਾਉਣੀ। (੪) ਚਿੱਤ ਦੀ ਇਕਾਗਰਤਾ ਕਰਨੀ। (੫) ਗੁਰੂ ਜੀ ਉਪਰ ਪੂਰਨ ਸ਼ਰਧਾ ਰੱਖਣੀ ਅਤੇ ਵਾਹਿਗੁਰੂ ਨੂੰ ਵਿਆਪਕ ਸਮਝਣਾ। (੬) ਮਨ ਦਾ ਸੰਤੋਖ। (੭) ਪਿਛਲੀ ਰਾਤ ਤੇ ਇਕਾਂਤ ਦੇਸ ਹੋਵੇ। (੮) ਨਿਰਵਿਕਾਰ ਹੋਵੇ। (੯) ਬਾਣੀ ਦੀ ਮੋਨਤਾ। (੧੦) ਪ੍ਰੇਮ ਵਿਚ ਲੀਨ ਹੋ ਕੇ ਸਿਮਰਨ ਮਨ ਨਾਲ ਕਰਨਾ। (੧੧) ਕਿਸੇ ਸ਼ਕਤੀ ਅਤੇ ਪ੍ਰਭਤਾ ਦੀ ਇੱਛਾ ਨਾ ਰੱਖਣੀ। (੧੨) ਕੇਵਲ ਵਾਹਿਗੁਰੂ ਦੇ ਦਰਸ਼ਨਾਂ ਦੇ ਪਿਆਸੇ ਹੋਣਾ। (੧੩) ਸ੍ਰੀ ਗੁਰੂ ਗ੍ਰੰਥ ਸਾਹਿਬ ਪਰ ਅਖੰਡ ਸ਼ਰਧਾ ਰੱਖਣੀ। ਇਹ ਚੀਜ਼ਾਂ ਛੇਤੀ ਸਿਮਰਨ ਨੂੰ ਫਲ ਹੋਣ ਵਾਲੀਆਂ ਹਨ।

**ਪ੍ਰਸ਼ਨ**—ਮਹਾਰਾਜ ਜੀ! ਸ੍ਰੇਸ਼ਟ ਉਪਦੇਸ਼ ਬਖ਼ਸ਼ੋ।

**ਉੱਤਰ**—ਗੁਰਬਾਣੀ ਨਾਮ ਸਰੂਪ ਹੈ। ਗੁਰਬਾਣੀ ਗੁਰੂ ਰੂਪ ਹੈ। ਗੁਰਬਾਣੀ ਵਿਚ ਹਰ ਪ੍ਰਕਾਰ ਦੇ ਲੱਖਣ ਹਨ ਪਰ ਪਦਾਰਥ ਉਕਤੀਆਂ ਜੁਗਤੀਆਂ ਸਹਿਤ ਹੈ। ਜਿਸ ਤਰ੍ਹਾਂ ਵੈਰਾਗ, ਵਿਵੇਕ, ਪ੍ਰੇਮ, ਗਿਆਨ, ਜੀਵਨ ਮੁਕਤ ਦੇ ਅਤੇ ਨਾਮ ਦਾ ਸਰੂਪ, ਨਾਮ ਦਾ ਕਾਰਨ, ਨਾਮ ਦਾ ਅਭਿਆਸ, ਨਾਮ ਅਉਖਧੀ, ਨਾਮ ਦਾ ਫਲ, ਇਹਨਾਂ ਦੇ ਸਰੂਪ ਦਰਸਾਇ ਹਨ। ਜਿਵੇਂ ਸੰਤ ਦੇ ਲੱਛਣ, ਸਿਮਰਨ ਦਾ ਮਹਾਤਮ, ਸਿਮਰਨ ਦੀ ਗਿਆਤ, ਇਹ ਬੜੇ ਭਾਰੀ ਪ੍ਰਕਰਣ ਹਨ। ਜਿਵੇਂ ਗੁਰੂ ਨਾਨਕ ਦੇਵ ਜੀ ਗੋਬਿੰਦ ਰੂਪ ਹਨ। ਨਾਲੇ ਗੋਬਿੰਦ ਦੇ ਮਿਲਣ ਵਾਸਤੇ ਭਗਤੀ ਦਾ ਸਰੂਪ ਧਾਰ ਕੇ ਭਗਵੰਤ ਨਾਲ ਮਿਲਣ ਦਾ ਪੰਥ ਦੱਸਦੇ ਹਨ। ਇਵੇਂ ਗੁਰਬਾਣੀ ਨਾਲੇ ਨਾਮ ਸਰੂਪ ਹੈ, ਨਾਲੇ ਨਾਮ ਜਪਣ ਦੀ ਆਗਿਆ ਦਿੰਦੀ ਹੈ। ਜੋ ਭੀ ਬ੍ਰਹਮ ਸਬੰਧੀ ਵਿਚਾਰ ਹੈ, ਸਭ ਲਾਹੇ ਦਾ ਕਾਰਨ ਹੈ। ਜੋ ਲੌਕਿਕ ਵੀਚਾਰ ਹੈ ਉਸ ਵਿਚ ਤਾਂ ਘਾਟਾ ਹੀ ਘਾਟਾ ਹੈ, ਇਸ ਕਰਕੇ ਕੁਸੰਗਤ ਤੋਂ ਬਚ ਕੇ ਰਹਿਣਾ ਚਾਹੀਦਾ ਹੈ।

**ਸਭ ਸੈ ਊਪਰਿ ਗੁਰ ਸਬਦੁ ਬੀਚਾਰੁ॥ ਹੋਰ ਕਥਨੀ ਬਦਉ ਨ ਸਗਲੀ ਛਾਰੁ॥**

*(ਅੰਗ ੯੦੪)*

# ਭਾਗ ਦੂਜਾ

## ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
## ਵਿਚ ਆਏ ਹੋਏ
## ਕਠਿਨ ਪਾਠਾਂ ਦਾ ਸ਼ੁਧ ਉਚਾਰਨ

# ਜਪੁਜੀ ਉਥਾਨਕਾ

ਇਕ ਸਮੇਂ ਜਦੋਂ ਸੰਤ ਰੇਣ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਸ਼ਾਦਿ ਛਕਾ ਕੇ ਸੱਚਾ ਸੌਦਾ ਕੀਤਾ ਸੀ, ਓਹ ਸਹਿਤ ਬੈਰਾਗੀਆਂ ਦੀ ਜਮਾਤ ਦੇ ਕਰਤਾਰਪੁਰ ਵਿਖੇ ਆਇਆ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਆਏ ਗਏ ਗੁਰਮੁਖਾਂ ਦੀ ਸੇਵਾ ਤੇ ਹੋਇਆ ਕਰਦੇ ਸਨ, ਸੰਤ ਰੇਣ ਨੇ ਇਹ ਪੁਛਿਆ ਕਿ ਆਪਦਾ ਮਾਲਾ ਮੰਤ੍ਰ, ਮੂਲਮੰਤ੍ਰ ਤੇ ਗੁਰਮੰਤ੍ਰ ਕਿਹੜਾ ਹੈ ਤਾਂ ਕਿਹਾ ਕਿ ਗੁਰਮੰਤ੍ਰ ਵਾਹਿਗੁਰੂ ਤੇ ਮੂਲਮੰਤ੍ਰ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ ਜਪੁ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਪਰ ਮਾਲਾ ਮੰਤ੍ਰ ਅਸੀਂ ਨਹੀਂ ਪੁੱਛਿਆ, ਪੁੱਛ ਕੇ ਦਸਾਂਗੇ। ਦੂਸਰੇ ਦਿਨ ਦੂਜੇ ਪਾਤਿਸ਼ਾਹ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਪੁੱਛਿਆ ਤਾਂ ਦਸਿਆ ਕਿ ਪੁਰਖਾ! ਮਾਲਾਮੰਤ੍ਰ ਜਾਂ ਜਪੁਜੀ ਸਾਹਿਬ ਹੈ ਜੋ ਅਸੀਂ ਪਹਿਲੇ ਅਕਾਲ ਪੁਰਖ ਦੇ ਸਨਮੁਖ ਉਚਾਰਿਆ ਸੀ, ਦੂਜੀ ਵੇਰ ਸਿੱਧਾਂ ਨਾਲ ਉਚਾਰ ਆਏ ਹਾਂ, ਲੈ ਹੁਣ ਫੇਰ ਨੰਬਰ ਵਾਰ ਪਉੜੀਆਂ ਦਸਦੇ ਹਾਂ ਸੋ, ਸ੍ਰੀ ਕਰਤਾਰਪੁਰ ਜ਼ਿਲ੍ਹਾ ਗੁਰਦਾਸਪੁਰ ਵਿਖੇ ਜਪੁਜੀ ਸਾਹਿਬ ਸੁਣਾਇਆ ਤੇ ਸੰਗਤਾਂ ਵਿਚ ਪ੍ਰਚੱਲਤ ਹੋਇਆ। ਗੁਰੂ ਅੰਗਦ ਦੇਵ ਜੀ ਨੇ ਲਿਖਿਆ—

**ਜਪੁ[1] ਨੀਸਾਣ**
**੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥**
**ਜਪੁ॥**
**ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥**

## ਮੂਲਮੰਤ੍ਰ ਸੁਖੇਨ ਅਰਥ ਨੰ: ੧

ਜੋ ਇਕੋ ਇਕ ਪ੍ਰਮੇਸ਼ਰ ਹੈ ਅਦਵੈਤ ਸਰੂਪ ਅਖੰਡ ਓ = ਪ੍ਰਕਾਸ਼ ਸਰੂਪ ਹੈ। ਸਤਿ = ਨਾਸ ਤੋਂ ਰਹਿਤ ਹੈ। ਨਾਮੁ = ਪ੍ਰਸਿੱਧ ਹੈ। ਸਭ ਨੂੰ ਪੈਦਾ ਕਰਨ ਵਾਲਾ ਹੈ। ਪੂਰਨ ਹੈ। ਭੈ ਤੋਂ ਰਹਿਤ ਹੈ। ਵੈਰ ਤੋਂ ਰਹਿਤ ਹੈ। ਕਾਲ ਕਲਪਨਾ ਤੋਂ ਰਹਿਤ ਹੈ। ਮੂਰਤਿ = ਸਰੂਪ ਹੈ। ਅਜੂਨੀ = ਜੂਨਾਂ ਤੋਂ ਰਹਿਤ ਹੈ। ਸੈਭੰ ਸੁਤੇ ਪ੍ਰਕਾਸ਼ ਹੈ। ਗੁਰਪ੍ਰਸਾਦਿ = (ਗੁ) ਅਗਿਆਨ ਅੰਧੇਰੇ ਨੂੰ ਦੂਰ ਕਰ ਕੇ (ਰ) ਗਿਆਨ ਦਾ ਪ੍ਰਕਾਸ਼ਕ ਹੈ। ਗੁਰਾਂ ਦੀ ਕ੍ਰਿਪਾ ਕਰ ਕੇ ਪ੍ਰਾਪਤ ਹੁੰਦਾ। ਜਪੋ ਇਸ ਨੂੰ। ਆਦਿ ਸਚੁ ਭੂਤ ਭਵਿਖ

---

੧. ਜਪੁ ਬਾਣੀ ਦਾ ਨਾਮ ਹੈ ਅਰ ਤਤਕਰੇ ਵਿਚ ਜਪੁ ਦੇ ਨਾਲ ਨੀਸਾਣ ਦਾ ਪਦ ਅੰਕਿਤ ਹੈ। ਇਸ ਦਾ ਭਾਵ ਪ੍ਰਗਟ ਕਰਨਾ ਹੈ।

ਵਰਤਮਾਨ ਤੇ ਮਧਿਕਾਲ ਵਿਚ ਸਚ ਸਰੂਪ ਹੈ। ਜੁਗਾਂ ਜੁਗਾਂ ਵਿਚ ਭੀ।

ਨੰ: ੨ ਮੂਲਮੰਤ੍ਰ ਦਾ ਸੰਕੇਤੀ ਸੰਪ੍ਰਦਾਈ ਪਦ ਅਰਥ

੧ = ਏਕਾ ਏਕੰਕਾਰ ਲਿਖ ਵੇਖਾਲਿਆ।

ਤਥਾ ਹੀ—ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਿਖਾਇਆ॥ ਸਤਿਨਾਮੁ ਕਰਤਾ ਪੁਰਖੁ ਨਿਰਭਉ ਹੁਇ ਨਿਰਵੈਰੁ ਸਦਾਇਆ॥ ਅਕਾਲ ਮੂਰਤਿ ਪ੍ਰਤੱਖ ਸੋਇ ਨਾਉ ਅਜੂਨੀ ਸੈਭੰ ਭਾਇਆ॥ ਗੁਰਪ੍ਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰ ਹੋਂਦਾ ਆਇਆ॥ ਹੈ ਭੀ ਹੋਸੀ ਸਚ ਨਾਉਂ ਸਚ ਦਰਸ਼ਨ ਸਤਿਗੁਰੂ ਦਿਖਾਇਆ॥ ਸ਼ਬਦ ਸੁਰਤ ਲਿਵ ਲੀਣ ਹੁਇ ਗੁਰ ਚੇਲਾ ਪਰਚਾ ਪਰਚਾਇਆ॥ ਗੁਰ ਚੇਲਾ ਰਹਿਰਾਸ ਕਰ ਵੀਹ ਇਕੀਹ ਚੜਾਉ ਚੜਾਇਆ॥ ਗੁਰਮੁਖ ਸੁਖ ਫਲ ਅਲਖ ਲਖਾਇਆ॥ (੩੯ਵੀਂ ਵਾਰ ਦੀ ਪਹਿਲੀ ਪਉੜੀ, ਭਾਈ ਗੁਰਦਾਸ ਜੀ) ਭਾਵ ਏਕਾ ਇਕ ਦਾ ਸਰੂਪ ਲਿਖ ਕੇ ਦਿਖਾਇਆ ਹੈ। ਵਾ ਏਕਾ ਅਦ੍ਵੈਤ ਦਾ ਬੋਧਕ ਹੈ। 'ਤਿਸਦਾ ਸਰੀਕ ਕੋਇ ਨਾਹੀ ਜਿਸਨੋ ਲਵੈ ਲਾਇ ਸੁਣਾਇਆ॥' ਜੋ ਜਾਤੀ ਬਿਜਾਤੀ ਸ੍ਵੈਗਤ ਭੇਦ ਸੇ ਰਹਿਤ, ਸੋ ਕਹੀਏ ਇਕ। ਦੇਸ ਕਾਲ ਵਸਤੂ ਸੇ ਰਹਿਤ ਸੋ ਕਹੀਏ ਇਕ।

੧ = ਏਕਾ ਕਿਉਂ ਲਿਖਿਆ ? ਇਕ ਮੇਵਾ ਅਦੁਤੀ ਬ੍ਰਹਮ।

ਜਦੋਂ ਮਹਾਰਾਜ ਸਾਹਿਬ ਜੀ ਤੀਰਥਾਂ 'ਤੇ ਗਏ ਤਾਂ ਕਾਂਸ਼ੀ ਆਪਸ ਵਿਚ ਜੋ ਆਪਣੇ ਆਪਣੇ ਮਤ ਦੇ ੬੩ ਤਰ੍ਹਾਂ ਦੇ ਝਗੜੇ ਪਏ ਹੋਏ ਸਨ ਤਾਂ ਮਹਾਰਾਜ ਜੀ ਨੇ ਪਹਿਲੇ ੧ ਏਕਾ ਲਗਾ ਕੇ ਇਕ ਓਅੰਕਾਰ ਉਚਾਰਨ ਕੀਤਾ ਤੇ ਕਿਹਾ ਭਾਈ ਏਹ ਇਕ ਦਾ ਵਾਚਕ ਹੈ ਤੇ ਸਾਡਾ ਅਦ੍ਵੈਤ ਮਤ ਹੈ। ਵਾ ਈਸਾਈਆਂ ਦੇ ਮਤ ਵਿਚ, ਰੂਹ ਮੁਕੱਦਸ, ਖ਼ੁਦਾ ਤੇ ਪੈਗੰਬਰ ਮੰਨੇ ਹਨ। ਮੁਸਲਮਾਨਾਂ ਨੇ ਖ਼ੁਦਾ ਤੇ ਪੈਗੰਬਰ ਮੰਨੇ ਹਨ। ਇਹ ਸਭ ਭੇਦ ਮੇਟਣ ਵਾਸਤੇ ਏਕਾ ਲਿਖਿਆ। ਵਾ (੧ਓਅੰਕਾਰ ਤੋਂ) ਪਹਿਲੀ ਗੱਲ ਪ੍ਰਗਟ ਕੀਤੀ। ਪੰਡਿਤ ਦਾ ਲਿਹਾਜ਼ੀ ਅਰਥ-ਨੁਮਾ ਸਹੁਰੇ ਵਾਂਗ ਸਭ ਮੱਤਾਂ ਨੂੰ ਸਾਂਝਾ।

ਓ—ਰੂੜੀ ਸ਼ਬਦ ਹੈ। ਇਸ ਦਾ ਉਚਾਰਣ 'ਓਅੰਕਾਰ' ਕਰਨਾ ਹੈ।

ਸੰਕੇਤੀ ਅਰਥ—ਸਰਬ ਦੇ ਪ੍ਰਕਾਸ਼ਕ ਦਾ ਨਾਮ ਓਅੰਕਾਰ ਹੈ।

ਵਿਆਕਰਣ ਅਨੁਸਾਰ—ਅਵ ਧਾਤੂ ਤੋਂ ਮੰਨਿਆਂ ਹੈ (ਰਖਯਾ ਅਰਥੇ) ਜੋ ਉਚਾਰਨ ਮਾਤ੍ਰ ਸੇ ਰਖਯਾ ਕਰੇ।

ਜੋਗ ਅਰਥ :—ਜੋ ਪ੍ਰਾਣਾਂ ਨੂੰ ਊਰਧ ਨੂੰ ਲਿਜਾਣ ਵਾਲਾ ਹੈ ਸੋ ਕਹੀਏ ਓਅੰਕਾਰ।

ਭਗਤਿ ਅਰਥ :—ਜੋ ਅੰਗੀਕਾਰ ਕਰਨ ਵਾਲਾ ਹੋਵੇ ਆਪਣੇ ਪਜਾਰਿਆਂ ਨੂੰ ਸੋ ਕਹੀਏ ਓਅੰਕਾਰ।

ਲਕੀਰਾਂ ਦੇ ਭੇਦ ਕਰਕੇ :—(ਅਕਾਰ) ਬ੍ਰਹਮਾ ਦਾ ਰੂਪ ਹੈ, ਰਜੋ ਗੁਣ ਦੀ ਪ੍ਰਧਾਨਤਾ ਕਰਕੇ (ਓਕਾਰ) ਸਤੋ ਗੁਣ ਦੀ ਪ੍ਰਧਾਨਤਾ ਕਰਕੇ ਵਿਸ਼ਨੂੰ ਦਾ ਰੂਪ ਹੈ। (ਮਕਾਰ) ਤਮੋ ਗੁਣ ਦੀ ਪ੍ਰਧਾਨਤਾ ਕਰਕੇ ਸ਼ਿਵ ਦਾ ਰੂਪ ਹੈ। (ਅਰਧ ਬਿੰਦੂ) ਕੁੰਡਲ ਜੋ ਇਹ, ਇਹਨਾਂ ਦਾ ਅਧਿਸ਼ਟਾਨ ਲਖ ਭਾਗ, ਪ੍ਰਕਾਸ਼ਕ ਸੋ ਕਹੀਏ ਓਅੰਕਾਰ।

ਲੈ ਚਿੰਤਨ ਸੇ ਅਰਥ :—(ਅਕਾਰ) ਜਿਥੇ ਜਾਗ੍ਰਤ ਵਿਖੇ ੪੨ ਭਾਗ ਪ੍ਰਗਟ ਸਫੁਰਨ ਹੈ ਤਿਸਦਾ

ਵਜਸਟੀ ਭੇਦ ਸੇ ਵਿਸ਼ਵ ਨਾਮਾ ਜੀਵ ਅਭਿਮਾਨੀ ਹੈ ਅਤੇ ਸਭ ਸੈਸਾਰ ਕਾ ਅਭਿਮਾਨੀ ਵੈਰਾਟ ਹੈ। ਇਹ ਵੈਰਾਟ ਅਭਿੰਨ ਵਿਸ਼ੂ ਨਾਮੇ ਜੀਵ ਕਾ ਜਾਚਕ ਹੈ। ਓਹ ਵਾਚ ਸਰੂਪ ਹੈ। (ਓਕਾਰ) ਵਜਸਟੀ ਭੇਦ ਸੇ ਤੈਜਸ ਨਾਮਾ ਜੀਵ ਸੁਪਨ ਅਵਸਥਾ ਦਾ ਅਭਿਮਾਨੀ ਹੈ, ਸਮੌਸਟੀ ਭੇਦ ਸੇ ਸੂਖਮ ਸ੍ਰਿਸ਼ਟੀ ਕਾ ਹਿਰਨ (ਪ੍ਰਕਾਸ਼ਕ) ਗਰਭ (ਕਾਰਨ) ਅਭਿਮਾਨੀ ਹੈ। ਅਕਾਰ ਹਿਰਨ ਗਰਭ ਤੈਜਸ ਨਾਮੇ ਜੀਵ ਕਾ ਵਾਚਕ ਹੈ ਓਹ ਵਾਚ ਸਰੂਪ ਹੈ ਇਸ ਮੇਂ (ਮਕਾਰ) ਪ੍ਰਾਗ ਨਾਮਾ ਜੀਵ ਸੁਖੋਪਤ ਦਾ ਤੇ ਈਸ਼ਵਰ ਸਰਬ ਦਾ। ਈਸ਼ਰ ਅਭਿੰਨ ਪ੍ਰਾਗ ਦਾ ਵਾਚਕ ਹੈ, ਉਹ ਵਾਚ ਸਰੂਪ ਹੈ (ਅਰਧ) ਅਧੇ ਭਾਗ ਦਾ (ਬਿੰਦੂ) ਪ੍ਰਕਾਸ਼ਕ ਹੋਣੇ ਸੇ ਸਾਖੀ ਦਾ ਵਾਚਕ ਹੈ ਤੇ ਸਰਬ ਦਾ ਪ੍ਰਕਾਸ਼ਕ ਹੋਣੇ ਸੇ ਸ਼ੁਧ ਦਾ ਵਾਚਕ ਹੈ (ਵਾ) ਪੁਰਖ, ਪ੍ਰਿਕ੍ਰਿਤੀ, ਮਹਿਤਤ, ਤ੍ਰਿਧਾਹੰਕਾਰ, ਸੂਖਮ ਪੰਜ ਤਨ ਮਾਤ੍ਰਾ, ਪੰਜ ਤੱਤ, ਪੰਜ ਸਥੂਲ ਤੱਤ, ਇਨ੍ਹਾਂ ਦਾ ਫੇਰ ਲੈ ਕਰਕੇ ਲਖ ਭਾਗ ਦਾ ਚਿੰਤਨ ਕਰਨਾ।

**ਸਤਿ**—ਤ੍ਰੈਈ ਕਾਲ ਅਬਾਧਤ੍ਵੰ ਸਤ੍ਵੰ। ਜੋ ਤਿੰਨ ਕਾਲ ਨਾਸ ਨਾ ਹੋਵੇ ਸੋ ਸਤਿ ਹੈ। (ਵਾ) ਜਿਸਦੀ ਸਾਰਿਆਂ ਵਿਚ ਸਤਾ ਹੈ (ਵਾ) ਜੋ ਵਿਚ ਸਤ ਰੂਪ ਹੈ ਵਾ ਸਭ ਨੂੰ ਸਤਾ ਸਫੁਰਤੀ ਦੇਣ ਵਾਲਾ ਸੋ ਸਤਿ ਹੈ।

**ਨਾਮੁ**—ਪ੍ਰਸਿੱਧ ਜੋ ਹੋਵੇ ਸੋ ਨਾਮੁ (ਯਥਾ) ਫਲਾਣੇ ਦਾ ਨਾਮ ਭਾਵ ਪ੍ਰਸਿੱਧ (ਮਸ਼ਹੂਰ) ਹੈ। ਸਚਾ ਨਾਮ (ਸਬੰਧਕ ਅਰਥ) ਜਿਸ ਵਿਚ ਬੋਧਕ ਭਾਵ ਹੋਵੇ ਸੋ ਕਹੀਏ ਨਾਮੁ (ਸਤਿ) ਬੋਧ ਰੂਪ ਤੇ (ਨਾਮ) ਬੋਧਕ। (ਵਾ) ਜਿਸ ਵਿਚ ਨਾ-ਆਮ = ਆਮ ਖ਼ਾਸ ਪ੍ਰਪੰਚ ਨਾ ਹੋਵੇ। (ਵਾ) ਰੋਗ ਨਹੀਂ (ਵਾ) ਮਾ ਮੋਹ ਨਹੀਂ ਜਿਸ ਵਿਚ ਸੋ ਕਹੀਏ ਨਾਮੁ।

**ਕਰਤਾ**—ਸਾਰੀ ਰਚਨਾ ਨੂੰ ਕਰਨ ਵਾਲਾ ਹੈ। ਵਾ ਹੁਕਮ ਰੂਪੀ, ਰੋਜ਼ੀ ਰੂਪੀ ਤੇ ਚੇਤਨ ਸੱਤਾ ਰੂਪੀ ਤਾਰ, ਜਿਸਦੇ ਹਥ ਵਿਚ ਹੈ ਸੋ ਕਹੀਏ ਕਰਤਾ। (ਵਾ) ਜਿਸ ਨੇ ਸਭ ਤੱਤਾਂ ਨੂੰ ਕਰਿਆ ਹੈ।

**ਪੁਰਖੁ**—ਪੂਰਨ ਹੈ, ਵਿਆਪਕ ਹੈ (ਵਾ) ਨਰਕਾਦਿ ਤੋਂ ਰਖਿਆ ਕਰਨ ਵਾਲਾ ਹੈ। ਪ੍ਰਮਾਣ—ਇਸ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ। (ਵਾ) ਪੁਰ-ਥੈ = ਦੇਹਾਂ ਰੂਪੀ ਪੁਰੀਆਂ ਵਿਚ ਥੈ, ਸੈ = ਸੈਨ ਕਰਨ ਵਾਲਾ ਹੈ। (ਵਾ) ਪੁਰ-ਖੈ = ਬ੍ਰਹਮੰਡਾਂ ਰੂਪੀ ਪੁਰੀਆਂ ਦਾ ਨਾਸ ਕਰਨੇ ਵਾਲਾ ਹੈ।

**ਨਿਰਭਉ**—ਭੈ ਤੋਂ ਰਹਿਤ ਸਰੂਪ ਹੈ 'ਨਾਨਕ ਨਿਰਭਉ'। (ਵਾ) ਨਿਰ = ਵਿਸ਼ੇਸ਼ ਕਰਕੇ ਕਲਿਆਨ ਭਵ = ਸਰੂਪ ਹੈ। (ਵਾ) ਭਵ = ਉਤਪਤੀ ਸੇ ਰਹਿਤ ਹੈ (ਵਾ) ਸੰਸਾਰ ਤੋਂ ਭੀ ਰਹਿਤ ਹੈ (ਵਾ) ਨਿਰ = ਵਿਸ਼ੇਸ਼ ਕਰਕੇ ਦੁਸ਼ਟਾਂ ਨੂੰ ਭੈ ਦੇਣ ਵਾਲਾ ਹੈ।

**ਪ੍ਰਸ਼ਨ**—ਨਿਰਭੈ ਕਿਉਂ ਨਹੀਂ ਕਹਿ ਦਿੱਤਾ ?

੧. ਮਹਾਰਾਜ ਸੁਤੰਤ੍ਰ ਹੈ ਜੀਵ ਦੀ ਸ਼ੰਕਾ ਈਸ਼ਰ ਦੀ ਰਚਨਾ ਤੇ ਬਣਦੀ ਹੈ।

੨. ਮਹਾਰਾਜ ਕੋਈ ਅਗਿਆਨੀ ਨਹੀਂ, ਇਹ ਇਕ ਦਾ ਵਾਚਕ ਹੈ ('ਭੈ ਵਿਚ ਪਵਣ' ਇਹ ਤਾਂ ਲਿਖਿਆ ਹੀ ਹੈ) ਨਹੀਂ ਤਾਂ ਇਥੇ ਲਿਖ ਦਿੰਦੇ।

**ਨਿਰਵੈਰੁ**—ਵੈਰ ਤੋਂ ਰਹਿਤ ਸਰੂਪ ਹੈ (ਵਾ) ਨਿਰ-ਵੈਲ = ਵੈਲ ਤੋਂ ਰਹਿਤ ਹੈ।

**ਅਕਾਲ ਮੂਰਤਿ**—ਕਾਲ (ਕਲਪਨਾ) ਤੋਂ ਰਹਿਤ (ਮੂਰਤਿ) ਹਸਤੀ ਹੈ ਸਰੂਪ (ਸੰਸ:) ਸਰੂਪ। (ਵਾ)

ਅਕਾਲ (ਵਾ) ਸਭ ਕਾਲਾਂ ਵਿਚ ਆਇਆ ਹੋਇਆ ਹੈ (ਵਾ) ਕਾਲ = ਅਗਿਆਨ ਰੂਪੀ ਕਾਲਖ ਨਹੀਂ ਹੈ। ਕਾਲ (ਦੁਰਭਿਖ) ਪੈਣ ਤੋਂ ਰਹਿਤ ਹੈ। ਮੂਰਤਿ = ਮੇਰੀ ਉਸ ਵਿਖੇ ਪ੍ਰੀਤੀ ਹੈ। (ਅ) ਵਿਸ਼ਨੂੰ (ਕਾ) ਬ੍ਰਹਮਾ (ਲ) ਸ਼ਿਵ। ਸਰੂਪ ਭੀ ਆਪ ਹੀ ਹੈ। ਅਕਾਲ = ਅਕ = ਦੁਖਾਂ ਨੂੰ ਲ = ਨਾਸ਼ ਕਰਨ ਵਾਲਾ ਹੈ।

**ਅਜੂਨੀ**—ਜੂਨੀ ਸੇ ਰਹਿਤ ਹੈ (ਵਾ) ਸਰਬ ਦਾ ਕਾਰਨ ਰੂਪ ਹੈ। (ਅ) ਆਇਆ ਹੋਇਆ ਹੈ ਸਭ ਵਿਚ। (ਵਾ) ਅਜ-ਊਨੀ = ਬ੍ਰਹਮਾਦਿਕ ਭੀ ਊਣੇ ਹਨ ਉਸ ਤੋਂ (ਵਾ) ਅਜ = ਮਾਇਆ ਦਾ ਭੀ ਕਾਰਨ ਰੂਪ ਹੈ ਤੇ ਮਾਇਆ (ਊਨੀ) ਉਸ ਤੋਂ ਉਰੇ ਹੈ।

**ਸੈਭੰ**—ਸੁਤੇ ਪ੍ਰਕਾਸ਼ ਰੂਪ ਹੈ। (ਵਾ) ਸੈ = ਸੈਂਕੜਿਆਂ ਨੂੰ ਭੰ = ਪ੍ਰਕਾਸ਼ਨ ਵਾਲਾ ਹੈ। (ਵਾ) ਭੰ = ਨਾਸ ਕਰਨ ਵਾਲਾ ਹੈ (ਵਾ) ਸੈ = ਸੰਸਿਆਂ ਨੂੰ ਨਾਸ ਕਰਨ ਵਾਲਾ ਹੈ।

**ਗੁਰ**—ਚੇਤਨ ਸਰੂਪ ਹੈ ਸਭ ਸ੍ਰਿਸ਼ਟੀ ਅੰਦਰ ਗੁਰੂ ਰੂਪ ਆਪ ਹੈ। (ਵਾ) ਗੁ = ਅਗਿਆਨ ਰੂਪੀ ਅੰਧੇਰੇ ਨੂੰ ਦੂਰ ਕਰਕੇ ਰ-ਰੂ = ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ। 'ਗੌ = ਤਮਨਾਮ ਅਗਿਆਨ ਅਨਿਤ॥ ਰੂ ਪ੍ਰਕਾਸ਼ ਕੀਯੋ ਜਿਨ ਚਿਤ॥' (ਵਾ) ਵਡਾ ਹੈ। (ਵਾ) ਜੋ ਮੁੱਢ ਰੂਪ ਹੈ (ਸੰਸ:) (ਗੁਰ) ਗੀਰ ਧਾਤੂ ਤੋਂ ਅਰਥੇ: ਬਾਣੀ ਰੂਪ ਹੈ।

**ਪ੍ਰਸਾਦਿ**—ਅਨੰਦ ਸਰੂਪ ਜੋ ਪਾਰਬ੍ਰਹਮ ਹੈ (ਵਾ) ਸੁਆਦਾਂ ਤੋਂ ਜੋ ਪਰੇ ਹੈ (ਵਾ) (ਮੰਦਰ) ਅਧਿਸ਼ਟਾਨ ਸਰੂਪ ਜੋ ਹੈ (ਵਾ) ਕ੍ਰਿਪਾਲੂ ਅਤੇ ਪ੍ਰਸੰਨ ਸਰੂਪ ਹੈ।

**ਜਪੁ**—ਪ੍ਰਮੇਸ਼ਰ ਦੇ ਸਰੂਪ ਨੂੰ ਜਪਾ ਕੇ ਪ੍ਰਗਟ ਕਰਾਉਣ ਵਾਲਾ ਚਿੰਨ੍ਹ ਹੈ—ਜਪੁ, ਗਿਆਨ ਸਰੂਪ ਹੈ, ਜਾਨਣ ਯੋਗ ਹੈ, ਜਪਣ ਯੋਗ ਹੈ, ਜਪਣ ਦੀ ਆਗਿਆ ਹੈ।

**ਆਦਿ ਸਚੁ**—ਜੋ ਜਗਤ ਦੇ ਆਦਿ ਵਿਚ ਭੀ ਸਚ ਸਰੂਪ ਹੈਸੀ।

**ਜੁਗਾਦਿ ਸਚੁ**—ਸਤਿਜੁਗ, ਤ੍ਰੇਤਾ, ਦੁਆਪਰ ਆਦਿਕ ਜੁਗਾਂ ਦੇ ਆਦਿ (ਪ੍ਰਾਰੰਭ) ਵਿਚ ਭੀ ਸਚ ਸਰੂਪ ਹੈ।

**ਹੈ ਭੀ ਸਚੁ**—ਹੈ, ਹੁਣ ਵਰਤਮਾਨ ਸਮੇਂ ਵਿਚ ਭੀ ਨਾਸ ਤੋਂ ਰਹਿਤ ਸਰੂਪ ਹੈ।

**ਨਾਨਕ**—ਦਵੈਤ ਤੋਂ ਰਹਿਤ ਪ੍ਰਮੇਸ਼ਰ ਸਤਿਗੁਰੂ ਜੀ ਫ਼ੁਰਮਾਉਂਦੇ ਹਨ।

**ਹੋਸੀ ਭੀ ਸਚੁ**—ਭਵਿੱਖਤ ਕਾਲ ਵਿਚ ਭੀ ਕੇਵਲ ਵਾਹਿਗੁਰੂ ਹੀ ਸਚੁ ਸਰੂਪ ਹੋਵੇਗਾ।

(ਇਥੋਂ ਤਕ ਮੂਲਮੰਤ੍ਰ ਹੈ)

# ਜਪੁ ਨੀਸਾਣ

| ਪੰਗਤੀ | ਪਉੜੀ | |
|---|---|---|
| ੫ | ੧ | ਸੋਚੈ, ਸੋਚਿ ਨ ਹੋਵਈ; ਜੇ ਸੋਚੀ ਲਖ ਵਾਰ ॥ (ਸੋਚੈ ਪੜ੍ਹੋ) |
| ੫ | ੧ | ਚੁਪੈ, ਚੁਪਿ ਨ ਹੋਵਈ; ਜੇ ਲਾਇ ਰਹਾ ਲਿਵ ਤਾਰ ॥ |
| ੫ | ੧ | ਭੁਖਿਆ, ਭੁਖ ਨ ਉਤਰੀ; ਜੇ ਬੰਨਾ ਪੁਰੀਆ ਭਾਰ ॥ |
| ੧੦ | ੨ | ਨਾਨਕ ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ ॥ (ਬੁਝੈ ਪੜ੍ਹੋ) |
| ੧੦ | ੩ | ਗਾਵੈ ਕੋ ਤਾਣੁ; ਹੋਵੈ ਕਿਸੈ ਤਾਣੁ ॥ |
| ੧੧ | ੩ | ਗਾਵੈ ਕੋ ਦਾਤਿ; ਜਾਣੈ ਨੀਸਾਣੁ ॥ |
| ੧੧ | ੩ | ਗਾਵੈ ਕੋ; ਗੁਣ 'ਵਡਿਆਈਆ' ਚਾਰ[1] ॥ |
| | | (ਬਾਕੀ ਦੀਆਂ ਸਾਰੀਆਂ ਤੁਕਾਂ ਦੇ ਬਿਸ੍ਰਾਮ 'ਗਾਵੈ ਕੋ' ਤੇ ਹਨ) |
| ੪ | ੪ | ਫੇਰਿ, ਕਿ ਅਗੈ ਰਖੀਐ; ਜਿਤੁ ਦਿਸੈ ਦਰਬਾਰੁ ॥ |
| ੪ | ੪ | ਮੁਹੌ, ਕਿ ਬੋਲਣੁ ਬੋਲੀਐ; ਜਿਤੁ ਸੁਣਿ ਧਰੇ ਪਿਆਰੁ ॥ |
| ੬ | ੪ | ਨਾਨਕ, ਏਵੈ ਜਾਣੀਐ; ਸਭੁ ਆਪੇ ਸਚਿਆਰੁ ॥ |
| ੮ | ੫ | ਦੁਖੁ ਪਰਹਰਿ[2]; ਸੁਖੁ ਘਰਿ ਲੈ ਜਾਇ ॥ |
| ੮ | ੫ | ਗੁਰਮੁਖਿ ਨਾਦੰ[3] ਗੁਰਮੁਖਿ ਵੇਦੰ[4]; ਗੁਰਮੁਖਿ ਰਹਿਆ ਸਮਾਈ ॥ |
| ੯ | ੫ | ਗੁਰੁ ਈਸਰੁ[5] ਗੁਰੁ ਗੋਰਖੁ[6], ਬਰਮਾ ਗੁਰੁ; ਪਾਰਬਤੀ ਮਾਈ[7] ॥ |
| ੧੦ | ੫ | ਗੁਰਾ; ਇਕ ਦੇਹਿ ਬੁਝਾਈ ॥ (ਗੁਰਾਂ ਨਹੀਂ ਪੜ੍ਹਨਾਂ) |
| ੧੧ | ੬ | ਤੀਰਥਿ ਨਾਵਾ ਜੇ ਤਿਸੁ ਭਾਵਾ; ਵਿਣੁ ਭਾਣੇ, ਕਿ ਨਾਇ ਕਰੀ ॥ |
| | | (ਨ੍ਹਾਵਾ ਪੜ੍ਹੋ; ਨ੍ਹਾਇ ਪੜ੍ਹੋ) |
| ੧੧ | ੬ | ਜੇਤੀ ਸਿਰਠਿ ਉਪਾਈ ਵੇਖਾ; ਵਿਣੁ ਕਰਮਾ, ਕਿ ਮਿਲੈ ਲਈ ॥ |
| ੧੨ | ੬ | ਮਤਿ ਵਿਚਿ, ਰਤਨ[8] ਜਵਾਹਰ[9] ਮਾਣਿਕ[10]; |
| | | ਜੇ ਇਕ ਗੁਰ ਕੀ ਸਿਖ ਸੁਣੀ ॥ |
| ੧੬ | ੮ | ਸੁਣਿਐ; ਸਿਧ ਪੀਰ ਸੁਰਿ ਨਾਥ ॥ |
| | | (ਚਾਰੇ ਪਉੜੀਆਂ ਦੇ ਬਿਸ੍ਰਾਮ 'ਸੁਣਿਐ' ਤੇ ਹਨ) |

---

੧. ਸੁੰਦਰ। ਆਚਾਰ ਪਾਠ ਭੀ ਕਰਦੇ ਹਨ। ਆਚਾਰ ਕਰਤੱਬ ਦਾ ਨਾਮ ਹੈ। ਅਸਲ ਵਿਚ ਵਡਿਆਈਆ ਚਾਰ ਐੜੇ ਦੇ ਕੰਨੇ ਵਿਚੋਂ ਅਰਥ ਕਰਨ ਲਗਿਆਂ ਐੜਾ ਕੱਢੀਏ ਆਚਾਰ ਬਣਾਈਏ ਤਾਂ ਨਾਲੇ ਵਡਿਆਈਆ ਬਹੁਵਚਨ ਰਹਿ ਜਾਂਦਾ ਹੈ ਤੇ ਨਾਲੇ ਆਚਾਰ ਸ਼ਬਦ ਬਣਕੇ ਕਰਤੱਬ ਹੋ ਜਾਂਦਾ ਹੈ। ਟਕਸਾਲੀ ਚਾਰ—ਸੁੰਦਰ ਦਾ ਨਾਮ ਹੈ, ਸੁੰਦਰ ਗੁਣ, ਸੁੰਦਰ ਵਡਿਆਈਆਂ ਕੋਈ ਗਾਉਂਦਾ ਹੈ। ੨. ਛੱਡ ਕੇ, ਤਿਆਗ ਕੇ। ੩. ਉਪਦੇਸ਼। ੪. ਵਿਚਾਰ, ਗਿਆਨ। ੫. ਸ਼ਿਵਜੀ। ੬. ਵਿਸ਼ਨੂੰ। ੭. ਮਾ—ਲਛਮੀ, ਈ—ਸੁਰੱਸਤੀ। ੮. ਵੈਰਾਗ। ੯. ਗਿਆਨ। ੧੦. ਸੰਕੇਤੀ ਅਰਥ ਸ੍ਰਵਣ, ਮੰਨਣ, ਨਿਧਿਆਸਣ।

**ਮੰਨੇ ਕੀ ਗਤਿ; ਕਹੀ ਨ ਜਾਇ ॥**

*(ਅੱਗੇ ਤਿੰਨਾਂ ਪਉੜੀਆਂ ਦੇ ਬਿਸ੍ਰਾਮ 'ਮੰਨੇ' ਤੇ ਹਨ)*

**ਕਾਗਦਿ ਕਲਮ; ਨ ਲਿਖਣਹਾਰੁ ॥** *(ਨ ਦੇਹਲੀ ਦੀਪਕ ਹੈ)*

**ਮੰਨੇ ਕਾ; ਬਹਿ[1] ਕਰਨਿ ਵੀਚਾਰੁ ॥**

**ਜੇ ਕੋ ਮੰਨਿ ਜਾਣੈ; ਮਨਿ ਕੋਇ ॥**

*(ਬਾਕੀ ਤਿੰਨਾਂ ਪਉੜੀਆਂ ਵਿਚ ਵੀ 'ਜਾਣੈ' ਤੇ ਬਿਸ੍ਰਾਮ ਹੈ)*

**ਮੰਨੈ; 'ਮਗੁ'[2] ਨ ਚਲੈ ਪੰਥੁ ॥**

**ਮੰਨੈ; ਪਾਵਹਿ ਮੋਖੁ ਦੁਆਰੁ ॥** (੨) **ਮੋਖੁਦੁਆਰੁ ॥**

**ਮੰਨੈ; ਤਰੈ ਤਾਰੇ ਗੁਰੁਸਿਖ ॥** (੨) **ਗੁਰੁ ਸਿਖ ॥**

*(ਪੰਡਿਤ ਕਰਤਾਰ ਸਿੰਘ ਦਾਖਾ ਨੇ ਵੀ ਜਪੁ ਸਾਹਿਬ ਦੇ ਟੀਕੇ 'ਕਾਮਧੇਨੁ' ਵਿਚ 'ਗੁਰੁਸਿਖ' ਪਾਠ ਇਕੱਠਾ ਮੰਨਿਆ ਹੈ)*

**ਪੰਚੇ ਸੋਹਹਿ; ਦਰਿ ਰਾਜਾਨੁ[3] ॥**

**ਪੰਚਾ ਕਾ; ਗੁਰੁ ਏਕੁ ਧਿਆਨੁ ॥**

**ਧਰਤੀ ਹੋਰੁ; ਪਰੈ ਹੋਰੁ ਹੋਰੁ ॥**

**ਤਿਸਤੇ ਭਾਰੁ; ਤਲੈ[4], ਕਵਣੁ ਜੋਰੁ ॥**

**ਕੁਦਰਤਿ ਕਵਣ; ਕਹਾ ਵੀਚਾਰੁ ॥**

**ਤੂ ਸਦਾ ਸਲਾਮਤਿ; ਨਿਰੰਕਾਰ ॥**

**ਅਸੰਖ ਅਮਰ; ਕਰਿ ਜਾਹਿ ਜੋਰ ॥**

**ਨਾਨਕੁ; ਨੀਚੁ ਕਹੈ ਵੀਚਾਰੁ ॥**

**ਅਖਰੀ; ਗਿਆਨੁ ਗੀਤ ਗੁਣ ਗਾਹ ॥**

**ਅਖਰੀ; ਲਿਖਣੁ ਬੋਲਣੁ ਬਾਣਿ ॥**

**ਅਖਰਾ ਸਿਰਿ; ਸੰਜੋਗੁ ਵਖਾਣਿ ॥**

**ਭਰੀਐ; ਹਥੁ ਪੈਰੁ ਤਨੁ ਦੇਹ ॥**

**ਪਾਣੀ ਧੋਤੈ; ਉਤਰ ਸੁ ਖੇਹ ॥** (੨) **ਉਤਰਸੁ ਖੇਹ ॥**

**ਜੇ ਕੋ ਪਾਵੈ; ਤਿਲ ਕਾ ਮਾਨੁ ॥**

**ਸੁਅਸਤਿ[5] ਆਥਿ[6]; ਬਾਣੀ[7] ਬਰਮਾਉ[8] ॥**

---

੧.ਇਸਥਿਤ ਹੋ ਕੇ ਸੰਗਤ ਵਿਚ। ੨.ਮੌਤ ਦੇ ਰਾਹ ਜਾਂ ਦੁਨੀਆਂ ਦੇ ਮਾਰਗਾਂ ਦੇ ਪੈਂਡੇ ਨਹੀਂ ਚਲਦਾ। ੩.ਪ੍ਰਕਾਸ਼ ਸਰੂਪ ਦੇ ਦਰ ਵਿਚ। ੪.ਹੇਠਾਂ। ੫.ਕਲਿਆਣ ਸਰੂਪ। ੬.ਮਾਇਆ। ੭.ਓਅੰਕਾਰ ਅਥਵਾ ਬਣਾਵਟ। ੮.ਬ੍ਰਹਮੰਡ, ਬ੍ਰਹਮਾ ਆਦਿ।

| ਅੰਗ | ਪੰਗਤੀ | ਸ਼ਬਦ | ਜਪੁ ਨੀਸਾਣ |
|---|---|---|---|
| ੪ | ੧੭ | ੨੧ | ਕਵਣਿ ਸਿ ਰੁਤੀ, ਮਾਹੁ ਕਵਣੁ; ਜਿਤੁ ਹੋਆ ਆਕਾਰੁ ॥ |
| ੫ | ੧ | ੨੧ | ਨਾਨਕ ਆਖਣਿ ਸਭੁ ਕੋ ਆਖੈ; ਇਕ-ਦੂ ਇਕੁ, ਸਿਆਣਾ ॥ |
| | ੨ | ੨੨ | ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ ॥ |
| | ੩ | ੨੨ | ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ ॥ |
| | ੩ | ੨੨ | ਸਹਸ[1] ਅਠਾਰਹ ਕਹਨਿ ਕਤੇਬਾ; ਅਸੁਲੂ[2] ਇਕੁ ਧਾਤੁ ॥ (੨) ਅਸੁ ਲੂ |
| | ੫ | ੨੩ | ਨਦੀਆ ਅਤੇ ਵਾਹ[3]; ਪਵਹਿ ਸਮੁੰਦਿ, ਨ ਜਾਣੀਅਹਿ ॥ |
| | | | *(ਅੱਤੇ ਪਾਠ ਨਹੀਂ ਕਰਨਾ)* |
| | ੬ | ੨੩ | ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ ॥ |
| | ੯ | ੨੪ | ਤਾ ਕੇ ਅੰਤ; ਨ ਪਾਏ ਜਾਹਿ ॥ |
| | ੧੦ | ੨੪ | ਜੇਵਡੁ ਆਪਿ; ਜਾਣੈ ਆਪਿ ਆਪਿ ॥ |
| | ੧੨ | ੨੫ | ਕੇਤੇ; ਖਪਿ ਤੁਟਹਿ ਵੇਕਾਰ ॥ |
| | ੧੩ | ੨੫ | ਕੇਤੇ ਮੂਰਖ; ਖਾਹੀ ਖਾਹਿ ॥ |
| | ੧੪ | ੨੫ | ਹੋਰੁ; ਆਖਿ ਨ ਸਕੈ ਕੋਇ ॥ |
| | ੧੪ | ੨੫ | ਜੇ ਕੋ ਖਾਇਕੁ[4]; ਆਖਣਿ ਪਾਇ ॥ *(ਕੁਆਖਣਿ ਪਾਠ ਨਹੀਂ ਕਰਨਾ)* |
| | ੧੫ | ੨੫ | ਆਖਹਿ; ਸਿ ਭਿ ਕੇਈ ਕੇਇ ॥ |
| | ੧੫ | ੨੫ | ਨਾਨਕ; ਪਾਤਿਸਾਹੀ ਪਾਤਿਸਾਹੁ ॥ |
| | ੧੮ | ੨੬ | ਆਖਿ ਆਖਿ; ਰਹੇ ਲਿਵ ਲਾਇ ॥ |
| ੬ | ੧ | ੨੬ | ਆਖਹਿ; ਗੋਪੀ ਤੈ ਗੋਵਿੰਦ ॥ |
| | ੪ | ੨੬ | ਤਾ ਲਿਖੀਐ; ਸਿਰਿ ਗਾਵਾਰਾ ਗਾਵਾਰੁ ॥ |
| | ੪ | ੨੭ | ਸੋ ਦਰੁ ਕੇਹਾ ਸੋ ਘਰੁ ਕੇਹਾ; ਜਿਤੁ ਬਹਿ, ਸਰਬ ਸਮਾਲੇ ॥ |
| | ੭ | ੨੭ | ਗਾਵਹਿ ਇੰਦ[5], ਇਦਾਸਣਿ ਬੈਠੇ; ਦੇਵਤਿਆ, ਦਰਿ[6] ਨਾਲੇ ॥ |
| | | | *(ਆਦਰਿ ਪਾਠ ਨਹੀਂ ਕਰਨਾ)* |
| | ੮ | ੨੭ | ਗਾਵਹਿ ਸਿਧ, ਸਮਾਧੀ ਅੰਦਰਿ; ਗਾਵਨਿ ਸਾਧ ਵਿਚਾਰੇ ॥ |
| | ੧੩ | ੨੭ | ਸੋਈ ਸੋਈ ਸਦਾ ਸਚੁ ਸਾਹਿਬੁ; ਸਾਚਾ ਸਾਚੀ ਨਾਈ ॥ |
| | ੧੪ | ੨੭ | ਰੰਗੀ ਰੰਗੀ ਭਾਤੀ, ਕਰਿ ਕਰਿ ਜਿਨਸੀ[7]; ਮਾਇਆ[8] ਜਿਨਿ ਉਪਾਈ ॥ |

੧. ਹਜ਼ਾਰ ਆਲਮ। ੨. ਅਸਲ ਵਿਚ। (ਅ) ਧਾਤ = ਮਾਇਆ ਰੂਪੀ ਘੋੜੇ ਦੇ ਇਕ ਇਕ ਲੂੰ ਵਿਚ ਸੰਸਾਰ ਦਾ ਪਾਸਾਰਾ ਹੈ। ੩. ਨਾਲੇ। ੪. ਮੂਰਖ। ੫. ਇੰਦਰ ਰਾਜਾ, ਇੰਦਰ ਸਿੰਘਾਸਨ। ੬. ਦੇਵਤਿਆਂ ਦੀਆਂ ਫ਼ੌਜਾਂ ਜਾਂ ਦਲ ਸੰਖ। ੭. ਚੀਜ਼ਾਂ, ਪਦਾਰਥ। ੮. ਜਿਸ ਪ੍ਰਮੇਸ਼ਰ ਨੇ ਮਾਇਆ ਦੁਆਰਾ ਸ੍ਰਿਸ਼ਟੀ ਪੈਦਾ ਕੀਤਾ ਹੈ।



| ਅੰਗ | ਪੰਗਤੀ | ਸ਼ਬਦ | ਜਪੁ ਨੀਸਾਣ |
|---|---|---|---|
| ੬ | ੧੫ | ੨੭ | ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ; ਨਾਨਕ ਰਹਣੁ ਰਜਾਈ ॥ |
| | ੧੬ | ੨੮ | ਖਿੰਥਾ, ਕਾਲੁ ਕੁਆਰੀ ਕਾਇਆ; ਜੁਗਤਿ ਡੰਡਾ ਪਰਤੀਤਿ ॥ |
| | ੧੭ | ੨੮ | ਆਦੇਸੁ; ਤਿਸੈ ਆਦੇਸੁ ॥ *(ਚਾਰ ਪਉੜੀਆਂ ਵਿਚ 'ਆਦੇਸੁ' ਤੇ ਬਿਸ੍ਰਾਮ ਹੈ)* |
| | ੧੯ | ੨੯ | ਆਪਿ ਨਾਥੁ, ਨਾਥੀ ਸਭ ਜਾ ਕੀ; ਰਿਧਿ ਸਿਧਿ ਅਵਰਾ ਸਾਦ ॥ |
| | ੧੯ | ੨੯ | ਸੰਜੋਗੁ ਵਿਜੋਗੁ ਦੁਇ, ਕਾਰ ਚਲਾਵਹਿ; ਲੇਖੇ ਆਵਹਿ ਭਾਗ ॥ |
| ੭ | ੨ | ੩੦ | ਇਕੁ ਸੰਸਾਰੀ[1] ਇਕੁ ਭੰਡਾਰੀ[2]; ਇਕੁ ਲਾਏ ਦੀ ਬਾਣੁ[3] ॥ (੨) ਦੀਬਾਣੁ ॥ |
| | ੬ | ੩੨ | ਇਕ-ਦੂ ਜੀਭੌ ਲਖ ਹੋਹਿ; ਲਖ ਹੋਵਹਿ ਲਖ ਵੀਸ ॥ |
| | ੭ | ੩੨ | ਏਤੁ ਰਾਹਿ, ਪਤਿ ਪਵੜੀਆ; ਚੜੀਐ ਹੋਇ ਇਕੀਸ ॥ |
| | ੯ | ੩੩ | ਜੋਰੁ ਨ ਰਾਜਿ ਮਾਲਿ; ਮਨਿ ਸੋਰੁ ॥ *(ਬਿਸ੍ਰਾਮ ਚਾਲ ਵਾਸਤੇ)* |
| | ੧੦ | ੩੩ | ਜੋਰੁ ਨ ਸੁਰਤੀ; ਗਿਆਨਿ ਵੀਚਾਰਿ ॥ ਜੋਰੁ ਨ; ਜੁਗਤੀ ਛੁਟੈ ਸੰਸਾਰੁ ॥ |
| | ੧੧ | ੩੩ | ਨਾਨਕ; ਉਤਮੁ ਨੀਚੁ ਨ ਕੋਇ ॥ |
| | ੧੨ | ੩੪ | ਤਿਸੁ ਵਿਚਿ; ਧਰਤੀ ਥਾਪਿ ਰਖੀ ਧਰਮਸਾਲ ॥ |
| | ੧੬ | ੩੫ | ਕੇਤੀਆ ਕਰਮ-ਭੂਮੀ, ਮੇਰ ਕੇਤੇ; ਕੇਤੇ ਧੂ, ਉਪਦੇਸ ॥ |
| | ੧੮ | ੩੫ | ਕੇਤੀਆ ਖਾਣੀ, ਕੇਤੀਆ ਬਾਣੀ; ਕੇਤੇ ਪਾਤ[4] ਨਰਿੰਦ[5] ॥ |
| | ੧੮ | ੩੫ | ਕੇਤੀਆ ਸੁਰਤੀ, ਸੇਵਕ ਕੇਤੇ; ਨਾਨਕ, ਅੰਤੁ ਨ ਅੰਤੁ ॥ |
| ੮ | ੧ | ੩੬ | ਸਰਮ ਖੰਡ ਕੀ; ਬਾਣੀ ਰੂਪੁ ॥ |
| | ੩ | ੩੭ | ਕਰਮ ਖੰਡ ਕੀ; ਬਾਣੀ ਜੋਰੁ ॥ |
| ੮ | ੩ | ੩੭ | ਤਿਥੈ; ਹੋਰੁ ਨ ਕੋਈ ਹੋਰੁ ॥ |
| | ੪ | ੩੭ | ਤਿਥੈ; ਸੀਤੋ ਸੀਤਾ ਮਹਿਮਾ ਮਾਹਿ ॥ |
| | ੫ | ੩੭ | ਸਚਖੰਡਿ; ਵਸੈ ਨਿਰੰਕਾਰੁ ॥ *(ਵਸੈ ਪਦ ਦੇਹਲੀ ਦੀਪਕ ਹੈ)* |
| | ੬ | ੩੭ | ਜੇ ਕੋ ਕਥੈ; ਤ ਅੰਤ ਨ ਅੰਤ ॥ |
| | ੯ | ੩੮ | ਜਿਨ ਕਉ ਨਦਰਿ ਕਰਮੁ; ਤਿਨ ਕਾਰ ॥ |
| | ੧੧ | ੧ | ਦਿਵਸੁ ਰਾਤਿ ਦੁਇ, ਦਾਈ ਦਾਇਆ; ਖੇਲੈ ਸਗਲ ਜਗਤੁ ॥ *(ਜਗੱਤੁ ਨਹੀਂ ਪੜ੍ਹਨਾ)* |
| | ੧੨ | ੧ | ਜਿਨੀ ਨਾਮੁ ਧਿਆਇਆ; ਗਏ ਮਸਕਤਿ[6] ਘਾਲਿ[7] ॥ *(ਮਸੱਕਤਿ ਬੋਲੋ)* |
| | ੧੨ | ੧ | ਨਾਨਕ, ਤੇ ਮੁਖ ਉਜਲੇ; ਕੇਤੀ ਛੁਟੀ ਨਾਲਿ ॥ |

੧. ਸੰਸਾਰ ਦੀ ਪੈਦਾਇਸ਼ ਕਰਨ ਵਾਲਾ ਰਜੋ ਗੁਣ ਤੇ ਬ੍ਰਹਮਾ। ੨. ਪਾਲਣਾ ਕਰਨ ਵਾਲਾ ਸਤੋ ਗੁਣ ਤੇ ਵਿਸ਼ਨੂੰ। ੩. ਲੈਤਾ ਕਰਨ ਦੀ ਆਦਤ ਵਾਲਾ ਤਮੋ ਗੁਣ ਤੇ ਸ਼ਿਵ। ੪. ਪੰਗਤੀ ਜਾਂ ਤਖ਼ਤ ਜਾਂ ਪੈਦਲ। ੫. ਰਾਜਾ। ੬. ਮੇਹਨਤ। ੭. ਕਮਾ ਕੇ।

# ਰਹਰਾਸਿ ਸਾਹਿਬ

| ਪੰਗਤੀ | ਸ਼ਬਦ | |
|---|---|---|
| | | ਸੋਦਰੁ, ਰਾਗੁ ਆਸਾ, ਮਹਲਾ ੧ |
| ੧੫ | ੧ | ਵਾਜੇ ਤੇਰੇ ਨਾਦ ਅਨੇਕ ਅਸੰਖਾ; ਕੇਤੇ ਤੇਰੇ ਵਾਵਣਹਾਰੇ ॥ |
| ੨ | ੧ | ਗਾਵਨਿ ਤੁਧਨੋ, ਰਤਨ ਉਪਾਏ ਤੇਰੇ; ਅਠਸਠਿ ਤੀਰਥ ਨਾਲੇ ॥ |
| ੧੦ | ੨ | ਕਹਣੈ ਵਾਲੇ; ਤੇਰੇ ਰਹੇ ਸਮਾਇ ॥ |
| ੧੦ | ੨ | ਕੋਇ ਨ ਜਾਣੈ; ਤੇਰਾ ਕੇਤਾ, ਕੇਵਡੁ ਚੀਰਾ ॥ |
| ੧੧ | ੨ | ਸਭਿ ਸੁਰਤੀ ਮਿਲਿ; ਸੁਰਤਿ ਕਮਾਈ ॥ |
| ੧੧ | ੨ | ਸਭ ਕੀਮਤਿ ਮਿਲਿ; 'ਕੀਮਤਿ' ਪਾਈ ॥ |
| ੧੨ | ੨ | ਗਿਆਨੀ ਧਿਆਨੀ; ਗੁਰ[੧] ਗੁਰਹਾਈ[੨] ॥ |
| ੧੩ | ੨ | ਤੁਧੁ ਵਿਣੁ; ਸਿਧੀ ਕਿਨੈ ਨ ਪਾਈਆ ॥ |
| ੧੩ | ੨ | ਕਰਮਿ ਮਿਲੈ; ਨਾਹੀ ਠਾਕਿ ਰਹਾਈਆ ॥ |
| ੧੫ | ੨ | ਨਾਨਕ; ਸਚੁ ਸਵਾਰਣਹਾਰਾ ॥ |
| ੧੬ | ੩ | ਉਤੁ ਭੂਖੇ; ਖਾਇ ਚਲੀਅਹਿ ਦੂਖ ॥ |
| ੧ | ੩ | ਖਸਮੁ ਵਿਸਾਰਹਿ; ਤੇ ਕਮਜਾਤਿ ॥ |
| ੧ | ੩ | ਨਾਨਕ; ਨਾਵੈ ਬਾਝੁ, ਸਨਾਤਿ[੩] ॥ |
| ੩ | ੪ | ਮੇਰੇ ਮੀਤ ਗੁਰਦੇਵ; ਮੋ-ਕਉ ਰਾਮ ਨਾਮੁ ਪਰਗਾਸਿ ॥ |
| ੯ | ੫ | ਕਾਹੇ ਰੇ ਮਨ, ਚਿਤਵਹਿ ਉਦਮੁ; ਜਾ ਆਹਰਿ ਹਰਿ ਜੀਉ ਪਰਿਆ[੪] ॥ |
| ੧੨ | ੫ | ਊਡੇ[੫], ਊਡਿ ਆਵੈ ਸੈ ਕੋਸਾ; ਤਿਸੁ ਪਾਛੈ ਬਚਰੇ ਛਰਿਆ[੬] ॥ |
| ੧੩ | ੫ | ਸਭਿ ਨਿਧਾਨ, ਦਸ ਅਸਟ ਸਿਧਾਨ; ਠਾਕੁਰ ਕਰ ਤਲ ਧਰਿਆ ॥ |
| ੧੪ | ੫ | ਜਨ ਨਾਨਕ ਬਲਿ ਬਲਿ, ਸਦ ਬਲਿ ਜਾਈਐ; ਤੇਰਾ ਅੰਤੁ ਨ ਪਾਰਾਵਰਿਆ ॥ |
| ੧੮ | ੧ | ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ; ਹਰਿ ਸਚੇ ਸਿਰਜਣਹਾਰਾ ॥ *(ਸਾਰੇ ਬਿਸ੍ਰਾਮ 'ਜੀ' ਤੇ ਹਨ)* |
| ੧੭ | ੨ | ਤੁਝ ਬਿਨੁ; ਦੂਜਾ ਕੋਈ ਨਾਹਿ ॥ |
| ੨ | ੩ | ਤਿਤੁ ਸਰਵਰੜੈ, 'ਭਈ-ਲੇ' ਨਿਵਾਸਾ; ਪਾਣੀ ਪਾਵਕੁ ਤਿਨਹਿ ਕੀਆ ॥ *(ਭਈ-ਲੇ ਬੋਲੋ)* |

੧. ਪੂਜ ਭਾਵ ਦੇਵਤੇ। ੨. ਗੁਰ (ਵੱਡੇ) ਹਾਈ (ਭਾਈ) ਭਾਵ ਦੈਂਤ। ੩. ਸਾਂਹਸੀ ਆਦਿ ਨੀਚ ਕੰਮਾਂ ਨੂੰ ਸਨਾਤਿ ਕਹਿੰਦੇ ਹਨ। ੪. ਉਦਮ ਵਿਚ ਹਰੀ ਜੀ ਲੱਗਾ ਹੈ। ੫. ਕੂੰਜਾਂ ਦੀ ਡਾਰ। ੬. ਛੱਡਿਆ।



| ਅੰਗ | ਪੰਗਤੀ | ਸ਼ਬਦ | ਰਹਰਾਸਿ ਸਾਹਿਬ |
|---|---|---|---|
| ੧੨ | ੩ | ੩ | ਪੰਕ 'ਜੁ' ਮੋਹ, ਪਗੁ ਨਹੀ ਚਾਲੈ; ਹਮ ਦੇਖਾ ਤਹ ਡੂਬੀਅਲੇ[1] ॥ |
| | ੬ | ੪ | ਭਈ ਪਰਾਪਤਿ; ਮਾਨੁਖ ਦੇਹੁਰੀਆ[2] ॥ |
| | ੭ | ੪ | ਸਰੰਜਾਮਿ[3] ਲਾਗੁ; ਭਵਜਲ ਤਰਨ ਕੈ ॥ |
| | ੮ | ੪ | ਸੇਵਾ ਸਾਧ; ਨ ਜਾਨਿਆ ਹਰਿ ਰਾਇਆ ॥ |

## ਸੋਹਿਲਾ

| ਅੰਗ | ਪੰਗਤੀ | ਸ਼ਬਦ | |
|---|---|---|---|
| | ੧੨ | ੧ | ਹਉ ਵਾਰੀ; ਜਿਤੁ ਸੋਹਿਲੈ, ਸਦਾ ਸੁਖੁ ਹੋਇ ॥ |
| | ੧੮ | ੨ | ਬਾਬਾ; ਜੈ ਘਰਿ, ਕਰਤੇ ਕੀਰਤਿ ਹੋਇ ॥ |
| | ੧੯ | ੨ | ਵਿਸੁਏ[4] ਚਸਿਆ[5], ਘੜੀਆ[6] ਪਹਰਾ[7]; ਥਿਤੀ[8] ਵਾਰੀ[9], ਮਾਹੁ[10] ਹੋਆ[11] ॥ |
| ੧੩ | ੧ | ੩ | ਗਗਨ-ਮੈ ਥਾਲੁ, ਰਵਿ[12] ਚੰਦੁ ਦੀਪਕ ਬਨੇ; |
| | | | ਤਾਰਿਕਾ ਮੰਡਲ, ਜਨਕ[13] ਮੋਤੀ ॥ *(ਮੈ ਪਾਠ ਕਰੋ ਮੈਂ ਨਹੀਂ ਕਰਨਾ* |
| | ੨ | ੩ | ਧੂਪੁ ਮਲਆਨ[14] ਲੋ[15], ਪਵਣੁ ਚਵਰੋ ਕਰੇ; |
| | | | ਸਗਲ ਬਨਰਾਇ[16], ਫੂਲੰਤ ਜੋਤੀ[17] ॥ (੨) ਮਲ ਆਨਲੋ ॥ |
| | ੩ | ੩ | ਅਨਹਤਾ ਸਬਦ; ਵਾਜੰਤ ਭੇਰੀ ॥ |
| | ੩ | ੩ | ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ; |
| | | | ਸਹਸ ਮੂਰਤਿ, ਨਨਾ ਏਕ ਤੁੋਹੀ ॥ (੨) ਨੈਨਨ ਨ ਨੈਨ |
| | ੪ | ੩ | ਸਹਸ ਪਦ ਬਿਮਲ, ਨਨ ਏਕ ਪਦ; ਗੰਧ[18] ਬਿਨੁ, |
| | | | ਸਹਸ ਤਵ ਗੰਧ; ਇਵ ਚਲਤ ਮੋਹੀ ॥ |
| | ੫ | ੩ | ਸਭ ਮਹਿ ਜੋਤਿ; ਜੋਤਿ ਹੈ ਸੋਇ ॥ |
| | ੬ | ੩ | ਗੁਰ ਸਾਖੀ; ਜੋਤਿ ਪਰਗਟੁ ਹੋਇ ॥ |

---

੧. ਮੋਹ ਰੂਪੀ ਚਿੱਕੜ ਉਤਪੰਨ ਹੋ ਰਿਹਾ ਹੈ, ਮਨ ਰੂਪੀ ਪੈਰ ਨਹੀਂ ਚਲਦਾ, ਤਮਾਮ ਨੂੰ ਦੇਖਿਆ ਹੈ ਚਿੱਕੜ ਵਿਚ ਹੀ ਡੁੱਬ ਰਹੇ ਹਨ। ੨. ਦੇਹੀ। ੩. ਇੰਤਜ਼ਾਮ, ਬੰਦੋਬਸਤ। ੪. ਪੰਦਰਾਂ ਵਾਰੀ ਅੱਖ ਦਾ ਖੋਲ੍ਹਣਾ ਤੇ ਮੀਟਣਾ ਵਿਸੁਆ ਹੁੰਦਾ ਹੈ। ੫. ਪੰਦਰਾਂ ਵਿਸੁਆਂ ਦਾ ਇਕ ਚਸਾ, ਤੀਹ ਚਸਿਆਂ ਦਾ ਇਕ ਪਲ। ੬. ਸੱਠਾਂ ਪਲਾਂ ਦੀ ਇਕ ਘੜੀ। ੭. ਸਾਢੇ ਸੱਤਾਂ ਘੜੀਆਂ ਦਾ ਇਕ ਪਹਿਰ। ੮. ਅੱਠਾਂ ਪਹਿਰਾਂ ਦੀ ਇਕ ਥਿਤ। ੯. ਚਾਰ ਪਹਿਰਾਂ ਦਾ ਦਿਨ, ਸੱਤਾਂ ਦਿਨਾਂ ਦਾ ਹਫ਼ਤਾ। ੧੦. ਤੀਹਾਂ ਦਿਨਾਂ ਦਾ ਮਹੀਨਾ, ਦੋ ਮਹੀਨਿਆਂ ਦੀ ਰੁੱਤ, ਛੇ ਰੁੱਤਾਂ ਦਾ ਸਾਲ। ੧੧. ਹੋਇਆ। ੧੨. ਸੂਰਜ। ੧੩. ਜਾਨਣਾ ਕਰੋ ਜਾਂ ਜੜੇ ਹੋਏ। ੧੪. ਮਲਿਆਗਰ ਚੰਦਨ। ੧੫. ਪ੍ਰਯੰਤ ਤੱਕ ਜਾਂ ਆਨਲੋ ਪਾਠ ਮੰਨ ਕੇ ਅਗਨੀ। ੧੬. ਬਨਾਸਪਤੀ। ੧੭. ਪ੍ਰਮੇਸ਼ਰ ਦਾ ਨਾਮ। ੧੮. ਨਾਸਾਂ।

| ਅੰਗ | ਪੰਗਤੀ | ਸ਼ਬਦ | ਸੋਹਿਲਾ |
|---|---|---|---|
| ੧੩ | ੬ | ੩ | ਹਰਿ ਚਰਣ ਕਵਲ ਮਕਰੰਦ[1], ਲੋਭਿਤ[2] ਮਨੋ; ਅਨਦਿਨੋੁ, ਮੋਹਿ ਆਹੀ[3] ਪਿਆਸਾ ॥ |
| | ੭ | ੩ | ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ; ਹੋਇ ਜਾ ਤੇ, ਤੇਰੈ ਨਾਇ ਵਾਸਾ ॥ |
| | ੯ | ੪ | ਕਰਿ ਸਾਧੂ ਅੰਜੁਲੀ; ਪੁਨੁ ਵਡਾ ਹੇ ॥ |
| | ੧੫ | ੫ | ਈਹਾ ਖਾਟਿ ਚਲਹੁ, ਹਰਿ ਲਾਹਾ; ਆਗੈ ਬਸਨੁ ਸੁਹੇਲਾ ॥ |
| | ੧੫ | ੫ | ਅਉਧ[4] ਘਟੈ; ਦਿਨਸੁ ਰੈਣਾਰੇ ॥ |
| | ੧੮ | ੫ | ਨਿਜ ਘਰਿ ਮਹਲੁ[5], ਪਾਵਹੁ ਸੁਖ ਸਹਜੇ; ਬਹੁਰਿ ਨ 'ਹੋਇਗੋ' ਫੇਰਾ ॥ |
| | ੧੯ | ੫ | ਨਾਨਕ ਦਾਸੁ ਇਹੈ ਸੁਖੁ ਮਾਗੈ; ਮੋ-ਕਉ ਕਰਿ ਸੰਤਨ ਕੀ ਧੂਰੇ ॥ ('ਮਾਂਗੈ' ਬੋਲੋ) |

੧. ਧੂੜਾ ਜਾਂ ਰਸ। ੨. ਲੁਭਾਇਮਾਨ। ੩. ਹੈ। ੪. ਉਮਰ। ੫. ਸਰੂਪ।



## ਸਿਰੀਰਾਗੁ

| ਅੰਗ | ਪੰਗਤੀ | ਸ਼ਬਦ | |
|---|---|---|---|
| ੧੪ | ੨ | ੧ | ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ *(੧ ਅੰਗ ਨਹੀਂ ਪੜ੍ਹਨਾ)* |
| | ੩ | ੧ | ਕਸਤੂਰਿ[1] ਕੁੰਗੂ ਅਗਰਿ ਚੰਦਨਿ; ਲੀਪਿ ਆਵੈ ਚਾਉ ॥ |
| | ੩ | ੧ | ਮਤੁ ਦੇਖਿ ਭੂਲਾ, ਵੀਸਰੈ; ਤੇਰਾ ਚਿਤਿ ਨ ਆਵੈ ਨਾਉ ॥ |
| | ੪ | ੧ | ਹਰਿ ਬਿਨੁ; ਜੀਉ ਜਲਿ ਬਲਿ ਜਾਉ ॥ |
| | ੧੧ | ੨ | ਸੁਣਿ ਸੁਣਿ, ਆਖਣੁ ਆਖਣਾ; ਜੇ ਭਾਵੈ ਕਰੇ ਤਮਾਇ ॥ |
| | ੧੨ | ੨ | [2]ਕੁਸਾ ਕਟੀਆ ਵਾਰ ਵਾਰ; ਪੀਸਣਿ ਪੀਸਾ ਪਾਇ ॥ *(ਕੁੱਸਾ ਨਾ ਬੋਲੋ)* |
| ੧੫ | ੩ | ੩ | ਲੇਖੈ, ਵਾਟ ਚਲਾਈਆ; ਲੇਖੈ, ਸੁਣਿ 'ਵੇਖਾਉ' ॥ |
| | ੧੦ | ੪ | ਪਰ ਨਿੰਦਾ, ਪਰ ਮਲੁ ਮੁਖ ਸੁਧੀ[3]; ਅਗਨਿ ਕ੍ਰੋਧੁ, ਚੰਡਾਲੁ ॥ |
| | | | *('ਸੁੱਧੀ' ਪਾਠ ਨਹੀਂ ਕਰਨਾ)* |
| | ੧੦ | ੪ | ਰਸ ਕਸ ਆਪੁ ਸਲਾਹਣਾ; ਏ ਕਰਮ ਮੇਰੇ, ਕਰਤਾਰ ॥ |
| | ੧੧ | ੪ | ਬਾਬਾ; ਬੋਲੀਐ ਪਤਿ ਹੋਇ ॥ |
| | ੧੧ | ੪ | ਊਤਮ, ਸੇ ਦਰਿ ਊਤਮ ਕਹੀਅਹਿ; ਨੀਚ ਕਰਮ ਬਹਿ ਰੋਇ ॥ |
| | ੧੨ | ੪ | ਰਸੁ ਸੁਇਨਾ, ਰਸੁ ਰੁਪਾ, ਕਾਮਣਿ; ਰਸੁ 'ਪਰਮਲ' ਕੀ ਵਾਸੁ ॥ |
| | | | *(ਅਰਥ ਵਾਸਤੇ ਕਾਮਣਿ ਰਸੁ ਤੇ ਬਿਸ੍ਰਾਮ ਲਗਦਾ ਹੈ)* |
| | | | *(ਰੁੱਪਾ ਪੜ੍ਹਨਾ)* |
| | ੧੬ | ੪ | ਨਾਨਕ ਨਦਰੀ ਬਾਹਰੇ; ਰਾਚਹਿ ਦਾਨਿ, ਨ ਨਾਇ ॥ |
| | ੧੭ | ੫ | ਮਤੀ[4] ਮਰਣੁ ਵਿਸਾਰਿਆ; ਖੁਸੀ ਕੀਤੀ ਦਿਨ ਚਾਰਿ ॥ *(ਮੱਤੀ ਬੋਲੋ)* |
| | ੧੯ | ੫ | ਸਚੁ ਸਰਾ[5], ਗੁੜ ਬਾਹਰਾ; ਜਿਸੁ ਵਿਚਿ ਸਚਾ ਨਾਉ ॥ |
| ੧੬ | ੨ | ੫ | ਨਾਉ ਨੀਰੁ, ਚੰਗਿਆਈਆ; ਸਤੁ 'ਪਰਮਲੁ', ਤਨਿ ਵਾਸੁ ॥ |
| | | | *(ਨੋਟ ੧੬, ੧੮, ੧੯ ਅੰਗ ਉਪਰ ੬ਵਾਂ, ੧੨ਵਾਂ, ੧੫ਵਾਂ ਸਬਦ ਮਹੱਲ ਸੁੱਧ ਹੈ)* |
| | ੫ | ੬ | ਜਾਲਿ ਮੋਹੁ, ਘਸਿ ਮਸੁ ਕਰਿ; ਮਤਿ, ਕਾਗਦੁ ਕਰਿ, ਸਾਰੁ ॥ |
| | ੬ | ੬ | ਲਿਖੁ ਨਾਮੁ, ਸਾਲਾਹ ਲਿਖੁ; ਲਿਖੁ, ਅੰਤੁ ਨ ਪਾਰਾਵਾਰੁ ॥ |
| | ੧੨ | ੭ | ਖਟ-ਤੁਰਸੀ ਮੁਖਿ ਬੋਲਣਾ; ਮਾਰਣ ਨਾਦ ਕੀਏ ॥ |
| | ੧੪ | ੭ | ਰਤਾ ਪੈਨਣੁ, ਮਨੁ ਰਤਾ; ਸੁਪੇਦੀ, ਸਤੁ ਦਾਨੁ ॥ |
| | ੧੫ | ੭ | ਨੀਲੀ, ਸਿਆਹੀ ਕਦਾ[6] ਕਰਣੀ[7]; ਪਹਿਰਣੁ ਪੈਰ ਧਿਆਨੁ ॥ |

੧. ਕਸਤੂਰੀ। ੨. ਦੱਭ ਵਾ ਕੁਹ ਸੁੱਟਾਂ। ੩. ਨਿਰੀ। ੪. ਮਸਤੀ, ਮਾਇਆ ਦੇ ਨਸ਼ੇ ਵਿਚ ਮਸਤ ਹੋ ਕੇ। ੫. ਸੱਚ ਰੂਪੀ ਸ਼ਰਾਬ। ੬. ਕੱਟਣ। ੭. ਕਰਣੀ ਕੱਟ ਦੇਣਾ।

| ਅੰਗ | ਪੰਗਤੀ | ਸ਼ਬਦ | ਸਿਰੀਰਾਗੁ |
|---|---|---|---|
| ੧੬ | ੧੫ | ੭ | 'ਕਮਰ-ਬੰਦੁ'[੧] ਸੰਤੋਖ ਕਾ; ਧਨੁ ਜੋਬਨੁ, ਤੇਰਾ ਨਾਮੁ ॥ |
| | ੧੬ | ੭ | ਬਾਬਾ; ਹੋਰੁ ਪੈਨਣੁ, ਖੁਸੀ ਖੁਆਰੁ ॥ |
| | ੧੭ | ੭ | ਘੋੜੇ ਪਾਖਰ[੨], ਸੁਇਨੇ ਸਾਖਤਿ[੩]; ਬੂਝਣੁ ਤੇਰੀ ਵਾਟ ॥ |
| | ੧੭ | ੭ | ਤਰਕਸ ਤੀਰ, ਕਮਾਣ ਸਾਂਗ; ਤੇਗ-ਬੰਦ[੪], ਗੁਣ ਧਾਤੁ ॥ |
| | ੧੭ | ੭ | ਵਾਜਾ ਨੇਜਾ ਪਤਿ ਸਿਉ ਪਰਗਟੁ; ਕਰਮੁ ਤੇਰਾ, ਮੇਰੀ ਜਾਤਿ ॥ |
| ੧੭ | ੪ | ੮ | ਓਤੁ ਮਤੀ ਸਾਲਾਹਣਾ; ਸਚੁ ਨਾਮੁ ਗੁਣ-ਤਾਸੁ ॥ |
| | ੬ | ੮ | ਨਾਉ ਸਦਾਏ ਆਪਣਾ; ਹੋਵੈ ਸਿਧੁ ਸੁਮਾਰੁ ॥ |
| | ੧੧ | ੯ | ਮੇਰੇ ਠਾਕੁਰ; ਪੂਰੈ ਤਖਤਿ ਅਡੋਲੁ ॥ |
| | ੧੨ | ੯ | ਮੋਤੀ ਹੀਰਾ ਨਿਰਮਲਾ; ਕੰਚਨ ਕੋਟ, ਰੀਸਾਲ ॥ |
| | ੧੩ | ੯ | ਗੁਰੁ ਪਉੜੀ, ਬੇੜੀ ਗੁਰੂ; ਗੁਰੁ ਤੁਲਹਾ ਹਰਿ ਨਾਉ ॥ |
| | ੧੭ | ੧੦ | ਮਿਲਿ ਕੈ ਕਰਹ ਕਹਾਣੀਆ; ਸੰਮ੍ਰਥ ਕੰਤ ਕੀਆਹ ॥ |
| ੧੮ | ੪ | ੧੧ | ਭਲੀ ਸਰੀ[੫], ਜਿ ਉਬਰੀ[੬]; ਹਉਮੈ ਮੁਈ ਘਰਾਹੁ ॥ |
| | ੫ | ੧੧ | ਕਲਪ[੭] ਤਿਆਗੀ, ਬਾਦਿ ਹੈ; ਸਚਾ ਵੇ-ਪਰਵਾਹੁ ॥ |
| | ੮ | ੧੧ | ਸੰਜੋਗੀ, ਮਿਲਿ ਏਕ[੮] ਸੇ[੯]; ਵਿਜੋਗੀ, ਉਠਿ ਜਾਇ ॥ (੨) ਏਕਸੇ |
| | ੧੧ | ੧੨ | ਧਾਤੁ ਮਿਲੈ ਫੁਨਿ ਧਾਤੁ ਕਉ; ਸਿਫਤੀ ਸਿਫਤਿ ਸਮਾਇ ॥ |
| | ੧੧ | ੧੨ | ਲਾਲੁ ਗੁਲਾਲੁ[੧੦] ਗਹਬਰਾ[੧੧]; ਸਚਾ ਰੰਗੁ ਚੜਾਉ ॥ |
| | ੧੩ | ੧੨ | ਊਚਉ ਥਾਨੁ ਸੁਹਾਵਣਾ; ਊਪਰਿ ਮਹਲੁ ਮੁਰਾਰਿ ॥ |
| | ੧੮ | ੧੩ | ਕਲਰ ਕੇਰੀ ਕੰਧ ਜਿਉ; ਅਹਿ ਨਿਸਿ ਕਿਰਿ, ਢਹਿ ਪਾਇ ॥ |
| | ੧੯ | ੧੩ | ਮੁੰਧੇ; ਪਿਰ ਬਿਨੁ ਕਿਆ ਸੀਗਾਰੁ ॥ |
| ੧੯ | ੨ | ੧੩ | ਗੁਰ ਕਉ, ਜਾਣਿ[੧੨] ਨ ਜਾਣਈ; ਕਿਆ ਤਿਸੁ ਚਜੁ ਅਚਾਰੁ ॥ |
| | ੮ | ੧੪ | ਭਾਹਿ ਬਲੰਦੀ, ਵਿਝਵੀ[੧੩]; ਧੂਉ ਨ ਨਿਕਸਿਓ ਕਾਇ ॥ |
| | ੧੩ | ੧੪ | ਨਾਨਕ ਦਰਿ ਪਰਧਾਨੁ ਸੋ; ਦਰਗਹਿ ਪੈਧਾ ਜਾਇ ॥ |
| ੨੦ | ੩ | ੧੬ | ਮਨ ਹਠਿ ਮਤੀ, ਬੂਡੀਐ; ਗੁਰਮੁਖਿ ਸਚੁ, ਸੁ ਤਾਰਿ ॥ |
| | ੩ | ੧੬ | ਗੁਰ ਬਿਨੁ; ਕਿਉ ਤਰੀਐ ਸੁਖੁ ਹੋਇ ॥ |
| | ੪ | ੧੬ | ਆਗੈ ਦੇਖਉ ਡਉ ਜਲੈ[੧੪]; ਪਾਛੈ, ਹਰਿਓ ਅੰਗੂਰੁ[੧੫] ॥ |

੧. ਲੱਕ ਬੰਨ੍ਹਣ ਦਾ ਬਸਤ੍ਰ ਕਮਰਕਸਾ। ੨. ਕਾਠੀ। ੩. ਦੁਮਚੀ = ਘੋੜੇ ਦੀ ਪੂਛ ਵਿਚ ਪਹਿਨਾਇਆ ਸਾਜ ਜੋ ਕਾਠੀ ਨਾਲ ਬੱਧਾ ਹੁੰਦਾ ਹੈ। ੪. ਭਗਤੀ ਰੂਪੀ ਤੇਗ ਬੰਨ੍ਹਣੀ। ੫. ਹੋਈ। ੬. ਬਚ ਗਈ। ੭. ਕਲਪਨਾ। ੮. ਇਕ ਪ੍ਰਮੇਸ਼ਰ। ੯. ਸਾਥ। ੧੦. ਫੁਲ ਲਾਲ ਸੁਰਖ। ੧੧. ਗਾੜ੍ਹਾ। ੧੨. ਅੰਤਰਜਾਮੀ। ੧੩. ਬੁਝ ਗਈ। ੧੪. ਜੰਗਲ ਦੀ ਅੱਗ। ੧੫. ਸੁਰਗ ਤੇ ਪਤਾਲ।

| ਅੰਗ | ਪੰਗਤੀ | ਸ਼ਬਦ | ਸਿਰੀਰਾਗੁ |
|---|---|---|---|
| ੨੦ | ੧੪ | ੧੭ | ਓਹੁ ਵੇਪਰਵਾਹੁ ਅਤੋਲਵਾ; ਗੁਰਮਤਿ 'ਕੀਮਤਿ' ਸਾਰੁ ॥ (੨) ਕੀ ਮਤਿ ਸਾਰੁ ॥ |
| | ੧੫ | ੧੭ | ਬਿਨੁ ਸੰਗਤਿ ਸਾਧ, ਨ ਧ੍ਰਾਪੀਆ; ਬਿਨੁ ਨਾਵੈ ਦੂਖ ਸੰਤਾਪੁ ॥ |
| | ੧੯ | ੧੮ | ਅੰਤਰਿ ਗੁਰਮੁਖਿ ਤੂ ਵਸਹਿ; ਜਿਉ ਭਾਵੈ ਤਿਉ ਨਿਰਜਾਸਿ ॥ |
| | ੧੯ | ੧੮ | ਜੀਅਰੇ; ਰਾਮ ਜਪਤ ਮਨੁ ਮਾਨੁ ॥ |
| ੨੧ | ੧੨ | ੧੯ | ਭਰਮੇ ਭੂਲਾ, ਦੁਖੁ ਘਣੋ; ਜਮੁ ਮਾਰਿ, ਕਰੈ ਖੁਲ ਹਾਨੁ[1] ॥ (੨) ਖੁਲਹਾਨੁ ॥ |
| | ੧੨ | ੧੯ | ਮਨਮੁਖਿ ਸੁਖੁ ਨ ਪਾਈਐ; ਗੁਰਮੁਖਿ ਸੁਖੁ ਸੁਭਾਨੁ[2] ॥ |
| ੨੨ | ੬ | ੨੧ | ਜਮ ਜੰਦਾਰੁ[3] ਨ ਲਗਈ; ਇਉ ਭਉਜਲੁ ਤਰੈ ਤਰਾਸਿ ॥ |
| | ੮ | ੨੧ | ਮਨ ਮਹਿ ਮਾਣਕੁ ਲਾਲੁ ਨਾਮੁ; ਰਤਨੁ ਪਦਾਰਥੁ ਹੀਰੁ ॥ |
| | ੧੦ | ੨੨ | ਭਰਮੇ ਭਾਹਿ ਨ ਵਿਝਵੈ; ਜੇ ਭਵੈ ਦਿਸੰਤਰ ਦੇਸੁ ॥ |
| | ੧੩ | ੨੨ | ਆਪੁ ਗਇਆ ਸੁਖੁ ਪਾਇਆ; ਮਿਲਿ ਸਲਲੈ ਸਲਲ ਸਮਾਇ ॥ |
| ੨੩ | ੨ | ੨੩ | ਖੋਟੇ, ਪੋਤੈ[4] ਨਾ ਪਵਹਿ; ਤਿਨ ਹਰਿ ਗੁਰ ਦਰਸੁ ਨ ਹੋਇ ॥ |
| | ੬ | ੨੪ | ਪਬਣਿ ਕੇਰੇ 'ਪਤ'[5] ਜਿਉ; ਢਲਿ ਢੁਲਿ ਜੁੰਮਣਹਾਰ ॥ *(ਪੱਬਣ ਤੇ ਪੱਤ ਪੜ੍ਹੋ)* |
| | ੬ | ੨੪ | ਰੰਗੁ ਮਾਣਿ-ਲੈ ਪਿਆਰਿਆ; ਜਾ ਜੋਬਨੁ ਨਉ ਹੁਲਾ[6] ॥ *(ਹੁੱਲਾ ਨਾ ਪੜ੍ਹੋ)* |
| | ੭ | ੨੪ | ਦਿਨ ਥੋੜੜੇ ਥਕੇ; ਭਇਆ ਪੁਰਾਣਾ ਚੋਲਾ ॥ |
| | ੭ | ੨੪ | ਸਜਣ ਮੇਰੇ ਰੰਗੁਲੇ; ਜਾਇ ਸੁਤੇ ਜੀਰਾਣਿ[7] ॥ |
| | ੮ | ੨੪ | ਹੰ ਭੀ ਵੰਞਾ ਡੁਮਣੀ[8]; ਰੋਵਾ ਝੀਣੀ[9] ਬਾਣਿ ॥ |
| | ੮ | ੨੪ | ਕੀ ਨ ਸੁਣੇਹੀ ਗੋਰੀਏ[10]; ਆਪਣ ਕੰਨੀ ਸੋਇ ॥ |
| | ੯ | ੨੪ | ਨਾਨਕ ਸੁਤੀ ਪੇਈਐ; ਜਾਣੁ 'ਵਿਰਤੀ'[11] ਸੰਨਿ ॥ *(ਵਿਰੱਤੀ ਪਾਠ ਬੋਲੋ)* |
| | ੧੨ | ੨੫ | ਆਪੇ ਜਾਲ ਮਣਕੜਾ; ਆਪੇ ਅੰਦਰਿ ਲਾਲੁ ॥ *(ਮਣੱਕੜਾ ਨਹੀਂ ਬੋਲਣਾ)* |
| | ੧੪ | ੨੫ | ਕਉਲੁ ਤੂਹੈ ਕਵੀਆ ਤੂਹੈ; ਆਪੇ ਵੇਖਿ ਵਿਗਸੁ ॥ *(ਵਿਗੱਸੁ ਪੜ੍ਹੋ)* |
| | ੧੫ | ੨੬ | ਇਹੁ ਤਨੁ ਧਰਤੀ, ਬੀਜੁ ਕਰਮਾ ਕਰੋ; ਸਲਿਲ ਆ ਪਾਉ ਸਾਰਿੰਗ-ਪਾਣੀ ॥ (੨) ਆਪਾਉ ॥ *(ਸਲਿੱਲ ਪਾਠ ਨਹੀਂ ਕਰਨਾ)* |
| | ੧੫ | ੨੬ | ਮਨੁ ਕਿਰਸਾਣੁ, ਹਰਿ ਰਿਦੈ ਜੰਮਾਇ-ਲੈ; ਇਉ ਪਾਵਸਿ ਪਦੁ ਨਿਰਬਾਣੀ ॥ |

੧. ਖੁਲ੍ਹ ਕੇ ਹਾਨੀ ਕਰਦੇ ਹਨ ਜਾਂ ਤੂੜੀ ਦੀ ਨਿਆਈਂ। ੨. ਅਸਚਰਜ। ੩. ਜਮ = ਜਿੰਦ ਦਾ ਅਰੀ = ਵੈਰੀ ਵਾ ਚੰਡਾਲ। ੪. ਖ਼ਜ਼ਾਨਾ। ੫. ਚੁਪੱਤੀ ਦੇ ਪੱਤੇ। ੬. ਨਵੇਂ ਹੁਲਾਰੇ ਦਾ ਜਾਂ ਨਹੀਂ ਹਿਲਿਆ। ੭. ਉਜਾੜ, ਮਸਾਣ। ੮. ਦੁਖੀ ਹੋ ਕੇ। ੯. ਬਰੀਕ ਅਵਾਜ਼ ਨਾਲ। ੧੦. ਜਗਿਆਸੂ ਰੂਪ ਇਸਤਰੀ। ੧੧. ਵਰਤੀ ਜਾਂ ਕਰੁੱਤੀ।

| ਅੰਗ | ਪੰਗਤੀ | ਸ਼ਬਦ | ਸਿਰੀਰਾਗੁ |
|---|---|---|---|
| ੨੩ | ੧੬ | ੨੬ | ਕਾਹੇ ਗਰਬਸਿ ਮੂੜੇ; ਮਾਇਆ ॥ |
| | ੧੬ | ੨੬ | ਪਿਤ ਸੁਤੋ ਸਗਲ ਕਾਲਤ੍ਰ ਮਾਤਾ; ਤੇਰੇ ਹੋਹਿ ਨ ਅੰਤਿ ਸਖਾਇਆ ॥ |
| | ੧੭ | ੨੬ | ਬਿਖੇ ਬਿਕਾਰ ਦੁਸਟ ਕਿਰਖਾ[1] ਕਰੇ; ਇਨ ਤਜਿ ਆਤਮੈ ਹੋਇ ਧਿਆਈ ॥<br>(ਪਾਠ ਕਿਰੱਖਾ ਜਾਂ ਕਰਿੱਖਾ ਨਾ ਕਰੋ) |
| | ੧੮ | ੨੬ | ਜਪੁ ਤਪੁ ਸੰਜਮੁ, ਹੋਹਿ ਜਬ ਰਾਖੇ; ਕਮਲੁ 'ਬਿਗਸੈ', ਮਧੁ[2] ਆਸ੍ਰਮਾਈ[3] ॥ |
| | ੧੮ | ੨੬ | ਬੀਸ[4] ਸਪਤਾ ਹਰੋ, ਬਾਸਰੋ[5] ਸੰਗ੍ਰਹੈ[6]; ਤੀਨਿ ਖੋੜਾ[7]<br>ਨਿਤ ਕਾਲੁ[8] ਸਾਰੈ ॥ (੨) ਬੀਸ ਸਪਤਾਹਰੋ ॥ |
| | ੧੯ | ੨੬ | ਦਸ ਅਠਾਰ ਮੈ, ਅਪਰੰਪਰੋ ਚੀਨੈ; ਕਹੈ ਨਾਨਕੁ ਇਵ ਏਕੁ ਤਾਰੈ ॥ |
| ੨੪ | ੧ | ੨੭ | ਅਮਲੁ ਕਰਿ ਧਰਤੀ, ਬੀਜੁ ਸਬਦੋ ਕਰਿ;<br>ਸਚ ਕੀ ਆਬ[9], ਨਿਤ ਦੇਹਿ ਪਾਣੀ ॥ |
| | ੨ | ੨੭ | ਮਤੁ ਜਾਣ; ਸਹਿ ਗਲੀ ਪਾਇਆ ॥ (ਗਲੀਂ ਬੋਲੋ) |
| | ੩ | ੨੭ | ਮਾਲ ਕੈ ਮਾਣੈ, ਰੂਪ ਕੀ ਸੋਭਾ; ਇਤੁ ਬਿਧੀ ਜਨਮੁ ਗਵਾਇਆ ॥ |
| | ੩ | ੨੭ | ਐਬ[10] ਤਨਿ ਚਿਕੜੋ, ਇਹੁ ਮਨੁ ਮੀਡਕੋ[11];<br>ਕਮਲ ਕੀ ਸਾਰ, ਨਹੀ ਮੂਲਿ ਪਾਈ ॥ |
| | ੪ | ੨੭ | ਭਉਰੁ ਉਸਤਾਦੁ[12], ਨਿਤ ਭਾਖਿਆ ਬੋਲੇ; ਕਿਉ ਬੂਝੈ,<br>ਜਾ ਨਹ ਬੁਝਾਈ ॥ (੨) ਜਾਨਹ ਬੁਝਾਈ ॥ |
| | ੬ | ੨੭ | ਨਾਨਕੁ ਆਖੈ ਰਾਹਿ ਪੈ ਚਲਣਾ; ਮਾਲੁ ਧਨੁ ਕਿਤ-ਕੂ ਸੰਜਿਆਹੀ[13] ॥ |
| | ੮ | ੨੮ | ਆਬ[14] ਖਾਕੁ[15] ਜਿਨਿ ਬੰਧਿ ਰਹਾਈ[16]; ਧੰਨੁ ਸਿਰਜਣਹਾਰੋ ॥ |
| | ੮ | ੨੮ | ਮਰਣਾ ਮੁਲਾ; ਮਰਣਾ ॥ (ਪਾਠ ਮੁੱਲਾਂ ਕਰੋ) |
| | ੯ | ੨੮ | ਭੀ; ਕਰਤਾਰਹੁ ਡਰਣਾ ॥ |
| | ੧੧ | ੨੮ | ਹੈ ਭੀ ਹੋਸੀ, ਜਾਇ ਨ ਜਾਸੀ; ਸਚਾ ਸਿਰਜਣਹਾਰੋ ॥ |
| | ੧੨ | ੨੮ | ਨਾਨਕੁ ਆਖੈ ਗੋਰ 'ਸਦੇਈ'[17]; ਰਹਿਓ ਪੀਣਾ ਖਾਣਾ ॥ (ਸੱਦੇਈ ਬੋਲੋ) |
| | ੧੩ | ੨੯ | ਭਲਕੇ ਭਉਕਹਿ; ਸਦਾ ਬਇਆਲਿ[18] ॥ |
| | ੧੩ | ੨੯ | ਧਾਣਕ[19] ਰੂਪਿ ਰਹਾ; ਕਰਤਾਰ ॥ |

੧. ਖੇਤੀ। ੨. ਅੰਤਹਕਰਣ ਰੂਪੀ ਅਸਥਾਨ ਵਿਚੋਂ ਮਧੁ = ਅੰਮ੍ਰਿਤ। ੩. ਸ੍ਰਵ ਆਉਂਦਾ ਹੈ, ਨਿਕਲ ਆਉਂਦਾ ਹੈ। ੪. ਦਸ ਇੰਦਰੇ, ਪੰਜ ਸੂਖਮ ਤੱਤ, ਪੰਜ ਸਥੂਲ ਤੱਤ, ਚਾਰ ਅੰਤਹਕਰਣ, ਤਿੰਨ ਗੁਣ, ਇਹਨਾਂ ਸਤਾਈਆਂ ਦਾ ਅਭਿਮਾਨ ਮੇਟੋ। ੫. ਗਿਆਨ ਰੂਪੀ ਦਿਨ। ੬. ਇਕਤ੍ਰ ਕਰੋ। ੭. ਬਾਲ, ਯੁਵਾ, ਬ੍ਰਿਧ। ੮. ਕਾਲ ਸਾੜਦਾ ਰਹਿੰਦਾ ਹੈ। ੯. ਸਲਾਭ ਵਾ ਨਦੀ। ੧੦. ਗੁਨਾਹ। ੧੧. ਡੱਡੂ। ੧੨. ਗੁਰੂ। ੧੩. ਇਕੱਤ੍ਰ ਕਰਨਾ। ੧੪. ਪਾਣੀ। ੧੫. ਧਰਤੀ। ੧੬. ਰੱਖੀ। ੧੭. ਕਬਰ ਸੱਦਦੀ ਹੈ। ੧੮. ਪੌਣ ਵਾ ਅਕਾਸ਼। ੧੯. ਭੀਲ ਕਿਰਾਤ ਆਦਿ ਸ਼ਿਕਾਰੀ ਲੋਕ।

| ਅੰਗ | ਪੰਗਤੀ | ਸ਼ਬਦ | ਸਿਰੀਰਾਗੁ |
|---|---|---|---|
| ੨੪ | ੧੪ | ੨੯ | ਮੈ ਪਤਿ ਕੀ ਪੰਦਿ[੧] ਨ; ਕਰਣੀ ਕੀ, ਕਾਰ॥ |
| | ੧੪ | ੨੯ | ਹਉ ਬਿਗੜੈ-ਰੂਪਿ ਰਹਾ; ਬਿਕਰਾਲ॥ |
| | ੧੫ | ੨੯ | ਮੁਖਿ ਨਿੰਦਾ; ਆਖਾ ਦਿਨੁ ਰਾਤਿ॥ |
| | ੧੬ | ੨੯ | ਕਾਮੁ ਕ੍ਰੋਧੁ; ਤਨਿ ਵਸਹਿ ਚੰਡਾਲ॥ |
| | ੧੬ | ੨੯ | ਫਾਹੀ ਸੁਰਤਿ; ਮਲੂਕੀ[੨] ਵੇਸੁ॥ ਹਉ ਠਗਵਾੜਾ; ਠਗੀ ਦੇਸੁ॥ |
| ੨੫ | ੨ | ੩੦ | ਕਿਤ ਕਉ ਸਾਹਿਬ; ਆਵਹਿ ਰੋਹਿ॥ |
| | ੩ | ੩੦ | ਅਸੀ ਬੋਲ ਵਿਗਾੜ; ਵਿਗਾੜਹ ਬੋਲ॥ |
| | ੬ | ੩੧ | ਜਹ ਜਹ ਦੇਖਾ, ਤਹ ਤਹ ਤੂਹੈ; ਤੁਝ ਤੇ ਨਿਕਸੀ ਫੂਟਿ ਮਰਾ॥ |
| | ੯ | ੩੧ | ਬਿਆ[੩] ਦਰੁ ਨਾਹੀ; ਕੈ ਦਰਿ ਜਾਉ॥ |
| | ੧੦ | ੩੧ | ਆਪੇ ਨੇੜੈ, ਦੂਰਿ ਆਪੇ ਹੀ; ਆਪੇ ਮੰਝਿ[੪] ਮਿਆਨੋੁ[੫]॥ |
| | ੧੩ | ੩੨ | ਅੰਧਾ ਕਚਾ; ਕਚੁਨਿ ਕਚੁ॥ (੨) ਕਚੁ ਨਿਕਚੁ॥ |
| | ੧੬ | ੩੩ | ਜਿਉ ਸਾਹਿਬੁ ਰਾਖੈ ਤਿਉ ਰਹੈ; ਇਸੁ ਲੋਭੀ ਕਾ ਜੀਉ, ਟਲ ਪਲੈ॥ |
| | | | ('ਟਲ ਪਲੈ' ਪੋਲਾ ਬੋਲੋ) |
| ੨੬ | ੨ | ੩੩ | ਕਹੁ ਨਾਨਕ; ਬਾਹ[੭] ਲੁਡਾਈਐ॥ |
| | ੪ | ੩੪ | ਸਤਿਗੁਰੁ ਮਨ ਕਾਮਨਾ[੮] ਤੀਰਥੁ ਹੈ; ਜਿਸਨੋ ਦੇਇ ਬੁਝਾਇ॥ |
| | ੬ | ੩੪ | ਮਨ ਮੇਰੇ, ਹਰਿ ਰਸੁ ਚਾਖੁ; ਤਿਖ ਜਾਇ॥ |
| | ੧੦ | ੩੪ | ਹਉਮੈ ਮਮਤਾ ਮਾਰਿ ਕੈ; ਹਰਿ ਰਾਖਿਆ ਉਰ ਧਾਰਿ॥ |
| | ੧੪ | ੩੫ | ਮਨ ਰੇ; ਗ੍ਰਿਹ ਹੀ ਮਾਹਿ ਉਦਾਸੁ॥ |
| ੨੭ | ੧ | ੩੬ | ਜਿਸ ਹੀ ਕੀ ਸਿਰ ਕਾਰ ਹੈ; ਤਿਸਹੀ ਕਾ ਸਭੁ ਕੋਇ॥ (੨) ਸਿਰਕਾਰ[੯] |
| | ੩ | ੩੬ | ਸਤਗੁਰੁ ਸਚੁ ਪ੍ਰਭੁ ਨਿਰਮਲਾ; ਸਬਦਿ ਮਿਲਾਵਾ ਹੋਇ॥ |
| | ੫ | ੩੬ | ਦੂਜੈ ਭਾਇ ਕੋ ਨਾ ਮਿਲੈ; ਫਿਰਿ ਫਿਰਿ ਆਵੈ ਜਾਇ॥ |
| | ੬ | ੩੬ | ਪੜਿ ਪੜਿ ਪੰਡਿਤ ਜੋਤਕੀ; ਵਾਦ ਕਰਹਿ ਬੀਚਾਰੁ॥ |
| | ੯ | ੩੬ | ਪਾਰਸਿ ਪਰਸਿਐ ਪਾਰਸੁ ਹੋਇ; ਜੋਤੀ ਜੋਤਿ ਸਮਾਇ॥ |
| ੨੯ | ੮ | ੪੦ | ਧਾਤੁਰ[੧੦] ਬਾਜੀ ਪਲਚਿ ਰਹੇ; ਨਾ ਉਰਵਾਰੁ ਨ ਪਾਰੁ॥ |
| | ੧੦ | ੪੧ | ਮਨਮੁਖੁ ਮੋਹਿ ਵਿਆਪਿਆ; ਬੈਰਾਗੁ ਉਦਾਸੀ ਨ ਹੋਇ॥ |

੧. ਸਿੱਖਿਆ। ੨. ਪਾਤਿਸ਼ਾਹੀ ਲਿਬਾਸ। ੩. ਦੂਜਾ। ੪. ਮੱਧ। ੫. ਵਿਚਕਾਰਲਾ ਭਾਗ। ੬. ਪਲ ਪਲ ਵਿਚ ਉਲਟ ਪੈਂਦਾ ਹੈ। ੭. ਬੇ-ਫ਼ਿਕਰ ਹੋ ਕੇ ਬ੍ਰਿਤੀ ਰੂਪੀ ਬਾਂਹ ਨੂੰ ਝੁਲਾਉਣਾ। ੮. ਮਨ ਦੀਆਂ ਕਾਮਨਾ ਪੂਰੀਆਂ ਕਰਨ ਵਾਲਾ ਮਨੀਕਰਨ ਤੀਰਥ ਦੀ ਨਿਆਈਂ। ੯. ਪਾਤਿਸ਼ਾਹੀ, ਗੌਰਮਿੰਟ। ੧੦. ਦਾਈਆਂ ਜਿਸ ਪ੍ਰਕਾਰ ਬੱਚੇ ਨੂੰ ਪ੍ਰਚੌਣ ਦੀ ਬਾਜੀ ਪੌਂਦੀਆਂ ਹਨ, ਇਸ ਤਰ੍ਹਾਂ ਧਾਤੁਰ = ਮਾਇਕ ਬਾਜੀ।

| ਅੰਗ | ਪੰਗਤੀ | ਸ਼ਬਦ | ਸਿਰੀਰਾਗੁ |
|---|---|---|---|
| ੨੯ | ੧੨ | ੪੧ | ਮੇਰੇ ਮਨ; ਅਹਿ ਨਿਸਿ ਪੂਰਿ ਰਹੀ ਨਿਤ ਆਸਾ॥ |
| | ੧੨ | ੪੧ | ਸਤਗੁਰੁ ਸੇਵਿ, ਮੋਹੁ ਪਰ-ਜਲੈ; ਘਰ ਹੀ ਮਾਹਿ, ਉਦਾਸਾ॥ |
| | ੧੩ | ੪੧ | ਅਹਿ ਨਿਸਿ ਭਗਤਿ ਕਰੇ ਦਿਨੁ ਰਾਤੀ; ਹਉਮੈ ਮਾਰਿ ਨਿਚੰਦੁ॥ |
| | ੧੫ | ੪੧ | ਅੰਤਰਿ[1] ਲਾਗਿ, ਨ ਤਾਮਸੁ ਮੂਲੇ; ਵਿਚਹੁ ਆਪੁ ਗਵਾਏ॥ |
| ੩੦ | ੧ | ੪੨ | ਹਰਿ ਜੀਉ ਸਦਾ ਧਿਆਇ ਤੂ; ਗੁਰਮੁਖਿ ਏਕੰਕਾਰੁ॥ |
| | ੧੦ | ੪੩ | 'ਲੋਭੀਅਨ' ਕਉ ਸੇਵਦੇ; ਪੜਿ ਵੇਦਾ ਕਰੈ ਪੂਕਾਰ॥ (੨) ਲੋਭੀ ਅਨ |
| | ੧੭ | ੪੪ | ਬਿਨੁ ਗੁਰ ਮਹਲੁ ਨ ਪਾਈਐ; ਨਾਮੁ ਨ ਪਰਾਪਤਿ ਹੋਇ॥ |
| | ੧੮ | ੪੪ | ਅਸੁਰ ਸੰਘਾਰੈ ਸੁਖਿ ਵਸੈ; ਜੋ ਤਿਸੁ ਭਾਵੈ ਸੁ ਹੋਇ॥ |
| ੩੧ | ੧੩ | ੪੬ | ਪੂਰੈ ਭਾਗਿ ਸਤਗੁਰੁ ਮਿਲੈ; ਜਾ ਭਾਗੈ ਕਾ ਉਦਉ[2] ਹੋਇ॥ |
| ੩੨ | ੩ | ੪੭ | ਮਨੁ ਤਨੁ ਰਾਤਾ ਰੰਗ ਸਿਉ; ਰਸਨਾ ਰਸਨ ਰਸਾਇ॥ |
| | ੩ | ੪੭ | ਨਾਨਕ ਰੰਗੁ ਨ ਉਤਰੈ; ਜੋ ਹਰਿ ਧੁਰਿ, ਛੋਡਿਆ ਲਾਇ॥ |
| | ੬ | ੪੮ | ਭਾਈ ਰੇ; ਭਗਤਿ ਹੀਣੁ ਕਾਹੇ ਜਗਿ ਆਇਆ॥ |
| | ੧੧ | ੪੮ | ਨਾਨਕ, ਸੋਭਾ ਸੁਰਤਿ ਦੇਇ ਪ੍ਰਭੁ; ਆਪੇ, ਗੁਰਮੁਖਿ ਦੇ ਵਡਿਆਈ॥ |
| ੩੩ | ੫ | ੫੦ | ਜੇਹਾ ਕੀਤੋਨੁ ਤੇਹਾ ਹੋਆ; ਜੇਹੇ ਕਰਮ ਕਮਾਇ॥ |
| ੩੪ | ੧ | ੫੨ | ਅਨ ਦਿਨੁ ਭਗਤਿ ਕਰੇ ਸਦਾ; ਸਾਚੇ ਕੀ ਲਿਵ ਲਾਇ॥ |
| | ੪ | ੫੩ | ਸਤਗੁਰੂ ਕਿਆ ਫਿਟਕਿਆ[3]; ਮੰਗਿ ਥਕੇ ਸੰਸਾਰਿ॥ |
| | ੧੩ | ੫੩ | ਨਾਨਕ ਨਾਮੁ ਸਮਾਲਿ ਤੂ; ਗੁਰ ਕੈ ਹੇਤਿ ਅਪਾਰਿ॥ |
| | ੧੫ | ੫੪ | ਨਾਮੇ ਹੀ ਤੇ ਸੁਖੁ ਪਾਈਐ; ਸਚੈ ਸਬਦਿ ਸੁਹਾਇ॥ |
| | ੧੫ | ੫੪ | ਮਨ ਮੇਰੇ, ਅਨ ਦਿਨੁ ਜਾਗੁ; ਹਰਿ ਚੇਤਿ॥ |
| | ੧੬ | ੫੪ | ਆਪਣੀ ਖੇਤੀ ਰਖਿ ਲੈ; ਕੂੰਜ ਪੜੈ-ਗੀ ਖੇਤਿ॥ |
| | ੧੭ | ੫੪ | ਭੈ ਭਾਇ ਭਗਤਿ ਕਰਹਿ ਦਿਨੁ ਰਾਤੀ; ਹਰਿ ਜੀਉ ਵੇਖੈ ਸਦਾ ਹਦੂਰਿ॥ |
| ੩੫ | ੨ | ੫੪ | ਸਤਗੁਰੁ ਸੇਵਨਿ ਆਪਣਾ; ਹਉ ਤਿਨ ਕੈ ਲਾਗਉ ਪਾਇ॥ |
| | ੧੫ | ੫੬ | ਮਨ ਮੇਰੇ; ਹਉਮੈ ਮੈਲੁ, ਭਰਨਾਲਿ[4]॥ (੨) ਭਰ ਨਾਲਿ॥ |

੧. ਅੰਦਰ ਤਮੋ ਗੁਣ ਦੀ ਲਾਗ ਉਕੀ ਹੀ ਨਹੀਂ ਹੈ। ੨. ਜਾਗਣਾ। ੩. ਧ੍ਰਿੱਕਾਰਨਾ, ਲਾਹਨਤ ਦੇਣੀ। ੪. ਸਮੁੰਦਰ।

| ਅੰਗ | ਪੰਗਤੀ | ਸ਼ਬਦ | ਸਿਰੀਰਾਗੁ |
|---|---|---|---|
| ੩੫ | ੧੭ | ੫੬ | ਜੋਤੀ ਹੂ ਪ੍ਰਭੁ ਜਾਪਦਾ; ਬਿਨੁ ਸਤਗੁਰ ਬੂਝ ਨ ਪਾਇ॥ |
| ੩੬ | ੫ | ੫੭ | ਰਾਮ ਨਾਮੁ ਸਾਲਾਹਿ ਤੂ; ਫਿਰਿ ਆਵਣ ਜਾਣੁ ਨ ਹੋਇ॥ |
| | ੭ | ੫੭ | ਹਉਮੈ ਸਭਾ ਗਣਤ ਹੈ; ਗਣਤੈ ਨਉ ਸੁਖੁ ਨਾਹਿ॥ |
| ੩੭ | ੨ | ੫੯ | ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ; ਤਾ ਸੁਖ ਲਹਹਿ ਮਹਲੁ[1]॥ (ਮਹੱਲੁ ਬੋਲੋ) |
| | ੫ | ੫੯ | ਆਪੇ ਰੰਗਣਿ ਰੰਗਿਓਨੁ; ਸਬਦੇ ਲਇਓਨੁ ਮਿਲਾਇ॥ |
| | ੫ | ੫੯ | ਸਚਾ ਰੰਗੁ ਨ ਉਤਰੈ; ਜੋ ਸਚਿ ਰਤੇ ਲਿਵ ਲਾਇ॥ |
| | ੮ | ੫੯ | ਸਚਿ ਮਿਲੇ ਸੇ ਨ ਵਿਛੁੜਹਿ; ਨਾਨਕ ਗੁਰਮੁਖਿ ਹੋਇ॥ |
| | ੧੫ | ੬੦ | ਸਾ ਧਨ ਨਾਵੈ ਬਾਹਰੀ; ਅਵਗਣਵੰਤੀ ਰੋਇ॥ |
| | ੧੬ | ੬੦ | ਗੁਣ ਵੀਚਾਰੀ ਗੁਣ ਸੰਗ੍ਹਾ; ਅਵਗੁਣ ਕਢਾ ਧੋਇ॥ |
| | ੧੮ | ੬੧ | ਆਪਣਾ ਪਿਰੁ ਨ ਪਛਾਣਹੀ; ਕਿਆ ਮੁਹੁ ਦੇਸਹਿ ਜਾਇ॥ |
| | ੧੯ | ੬੧ | ਤਿਨਹੀ ਜੈਸੀ ਥੀ ਰਹਾ; ਸਤਸੰਗਤਿ ਮੇਲਿ ਮਿਲਾਇ॥ |
| ੩੮ | ੧ | ੬੧ | ਮੁੰਧੇ; ਕੂੜਿ ਮੁਠੀ, ਕੂੜਿਆਰਿ॥ |
| | ੪ | ੬੧ | ਗਿਆਨ ਵਿਹੂਣੀ, ਪਿਰ ਮੁਤੀਆ[2]; ਪਿਰਮੁ ਨ ਪਾਇਆ ਜਾਇ॥ |
| | ੧੩ | ੬੨ | ਸੋ ਪ੍ਰਭੁ ਪ੍ਰੀਤਮੁ ਮਨਿ ਵਸੈ; ਜਿ ਸਭਸੈ ਦੇਇ ਅਧਾਰੁ॥ |
| | ੧੬ | ੬੩ | ਲਖ ਚਉਰਾਸੀਹ ਤਰਸਦੇ ਫਿਰੇ; ਬਿਨੁ ਗੁਰ ਭੇਟੇ ਪੀਰੈ॥ |
| | ੧੯ | ੬੩ | ਦੂਜੈ ਭਾਇ ਦੁਸਟੁ ਆਤਮਾ; ਓਹੁ ਤੇਰੀ ਸਰਕਾਰ[3]॥ |
| | ੧੯ | ੬੩ | ਅਧਿਆਤਮੀ[4] ਹਰਿ-ਗੁਣ ਤਾਸੁ ਮਨਿ; ਜਪਹਿ ਏਕੁ ਮੁਰਾਰਿ॥ |
| ੩੯ | ੮ | ੬੪ | ਮਨ ਮੇਰੇ; ਗੁਰ ਸਰਣਿ ਆਵੈ, ਤਾ ਨਿਰਮਲੁ ਹੋਇ॥ |
| | ੧੬ | ੬੫ | ਜਾਇ ਪੁਛਾ ਤਿਨ ਸਜਣਾ; ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ॥ |
| | ੧੮ | ੬੫ | ਸਤਿਗੁਰੁ ਦਾਤਾ ਹਰਿ ਨਾਮ ਕਾ; ਪ੍ਰਭੁ ਆਪਿ ਮਿਲਾਵੈ ਸੋਇ॥ |
| ੪੦ | ੨ | ੬੫ | ਸਭਨਾ ਤੇਰੀ ਆਸ ਪ੍ਰਭੁ; ਸਭ ਜੀਅ ਤੇਰੇ, ਤੂੰ ਰਾਸਿ[5]॥ |
| | ੩ | ੬੫ | ਬਿਖੁ ਭਉਜਲ ਡੁਬਦੇ ਕਢਿ ਲੈ; ਜਨ ਨਾਨਕ ਕੀ ਅਰਦਾਸਿ॥ |
| | ੯ | ੬੬ | ਓਨਾ ਪਾਸਿ ਦੁਆਸਿ[6] ਨ ਭਿਟੀਐ; ਜਿਨ ਅੰਤਰਿ ਕ੍ਰੋਧੁ ਚੰਡਾਲ॥ |

---

੧. ਸਰੂਪ ਦਾ। ੨. ਛੁੱਟੜ। ੩. ਰੱਯਤ ਵਾ ਹਕੂਮਤ ਵਾ ਉਨ੍ਹਾਂ ਦੇ ਸਿਰ ਪਰ ਤੇਰੀ ਕਾਰ ਹੈ। ੪. ਅਧਿ=ਜੋ ਸਾਰਿਆਂ ਦਾ ਆਸਰਾਂ ਰੂਪ ਆਤਮਾ ਹੈ ਤਿਸਦੀ ਪ੍ਰਾਪਤੀ ਵਾਲੇ ਅਧਿਆਤਮੀ, ਜੋ ਤੱਤ ਬੇਤੇ ਹਨ, ਹਰੀ ਦੇ ਗੁਣ ਉਹਨਾਂ ਦੇ ਮਨ ਵਿਚ ਹਨ। ੫. ਤੂੰ ਸਭਨਾ ਨੂੰ ਪ੍ਰਾਣਾਂ ਰੂਪੀ ਪੂੰਜੀ ਦੇ ਰਿਹਾ ਹੈ। ੬. ਨੇੜੇ ਤੇੜੇ ਪਾਸੇ ਆਸੇ।

| ਅੰਗ | ਪੰਗਤੀ | ਸ਼ਬਦ | ਸਿਰੀਰਾਗੁ |
|---|---|---|---|
| ੪੦ | ੧੬ | ੬੭ | ਬਿਨੁ ਭਾਗਾ ਸਤਿਗੁਰੁ ਨਾ ਮਿਲੈ;<br>ਘਰਿ ਬੈਠਿਆ ਨਿਕਟਿ ਨਿਤ ਪਾਸਿ ॥ |
| | ੧੭ | ੬੭ | ਅੰਤਰਿ ਅਗਿਆਨ ਦੁਖੁ ਭਰਮੁ ਹੈ; ਵਿਚਿ ਪੜਦਾ, ਦੂਰਿ ਪਈਆਸਿ ॥<br>(ਪੜਦਾ ਪੋਲਾ ਬੋਲੋ) |
| ੪੧ | ੨ | ੬੮ | ਮੇਰੇ ਭਾਈ ਜਨਾ; ਕੋਈ ਮੋ-ਕਉ, ਹਰਿ ਪ੍ਰਭੁ ਮੇਲਿ ਮਿਲਾਇ ॥ |
| | ੫ | ੬੮ | ਹਉ ਗੁਰੁ ਸਾਲਾਹਿ ਨ ਰਜਊ; ਮੈ ਮੇਲੇ ਹਰਿ ਪ੍ਰਭੁ ਪਾਸਿ ॥ |
| | ੯ | ੬੯ | ਰਸੁ, ਅੰਮ੍ਰਿਤੁ ਨਾਮੁ ਰਸੁ, ਅਤਿ ਭਲਾ;<br>ਕਿਤੁ ਬਿਧਿ ਮਿਲੈ, ਰਸੁ ਖਾਇ ॥ |
| | ੧੧ | ੬੯ | ਸਜਣੁ ਸਤਿਗੁਰੁ ਪੁਰਖੁ ਹੈ; ਦੁਖੁ ਕਢੈ ਹਉਮੈ ਮਾਰਿ ॥ |
| ੪੨ | ੯ | ੭੧ | ਹੈਵਰ[1] ਗੈਵਰ[2] ਬਹੁ ਰੰਗੇ; ਕੀਏ ਰਥ ਅਥਾਕ ॥ |
| | ੧੦ | ੭੧ | ਸਿਰਜਣਹਾਰਿ ਭੁਲਾਇਆ; ਵਿਣੁ ਨਾਵੈ ਨਾਪਾਕ ॥ |
| | ੧੦ | ੭੧ | ਲੈਦਾ ਬਦ ਦੁਆਇ[3] ਤੂੰ; ਮਾਇਆ ਕਰਹਿ ਇਕਤ ॥ (ਇਕੱਤ ਬੋਲੋ) |
| | ੧੧ | ੭੧ | ਜਿਸਨੋ ਤੂੰ ਪਤੀਆਇਦਾ[4]; ਸੋ ਸਣੁ[5] ਤੁਝੈ ਅਨਿਤ ॥ |
| | ੧੫ | ੭੨ | ਛਤ੍ਰਧਾਰ ਬਾਦਿਸਾਹੀਆ; ਵਿਚਿ ਸਹਸੇ ਪਰੀਆ ॥ |
| | ੧੭ | ੭੨ | ਜੇਤੇ ਥਾਨ ਥਨੰਤਰਾ; ਤੇਤੇ ਭਵਿ ਆਇਆ ॥ |
| | ੧੮ | ੭੨ | ਹੁਕਮੁ ਚਲਾਇ ਨਿਸੰਗ ਹੋਇ; ਵਰਤੈ ਅਫਰਿਆ[6] ॥ (ਅ-ਫਰਿਆ ਬੋਲੋ) |
| | ੧੮ | ੭੨ | ਸਭੁ ਕੋ ਵਸਗਤਿ ਕਰਿ ਲਇਓਨੁ;<br>ਬਿਨੁ ਨਾਵੈ ਖਾਕੁ ਰਲਿਆ ॥ |
| | ੧੯ | ੭੨ | ਗਿਰੰ ਬਾਰੀ ਵਡ ਸਾਹਬੀ[7]; ਸਭੁ ਨਾਨਕ-ਸੁਪਨੁ ਥੀਆ ॥<br>(੨) ਗਿਰੰਬਾਰੀ |
| ੪੩ | ੧ | ੭੩ | ਭਲਕੇ ਉਠਿ ਪਪੋਲੀਐ[8]; ਵਿਣੁ ਬੁਝੇ ਮੁਗਧ ਅਜਾਣਿ ॥ (ਬੁੱਝੇ ਬੋਲੋ) |
| | ੨ | ੭੩ | ਸੋ ਪ੍ਰਭੁ ਚਿਤਿ ਨ ਆਇਓ; ਛੁਟੈਗੀ ਬੇਬਾਣਿ[9] ॥ (੨) ਬੇ ਬਾਣਿ ॥ |
| | ੩ | ੭੩ | ਲਗਾ ਕਿਤੁ ਕੁਫਕੜੇ[10]; ਸਭ ਮੁਕਦੀ ਚਲੀ ਰੈਣਿ ॥ (ਕੁਫੱਕੜੇ ਬੋਲੋ) |
| | ੧੦ | ੭੪ | ਹਰੀ ਨਾਹੀ ਨਹ ਡਡੁਰੀ[11]; ਪਕੀ ਵਢਣਹਾਰ ॥ |

੧. ਸ੍ਰੇਸ਼ਟ ਘੋੜੇ। ੨. ਸ੍ਰੇਸ਼ਟ ਹਾਥੀ। ੩. ਬਦ ਅਸੀਸਾਂ। ੪. ਭਰੋਸਾ ਕਰਨਾ ਜਾਂ ਕਰਾਉਣਾ। ੫. ਸਣੇ ਜਾਂ ਸਹਿਤ। ੬. ਅਰੋਕ, ਆਫਰਿਆ ਹੋਇਆ। ੭. ਪਹਾੜ ਜੈਸੇ ਕਦ ਵਾਲਾ ਹਾਥੀ। ਬਾਰੀ = ਅੰਬਾਰੀਆਂ ਵਾਲੇ ਤੇ ਵਡੀ ਸਾਹਬੀ = ਮਾਲਕੀ ਵਾਲੇ (ਵਾ) ਗਿਰੰ = ਪਹਾੜਾਂ ਤੋਂ ਲੈ ਕੇ ਬਾਰੀ = ਪਾਣੀ ਸਮੁੰਦਰਾਂ ਦੇ ਟਾਪੂ ਸਹਿਤ ਧਰਤੀ ਦੀ ਵੱਡੀ ਪਾਤਿਸ਼ਾਹੀ ਦੀ ਮਾਲਕੀ ਵਾਲੇ। ੮. ਪਾਲਣਾ ਪਲੋਸਣਾ। ੯. ਉਜਾੜ ਵਿਚ। ੧੦. ਖੋਟੇ ਕੰਮਾਂ ਦੀ ਪਕੜ ਵਿਚ। ੧੧. ਜੁਆਨ ਅਵਸਥਾ।



| ਅੰਗ | ਪੰਗਤੀ | ਸ਼ਬਦ | ਸਿਰੀਰਾਗੁ |
|---|---|---|---|
| ੪੩ | ੧੧ | ੭੪ | ਲੇ ਲੇ ਦਾਤ[1] ਪਹੁਤਿਆ; ਲਾਵੇ ਕਰਿ ਤਈਆਰੁ ॥ |
| | ੧੧ | ੭੪ | ਜਾ ਹੋਆ ਹੁਕਮੁ ਕਿਰਸਾਣ ਦਾ;<br>ਤਾ ਲੁਣਿ[2] ਮਿਣਿਆ ਖੇਤਾਰੁ[3] ॥ |
| | ੧੩ | ੭੪ | ਸਾਧ-ਸੰਗਤਿ ਕਉ ਵਾਰਿਆ; ਜੀਉ ਕੀਆ ਕੁਰਬਾਣੁ ॥ |
| | ੧੬ | ੭੫ | ਆਸਾ ਸਭੇ ਲਾਹਿ-ਕੈ; ਇਕਾ ਆਸ ਕਮਾਉ ॥ |
| ੪੪ | ੧ | ੭੫ | ਸਭੁ ਕਿਛੁ ਵਸਗਤਿ ਸਾਹਿਬੈ; ਆਪੇ ਕਰਣ ਕਰੇਵ ॥ |
| | ੨ | ੭੫ | ਇਕਸੈ ਦੀ ਸਾਮਗਰੀ; ਇਕਸੈ ਦੀ ਹੈ ਰੀਤਿ ॥ |
| | ੧੭ | ੭੭ | ਵਰਨਾ ਚਿਹਨਾ ਬਾਹਰਾ; ਕੀਮਤਿ ਕਹਿ ਨ ਸਕਾਉ ॥ |
| ੪੫ | ੫ | ੭੮ | ਤਿਸੈ ਪਰਾਪਤਿ ਭਾਈ ਹੋ; ਜਿਸੁ ਦੇਵੈ ਪ੍ਰਭੁ ਆਪਿ ॥ |
| | ੮ | ੭੯ | ਗੁਰੁ ਪੂਰਾ ਆਰਾਧਿ ਨਿਤ; ਇਕਸੁ ਕੀ ਲਿਵ ਲਾਗੁ ॥ |
| ੪੬ | ੧੬ | ੮੨ | ਨਾਨਕ ਸਗਲੇ ਦੋਖ ਉਤਾਰਿਅਨੁ;<br>ਪ੍ਰਭੁ ਪਾਰਬ੍ਰਹਮ ਬਖਸਿੰਦੁ ॥ |
| | ੧੮ | ੮੩ | ਦੀਨ ਦਰਦ ਦੁਖ ਭੰਜਨਾ; ਸੇਵਕ ਕੈ 'ਸਤਭਾਇ' ॥ |
| ੪੭ | ੧ | ੮੩ | ਮਾਇਆ ਮੋਹ ਪਰੀਤਿ ਧ੍ਰਿਗੁ; ਸੁਖੀ ਨ ਦੀਸੈ ਕੋਇ ॥ |
| | ੬ | ੮੩ | ਤਨੁ ਮਨੁ ਧਨੁ ਅਰਪੀ ਸਭੋ; ਸਗਲ ਵਾਰੀਐ ਇਹ ਜਿੰਦੁ ॥ |
| | ੧੫ | ੮੫ | ਮੇਰਾ ਤਨੁ ਅਰੁ ਧਨੁ ਮੇਰਾ; ਰਾਜ ਰੂਪ ਮੈ ਦੇਸੁ ॥ |
| | ੧੫ | ੮੫ | ਸੁਤ ਦਾਰਾ ਬਨਿਤਾ ਅਨੇਕ; ਬਹੁਤੁ ਰੰਗ ਅਰੁ ਵੇਸ ॥ |
| ੪੮ | ੧੧ | ੮੭ | ਮਨ ਇਛੇ ਫਲ ਭੁੰਚਿ[4] ਤੂ; ਸਭੁ ਚੂਕੈ ਸੋਗੁ ਸੰਤਾਪੁ ॥ |
| | ੧੨ | ੮੭ | ਜਲਿ ਥਲਿ ਮਹੀਅਲਿ[5] ਪੂਰਿਆ; ਪ੍ਰਭੁ ਆਪਣੀ ਨਦਰਿ ਨਿਹਾਲਿ ॥<br>(੨) ਮਹੀ ਅਲਿ[6] |
| | ੧੫ | ੮੮ | ਸੋਈ ਸਾਸਤੁ[7] ਸਉਣੁ[8] ਸੋਇ; ਜਿਤੁ ਜਪੀਐ ਹਰਿ ਨਾਉ ॥ |
| | ੧੯ | ੮੮ | ਸੁਖਾ ਕੀ ਮਿਤਿ ਕਿਆ ਗਣੀ; ਜਾ ਸਿਮਰੀ ਗੋਵਿੰਦੁ ॥ |
| ੪੯ | ੨ | ੮੮ | ਅਉਸਰਿ[9] ਹਰਿ ਜਸੁ ਗੁਣ ਰਮਣ ਜਿਤੁ;<br>ਕੋਟਿ ਮਜਨ ਇਸਨਾਨੁ ॥ |
| | ੮ | ੮੯ | ਮਨ ਮੇਰੇ; ਸਾਚਾ ਸੇਵਿ ਜਿਚਰੁ ਸਾਸੁ ॥ |

---

੧. ਦਾਤਰੀਆਂ। ੨. ਵੱਢਣਾ। ੩. ਮਿਣਨਾ ਖੇਤ। ੪. ਖਾਣਾ (ਵਾ) ਭੋਗਣਾ। ੫. ਵਿਥ, ਪੰਡਤ ਤਾਰਾ ਸਿੰਘ ਜੀ ਨਰੋਤਮ ਨੇ ਬੜੇ ਉਦਾਹਰਣ ਦੇ ਕੇ ਸਿੱਧ ਕੀਤਾ ਹੈ ਕਿ 'ਮਹੀਅਲਿ' ਪਾਠ ਜਿਥੇ ਵੀ ਆਵੇ ਇਕੱਠਾ ਕਰਨਾ। ੬. ਧਰਤੀ, ਅਕਾਸ਼। ੭. ਸਾਸਤ੍ਰ, ਹਿੰਦੂ ਧਰਮ ਦੇ ਗ੍ਰੰਥ। ੮. ਜੋਤਸ਼ ਦੇ ਗ੍ਰੰਥ। ੯. ਸਮਾਂ।

| ਅੰਗ | ਪੰਗਤੀ | ਸ਼ਬਦ | ਸਿਰੀਰਾਗੁ |
|---|---|---|---|
| ੪੯ | ੧੧ | ੮੯ | ਪਰਵਦ-ਗਾਰੁ ਸਾਲਾਹੀਐ; ਜਿਸ ਦੇ ਚਲਤ ਅਨੇਕ ॥ |
| | ੧੭ | ੯੦ | ਗੁਰੁ ਦਾਤਾ ਸਮਰਥੁ ਗੁਰੁ; ਗੁਰੁ ਸਭ ਮਹਿ ਰਹਿਆ ਸਮਾਇ ॥ |
| | ੧੭ | ੯੦ | ਗੁਰੁ ਪਰਮੇਸਰੁ ਪਾਰਬ੍ਰਹਮੁ; ਗੁਰੁ, ਡੁਬਦਾ ਲਏ ਤਰਾਇ ॥ |
| ੫੦ | ੧ | ੯੦ | ਸਤਿਗੁਰੁ ਗਹਿਰ ਗਭੀਰੁ ਹੈ; ਸੁਖ ਸਾਗਰੁ ਅਘ ਖੰਡੁ ॥ |
| | ੪ | ੯੧ | ਭਾਈ ਮੀਤ ਸੁਰਿਦ[1] ਕੀਏ; ਬਿਖਿਆ ਰਚਿਆ ਬਾਦੁ ॥ |
| | ੬ | ੯੧ | ਜਿਉ ਕੂਕਰੁ ਹਰਕਾਇਆ; ਧਾਵੈ ਦਹ ਦਿਸ ਜਾਇ ॥ |
| | ੧੦ | ੯੨ | ਗੋਇਲਿ, ਆਇਆ ਗੋਇਲੀ[2]; ਕਿਆ ਤਿਸੁ, ਡੰਫੁ ਪਸਾਰੁ ॥ |
| | ੧੧ | ੯੨ | ਮੁਹਲਤਿ[3] ਪੁੰਨੀ[4] ਚਲਣਾ; ਤੂੰ ਸੰਮਲੁ ਘਰ ਬਾਰੁ ॥ |
| | ੧੨ | ੯੨ | ਕਿਆ ਥੋੜੜੀ ਬਾਤ; ਗੁਮਾਨੁ ॥ |
| | ੧੪ | ੯੨ | ਸਰਪਰ ਉਠੀ ਚਲਣਾ; ਛਡਿ ਜਾਸੀ ਲਖ ਕਰੋੜਿ ॥ |
| ੫੧ | ੫ | ੯੪ | ਦੇਖਿ ਦਰਸਨੁ ਮਨੁ ਸਾਧਾਰੈ; ਪਾਪ ਸਗਲੇ ਜਾਹਿ ॥ |
| | ੮ | ੯੫ | ਜਪਿ ਮਨ; ਨਾਮੁ ਏਕੁ ਅਪਾਰੁ ॥ |
| | ੧੨ | ੯੬ | ਦੁਕ੍ਰਿਤ ਸੁਕ੍ਰਿਤ ਮੰਧੇ; ਸੰਸਾਰੁ ਸਗਲਾਣਾ ॥ |
| | ੧੩ | ੯੬ | ਦੁਹਹੂੰ ਤੇ ਰਹਤ, ਭਗਤੁ ਹੈ; ਕੋਈ ਵਿਰਲਾ ਜਾਣਾ ॥ |
| | ੧੪ | ੯੬ | ਮਾਨ ਅਭਿਮਾਨ ਮੰਧੇ; ਸੋ ਸੇਵਕੁ ਨਾਹੀ ॥ |
| | ੧੪ | ੯੬ | ਤਤ ਸਮਦਰਸੀ ਸੰਤਹੁ; ਕੋਈ ਕੋਟਿ ਮੰਧਾਹੀ ॥ |
| | ੧੫ | ੯੬ | ਕਹਨ ਕਹਾਵਨ; ਇਹੁ ਕੀਰਤਿ ਕਰਲਾ[5] ॥ |
| | ੧੬ | ੯੬ | ਗਤਿ ਅਵਿਗਤਿ; ਕਛੁ ਨਦਰਿ ਨ ਆਇਆ ॥ |
| | ੧੬ | ੯੬ | ਸੰਤਨ ਕੀ ਰੇਣੁ; ਨਾਨਕ ਦਾਨੁ ਪਾਇਆ ॥ |
| | ੧੮ | ੯੭ | ਤੇਰਾ; ਬਿਖਮੁ ਭਾਵਨੁ ॥ |
| ੫੨ | ੧ | ੯੭ | ਬੰਧਨ ਮੁਕਤੁ ਸੰਤਹੁ; ਮੇਰੀ ਰਾਖੈ ਮਮਤਾ ॥ |
| | ੧ | ੯੭ | ਗੁਰ ਮਿਲਿ ਨਾਨਕ; ਪਾਰਬ੍ਰਹਮੁ ਪਛਾਣਾ ॥ |
| | ੬ | ੯੮ | ਆਏ ਸੇ ਪਰਵਾਣੁ ਹਹਿ; ਜਿਨ ਗੁਰੁ ਮਿਲਿਆ ਸੁਭਾਇ ॥ |
| | ੧੪ | ੯੯ | ਗੁਰੁ ਤੀਰਥੁ ਗੁਰੁ ਪਾਰਜਾਤੁ; ਗੁਰੁ ਮਨਸਾ ਪੂਰਣਹਾਰੁ ॥ |
| | ੧੫ | ੯੯ | ਗੁਰੁ ਸਮਰਥੁ ਗੁਰੁ ਨਿਰੰਕਾਰੁ; ਗੁਰੁ ਊਚਾ ਅਗਮ ਅਪਾਰੁ ॥ |

੧. ਪਿਆਰੇ। ੨. ਗਊਆਂ ਦਾ ਚਰਾਵਾ ਗੁੱਜਰ। ੩. ਸਮਾਂ। ੪. ਪੁਗਣਾ। ੫. ਰਸਤਾ।

| ਅੰਗ | ਪੰਗਤੀ | ਸ਼ਬਦ | |
|---|---|---|---|
| ੫੩ | ੮ | ੧ | ਆਖਿ[1] ਆਖਿ[2] ਮਨੁ ਵਾਵਣਾ[3]; ਜਿਉ ਜਿਉ ਜਾਪੈ ਵਾਇ[4] ॥ |
| | ੧੦ | ੧ | ਬਾਬਾ; ਅਲਹੁ ਅਗਮ ਅਪਾਰੁ ॥ |
| | ੧੦ | ੧ | ਪਾਕੀ ਨਾਈ[5] ਪਾਕ ਥਾਇ; ਸਚਾ ਪਰਵਦਿ-ਗਾਰੁ ॥ |
| | ੧੨ | ੧ | ਪੀਰ ਪੈਕਾਮਰ ਸਾਲਕ[6] ਸਾਦਕ[7]; ਸੁਹਦੇ[8] ਅਉਰੁ ਸਹੀਦ ॥ |
| | ੧੨ | ੧ | ਸੇਖ ਮਸਾਇਕ[9] ਕਾਜੀ ਮੁਲਾ; ਦਰਿ ਦਰਵੇਸ ਰਸੀਦ[10] ॥ |
| | ੧੩ | ੧ | ਬਰਕਤਿ ਤਿਨ ਕਉ ਅਗਲੀ; ਪੜਦੇ ਰਹਨਿ ਦਰੂਦ[11] ॥ (ਬਰੱਕਤਿ ਨਾ ਬੋਲੋ) |
| | ੧੫ | ੧ | ਥਾਵਾ, ਨਾਵ ਨ ਜਾਣੀਅਹਿ; ਨਾਵਾ, ਕੇਵਡੁ ਨਾਉ ॥ |
| | ੧੬ | ੧ | ਵਰਨਾ ਵਰਨ ਨ ਭਾਵਨੀ; ਜੇ ਕਿਸੈ ਵਡਾ ਕਰੇਇ ॥ |
| ੫੪ | ੬ | ੨ | ਸਾ ਧਨ ਰੰਡ ਨ ਬੈਸਈ; ਜੇ ਸਤਿਗੁਰ ਮਾਹਿ ਸਮਾਇ ॥ |
| | ੬ | ੨ | ਪਿਰੁ ਰੀਸਾਲੂ ਨਉਤਨੋ; ਸਾਚਉ, ਮਰੈ ਨ ਜਾਇ ॥ (ਨੰਨਾ ਦੇਹਲੀ ਦੀਪਕ ਹੈ) |
| | ੭ | ੨ | ਸਾਚੁ ਧੜੀ ਧਨ ਮਾਡੀਐ; ਕਾਪੜੁ ਪ੍ਰੇਮ ਸੀਗਾਰੁ ॥ |
| | ੧੦ | ੨ | ਅੰਕੁ[12] ਜਲਉ ਤਨੁ ਜਾਲੀਅਉ; ਮਨੁ ਧਨੁ ਜਲਿ ਬਲਿ ਜਾਇ ॥ |
| | ੧੪ | ੩ | ਆਪੇ ਰਤਨੁ ਪਰਖਿ ਤੂੰ; ਆਪੇ ਮੋਲੁ ਅਪਾਰੁ ॥ |
| | ੧੪ | ੩ | ਸਾਚਉ ਮਾਨੁ ਮਹਤੁ ਤੂੰ; ਆਪੇ ਦੇਵਣਹਾਰੁ ॥ (ਮਹੱਤ ਬੋਲੋ) |
| | ੧੫ | ੩ | ਹਰਿ ਜੀਉ; ਤੂੰ ਕਰਤਾ ਕਰਤਾਰੁ ॥ |
| | ੧੭ | ੩ | ਸਾਚੀ ਵਾਟ ਸੁਜਾਣੁ ਤੂੰ; ਸਬਦਿ ਲਘਾਵਣਹਾਰੁ ॥ |
| | ੧੮ | ੩ | ਨਿਡਰਿਆ ਡਰੁ ਜਾਣੀਐ; ਬਾਝੁ ਗੁਰੂ ਗੁਬਾਰੁ ॥ ('ਨਿੱਡਰਿਆ' ਅਧਕ ਦੇ ਸਹਿਤ ਬੋਲੋ) |
| ੫੫ | ੧ | ੩ | ਤਿਤੁ ਤਨਿ ਮੈਲੁ ਨ ਲਗਈ; ਸਚ ਘਰਿ ਜਿਸੁ 'ਓਤਾਕੁ'[13] ॥ |
| | ੫ | ੩ | ਊਚਾ ਊਚਉ ਆਖੀਐ; ਕਹਉ ਨ ਦੇਖਿਆ ਜਾਇ ॥ |

---

੧. ਮੁਖ ਦੁਆਰਾ। ੨. ਨਾਮੁ ਤਾਈਂ। ੩. ਉਚਰਾਉਂਣਾ ਕਰੀਏ। ੪. ਉਚਰਾਂਵਗੇ। ੫. ਮਹਿਮਾ। ੬. ਗਿਆਨਵਾਨ। ੭. ਜਗਿਆਸੂ। ੮. ਸ਼ਹੀਦਾਂ ਦਾ ਬਹੁ-ਵਚਨ ਜਾਂ ਗ਼ਰੀਬ ੯. ਮੇਹਨਤ ਕਰਨ ਵਾਲੇ। ੧੦. ਪਹੁੰਚੇ ਹੋਏ। ੧੧. ਬੇਨਤੀਆਂ ਦੇ ਸ਼ਬਦ ਪੜ੍ਹਦੇ ਰਹਿੰਦੇ ਹਨ ੧੨. ਦਿਲ ਅੰਤਹਕਰਣ, ਮਨ। ੧੩. ਬੈਠਕ, ਘਰ।

| ਅੰਗ | ਪੰਗਤੀ | ਸ਼ਬਦ | ਸਿਰੀਰਾਗੁ |
|---|---|---|---|
| ੫੫ | ੧੦ | ੪ | ਸੀਚਾਨੇ[੧], ਜਿਉ ਪੰਖੀਆ[੨]; ਜਾਲੀ, ਬਧਿਕ ਹਾਥਿ ॥ |
| | ੧੨ | ੪ | ਮਨਿ ਮੁਖਿ ਸੂਚੇ ਜਾਣੀਅਹਿ; ਗੁਰਮੁਖਿ ਜਿਨਾ ਗਿਆਨੁ ॥ |
| | | | *(ਜਿਥੇ ਵੀ ਨੰਨੇ ਨੂੰ ਸਿਹਾਰੀ ਹੋਵੇ ਤਾਂ ਪਾਠ ਵੱਖਰਾ ਕਰਨਾ ਹੈ)* |
| | ੧੬ | ੪ | ਤੂੰਹੈ ਸਾਜਨੁ ਤੂੰ ਸੁਜਾਣੁ; ਤੂੰ ਆਪੇ ਮੇਲਣਹਾਰੁ ॥ |
| | ੧੮ | ੪ | ਨਾਨਕ ਜੋ ਤਿਸੁ ਭਾਵੈ ਸੋ ਥੀਐ; ਇਨਾ ਜੰਤਾ ਵਸਿ ਕਿਛੁ ਨਾਹਿ ॥ |
| ੫੬ | ੧ | ੫ | ਬਿਨੁ ਅਭ ਸਬਦ, ਨ ਮਾਂਜੀਐ; ਸਾਚੇ ਤੇ ਸਚੁ ਹੋਇ ॥ |
| | ੭ | ੫ | ਪਿਰ ਕੀ ਨਾਰਿ ਸੁਹਾਵਣੀ; ਮੁਤੀ[੨] ਸੋ ਕਿਤੁ ਸਾਦਿ ॥ |
| | ੭ | ੫ | ਪਿਰ ਕੈ ਕਾਮਿ, ਨ ਆਵਈ; ਬੋਲੇ, ਫਾਦਿਲੁ[੩] ਬਾਦਿ ॥ |
| | ੮ | ੫ | ਅਨ ਕਉ, ਮਤੀ ਦੇ ਚਲਹਿ; ਮਾਇਆ ਕਾ ਵਾਪਾਰੁ ॥ |
| | ੯ | ੫ | ਕਥਨੀ ਝੂਠੀ ਜਗੁ ਭਵੈ; ਰਹਣੀ ਸਬਦੁ, ਸੁ ਸਾਰੁ ॥ |
| | ੧੦ | ੫ | ਬਿਨੁ ਗੁਰ ਕਰਮ[੪], ਨ ਛੁਟਸੀ; ਕਹਿ ਸੁਣਿ ਆਖਿ ਵਖਾਣੁ ॥ |
| | ੧੯ | ੬ | ਜਿਨੀ ਆਪੁ ਪਛਾਣਿਆ; ਘਰ ਮਹਿ, ਮਹਲੁ 'ਸੁਥਾਇ' ॥ |
| ੫੭ | ੪ | ੬ | ਰਾਜਨੁ ਜਾਣਹਿ ਆਪਣਾ; ਦਰਿ ਘਰਿ, ਠਾਕ ਨ ਹੋਇ ॥ |
| | ੯ | ੭ | ਹਾਟ[੫] ਪਟਣ[੬] ਗੜ[੭] ਕੋਠੜੀ[੮]; ਸਚੁ ਸਉਦਾ ਵਾਪਾਰ ॥ |
| | ੧੧ | ੭ | ਕਸਿ ਕਸਵਟੀ ਲਾਈਐ; ਪਰਖੇ ਹਿਤੁ ਚਿਤੁ ਲਾਇ ॥ *(ਕਸਵੱਟੀ ਬੋਲੋ)* |
| | ੧੪ | ੭ | ਮੁਨਿ ਜਨ ਸੇਵਕ ਸਾਧਿਕਾ; ਨਾਮਿ ਰਤੇ ਗੁਣ-ਤਾਸੁ ॥ |
| | ੧੯ | ੮ | ਹਰਿ ਜਪਿ ਨਾਮੁ ਧਿਆਇ ਤੂ; ਜਮੁ ਡਰਪੈ ਦੁਖ ਭਾਗੁ ॥ |
| ੫੮ | ੨ | ੮ | ਗੁਰਮਤਿ ਪਤਿ ਸਾਬਾਸਿ ਤਿਸੁ; ਤਿਸ ਕੈ ਸੰਗਿ ਮਿਲਾਉ ॥ |
| | ੧੬ | ੯ | ਮਨੁ ਤਨੁ ਸਾਚਿ ਵਿਗਸਿਆ; ਕੀਮਤਿ ਕਹਣੁ ਨ ਜਾਇ ॥ *(ਵਿਗੱਸਿਆ ਬੋਲੋ)* |
| | ੧੮ | ੯ | ਇਕਤੁ ਤਾਗੈ ਰਲਿ ਮਿਲੈ; ਗਲਿ ਮੋਤੀਅਨ ਕਾ ਹਾਰੁ ॥ |
| ੫੯ | ੩ | ੯ | ਗੁਰਮੁਖਿ ਤੋਲਿ ਤੁੋਲਾਇਸੀ; ਸਚੁ ਤਰਾਜੀ ਤੋਲੁ ॥ |
| | ੧੪ | ੧੦ | ਮੇਰੀ ਮੇਰੀ ਕਰਿ ਗਏ; ਤਨੁ ਧਨੁ ਕਲਤੁ ਨ ਸਾਥਿ ॥ *('ਕਲੱਤੁ' ਬੋਲੋ)* |
| | ੧੯ | ੧੧ | ਲਹਰੀ ਨਾਲਿ ਪਛਾੜੀਐ; ਭੀ ਵਿਗਸੈ ਅਸਨੇਹਿ ॥ |
| ੬੦ | ੨ | ੧੧ | ਜਿਉ ਅਧਿਕਉ, ਤਿਉ ਸੁਖੁ ਘਣੋ; ਮਨਿ ਤਨਿ ਸਾਂਤਿ ਸਰੀਰ ॥ |
| | ੬ | ੧੧ | 'ਆਵਟਣੁ'[੯] ਆਪੇ ਖਵੈ; ਦੁਧ ਕਉ ਖਪਣਿ ਨ ਦੇਇ ॥ *(ਆਵੱਟਣੁ ਬੋਲੋ)* |

੧. ਛੋਟੀ ਕਿਸਮ ਦਾ ਬਾਜ। ੨. ਛੱਡੀ ਹੋਈ ਛੁੱਟੜ। ੩. ਵਧੀਕ, ਫ਼ਜ਼ੂਲ, ਬਿਅਰਥ। ੪. ਕਿਰਪਾ। ੫. ਹੱਟੀਆਂ। ੬. ਬਾਜ਼ਾਰ, ਸ਼ਹਿਰ। ੭. ਕਿਲ੍ਹੇ। ੮. ਮਕਾਨ। ੯. ਉਬਾਲਾ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੧੫੯ | ੭ | ੨੫ | ਮਨੁ, ਮੈ[1] ਮਤੁ[2]; ਮੈਗਲ[3] ਮਿਕਦਾਰਾ[4] ॥ (ਮੈਂ ਨਹੀਂ ਕਰਨਾ) |
| | ੭ | ੨੫ | ਗੁਰੁ ਅੰਕਸੁ[5] ਮਾਰਿ; ਜੀਵਾਲਣਹਾਰਾ ॥ |
| | ੮ | ੨੫ | ਅਚਰੁ[6] ਚਰੈ[7]; ਤਾ ਨਿਰਮਲੁ ਹੋਇ ॥ |
| | ੮ | ੨੫ | ਗੁਰਮੁਖਿ; ਇਹੁ ਮਨੁ ਲਇਆ ਸਵਾਰਿ ॥ |
| | ੮ | ੨੫ | ਹਉਮੈ ਵਿਚਹੁ; ਤਜੇ ਵਿਕਾਰ ॥ |
| | ੧੨ | ੨੬ | ਗੁਰਮੁਖਿ ਰਸਨਾ; ਹਰਿ ਰਸਨ ਰਸਾਈ ॥ |
| | ੧੪ | ੨੬ | ਕ੍ਰਿਪਾ ਕਰੇ ਪ੍ਰਭੁ; ਕਰਮ ਬਿਧਾਤਾ ॥ |
| ੧੬੦ | ੬ | ੨੮ | ਜਹ ਸਤਿਗੁਰੁ; ਤਹ ਸਤਸੰਗਤਿ ਬਣਾਈ ॥ |
| | | | (ਸਾਰੇ ਬਿਸ੍ਰਾਮ 'ਸਤਿਗੁਰੁ' ਤੇ ਹਨ) |
| | ੭ | ੨੮ | ਗੁਰਮੁਖਿ ਸੇਵਾ[8]; ਮਹਲੀ[9] ਥਾਉ[10] ਪਾਏ ॥ |
| | ੮ | ੨੮ | ਗੁਰਮੁਖਿ ਭਗਤਿ; ਹਰਿ ਨਾਮਿ ਸਮਾਏ ॥ |
| | | | (ਬਾਕੀ ਦੇ ਸਾਰੇ ਬਿਸ੍ਰਾਮ 'ਗੁਰਮੁਖਿ' ਤੇ ਹਨ) |
| | ੯ | ੨੮ | ਆਪੇ ਦਾਤਿ ਕਰੇ; ਦਾਤਾਰੁ ॥ |
| | ੧੦ | ੨੯ | ਏਕਸੁ ਤੇ; ਸਭਿ ਰੂਪ ਹਹਿ ਰੰਗਾ ॥ |
| | ੧੦ | ੨੯ | ਪਉਣੁ ਪਾਣੀ ਬੈਸੰਤਰੁ; ਸਭਿ ਸਹਲੰਗਾ[11] ॥ |
| ੧੬੧ | ੯ | ੩੨ | ਗੁਰਮੁਖਿ ਸੇਵਾ; ਹਰਿ ਘਾਲ ਥਾਇ ਪਾਈ ॥ |
| | ੧੧ | ੩੨ | ਸਹਜੇ; ਸਹਜਿ ਸਮਾਵੈ ਸੋਇ ॥ |
| | ੧੯ | ੩੩ | ਜੁਗੁ ਜੁਗੁ; ਭਗਤੀ[12] ਆਖਿ ਵਖਾਣੀ ॥ |
| ੧੬੨ | ੪ | ੩੪ | ਕਰਮ ਕਾਂਡ; ਬਹੁ ਕਰਹਿ ਅਚਾਰ[13] ॥ |
| | ੯ | ੩੫ | ਇਤਨੇ ਜਨਮ ਭੂਲਿ ਪਰੇ ਸੇ; ਜਾ ਪਾਇਆ ਤਾ ਭੂਲੇ ਨਾਹੀ ॥ |
| | ੧੦ | ੩੫ | ਤੇਰਾ ਸਬਦੁ[14] ਤੂੰਹੈ ਹਹਿ ਆਪੇ; ਭਰਮੁ ਕਹਾ ਹੀ ॥ (ਕਹਾਂ ਬੋਲਣਾ) |
| ੧੬੩ | ੩ | ੩੭ | ਮਨਮੁਖਿ ਗਰਬਿ, ਨ ਪਾਇਓ; ਅਗਿਆਨ ਇਆਣੇ ॥ |
| | ੧੨ | ੩੮ | ਜਿਸੁ ਗੁਰ ਤੇ ਹਰਿ ਪਾਇਆ; ਸੋ ਗੁਰੁ, ਹਮ ਕੀਨੀ ॥ |
| ੧੬੪ | ੨ | ੩੯ | ਖਤ੍ਰੀ ਕਰਮ ਕਰੇ; ਸੂਰਤਣੁ[15] ਪਾਵੈ ॥ ('ਸੂਰੱਤਣੁ' ਬੋਲੋ) |
| | ੩ | ੩੯ | ਗੁਰਮੁਖਿ ਨਾਨਕ; ਦੇ ਵਡਿਆਈ ॥ |

੧. ਮਮਤਾ ਰੂਪ ਸ਼ਰਾਬ। ੨. ਮਸਤ। ੩. ਹਾਥੀ। ੪. ਮਨਿੰਦ, ਸਦਰਸ਼, ਬਰਾਬਰ। ੫. ਕੁੰਡਾ। ੬. ਵਿਚਰਨ ਤੋਂ ਰਹਿਤ। ੭. ਵਿਚਰੇ। ੮. ਗੁਰਾਂ ਦੁਆਰੇ ਸੇਵਾ ਕਰਕੇ। ੯. ਜਗਿਆਸੂ। ੧੦. ਸਰੂਪ ਰੂਪੀ ਥਾਂ। ੧੧. ਸਾਰਿਆਂ ਦੇ ਸਾਥ ਲਗਿਆ ਹੋਇਆ ਪ੍ਰਮੇਸ਼ਰ। ੧੨. ਭਗਤਾਂ ਨੇ। ੧੩. ਕਰਤੱਬ। ੧੪. ਸੰਸਾਰ। ੧੫. ਸੂਰਮਤਾ, ਬਹਾਦਰੀ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੧੬੪ | ੬ | ੪੦ | ਤਿਨ ਦਾਸਨਿ ਦਾਸ ਕਰਹੁ ਹਮ; ਰਾਮਾ ॥ |
| | ੧੦ | ੪੧ | ਤੇ ਹਰਿ ਜਨ; ਹਰਿ ਮੇਲਹੁ ਹਮ ਪਿਆਰੇ ॥ |
| | ੧੨ | ੪੧ | ਸਾਰਿੰਗ ਪ੍ਰੀਤਿ; ਬਸੈ ਜਲਧਾਰਾ[1] ॥ |
| | ੧੫ | ੪੨ | ਭੂਖੇ ਪ੍ਰੀਤਿ ਹੋਵੈ; ਅੰਨੁ ਖਾਇ ॥ |
| | | ੪੨ | ਗੁਰਸਿਖ ਪ੍ਰੀਤਿ; ਗੁਰ ਮਿਲਿ ਆਘਾਇ ॥ (੨) ਮਿਲਿਆ ਘਾਇ ॥ |
| ੧੬੫ | ੨ | ੪੩ | ਜਿਤੁ ਮਿਲਿ; ਹਰਿ ਨਾਮੁ ਧਿਆਇਆ, ਹਰਿ ਧਣੀ ॥ |
| | ੨ | ੪੩ | ਗੁਰਸਿਖ; ਹਰਿ ਬੋਲਹੁ, ਮੇਰੇ ਭਾਈ ॥ |
| | ੬ | ੪੩ | ਕ੍ਰਿਸਨੁ ਬਲਭਦ੍ਰੁ[2]; ਗੁਰ ਪਗ ਲਗਿ ਧਿਆਵੈ ॥ (ਬਲਭੱਦ੍ਰ ਬੋਲੋ) |
| | ੭ | ੪੪ | ਹਰਿ ਆਪੇ ਜੋਗੀ; ਡੰਡਾ ਧਾਰੀ[3] ॥ |
| | ੭ | ੪੪ | ਹਰਿ ਆਪੇ ਰਵਿ ਰਹਿਆ; ਬਨਵਾਰੀ[4] ॥ |
| | ੯ | ੪੪ | ਹਰਿ ਆਪੇ ਸਬਦੁ ਸੁਰਤਿ; ਧੁਨਿ ਆਪੇ ॥ |
| | ੧੦ | ੪੪ | ਹਰਿ ਆਪੇ ਸਾਰਿੰਗ; ਅੰਮ੍ਰਿਤਧਾਰਾ[5] ॥ |
| | ੧੪ | ੪੫ | ਹਰਿ ਵਣਜੁ ਕਰਾਵੈ; ਦੇ ਰਾਸਿ ਰੇ ॥ |
| | ੧੯ | ੪੬ | ਤਿਉ ਹਰਿ ਜਨ ਪ੍ਰੀਤਿ, ਹਰਿ ਰਾਖਦਾ; ਦੇ ਆਪਿ ਹਥਾਸਾ ॥ |
| ੧੬੬ | ੧ | ੪੬ | ਮੇਰੇ ਰਾਮ ਮੈ ਮੂਰਖ; ਹਰਿ ਰਾਖੁ ਮੇਰੇ ਗੁਸਈਆ ॥ |
| | ੨ | ੪੬ | ਮੰਦਰਿ ਘਰਿ ਆਨੰਦੁ ਹਰਿ; ਹਰਿ ਜਸੁ ਮਨਿ ਭਾਵੈ ॥ |
| | | | (ਚਾਲ ਵਾਸਤੇ ਬਿਸ੍ਰਾਮ |
| | ੮ | ੪੭ | ਮੈ ਮੂਰਖ ਕੀ; ਗਤਿ ਕੀਜੈ ਮੇਰੇ ਰਾਮ ॥ |
| | ੮ | ੪੭ | ਗੁਰ ਸਤਿਗੁਰ ਸੇਵਾ; ਹਰਿ ਲਾਇ ਹਮ ਕਾਮ ॥ |
| | ੧੫ | ੪੮ | ਮੇਰੇ ਰਾਮ, ਤੋੜਿ ਬੰਧਨ ਮਾਇਆ; ਘਰ ਕੈ ਕੰਮਿ ਲਾਇ ॥ |
| | ੧੬ | ੪੮ | ਨਰੁ ਪ੍ਰਾਣੀ ਚਾਕਰੀ ਕਰੇ; ਨਰਪਤਿ ਰਾਜੇ, ਅਰਥਿ ਸਭ ਮਾਇਆ ॥ |
| | | | (ਚਾਲ ਵਾਸਤੇ ਬਿਸ੍ਰਾਮ ਹੈ |
| ੧੬੭ | ੫ | ੪੯ | ਮੇਰੇ ਰਾਮ; ਹਮ ਪਾਪੀ ਸਰਣਿ ਪਰੇ, ਹਰਿ ਦੁਆਰਿ ॥ |
| | ੫ | ੪੯ | ਮਤੁ ਨਿਰਗੁਣ ਹਮ ਮੇਲੈ ਕਬਹੂੰ; ਅਪੁਨੀ ਕਿਰਪਾ ਧਾਰਿ ॥ |
| | ੬ | ੪੯ | ਤੂੰ ਗੁਣਵੰਤਾ ਹਰਿ ਹਰਿ ਦਇਆਲੁ; ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥ |
| | ੧੪ | ੫੦ | ਮੇਰੇ ਰਾਮ; ਇਹ ਨੀਚ ਕਰਮ ਹਰਿ ਮੇਰੇ ॥ |

੧. ਜਲ ਦੀ ਧਾਰ। ੨. ਕ੍ਰਿਸ਼ਨ ਦੇ ਭਾਈ ਦਾ ਨਾਮ ਹੈ। ੩. ਤ੍ਰਿਦੰਡ ਦੇ ਧਾਰਨ ਵਾਲਾ ਸੰਨਿਆਸੀ। ੪. ਸੰਸਾਰ ਬਾਗ਼ ਦਾ ਮਾਲੀ (ਵਾ) ਬਨਮਾਲਾ ਪਹਿਰਨ ਵਾਲਾ। ੫. ਸ੍ਵਾਤੀ ਬੂੰਦ ਵਾ ਬ੍ਰਹਮਾਨੰਦ।

ਅੰਨੁ ਖਾਣਾ ਕਪੜੁ ਪੈਨਣੁ ਦੀਆ; ਰਸ ਅਨਿ ਭੋਗਾਣੀ ॥
ਮੇਰੇ ਰਾਮ; ਹਮ ਬਾਰਿਕ, ਹਰਿ ਪ੍ਰਭ ਕੇ ਹੈ ਇਆਣੇ ॥
ਤਿਉ ਸਤਿਗੁਰ ਸਿਖ, ਪ੍ਰੀਤਿ ਹਰਿ ਹਰਿ ਕੀ; ਗੁਰੁਸਿਖ ਰਖੈ ਜੀਅ ਨਾਲੀ ॥
ਜੈਸੇ ਕਾਤੀ[1], ਤੀਸ ਬਤੀਸ ਹੈ; ਵਿਚਿ ਰਾਖੈ ਰਸਨਾ, ਮਾਸ ਰਤੁ ਕੇਰੀ ॥
ਕੋਈ ਜਾਣਹੁ, ਮਾਸ ਕਾਤੀ ਕੈ ਕਿਛੁ ਹਾਥਿ ਹੈ;
ਸਭ ਵਸਗਤਿ[2] ਹੈ ਹਰਿ ਕੇਰੀ ॥
ਜਰਾ ਮਰਾ ਤਾਪੁ, ਸਿਰਤਿ[3] ਸਾਪੁ[4], ਸਭੁ ਹਰਿ ਕੈ ਵਸਿ ਹੈ;
ਕੋਈ ਲਾਗਿ ਨ ਸਕੈ, ਬਿਨੁ ਹਰਿ ਕਾ ਲਾਇਆ ॥
ਐਸਾ ਹਰਿ ਨਾਮੁ, ਮਨਿ ਚਿਤਿ ਨਿਤਿ ਧਿਆਵਹੁ,
ਜਨ ਨਾਨਕ; ਜੋ ਅੰਤੀ ਅਉਸਰਿ[5] ਲਏ ਛਡਾਇਆ ॥
ਰਾਮ ਤੁਮ ਆਪੇ ਆਪਿ, ਆਪਿ ਪ੍ਰਭੁ ਠਾਕੁਰ;
ਤੁਮ ਜੇਵਡ ਅਵਰੁ ਨ ਦਾਤੇ ॥
ਆਪੇ ਸਾਹ ਵਡੇ, ਪ੍ਰਭ ਸੁਆਮੀ; ਹਮ ਵਣਜਾਰੇ ਹਹਿ ਤਾ-ਚੇ ॥
ਰਾਮ; ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥
ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ; ਮਿਲਿ ਸਤਿਗੁਰ, ਮੀਠ ਰਸ ਗਾਨੇ ॥
ਮੇਰੇ ਮਨ; ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ, ਕਹੁ ਕਿਥੈ ਹਰਿ ਪਹੁ ਨਸੀਐ ॥
ਮੇਰੇ ਮਨ, ਹਰਿ ਹਰਿ ਹਰਿ ਹਰਿ ਹਰਿ-ਜਸੁ ਊਤਮੁ;
ਲੈ ਲਾਹਾ ਹਰਿ, ਮਨਿ ਹਸੀਐ ॥
ਰਾਮ ਮੇਰੈ ਮਨਿ ਤਨਿ; ਲੋਚ ਮਿਲਣ ਹਰਿ ਕੇਰੀ ॥
ਇਹੁ ਮਨੂਆ ਖਿਨੁ ਨ ਟਿਕੈ, ਬਹੁ ਰੰਗੀ;
ਦਹ ਦਹ-ਦਿਸਿ ਚਲਿ ਚਲਿ ਹਾਢੇ ॥ *(ਹਾਂਢੇ ਬੋਲੋ)*
ਮਨਮੁਖ ਹੀਅਰਾ ਅਤਿ ਕਠੋਰੁ ਹੈ; ਤਿਨ ਅੰਤਰਿ ਕਾਰ ਕਰੀਠਾ[6] ॥
(੨) ਕਾਰਕ ਰੀਠਾ[7] ॥
ਅੰਧਿਆਰੈ, ਦੀਪਕ ਆਨਿ ਜਲਾਏ; ਗੁਰ ਗਿਆਨਿ ਗੁਰੂ, ਲਿਵ ਲਾਗੇ ॥
ਮਤਿ ਮਾਤਾ ਮਤਿ ਜੀਉ; ਨਾਮੁ ਮੁਖਿ, ਰਾਮਾ ॥
ਵਡਭਾਗੀ; ਮਿਲੁ ਰਾਮਾ ॥
ਆਵਹੁ, ਸੰਤਹੁ ਮਿਲਿ; ਨਾਮੁ ਜਪਾਹਾ ॥ *(ਦੂਸਰਾ ਬਿਸ੍ਰਾਮ 'ਸੰਤਹੁ' ਤੇ ਹੈ)*

---

੧. ਦੰਦਾਂ ਰੂਪੀ ਕੈਂਚੀ। ੨. ਅਧੀਨ। ੩. ਛਿਲਤ ਲੱਗਣੀ ਜਾਂ ਅੱਧਾ ਸਿਰ ਦੁਖਣਾ ਜਾਂ ਠੰਢਾ ਤੱਤਾ ਤਾਪ। ੪. ਸਰਪ ਜਾਂ ਸਰਾਪ। ੫. ਵੇਲੇ। ੬ ਕਾਲਾ ਚੋ। ੭ ਕੌੜਾ ਰੀਠਾ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੧੭੩ | ੩ | ੬੫ | ਵਿਚਿ ਸੰਗਤਿ; ਨਾਮੁ ਸਦਾ ਲੈ ਲਾਹਾ ਜੀਉ ॥ |
| | ੪ | ੬੫ | ਮਿਲੁ; ਪੂਰਬਿ ਲਿਖਿਅੜੇ ਧੁਰਿ ਕਰਮਾ ॥ |
| | ੪ | ੬੫ | ਸਾਵਣਿ ਵਰਸੁ; ਅੰਮ੍ਰਿਤਿ ਜਗੁ ਛਾਇਆ ਜੀਉ ॥ |
| | ੫ | ੬੫ | ਮਨੁ ਮੋਰੁ, ਕੁਹੁਕਿਅੜਾ[1]; ਸਬਦੁ, ਮੁਖਿ ਪਾਇਆ ॥ |
| | ੮ | ੬੬ | ਹਰਿ ਤੁਠੈ; ਢੁਲਿ ਢੁਲਿ[2] ਮਿਲੀਆ ਜੀਉ ॥ |
| | ੮ | ੬੬ | ਮੇਰੈ ਮਨਿ ਤਨਿ; ਪ੍ਰੇਮੁ ਲਗਾ ਹਰਿ ਢੋਲੇ ਜੀਉ ॥ |
| | ੯ | ੬੬ | ਮੈ ਮੇਲੇ; ਮਿਤ੍ਰੁ ਸਤਿਗੁਰੁ, ਵੇਚੋਲੇ ਜੀਉ ॥ |
| | ੧੦ | ੬੬ | ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ; ਹਰਿ ਕਰਿ ਕਿਰਪਾ, ਮਨਿ ਵਸੁ ਜੀਉ ॥ (ਵੱਸ, [illegible], ਰਹੋ, [illegible]) |
| | ੧੨ | ੬੬ | ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ; ਨਿਤ ਲੈ ਲਾਹਾ, ਮਨਿ ਹਸੁ ਜੀਉ ॥ |
| | ੧੩ | ੬੬ | ਇਕਿ ਖਾਵਹਿ ਬਖਸ, ਤੋਟਿ ਨ ਆਵੈ; ਇਕਨਾ ਫਕਾ ਪਾਇਆ ਜੀਉ ॥ |
| ੧੭੪ | ੭ | ੬੭ | ਸਤਿਗੁਰੁ ਵਿਸਟੁ[3] ਮੇਲਿ, ਮੇਰੇ ਗੋਵਿੰਦਾ; ਹਰਿ ਮੇਲੇ, ਕਰਿ ਰੈਬਾਰੀ[4] ਜੀਉ ॥ |
| ੧੭੫ | ੩ | ੬੯ | ਹਰਿ ਪ੍ਰਭੁ ਦੇਖਿ ਜੀਵਾ; ਮੇਰੀ ਮਾਈ ਜੀਉ ॥ |
| | ੩ | ੬੯ | ਗੁਣ ਗਾਵਹੁ ਸੰਤ ਜੀਉ; ਮੇਰੇ ਹਰਿ ਪ੍ਰਭ ਕੇਰੇ ਜੀਉ ॥ (ਇਸ ਸਬਦ ਦੇ ਸਾਰੇ ਬਿਸ੍ਰਾਮ 'ਜੀਉ' ਤੇ ਹਨ |
| | ੫ | ੬੯ | ਫਿਰਿ ਬਹੁੜਿ; ਨ ਭਵਜਲ ਫੇਰੇ ਜੀਉ ॥ |
| | ੮ | ੬੯ | ਸਤਿਗੁਰ ਮਤਿ; ਨਾਮੁ ਸਦਾ ਪਰਗਾਸਾ ਜੀਉ ॥ |
| | ੧੪ | ੭੦ | ਮੈ 'ਵੇਦਨ'[5] ਪ੍ਰੇਮੁ; ਹਰਿ ਬਿਰਹੁ ਲਗਾਈ ਜੀਉ ॥ |
| | ੧੭ | | ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ ੴ ਸਤਿਗੁਰ ਪ੍ਰਸਾਦਿ ॥ |
| | ੧੯ | ੭੧ | ਕੁਸਲੁ ਨ[6], ਗ੍ਰਿਹਿ; ਮੇਰੀ ਸਭ ਮਾਇਆ ॥ |
| ੧੭੬ | ੧ | ੭੧ | ਲਸਕਰ ਜੋੜੇ[7]; 'ਨੇਬ'[8] ਖਵਾਸਾ[9] ॥ |
| | ੪ | ੭੧ | ਇਨਿ ਬਿਧਿ ਕੁਸਲ ਹੋਤ; ਮੇਰੇ ਭਾਈ ॥ |

੧. ਮੋਰ ਦਾ ਬੋਲਣਾ, ਕੂਕਣਾ। ੨. ਉਲਟ ਉਲਟ ਕੇ ਜਾਂ ਉਛਲ ਉਛਲ ਕੇ। ੩. ਵਿਚੋਲਾ। ੪. ਵਿਚੋਲਗੀ। ੫. ਪੀੜਾ। ੬. ਸੁਖ ਨਹੀਂ ਹੁੰਦਾ। ੭. ਪੁਸ਼ਾਕੇ। ੮. ਚੋਬਦਾਰ। ੯. ਚੌਰਦਾਰ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ | |
|---|---|---|---|---|
| ੧੭੬ | ੬ | ੭੧ | ਤਿਸੁ ਨਹੀ ਦੂਜਾ; ਕੋ ਪਹੁਚਨਹਾਰਾ ॥ | |
| | ੭ | ੭੧ | ਤਾ ਤੂੰ ਸੁਖਿ ਸਉ[1]; ਹੋਇ ਅਚਿੰਤਾ ॥ | ('ਸਉ' ਪਾਠ ਸ਼ੁਧ ਹੈ ਪਾਠੰਤ੍ਰ 'ਸੋਉ') |
| | ੮ | ੭੧ | ਬਹੁ ਜੋਨੀ ਭਵਹਿ; ਧੁਰਿ ਕਿਰਤਿ ਲਿਖਿਆਸਾ ॥ | |
| | ੧੨ | ੭੨ | ਚਿਰੰਕਾਲ; ਇਹ ਦੇਹ ਸੰਜਰੀਆ[2] ॥ | |
| | ੧੩ | ੭੨ | ਕਈ ਜਨਮ; ਗਰਭ, ਹਿਰਿ[3] ਖਰਿਆ[4] ॥ | |
| | ੧੪ | ੭੨ | ਤਿਆਗਿ; ਮਾਨੁ ਝੂਠੁ ਅਭਿਮਾਨੁ ॥ | |
| ੧੭੭ | ੧੨ | ੭੫ | ਰਮਈਆ; ਰੇਨੁ ਸਾਧ ਜਨ ਪਾਵਉ ॥ | |
| | ੧੩ | ੭੫ | ਜਿਨਿ ਕੀਤਾ; ਬੇਸੁਰਤ ਤੇ, ਸੁਰਤਾ ॥ | |
| ੧੭੮ | ੫ | ੭੭ | ਮਹਾ ਪੁਨੀਤ ਭਏ; ਸੁਖ ਸੈਲੁ ॥ | |
| | ੧੧ | ੭੮ | ਜੋ ਉਬਰੇ; ਸੇ ਬੰਧਿ 'ਲਕੁ' ਖਰੇ ॥ | |
| | ੧੨ | ੭੮ | ਉਨ ਤੇ ਦੁਗੁਣ; ਦਿੜੀ ਉਨ ਮਾਏ ॥ | (ਦੁੱਗੁਣ ਬੋਲੋ) |
| | ੧੩ | ੭੮ | ਕਾਮ ਕ੍ਰੋਧ ਲਪਟਿਓ; ਅਸਨੇਹ ॥ | |
| | ੧੬ | ੭੮ | ਕਿਆ ਕੋ ਕਹੈ; ਕਿ ਆਖਿ ਵਖਾਨੈ ॥ | |
| | ੧੯ | ੭੯ | ਬਹੁਤੁ ਸਿਆਣਪ; ਆਗਲ[5] ਭਾਰਾ ॥ | |
| ੧੭੯ | ੨ | ੭੯ | ਅਗਨਿ; ਸੀਤ ਕਾ ਲਾਹਸਿ ਦੂਖ ॥ | |
| | ੪ | ੭੯ | ਅੰਮ੍ਰਿਤ ਨਾਮੁ ਜਪਿ; ਗੁਰਮੁਖਿ ਮੀਤ ॥ | |
| | ੭ | ੮੦ | ਪੁਤ੍ਰ ਕਲਤ੍ਰ; ਉਰਝਿਓ ਜਾਨਿ ਮੇਰੀ ॥ | |
| | ੮ | ੮੦ | ਜਿਉ ਬਿਗਾਰੀ ਕੈ ਸਿਰਿ; ਦੀਜਹਿ ਦਾਮ ॥ | |
| | ੧੩ | ੮੧ | ਮਹਰ[6] ਮਲੂਕ[7]; ਹੋਇ ਦੇਖਿਆ ਖਾਨ[8] ॥ | (ਮਹਿਰ ਬੋਲੋ) |
| ੧੮੦ | ੧ | ੮੨ | ਬਹੁਰਿ ਬਹੁਰਿ[9]; ਉਆਹੂ[10] ਲਪਟੇਰਾ ॥ | |
| | ੨ | ੮੨ | ਕਵਨ ਸੁ ਮਤਿ; ਜਿਤੁ ਤਰੈ ਇਹ ਮਾਇ ॥ | (ਹਲਾ ਹਲ ਨਹੀਂ ਕਹਿਣਾ) |
| | ੪ | ੮੨ | ਜੋ ਹਲਾਹਲ[11]; ਸੋ ਪੀਵੈ ਬਉਰਾ ॥ | |
| | ੧੦ | ੮੩ | ਸਰਬ ਨਿਧਾਨ ਗੁਣ; ਤੁਮ ਹੀ ਪਾਸਿ ॥ | (ਬਨੱਸਪਤਿ ਬੋਲੋ) |
| | ੧੭ | ੮੪ | ਬਨਸਪਤਿ ਮਉਲੀ; ਫਲ ਫੁਲ ਪੇਡੇ ॥ | |
| | ੧੮ | ੮੪ | ਆਨ 'ਨ' ਰਸ ਕਸ[12]; ਲਵੈ[13] ਨ ਲਾਈ ॥ | (੨) ਆਨਨ[14] |

੧. ਸੁਖ ਸਰੂਪ ਵਿਚ ਬਿਰਾਜਣਾ ਕਰ। ੨. ਪ੍ਰਾਪਤ ਹੋਈ ਹੈ। ੩. ਛਣ ਕੇ। ੪. ਖਰ ਜਾਣਾ। ੫. ਬਹੁਤਾ, ਪ੍ਰਲੋਕ ਦਾ ਆ ਕੇ, ਗਲ ਵਿਚ। ੬. ਗੁੱਜਰਾਂ ਦਾ ਨੰਬਰਦਾਰ। ੭. ਬਿਲੋਚਾਂ ਦਾ ਨੰਬਰਦਾਰ, ਕੋਮਲ, ਪਾਤਿਸ਼ਾਹੀ ਲਿਬਾਸ ਵਾਲਾ। ੮. ਬਹਾਦਰ ਪਠਾਣ। ੯. ਪੁਨਾ ਪੁਨਾ, ਫੇਰ। ੧੦. ਉਸ ਪਦਾਰਥ ਨੂੰ। ੧੧. ਜ਼ਹਿਰ ਸੰਖੀਆ, ਨਿੰਦਾ। ੧੨. ਹੋਰ ਨਾ ਰਸ ਨਾ ਕਸ ਅਰਕ ਆਦਿ। ੧੩. ਬਰਾਬਰ। ੧੪. ਮੁਖ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੧੮੧ | ੨ | ੮੫ | ਨਾਮ ਰਤਨ; ਕੋ ਕੋ ਬਿਉਹਾਰੀ ॥ |
| | ੧੦ | ੮੬ | ਹਰਖ ਸੋਗ; ਦੁਹਹੂੰ ਤੇ ਮੁਕਤੇ ॥ |
| | ੧੦ | ੮੬ | ਸਦਾ ਅਲਿਪਤੁ[1]; ਜੋਗ ਅਰੁ ਜੁਗਤੇ ॥ |
| | ੧੮ | ੮੭ | ਸਤਿਗੁਰ ਤੇ ਦ੍ਰਿੜਿਆ; ਇਕੁ ਏਕੈ ॥ |
| ੧੮੨ | ੧ | ੮੮ | ਬਿਆਪਤ; ਹਰਖ ਸੋਗ ਬਿਸਥਾਰ ॥ (ਸਾਰੇ ਬਿਸ੍ਰਾਮ 'ਬਿਆਪਤ' ਤੇ ਹਨ) |
| | ੬ | ੮੮ | ਆਚਾਰ ਬਿਉਹਾਰ; ਬਿਆਪਤ ਇਹ ਜਾਤਿ ॥ |
| | ੧੦ | ੮੯ | ਸਾਬਤੁ ਵਸਤੁ ਓਹੁ; ਅਪਨੀ ਲਹੈ ॥ |
| | ੧੧ | ੮੯ | ਮੁਸਨਹਾਰ[2]; ਪੰਚ ਬਟਵਾਰੇ[3] ॥ (ਮੁੱਸਨਹਾਰ ਬੋਲੋ) |
| | ੧੨ | ੮੯ | ਸੂਨੇ ਨਗਰਿ; ਪਰੇ ਠਗਹਾਰੇ ॥ |
| | ੧੨ | ੮੯ | ਉਨ ਤੇ; ਰਾਖੈ ਬਾਪੁ ਨ ਮਾਈ ॥ |
| | ੧੩ | ੮੯ | ਕਰਿ ਕਿਰਪਾ ਮੋਹਿ; ਸਾਰਿੰਗ-ਪਾਣਿ ॥ |
| ੧੮੩ | ੮ | ੯੧ | ਸਾਧ ਸੰਗਿ; 'ਤਾ' ਬੈਠਣੁ ਪਾਵਉ ॥ |
| | ੧੧ | ੯੨ | ਅਬ ਮਤਿ ਬਿਨਸੀ; ਦੁਸਟ ਬਿਗਾਨੀ ॥ |
| | ੧੧ | ੯੨ | ਜਬ ਤੇ; ਸੁਣਿਆ ਹਰਿ ਜਸੁ ਕਾਨੀ ॥ |
| | ੧੨ | ੯੨ | ਦੂਖ ਦਰਦ ਬਿਨਸੇ; ਭੈ ਭਰਮ ॥ |
| | ੧੬ | ੯੩ | ਮਨ ਮਹਿ; ਲਾਗੈ ਸਾਚੁ ਧਿਆਨੁ ॥ |
| ੧੮੪ | ੪ | ੯੪ | ਅੰਮ੍ਰਿਤ ਨਾਮੁ; ਰਿਦੈ ਹਰਿ ਜਾਪੈ ॥ |
| | ੫ | ੯੪ | ਕਰਣ ਕਰਾਵਨਹਾਰ; ਦਇਆਲ ॥ |
| | ੮ | ੯੪ | ਸੁਖ ਨਿਧਾਨ; ਹਰਿ ਅਲਖ ਸੁਆਮੀ ॥ ('ਅਲੱਖ' ਬੋਲੋ) |
| | ੧੯ | ੯੬ | ਮੰਤ੍ਰੁ ਤੰਤ੍ਰੁ; ਅਉਖਧੁ ਪੁਨਹਚਾਰੁ[4] ॥ (ਪੁਨਹ ਚਾਰੁ ਬੋਲੋ) |
| ੧੮੫ | ੩ | ੯੭ | ਹਸਤ ਪੁਨੀਤ ਹੋਹਿ; ਤਤਕਾਲ ॥ |
| | ੧੦ | | ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ |
| | | | ੴ ਸਤਿਗੁਰ ਪ੍ਰਸਾਦਿ ॥ |
| | ੧੨ | ੯੮ | ਜੋ 'ਬਿਬਰਜਤ'[5]; ਤਿਸ ਸਿਉ ਨੇਹ ॥ (ਬਿ-ਬਰਜਤ ਬੋਲੋ) |
| | ੧੨ | ੯੮ | ਝੂਠੁ ਬਾਤ; ਸਾ ਸਚੁ ਕਰਿ ਜਾਤੀ ॥ |
| | ੧੭ | ੯੯ | ਤਿਸੁ ਨਾਰੀ ਕਉ; ਦੁਖੁ ਨ, ਜਮਾਨੈ[6] ॥ |

੧. ਨਿਰਲੇਪ। ੨. ਲੁੱਟਣ ਵਾਲੇ। ੩. ਪੰਜ ਕਾਮ ਕ੍ਰੋਧ ਆਦਿ ਰਾਹ ਮਾਰ। ੪. ਪੁੰਨਾਂ ਵਿਚ ਪ੍ਰਵੇਸ਼ ਹੋਣ ਵਾਲਾ ਕਾਰਜ (ਵਾ) ਪ੍ਰਾਸਚਿਤ। ੫. ਰੁਕਾਵਟ। ੬. ਸੰਸਾਰ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ | |
|---|---|---|---|---|
| ੧੮੬ | ੫ | ੧੦੧ | ਛੋਡਿ ਨ ਜਾਈ; 'ਸਰਪਰ' ਤਾਰੈ ॥ | |
| | ੧੧ | ੧੦੩ | ਜਾ ਕੈ; ਦੂਖੁ ਸੁਖੁ ਸਮ-ਕਰਿ ਜਾਪੈ ॥ | |
| | ੧੯ | ੧੦੫ | ਕਵਨ ਰੂਪੁ ਤੇਰਾ; ਆਰਾਧਉ ॥ | |
| ੧੮੭ | ੧ | ੧੦੫ | ਕਵਨ ਸੁ ਪੂਜਾ ਤੇਰੀ; ਕਰਉ ॥ | |
| | ੫ | ੧੦੬ | ਆਪਨ ਤਨੁ ਨਹੀ; ਜਾ ਕੋ ਗਰਬਾ ॥ | |
| | | | ਰਾਜ ਮਿਲਖ; ਨਹੀ ਆਪਨ ਦਰਬਾ ॥ | (ਨਹੀ ਪਦ ਦੇਹਲੀ ਦੀਪਕ ਹੈ) |
| | ੧੨ | ੧੦੭ | ਪਾਰਬ੍ਰਹਮ; ਤਾ ਤੇ ਮੋਹਿ ਡੀਠਾ ॥ | |
| | ੧੭ | ੧੦੯ | ਮੀਤ ਕੇ ਕਰਤਬ[1]; ਕੁਸਲ[2] ਸਮਾਨਾ ॥ | (ਪਾਠ 'ਕਰਤਬ' ਕਰੋ 'ਕਰਤੱਬ' ਨਹੀਂ) |
| | ੧੮ | ੧੦੯ | ਗੁਰ ਕਿਰਪਾ ਤੇ; ਮੋਹਿ ਅਸਨਾਹਾ[3] ॥ | |
| ੧੮੮ | ੧ | ੧੦੯ | ਮਾਨੁ[4] ਮਹਤੁ[5]; ਨਾਨਕ ਪ੍ਰਭ ਤੇਰੇ ॥ | (ਮਹੱਤ ਬੋਲੋ) |
| | ੨ | ੧੧੦ | ਤਾ ਕਉ; ਕਛੁ ਨਾਹੀ 'ਕਾਲੰਗਾ'[6] ॥ | |
| | ੧੦ | ੧੧੨ | ਕਾਹੇ ਕਉ; ਮੂਰਖ ਭਖਲਾਇਆ[7] ॥ | |
| | ੧੩ | ੧੧੩ | ਕਉਨ ਵਡਾ; ਮਾਇਆ ਵਡਿਆਈ ॥ | |
| | ੧੪ | ੧੧੩ | ਭੂਮੀਆ[8]; ਭੂਮਿ ਊਪਰਿ, ਨਿਤ ਲੁਝੈ[9] ॥ | (ਲੁੱਝੈ ਬੋਲੋ) |
| | ੧੭ | ੧੧੪ | ਪਾਰਬ੍ਰਹਮ ਕੀ ਸਰਣਿ; ਜਨ 'ਤਾਕੀ' ॥ | (ਤੱਕੀ ਬੋਲੋ) |
| | ੧੮ | ੧੧੪ | ਪੂਰੀ ਸੋਭਾ; ਪੂਰਾ 'ਲੋਕੀਕ'[10] ॥ | |
| ੧੮੯ | ੨ | ੧੧੫ | ਸੰਤ 'ਸੁ' ਪ੍ਰਸੰਨ[11]; ਆਏ ਵਸਿ ਪੰਚਾ ॥ | |
| | ੧੩ | ੧੧੮ | ਹਰਿ ਕਾ ਨਾਮੁ; ਜਨ 'ਕਉ' ਧਾਰੈ[12] ॥ | (੨) ਜਨਕ ਉਧਾਰੈ[13] ॥ |
| | ੧੫ | ੧੧੯ | ਤਬ ਤੇ ਧਾਵਤੁ; ਮਨੁ ਤ੍ਰਿਪਤਾਇਆ ॥ | ('ਮਨੁ' ਪਦ ਦੇਹਲੀ ਦੀਪਕ ਹੈ) |
| | ੧੮ | ੧੧੯ | ਦੂਖੁ ਦਰਦੁ ਭ੍ਰਮੁ; ਭਉ ਨਸਿਆ ॥ | |
| ੧੯੦ | ੧ | ੧੨੦ | ਚਰਨ; ਠਾਕੁਰ ਕੈ ਮਾਰਗਿ ਧਾਵਉ ॥ | |
| | ੧ | ੧੨੦ | ਸਿਮਰਤ ਨਾਮੁ; ਭੈ ਪਾਰਿ ਉਤਰੀਆ ॥ | (ਉੱਤਰੀਆ ਬੋਲੋ) |
| | ੩ | ੧੨੦ | ਚਰਣ ਕਮਲ ਠਾਕੁਰ; ਉਰਿ ਧਾਰਿ ॥ | |
| | ੬ | ੧੨੧ | ਹਰਿ ਕੀ ਟਹਲ ਕਰਤ; ਜਨੁ ਸੋਹੈ ॥ | |
| | ੧੫ | ੧੨੪ | ਅਨਿਕ ਰਸਾ ਖਾਏ; ਜੈਸੇ ਢੋਰ ॥ | |
| ੧੯੧ | ੯ | ੧੨੭ | ਅੰਮ੍ਰਿਤ ਦ੍ਰਿਸਟਿ ਸੰਚਿ; ਜੀਵਾਏ ॥ | |

੧. ਕੌਤਕ। ੨. ਸੁਖ। ੩. ਪਰੇਮ। ੪. ਹੰਕਾਰ। ੫. ਵਡਿਆਈ। ੬. ਕਲੰਕ। ੭. ਭਟਕਦਾ ਹੈ। ੮. ਜ਼ਿਮੀਂਦਾਰ ਜਾਂ ਰਾਜਾ। ੯. ਝਗੜਦਾ ਹੈ। ੧੦. ਲੋਕ ਪ੍ਰੀਤੀ। ੧੧. ਭਲੀ ਪ੍ਰਕਾਰ ਪ੍ਰਸੰਨਤਾਈ। ੧੨. ਜਨਾਂ ਨੂੰ ਧਾਰਨੇ ਜੋਗ ਹੈ। ੧੩. ਜਨਕ ਦਾ ਭੀ ਉਧਾਰ ਕੀਤਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ | |
|---|---|---|---|---|
| ੧੯੧ | ੯ | ੧੨੭ | ਸੇਵਕ ਕਉ; ਦੀਨੀ ਅਪੁਨੀ ਸੇਵ ॥ | |
| | ੧੧ | ੧੨੭ | ਨਾਨਕ; ਤੇ ਜਨ ਸੁਫਲ ਫਲੇ ॥ | |
| | ੧੬ | ੧੨੯ | ਜਿਤੁ ਭੇਟੇ; ਪਾਰਬ੍ਰਹਮ ਨਿਰਜੋਗ ॥ | |
| ੧੯੨ | ੭ | ੧੩੧ | ਰਵਿ ਰਹਿਆ ਸਰਬਤ; ਸੁਆਮੀ ॥ | (ਸਰਬੱਤ ਬੋਲ) |
| | ੮ | ੧੩੧ | ਗੁਣ ਗਾਵੈ ਨਾਨਕੁ; ਅੰਤਰਜਾਮੀ ॥ | |
| | ੧੦ | ੧੩੨ | ਅਗਨਿ ਸਾਗਰੁ; ਮਹਾ ਵਿਆਪੈ ਮਾਇਆ ॥ | ('ਮਹਾ' ਦੇਹਲੀ ਦੀਪਕ ਹੈ) |
| | ੧੩ | ੧੩੩ | ਤੁਝ ਬਿਨੁ ਪਾਰਬ੍ਰਹਮ; ਨਹੀ ਕੋਇ ॥ | |
| | ੧੬ | ੧੩੪ | ਕਣ[੧] ਬਿਨਾ; ਜੈਸੇ ਥੋਥਰ[੨] ਤੁਖਾ[੩] ॥ | (ਤੁਖਾ ਬੋਲ) |
| ੧੯੩ | ੭ | ੧੩੬ | ਪਾਰਬ੍ਰਹਮੁ; ਜਨੁ ਰਹਿਆ ਸਮਾਇ ॥ | |
| | ੧੨ | ੧੩੮ | ਹਿਰਦੈ; ਚਰਨ ਕਮਲ ਪ੍ਰਭ ਧਾਰੇ ॥ | |
| ੧੯੪ | ੧ | ੧੪੦ | ਕਰੈ 'ਦੁਹਕਰਮ'[੪]; ਦਿਖਾਵੈ ਹੋਰੁ ॥ | |
| | ੮ | ੧੪੧ | ਆਨ ਰੰਗ ਫੀਕੇ; ਸਭ ਮਾਇਆ ॥ | |
| ੧੯੫ | ੧ | ੧੪੫ | ਤਿਸੁ ਸਿਉ; ਆਲਸੁ ਕਿਉ ਬਨੈ ਮਾਇ[੫] ॥ | |
| | ੩ | ੧੪੫ | ਅੰਮ੍ਰਿਤੁ ਰਸੁ; ਖਾਵਹਿ ਖਾਨ ਪਾਨ ॥ | |
| | ੬ | ੧੪੬ | ਹਰਿ ਦਿਨੁ; ਹਰਿ ਸਿਮਰਨੁ ਮੇਰੇ ਭਾਈ ॥ | (ਪਾਠਾਂਤ੍ਰ ਹਰਿ ਬਿਨੁ) |
| | ੧੦ | ੧੪੭ | ਜੋ ਕਿਛੁ ਕਰੈ; ਸਗਲ ਬਿਪਰੀਤਿ[੬] ॥ | |
| | ੧੨ | ੧੪੭ | ਬਧੇ ਬਿਕਾਰ; ਲਿਖੇ ਬਹੁ ਕਾਗਰ ॥ | ('ਬਧੇ' ਬੋਲੋ 'ਬੱਧੇ' ਨਹੀਂ) |
| | ੧੨ | ੧੪੭ | ਨਾਨਕ; ਉਧਰੁ[੭] ਕ੍ਰਿਪਾ ਸੁਖ ਸਾਗਰ ॥ | |
| ੧੯੬ | ੧ | ੧੪੯ | ਅਉਖਧ ਮੰਤ੍ਰ ਤੰਤ; ਸਭਿ ਛਾਰੁ ॥ | |
| | ੪ | ੧੫੦ | ਸਤਿਗੁਰਿ ਮੰਤ੍ਰੁ ਦੀਓ; ਹਰਿ ਨਾਮ ॥ | |
| | ੧੫ | ੧੫੩ | ਪਾਰਬ੍ਰਹਮ; ਤੂੰ ਦੇਹਿ ਤ ਪਾਈਐ ॥ | |
| | ੧੬ | ੧੫੩ | ਭਵ ਸਾਗਰੁ; ਚੜਿ ਉਤਰਹਿ ਪਾਰਿ ॥ | |
| | ੧੭ | ੧੫੩ | ਪ੍ਰੇਮ ਭਗਤਿ; ਭਜੁ ਗੁਣੀ ਨਿਧਾਨੁ ॥ | (ਭੱਜ ਪਾਠ ਨਹੀਂ ਕਰਨਾ) |
| ੧੯੭ | ੬ | ੧੫੫ | ਨਾਨਕ; ਜਾਪੁ ਜਪੇ, ਹਰਿ ਜਪਨਾ ॥ | |
| | ੯ | ੧੫੬ | ਜਨਮੁ ਜਰਾ[੮] ਮਿਰਤੁ; ਜਿਸੁ ਵਾਸਿ ॥ | |
| ੧੯੮ | ੧ | ੧੫੯ | ਜਿਨਿ ਜਨਿ; ਮਾਨਿਆ ਪ੍ਰਭ ਕਾ ਭਾਣਾ ॥ | |
| | ੩ | ੧੬੦ | ਓਹੁ ਬਿਖਈ; ਓਸੁ ਰਾਮ ਕੋ ਰੰਗੁ ॥ | |

੧. ਦਾਣੇ। ੨. ਖ਼ਾਲੀ। ੩. ਅੰਨ ਦੇ ਉਪਰਲਾ ਛਿਲਕਾ। ੪. ਖੋਟੇ ਕਰਮ। ੫. ਹੇ ਭਾਈ। ੬. ਉਲਟੀ ਰੀਤੀ। ੭. ਉਧਾਰ, ਬਚਾਉ। ੮. ਬੁਢੇਪਾ।

ਜਿਉ 'ਕਾਪੁਰਖੁ'[੧]; ਪੁਚਾਰੈ[੨] ਨਾਰੀ॥
ਬੈਲ ਕਉ; ਨੇਤ੍ਰਾ ਪਾਇ ਦੁਹਾਵੈ॥
ਗਊ ਚਰਿ; ਸਿੰਘ ਪਾਛੈ ਪਾਵੈ॥ (ਚੂਰਿ ਭਾਰਾ ਬੋਲੋ)
'ਗਾਡਰ'[੩] ਲੇ; ਕਾਮਧੇਨੁ ਕਰਿ ਪੂਜੀ॥
ਪ੍ਰੇਮ ਭਗਤਿ ਰਾਤੇ; ਗੋਪਾਲ॥
ਪੂਤ ਪੇਖਿ; ਜਿਉ ਜੀਵਤ ਮਾਤਾ॥
ਨਿਤਪ੍ਰਤਿ; ਨਾਵਣੁ ਰਾਮਸਰਿ ਕੀਜੈ॥
ਏਕੋ ਸਿਮਰਿ; ਨ ਦੂਜਾ ਭਾਉ॥
ਮੁਇਆ; ਉਨ ਤੇ ਕੋ ਵਰਸਾਂਨੇ॥
ਦਾਰਨ[੪] ਦੁਖ; ਦੁਤਰ ਸੰਸਾਰੁ[੫]॥
ਪਾਰਬ੍ਰਹਮਿ; ਸਾ ਅਗਨਿ ਮਹਿ ਸਾੜੀ॥
'ਮਹਜਰੁ'[੬]; ਝੂਠਾ 'ਕੀਤੋਨੁ' ਆਪਿ॥ (ਮਹਿਜਰ ਬੋਲੋ)
ਅਦਲੀ[੭] ਹੋਇ ਬੈਠਾ; ਪ੍ਰਭੁ ਆਪਿ॥
ਅਹੰ-ਬੁਧਿ; ਮਨ ਪੂਰਿ ਥਿਧਾਈ[੮]॥ (ਪਾਠਂਤ੍ਰ ਬਿਧਾਈ)
ਸਾਧ ਧੂਰਿ ਕਰਿ; ਸੁਧ ਮੰਜਾਈ॥
ਪਾਰਬ੍ਰਹਮ; ਗੁਣ ਅਗਮ ਬੀਚਾਰ॥
ਸਾਧੂ ਸੰਗਮਿ[੯]; ਹੈ ਨਿਸਤਾਰ॥
ਨੇਤ੍ਰ ਪ੍ਰਗਾਸੁ ਕੀਆ; ਗੁਰਦੇਵ॥
ਜੀਆਂ ਕੁਹਤ; ਨ ਸੰਗੈ ਪਰਾਣੀ॥ (ਕੁਹੱਤ ਨਹੀਂ ਬੋਲਣਾ)
ਰਸਿ ਗਾਏ ਗੁਨ; ਪਰਮਾਨੰਦ॥
ਜਨ ਕੀ; ਕੀਨੀ ਆਪਿ ਸਹਾਇ॥
ਬਹੁਤੁ ਉਰਧ[੧੦] ਤਪ; ਸਾਧਨ ਸਾਧੇ॥
ਜੋਗ ਧਿਆਨ ਸਿਧ; ਸੁਖ ਜਾਨੇ॥
ਚਰਨ ਕਮਲ ਗੁਰ; ਰਿਦੈ ਬਸਾਇਆ॥
ਰਾਮ ਕੋ; ਬਲੁ ਪੂਰਨ, ਭਾਈ॥

---

੧. ਹੀਜੜਾ, ਸ਼ਰਧਾ ਹੀਨ। ੨. ਮੁਖ ਨਾਲ ਦਿਲਾਸਾ ਦੇਣਾ। ੩. ਭੇਡ, ਭੂਤ ਉਪਾਸ਼ਨਾ। ੪. ਭਿਆਨਕ। ੫. ਕਠਨ ਤਰਨਾ ਸੰਸਾਰ ਤੋਂ। ੬. ਪੰਜਾਹ ਸੱਠ ਆਦਮੀਆਂ ਦੇ ਦਸਤਖ਼ਤ ਕਰਕੇ ਜ਼ਮੀਨ ਦੀ ਹੱਕ ਸ਼ੁਬਹ ਵਾਸਤੇ ਪਾਤਿਸ਼ਾਹ ਦੇ ਪਾਸ ਪੇਸ਼ ਕੀਤਾ ਜਾਵੇ (ਵਾ) ਮੇਹਜਰ ਨਾਮਾ। ੭. ਨਿਆਂਕਾਰੀ। ੮. ਘੰਧਿਆਈ। ੯. ਇਕੱਤ੍ਰਤਾ। ੧੦. ਉਲਟੇ ਲਮਕ ਕੇ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੦੩ | ੧ | ੧੧੫ | ਭੁਜ ਬਲ ਬੀਰ; ਬ੍ਰਹਮ ਸੁਖ ਸਾਗਰ॥ |
| | | | ਗਰਤ[1] ਪਰਤ; ਗਹਿ ਲੇਹੁ ਅੰਗੁਰੀਆ[2] ॥ |
| | ੨ | ੧੧੫ | ਸ੍ਰਵਨਿ, ਨ ਸੁਰਤਿ[3]; ਨੈਨ, ਸੁੰਦਰ ਨਹੀ॥ |
| | | | ਆਰਤ ਦੁਆਰਿ ਰਟਤ ਪਿੰਗੁਰੀਆ ॥ |
| | ੩ | ੧੧੫ | ਦੀਨਾ ਨਾਥ, ਅਨਾਥ 'ਕਰੁਣਾ-ਮੈ'; |
| | | | ਸਾਜਨ ਮੀਤ, ਪਿਤਾ ਮਹਤਰੀਆ[4] ॥ |
| | ੩ | ੧੧੫ | ਚਰਨ ਕਵਲ ਹਿਰਦੈ ਗਹਿ ਨਾਨਕ; ਭੈ ਸਾਗਰ ਸੰਤ ਪਾਰਿ ਉਤਰੀਆ ॥ |
| | | | ਉੱਤਰੀਆ ਬੋਲੋ |
| | | | ਰਾਗੁ ਗਉੜੀ ਬੈਰਾਗਣਿ ਮਹਲਾ ੫ |
| | ੬ | | |
| | ੭ | ੧੧੬ | ਦਯ[5] ਗੁਸਾਈ ਮੀਤੁਲਾ; ਤੂੰ ਸੰਗਿ ਹਮਾਰੈ, ਬਾਸੁ ਜੀਉ ॥ 'ਦੈ' ਬੋਲੋ |
| | ੮ | ੧੧੬ | ਹਸਤ ਅਲੰਬਨੁ[6] ਦੇਹੁ ਪ੍ਰਭ; ਗਰਤਹੁ, ਉਧਰੁ ਗੋਪਾਲ ॥ |
| | | | ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮ: ੫ |
| | ੧੫ | ੧੧੭ | ਹੈ ਕੋਈ; ਰਾਮ ਪਿਆਰੋ ਗਾਵੈ ॥ |
| | ੧੭ | ੧੧੭ | ਜੋਗੀ ਜਤੀ ਸਿਧ; ਹਰਿ ਆਹੈ ॥ |
| ੨੦੪ | | | ਰਾਗੁ ਗਉੜੀ ਪੂਰਬੀ ਮਹਲਾ ੫ |
| | ੨ | ੧੧੮ | ਕਵਨ ਗੁਨ; ਪ੍ਰਾਨਪਤਿ ਮਿਲਉ ਮੇਰੀ ਮਾਈ ॥ |
| | ੩ | ੧੧੮ | ਨਾਹਿਨ ਦਰਬੁ, ਨ ਜੋਬਨ ਮਾਤੀ; ਮੋਹਿ ਅਨਾਥ ਕੀ ਕਰਹੁ ਸਮਾਈ ॥ |
| | ੯ | ੧੨੦ | ਮਿਲਿ ਸਾਧੂ ਸਰਣਿ ਗਹੁ ਪੂਰਨ; ਰਾਮ ਰਤਨੁ ਹੀਅਰੇ ਸੰਗਿ ਰਾਖੁ ॥ |
| | ੧੦ | ੧੨੦ | ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ; ਅਤਿ ਤੀਖੵਣ ਮੋਹ ਕੀ ਫਾਸ ॥ |
| | | | ('ਤੀਖਿਅਣ' ਬੋਲੋ) |
| ੨੦੫ | ੨ | ੧੨੨ | ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ; ਮਿਲਿ, ਬਾਤ ਨ ਕਰਤੇ ਭਾਈ ॥ |
| | ੩ | ੧੨੨ | ਜਿਸ ਕਾ ਗ੍ਰਿਹੁ, ਤਿਨਿ ਦੀਆ ਤਾਲਾ[7]; ਕੁੰਜੀ[8], ਗੁਰ 'ਸਉਪਾਈ'[9] ॥ |
| | ੧੧ | ੧੨੩ | ਨਉਨਿਧਿ, ਨਾਮੁ ਨਿਧਾਨੁ, ਇਕ ਠਾਈ; ਤਉ ਬਾਹਰਿ ਕੈਠੈ ਜਾਇਓ ॥ |
| ੨੦੬ | ੨ | ੧੨੫ | ਏਕ ਬਾਤ ਸੁਨਿ 'ਤਾਕੀ' ਓਟਾ; ਸਾਧ ਸੰਗਿ ਮਿਟਿ ਜਾਹੀ ॥ (ਤੱਕੀ ਬੋਲੋ) |

੧. ਨਰਕ ਰੂਪੀ ਟੋਆ (ਵਾ) ਮੋਹ। ੨. ਬ੍ਰਿਤੀ ਰੂਪ ਉਂਗਲੀ। ੩. ਗਿਆਤ। ੪. ਮਾਤਾ। ੫. ਪ੍ਰੇਰਕ। ੬. ਆਸਰਾ। ੭. ਅਗਿਆਨ ਰੂਪੀ ਜਿੰਦ੍ਰਾ। ੮. ਬ੍ਰਹਮ ਗਿਆਨ ਰੂਪੀ ਕੁੰਜੀ। ੯. ਗੁਰਾਂ ਦੇ ਪਾਸ ਪ੍ਰਮੇਸ਼ਰ ਨੇ ਸੌਂਪ ਦਿੱਤੀ।

| ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|
| ੨ | ੧੨੫ | ਕਰਿ ਕਿਰਪਾ ਸੰਤ ਮਿਲੇ ਮੋਹਿ; ਤਿਨ ਤੇ ਧੀਰਜੁ ਪਾਇਆ ॥ (ਮੋਹਿ ਪਦ ਦੇਹਲੀ ਦੀਪਕ ਹੈ) |
| ੬ | ੧੨੬ | ਏਕ ਮਹਲਿ, ਤੂੰ ਹੋਹਿ ਅਫਾਰੋ; ਏਕ ਮਹਲਿ ਨਿਮਾਨੋ ॥ (ਸਾਰੇ ਸ਼ਬਦ ਵਿਚ 'ਤੂੰ' ਪਦ ਅਗਲੇ ਹਿੱਸੇ ਵਿਚ ਬੋਲੋ) |
| | ੧੨੬ | ਏਕ ਮਹਲਿ[1], ਤੂੰ ਆਪੇ ਆਪੇ; ਏਕ ਮਹਲਿ, ਗਰੀਬਾਨੋ ॥ |
| ੮ | ੧੨੬ | ਜੈਸਾ ਭੇਖੁ ਕਰਾਵੈ ਬਾਜੀਗਰੁ; ਓਹੁ ਤੈਸੋ ਹੀ, ਸਾਜੁ ਆਨੈ ॥ |
| ੧੧ | ੧੨੬ | ਕਹੁ ਨਾਨਕ ਅਪਰੰਪਰ ਸੁਆਮੀ; ਕੀਮਤਿ ਅਪੁਨੇ ਕਾਜੀ[2] ॥ (ਕਾੱਜੀ ਬੋਲੋ) |
| ੧੨ | ੧੨੭ | ਉਰਝਿ ਰਹਿਓ, ਰੇ ਬਾਵਰ[3] ਗਾਵਰ[4]; ਜਿਉ ਕਿਰਖੈ ਹਰਿਆਇਓ ਪਸੂਆ ॥ (ਹਰ੍ਹਿਆਇਓ ਬੋਲੋ, ਕਿਰੱਖੈ ਪਾਠ ਨਹੀਂ ਕਰਨਾ) |
| ੧੫ | ੧੨੭ | ਕਰਤ ਕਰਤ ਇਵਹੀ ਬਿਰਧਾਨੋ; ਹਾਰਿਓ ਉਕਤੇ[5], ਤਨੁ ਖੀਨਸੂਆ[6] ॥ (ਖੀਨੱਸੂਆ ਬੋਲੋ) |
| ੧੬ | ੧੨੭ | ਜਗੁ ਐਸਾ, ਮੋਹਿ ਗੁਰਹਿ ਦਿਖਾਇਓ; ਤਉ ਸਰਣਿ ਪਰਿਓ, ਤਜਿ 'ਗਰਬਸੂਆ'[7] ॥ (ਗਰਬੱਸੂਆ ਬੋਲੋ) |
| ੧੭ | ੧੨੭ | ਮਾਰਗੁ ਪ੍ਰਭ ਕੋ ਸੰਤਿ ਬਤਾਇਓ; ਦ੍ਰਿੜੀ ਨਾਨਕ ਦਾਸ, ਭਗਤਿ ਹਰਿ ਜਸੂਆ ॥ |
| ੫ | ੧੨੯ | ਤੁਝ ਬਿਨੁ; ਕਵਨੁ ਰੀਝਾਵੈ ਤੋਹੀ ॥ |
| ੬ | ੧੨੯ | ਸਿਵ ਸਿਵ[8] ਕਰਤ, ਸਗਲ ਕਰ ਜੋਰਹਿ; ਸਰਬ ਮਇਆ ਠਾਕੁਰ ਤੇਰੀ ਦੋਹੀ ॥ |
| ੭ | ੧੨੯ | ਪਤਿਤ ਪਾਵਨ, ਠਾਕੁਰ ਨਾਮੁ ਤੁਮਰਾ; ਸੁਖਦਾਈ ਨਿਰਮਲ 'ਸੀਤਲੋਹੀ' ॥ |
| ੮ | ੧੩੦ | ਮਿਲਹੁ; ਪਿਆਰੇ ਜੀਆ ॥ |
| ੯ | ੧੩੦ | ਪ੍ਰਭ ਕੀਆ ਤੁਮਾਰਾ; ਥੀਆ ॥ |
| ੧੧ | ੧੩੦ | ਤੁਮਰੇ ਭਾਣੇ, ਭਰਮ ਮੋਹਿ ਮੋਹਿਆ; ਜਾਗਤੁ ਨਾਹੀ, ਸੂਤਾ ॥ |
| ੧੮ | ੧੩੧ | ਰਾਜੁ ਜੋਬਨੁ ਅਵਧ[9] ਜੋ ਦੀਸੈ; ਸਭੁ ਕਿਛੁ ਜੁਗ ਮਹਿ ਘਾਟਿਆ ॥ (ਅਵੱਧ ਪਾਠ ਨਹੀਂ ਕਰਨਾ) |
| ੧ | ੧੩੨ | ਜੋਗ ਜੁਗਤਿ; ਸੁਨਿ ਆਇਓ ਗੁਰ ਤੇ ॥ |

੧. ਸਰੀਰ। ੨. ਕੰਮਾਂ ਦੀ। ੩. ਕਮਲੇ। ੪. ਬੇ-ਸਮਝ। ੫. ਬਾਣੀ ਬੋਲਣ ਵਲੋਂ ਭੀ ਹਾਰ ਗਿਆ। ੬. ਸਰੀਰ ਦਾ ਬਲ ਭੀ ਨਾਸ ਹੋ ਗਿਆ ਹੈ। ੭. ਹੰਕਾਰ, ਅਸੂਆ = ਈਰਖਾ। ੮. ਹੇ ਕਲਿਆਣ ਸਰੂਪ, ਹੇ ਕਲਿਆਣ ਸਰੂਪ। ੯. ਉਮਰ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੦੮ | ੪ | ੧੩੨ | ਭਰਮੁ ਜਰਾਇ, ਚਰਾਵੀ ਬਿਭੂਤਾ[1]; ਪੰਥੁ ਏਕੁ ਕਰਿ ਪੇਖਿਆ ॥ |
| | | | (ਪਾਠ 'ਚੜ੍ਹਾਣੀ' ਨਹੀਂ) |
| | ੮ | ੧੩੩ | ਅਨੂਪ ਪਦਾਰਥੁ, ਨਾਮੁ ਸੁਨਹੁ; ਸਗਲ ਧਿਆਇ-ਲੇ ਮੀਤਾ ॥ |
| | ੧੦ | ੧੩੩ | ਭਾਰੀ-ਲੇ ਭਵਜਲੁ ਭਾਰੂ ਬਿਖੜਾ; ਬੋਹਿਥ ਸਾਧੂ ਸੰਗਾ ॥ |
| | ੧੩ | ੧੩੪ | ਦਇਆ ਮਇਆ ਕਰਿ, ਪ੍ਰਾਨਪਤਿ ਮੋਰੇ; ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥ |
| | ੧੬ | ੧੩੪ | ਪ੍ਰਿਉ ਪ੍ਰਿਉ ਨਾਮੁ ਤੇਰਾ, ਦਰਸਨੁ ਚਾਹੇ; ਜੈਸੇ ਦ੍ਰਿਸਟਿ, ਓਹ ਚੰਦ ਚਕੋਰੀ ॥ |
| | | | (ਤੇਰਾ ਪਦ ਅਰਥ ਵਾਸਤੇ ਜੋੜਨਾ ਠੀਕ ਹੈ) |
| | ੧੭ | ੧੩੪ | ਰਾਮ ਸੰਤ ਮਹਿ, ਭੇਦੁ ਕਿਛੁ ਨਾਹੀ, ਏਕੁ ਜਨੁ, ਕਈ ਮਹਿ ਲਾਖ ਕਰੋਰੀ ॥ |
| | ੧੮ | ੧੩੪ | ਜਾ ਕੈ ਹੀਐ, ਪ੍ਰਗਟੁ ਪ੍ਰਭੁ ਹੋਆ; ਅਨ ਦਿਨੁ ਕੀਰਤਨੁ, ਰਸਨ ਰਮੋਰੀ ॥ |
| ੨੦੯ | ੨ | ੧੩੫ | ਤੁਮਰਾ ਮਰਮੁ, ਤੁਮਾ ਹੀ ਜਾਨਿਆ; ਤੁਮ ਪੂਰਨ ਪੁਰਖ ਬਿਧਾਤੇ ॥ |
| | ੪ | ੧੩੫ | ਕਰਿ ਕਿਰਪਾ, ਜਿਸੁ ਰਾਖਹੁ ਸੰਗੇ; ਤੇ ਤੇ ਪਾਰਿ ਪਰਾਤੇ ॥ |
| | ੫ | ੧੩੫ | ਐਸਾ ਨਿਧਾਨੁ ਦੇਹੁ ਮੋ-ਕਉ, ਹਰਿ ਜਨ; ਚਲੈ ਹਮਾਰੈ ਸਾਥੇ ॥ |
| | ੧੦ | ੧੩੬ | ਅੰਮ੍ਰਿਤੁ ਨਾਮੁ ਪੀਓ, ਮਨੁ ਤ੍ਰਿਪਤਿਆ; ਅਨਭੈ ਠਹਰਾਇਓ[2] ॥ |
| | ੧੪ | ੧੩੭ | ਜਿਨਿ ਧਾਰੇ ਬ੍ਰਹਮੰਡ ਖੰਡ ਹਰਿ; ਤਾ ਕੋ ਨਾਮੁ ਜਪੀਜੈ ਰੇ ॥ |
| | ੧੭ | ੧੩੭ | ਦੇਂਦੇ ਤੋਟਿ ਨਾਹੀ, ਤਿਸੁ ਕਰਤੇ; ਪੂਰਿ ਰਹਿਓ ਰਤਨਾਗਰੁ ਰੇ ॥ |
| | ੧੮ | ੧੩੭ | ਨਾਨਕੁ ਦਾਸੁ ਤਾ ਕੀ ਸਰਣਾਈ; ਜਾ ਤੇ ਬ੍ਰਿਥਾ ਨ ਕੋਈ ਰੇ ॥ |
| ੨੧੦ | ੬ | ੧੩੮ | ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ; |
| | | | ਨਿਰਗੁਣ ਕੇ ਦਾਤਾਰੇ ॥ (੨) ਦਾਤਾ ਰੇ ॥ |
| | ੯ | ੧੩੯ | ਜੀਤਿ ਜਨਮੁ, ਇਹੁ ਰਤਨੁ ਅਮੋਲਕੁ; ਸਾਧ ਸੰਗਤਿ, ਜਪਿ ਇਕ ਖਿਨਾ ॥ |
| | ੧੧ | ੧੩੯ | ਚੋਆ ਚੰਦਨ ਦੇਹ; ਫੂਲਿਆ ॥ |
| | ੧੨ | ੧੪੦ | ਮਨ ਧਰ[3]; ਤਰਬੇ ਹਰਿ ਨਾਮ ਨੋ ॥ |
| | ੧੩ | ੧੪੦ | ਸਾਗਰ ਲਹਰਿ ਸੰਸਾ ਸੰਸਾਰੁ; ਗੁਰੁ ਬੋਹਿਥੁ ਪਾਰ-ਗਰਾਮਨੋ ॥ |
| | ੧੪ | ੧੪੦ | ਗੁਰ ਗਿਆਨ ਦੀਪਕ; ਉਜਿਆਰੀਆ ॥ |
| | | ੧੪੦ | ਬਿਖੁ ਬਿਖਿਆ; ਪਸਰੀ ਅਤਿ ਘਨੀ ॥ |
| | | ੧੪੦ | ਉਬਰੇ; ਜਪਿ ਜਪਿ ਹਰਿ, ਗੁਨੀ ॥ |
| | ੧੫ | ੧੪੦ | ਮਤਵਾਰੋ[4]; ਮਾਇਆ ਸੋਇਆ ॥ |
| | ੧੭ | ੧੪੧ | ਗੁਰਿ; ਚਾਕਰ ਲੈ ਲਾਇਆ ॥ |

੧. ਸਮਗਰੀ ਚੜ੍ਹਾਉਣੀ। ੨. ਜੋ ਨਿਰਭਉ ਸਰੂਪ ਹੈ ਉਸ ਵਿਚ ਇਸਥਿਤ ਹੋ ਗਏ। ੩. ਟੇਕ ਮਨ ਦੇ ਵਿਚ ਧਾਰਨ ਕੀਤੀ ਹੈ ਤਰਨ ਵਾਸਤੇ। ੪. ਮਸਤਾਨਾ, ਕਮਲਾ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ | |
|---|---|---|---|---|
| ੨੧੦ | ੧੮ | ੧੪੧ | ਬਖਸੀਸ ਵਜਹੁ; ਮਿਲਿ ਏਕੁ ਨਾਮੁ ॥ | (ਵੱਜਹੁ ਨਹੀਂ ਬੋਲਣਾ) |
| ੨੧੧ | ੩ | ੧੪੨ | ਲਾਖ ਹਿਕਮਤੀ[1]; ਜਾਨੀਐ ॥ | |
| | ੫ | ੧੪੩ | ਨਾਮੋ ਹੋ, ਨਾਮੁ ਸਾਹਿਬ ਕੋ; ਪ੍ਰਾਨ ਅਧਰੀਆ[2] ॥ | (ਅਧੱਰੀਆ ਬੋਲੋ) |
| | ੭ | ੧੪੩ | ਗੁਰ ਕਿਰਪਾ ਤੇ; ਕੋ ਲਖੇ ॥ | (ਲੱਖੇ ਨਹੀਂ ਬੋਲਣਾ) |
| | ੮ | ੧੪੩ | ਨਾਨਕ; ਤਕੀਆ[3] ਤੁਹੀ ਤਾਣੁ[4] ॥ | |
| | ੯ | ੧੪੪ | ਬੇਦ ਪੁਰਾਣ ਸਿਮ੍ਰਿਤਿ; ਭਨੇ[5] ॥ | |
| | ੯ | ੧੪੪ | ਸਭ ਊਚ ਬਿਰਾਜਿਤ ਜਨ; ਸੁਨੇ ॥ | |
| | ੧੪ | ੧੪੫ | ਜਾ ਕਉ; ਗੁਰੁ, ਹਰਿ ਮੰਤ੍ਰੁ ਦੇ ॥ | |
| | ੧੮ | ੧੪੬ | ਹਰਿ ਬਿਸ੍ਰਾਮ ਨਿਧਿ; ਪਾਇਆ ॥ | |
| | ੧੮ | ੧੪੬ | ਸੋ ਬਹੁਰਿ; ਨ ਕਤਹੀ ਧਾਇਆ ॥ | |
| ੨੧੨ | ੨ | ੧੪੭ | ਤਾ ਕੈ ਕਰ 'ਤਲ'; ਨਵ ਨਿਧਿ ਸਿਧਿ ॥ | |
| | ੫ | ੧੪੮ | ਬੇਬਰਜਤ, ਬੇਦ ਸੰਤਨਾ; 'ਉਆਹੂ' ਸਿਉ, ਰੇ ਹਿਤਨੋ ॥ | (ਬੇ-ਬਰਜਤ ਬੋਲੋ) |
| | ੫ | ੧੪੮ | ਹਾਰ ਜੂਆਰ ਜੂਆ ਬਿਧੇ; ਇੰਦ੍ਰੀ ਵਸਿ ਲੈ, ਜਿਤਨੋ ॥ | |
| | ੬ | ੧੪੮ | ਹਰਨ ਭਰਨ ਸੰਪੂਰਨਾ; ਚਰਨ ਕਮਲ ਰੰਗਿ, ਰਿਤਨੋ ॥ | |
| | ੮ | ੧੪੯ | ਕਾਮੁ[6] ਕਰੀ; ਜੇ ਠਾਕੁਰ ਭਾਵਾ[7] ॥ | (ਪਾਠੰਤ੍ਰ ਕਰੀਜੈ) |
| | ੧੪ | ੧੫੧ | ਚਿੰਤਾਮਣਿ; ਕਰੁਣਾ-ਮਏ ॥ | |
| ੨੧੩ | ੩ | ੧੫੩ | ਮੇਰੇ ਮਨ; ਗੁਰੁ ਗੁਰੁ ਗੁਰੁ, ਸਦ ਕਰੀਐ ॥ | |
| | ੬ | ੧੫੩ | ਮੇਰੇ ਮਨ, ਨਾਮਿ ਲਏ ਜਮ ਬੰਧ ਤੇ ਛੂਟਹਿ; ਸਰਬ ਸੁਖਾ ਸੁਖ ਪਾਈਐ ॥ | |
| | ੧੪ | ੧੫੪ | ਨਾਨਕ; ਸੋ ਜਨੁ, ਦਰਿ ਹਰਿ ਸਿਝੀ ਹੇ[8] ॥ | |
| | ੧੫ | ੧੫੫ | ਸਭਹੂ ਕੋ ਰਸੁ; ਹਰਿ ਹੋ ॥ | |
| | ੧੬ | ੧੫੫ | ਕਾਹੂ ਹੋ; ਗਉਨੁ ਕਰਿ ਹੋ ॥ | |
| | ੧੯ | ੧੫੬ | ਗੁਰਿ; ਤੂਟੀ ਲੈ ਜੋਰੀ ॥ | |
| ੨੧੪ | ੩ | ੧੫੭ | ਮਨਿ; ਓਹੋ ਸੁਖੁ ਜਾਤੋ ॥ | |
| | ੫ | | ਰਾਗੁ ਗੌੜੀ ਮਾਲਵਾ ਮਹਲਾ ੫ | |
| | ੬ | ੧੫੮ | ਹਰਿ ਨਾਮੁ ਲੇਹੁ ਮੀਤਾ ਲੇਹੁ; ਆਗੈ, ਬਿਖਮ ਪੰਥੁ ਭੈਆਨ ॥ | |
| | ੭ | ੧੫੮ | ਸੇਵਤ ਸੇਵਤ ਸਦਾ ਸੇਵਿ; ਤੇਰੈ ਸੰਗਿ ਬਸਤੁ ਹੈ ਕਾਲੁ ॥ | |

੧. ਸਿਆਣਪਾਂ ਚਤੁਰਾਈ ਦੀਆਂ ਗੱਲਾਂ। ੨. ਆਸਰਾ। ੩. ਆਸਰਾ। ੪. ਬਲ। ੫. ਕਹਿੰਦੇ ਹਨ। ੬. ਕਾਮੁ = ਕੰਮ। ੭. ਜੈ ਜੇਹੜਾ (ਓਹ ਕੰਮ ਕਰੀਏ ਜਿਸ ਕਰਕੇ ਠਾਕਰ ਨੂੰ ਭਾ ਜਾਈਏ)। ੮. ਮੁਕਤੀ ਨੂੰ ਪ੍ਰਾਪਤ ਹੁੰਦਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੧੪ | ੭ | ੧੫੮ | ਕਰਿ ਸੇਵਾ ਤੂੰ, ਸਾਧ ਕੀ; ਹੋ ਕਾਟੀਐ ਜਮ ਜਾਲੁ ॥ |
| | ੮ | ੧੫੮ | ਹੋਮ ਜਗ ਤੀਰਥ ਕੀਏ; ਬਿਚਿ ਹਉਮੈ, ਬਧੇ ਬਿਕਾਰ ॥ *(ਬੱਧੇ ਨਹੀਂ ਬੋਲਣਾ)* |
| | ੯ | ੧੫੮ | ਬਿਨੁ ਹਰਿ ਸੇਵਾ ਸੁਖੁ ਨਹੀ; ਹੋ ਸਾਕਤ ਆਵਹਿ ਜਾਹਿ ॥ |
| | ੧੨ | | ਰਾਗੁ ਗਉੜੀ ਮਾਲਾ ਮਹਲਾ ੫ *(ਮਾਲ੍ਹਾ ਨਹੀਂ ਬੋਲਣਾ)* |
| | ੧੩ | ੧੫੯ | ਹਰਖ ਸੋਗ, ਹਾਨਿ ਮਿਰਤੁ, ਦੂਖ ਸੁਖ; ਚਿਤਿ ਸਮਸਰਿ, ਗੁਰ ਮਿਲੇ ॥ |
| | ੧੪ | ੧੫੯ | ਜਉ ਲਉ ਹਉ ਕਿਛੁ ਸੋਚਉ ਚਿਤਵਉ; ਤਉ ਲਉ ਦੁਖਨੁ ਭਰੇ ॥ |
| | ੧੫ | ੧੫੯ | ਜੇਤੀ ਸਿਆਨਪ ਕਰਮ ਹਉ ਕੀਏ; ਤੇਤੇ ਬੰਧ ਪਰੇ ॥ |
| | ੧੮ | ੧੬੦ | ਭਾਵਨੁ[1] ਤਿਆਗਿਓ ਰੀ; ਤਿਆਗਿਓ ॥ |
| ੨੧੫ | ੫ | ੧੬੧ | ਪਾਇਆ ਲਾਲੁ ਰਤਨੁ; ਮਨਿ ਪਾਇਆ ॥ |
| | ੧੧ | ੧੬੨ | ਉਬਰਤ[2]; ਰਾਜਾਰਾਮ[3] ਕੀ ਸਰਣੀ ॥ |
| | ੧੮ | ੧੬੩ | ਅਨਜਾਨਤ ਕਿਛੁ ਇਨਹਿ ਕਮਾਨੋ; ਜਪ ਤਪ ਕਛੂ ਨ ਸਾਧਾ ॥ *(ਸੱਧਾ ਬੋਲੋ)* |
| ੨੧੬ | ੨ | ੧੬੩ | ਜਬ ਏਕ ਨਿਰੰਜਨ ਨਿਰੰਕਾਰ ਪ੍ਰਭ; ਸਭੁ ਕਿਛੁ ਆਪਹਿ ਕਰਤਾ ॥ |
| | ੨ | ੧੬੩ | ਅਪਨੇ ਕਰਤਬ ਆਪੇ ਜਾਨੈ; ਜਿਨਿ ਇਹੁ ਰਚਨੁ ਰਚਾਇਆ ॥ *(ਕਰਤੱਬ ਨਹੀਂ ਬੋਲਣਾ)* |
| | ੭ | ੧੬੪ | ਊਹਾ ਕਾਮਿ ਨ ਆਵੈ, ਇਹ ਬਿਧਿ; ਓਹੁ ਲੋਗ[4], ਨਹੀ ਪਤੀਆਵੈ ॥ (੨) ਲੋਗਨ ਹੀ ਪਤੀਆਵੈ ॥ |
| | ੧੦ | ੧੬੫ | ਮਾਧਉ; ਹਰਿ ਹਰਿ ਹਰਿ, ਮੁਖਿ ਕਹੀਐ ॥ |
| | ੧੫ | ੧੬੬ | ਦੀਨ ਦਇਆਲ; ਦਮੋਦਰ[5] ਰਾਇਆ[6] ਜੀਉ ॥ |
| | | ੧੬੬ | ਭਗਤ ਵਛਲੁ; ਤੇਰਾ ਬਿਰਦੁ ਰਖਾਇਆ ਜੀਉ ॥ |
| | ੧੬ | ੧੬੬ | ਕਿਉ ਪੇਖਾ ਪ੍ਰੀਤਮੁ; ਕਵਣ 'ਸੁਕਰਣੀ'[7] ਜੀਉ ॥ |
| ੨੧੭ | ੨ | ੧੬੬ | ਜਿਸੁ ਸਾਧੂ ਸੰਗਤਿ; ਤਿਸੁ ਸਭ ਸੁਕਰਣੀ ਜੀਉ ॥ |
| | ੧੦ | ੧੬੮ | ਮਨੁ ਤਨੁ ਤੇਰਾ; ਇਹੁ ਜੀਉ ਭਿ, ਵਾਰੇ[8] ਜੀਉ ॥ |
| | ੧੨ | ੧੬੮ | ਸਭ ਕਿਛੁ ਪ੍ਰਭ ਕਾ; ਪ੍ਰਭ ਕੀਆ ਜਾਈ ਜੀਉ ॥ |
| ੨੧੮ | ੧ | ੧੬੯ | ਦੇਇ ਬੁਝਾਰਤ 'ਸਾਰਤਾ'[9]; ਸੇ ਅਖੀ ਡਿਠੜਿਆ ॥ |

੧. ਦ੍ਵੈਤ ਭਾਵਨਾ। ੨. ਬਚਾਅ, ਨਿਸਤਾਰਾ। ੩. ਪ੍ਰਮੇਸ਼ਰ। ੪. ਜਮਦੂਤ ਲੋਕ। ੫. ਜਿਸਦੇ ਪੇਟ ਨੂੰ ਰੱਸੀ ਹੈ। ੬. ਪ੍ਰਕਾਸ਼ ਸਰੂਪ। ੭. ਭਗਤੀ। ੮. ਜੀਉ = ਜ਼ਿੰਦਗੀ, ਭਿ = ਪੁਨਾ, ਵਾਰੇ = ਵਾਰਨਾ ਕਰੀਏ। ੯. ਇਸ਼ਾਰੇ।

ਇਕਸੁ ਦੁਹੁ ਚਹੁ ਕਿਆ ਗਣੀ; ਸਭ ਇਕਤੁ ਸਾਦਿ ਮੁਠੀ ॥ (ਮੁੱਠੀ ਬੋਲੋ)
ਇਕੁ ਅਧੁ, ਨਾਇ ਰਸੀਅੜਾ; 'ਕਾ' ਵਿਰਲੀ ਜਾਇ ਵੁਠੀ ॥ (ਵੁੱਠੀ ਬੋਲੋ)
ਗੁਰੁ ਨਾਰਾਇਣੁ ਦਯੁ ਗੁਰੁ; ਗੁਰੁ ਸਚਾ ਸਿਰਜਣਹਾਰੁ ॥ (ਦਈਉ ਬੋਲੋ)
ਹਰਿ ਰਾਮ ਰਾਮ ਰਾਮ; ਰਾਮਾ ॥
ਮੀਠੇ ਹਰਿ ਗੁਣ, ਗਾਉ ਜਿੰਦੂ; ਤੂੰ ਮੀਠੇ ਹਰਿ ਗੁਣ ਗਾਉ ॥
ਸਾਜਨੁ ਬੰਧੁ 'ਸੁਮਿਤ੍ਰੁ' ਸੋ; ਹਰਿ ਨਾਮੁ ਹਿਰਦੈ ਦੇਇ ॥
ਨਾਨਕੁ ਜਾਚਕੁ, ਦਰਿ ਤੇਰੈ ਪ੍ਰਭ; ਤੁਧਨੋ ਮੰਗੈ ਦਾਨੁ ॥

(ਪ੍ਰਭ ਦੇਹਲੀ ਦੀਪਕ ਹੈ)

## ਗਉੜੀ ਮਹਲਾ ੯ ॥

ਸੁਖੁ ਦੁਖੁ ਦੋਨੋ ਸਮ-ਕਰਿ ਜਾਨੈ; ਅਉਰੁ ਮਾਨੁ ਅਪਮਾਨਾ ॥
ਮ੍ਰਿਗ ਤ੍ਰਿਸਨਾ ਜਿਉ, ਝੂਠੋ ਇਹੁ ਜਗ; ਦੇਖਿ ਤਾਸਿ ਉਠਿ ਧਾਵੈ ॥
ਤਜਿ ਅਭਿਮਾਨ ਮੋਹ ਮਾਇਆ ਫੁਨਿ; ਭਜਨ ਰਾਮ ਚਿਤੁ ਲਾਵਉ ॥
ਮਾਇਆ ਮੋਹ, ਮਹਾ ਸੰਕਟ 'ਬਨ'; ਤਾ ਸਿਉ ਰੁਚ ਉਪਜਾਵੈ ॥
ਸੁਰਗ ਨਰਕ, ਅੰਮ੍ਰਿਤ ਬਿਖੁ, ਏ ਸਭ; ਤਿਉ ਕੰਚਨ ਅਰੁ ਪੈਸਾ ॥
ਨਰ ਅਚੇਤ; ਪਾਪ ਤੇ ਡਰੁ ਰੇ ॥
ਨਾਨਕ ਕਹਤ ਗਾਇ 'ਕਰੁਨਾ-ਮੈ'; ਭਵ ਸਾਗਰ ਕੈ ਪਾਰਿ ਉਤਰੁ ਰੇ ॥

(ਉ-ਤਰੁ ਪਦ ਨਹੀਂ ਬੋਲਣਾ)

## ਰਾਗੁ ਗਉੜੀ ਅਸਟਪਦੀਆ ਮਹਲਾ ੧ ਗਉੜੀ ਗੁਆਰੇਰੀ

ਨਿਧਿ ਸਿਧਿ; ਨਿਰਮਲ ਨਾਮੁ ਬੀਚਾਰੁ ॥
ਗੁਰ ਕੀ ਮਤਿ; 'ਜੀਇ' ਆਈ ਕਾਰਿ ॥
ਰਾਜ ਦੁਆਰੈ; ਸੋਭ, ਸੁ ਮਾਨੈ ॥
ਨੰਨਾਕਾਰੁ[1]; ਨ ਕੋਇ ਕਰੇਈ ॥
ਮਨੁ ਦੇ ਲੀਆ; ਰਹਸਿ[2] ਗੁਣ ਗਾਈ ॥ (ਰਹੱਸਿ ਬੋਲੋ)
ਕੀਰਤਿ ਸੂਰਤਿ ਮੁਕਤਿ; ਇਕ ਨਾਈ ॥
ਤਨਿ ਮਨਿ ਸੂਚੈ; ਸਾਚੁ ਸੁ ਚੀਤਿ ॥
ਮਨੁ ਮਾਨੈ ਗੁਰ ਤੇ; ਇਕੁ ਹੋਇ ॥
ਕਾਮਿ ਬਿਰੁਧਉ[3]; ਰਹੈ ਨ ਠਾਇ ॥

---

੧. ਰੁਕਾਵਟ। ੨. ਅਨੰਦ। ੩. ਵਿਸ਼ੇਸ਼ ਕਰਕੇ ਰੋਕਿਆ ਹੈ ਕਾਮ ਨੂੰ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ | |
|---|---|---|---|---|
| ੨੨੨ | ੬ | ੩ | ਹਰਖ ਸੋਕ; ਉਭੇ ਦਰਵਾਰਿ ॥ | |
| | ੧੭ | ੪ | ਮਨਮੁਖ ਕੁਚੀਲ[1]; ਕੁਛਿਤ[2] ਬਿਕਰਾਲਾ[3] ॥ | (ਕੁਛਿੱਤ ਪਾਠ ਕਰਨਾ) |
| ੨੨੩ | ੬ | ੫ | ਸਤਿਗੁਰਿ; ਮੋ-ਕਉ ਏਕੁ ਬੁਝਾਇਆ ॥ | |
| | ੯ | ੬ | ਅਧਿਆਤਮ[4] ਕਰਮ ਕਰੇ; ਤਾ ਸਾਚਾ ॥ | |
| | ੧੨ | ੬ | ਗਿਆਨੁ ਧਿਆਨੁ ਜੁਗਤਿ; ਸਚੁ ਜਾਗੈ ॥ | |
| | ੧੮ | ੭ | ਜਰਾ ਮਰਣ ਗਤੁ; ਗਰਬੁ ਨਿਵਾਰੇ ॥ | |
| ੨੨੪ | ੧ | ੭ | ਨਰ ਨਿਹਕੇਵਲ; ਨਿਰਭਉ ਨਾਉ ॥ | |
| | ੧੪ | ੯ | 'ਜਗਨ'[5] ਕਰੈ; ਬਹੁ ਭਾਰ ਅਫਾਰੀ ॥ | (ਜੱਗਨ ਬੋਲੋ) |
| | ੧੫ | ੯ | ਬਿਨੁ ਗੁਰ, ਅੰਤੁ ਨ ਪਾਇ; 'ਅਭੇਵੈ' ॥ | |
| | ੧੭ | ੯ | 'ਸਹਸਬਾਹੁ'; ਮਧੁ ਕੀਟ ਮਹਿਖਾਸਾ ॥ | |
| | ੧੯ | ੯ | ਜਰਾਸੰਧਿ; ਕਾਲਜਮੁਨ ਸੰਘਾਰੇ ॥ | |
| | | | ਰਕਤਬੀਜੁ; ਕਾਲੁਨੇਮੁ ਬਿਦਾਰੇ ॥ | |
| ੨੨੫ | ੫ | ੯ | ਗੁਰਮਤਿ; ਧਰਮੁ ਧੀਰਜੁ ਹਰਿ ਨਾਇ ॥ | |
| | ੫ | ੯ | ਨਾਨਕ; ਨਾਮੁ ਮਿਲੈ, ਗੁਣ ਗਾਇ ॥ | |
| | ੯ | ੧੦ | ਨੈਨ 'ਸਲੋਨੀ'[6]; ਸੁੰਦਰ ਨਾਰੀ ॥ | |
| | ੯ | ੧੦ | ਬਿਨੁ ਜਗਦੀਸ ਭਜੇ; ਨਿਤ ਖੁਆਰੀ ॥ | (ਭੱਜੇ ਨਹੀਂ ਬੋਲਣਾ) |
| | ੧੦ | ੧੦ | ਅਹਿ ਨਿਸਿ; ਫੂਲ ਬਿਛਾਵੈ ਮਾਲੀ ॥ | |
| | ੧੧ | ੧੦ | ਲਸਕਰ ਨੇਬ; ਖਵਾਸੀ ਪਾਜੇ[7] ॥ | |
| | ੧੨ | ੧੦ | ਤਾਜ ਕੁਲਹ[8]; ਸਿਰਿ ਛਤ੍ਰ ਬਨਾਵਉ ॥ | |
| | ੧੩ | ੧੦ | ਬਿਨੁ ਗੁਰ ਸਬਦ; ਨ ਸਵਰਸਿ ਕਾਜਾ ॥ | |
| | ੧੫ | ੧੧ | ਸੇਵਾ ਏਕ; ਨ 'ਜਾਨਸਿ' ਅਵਰੇ ॥ | |
| | ੧੫ | ੧੧ | ਪਰਪੰਚ ਬਿਆਧਿ; ਤਿਆਗੈ ਕਵਰੇ[9] ॥ | |
| | ੧੬ | ੧੧ | ਭਾਇ ਮਿਲੈ; ਸਚੁ ਸਾਚੈ ਸਚੁਰੇ[10] ॥ | (੨) ਸਚੁ ਰੇ ॥ |
| | ੧੬ | ੧੧ | ਹਰਿ ਗੁਣ ਗਾਇ ਮਿਲੈ; ਮਲੁ ਧੋਈ ॥ | |
| | ੧੭ | ੧੧ | ਦੁਰਮਤਿ ਅਗਨਿ; ਜਗਤ ਪਰ-ਜਾਰੈ ॥ | |
| | ੧੯ | ੧੧ | ਕਾਮੁ ਚਿਤੈ; ਕਾਮਣਿ ਹਿਤਕਾਰੀ ॥ | |

੧. ਅਪਵਿੱਤ੍ਰ ਇੰਦ੍ਰਿਆਂ ਕਰਕੇ। ੨. ਖੋਟੀ ਧਰਤੀ ਬੁੱਧ। ੩. ਭਿਆਨਕ ਭੈ ਦਾਇਕ। ੪. ਆਤਮਾ ਦੀ ਪ੍ਰਾਪਤੀ ਵਾਸਤੇ। ੫. ਜੱਗਾਂ ਨੂੰ। ੬. ਸੁੰਦਰ ਨੇਤਰਾਂ ਵਾਲੀ। ੭. ਦਾਸ। ੮. ਗੱਦੀ ਨਸ਼ੀਨੀ ਦੀ ਟੋਪੀ (ਵਾ) ਤਾਜ਼। ੯. ਕੌੜੇ, ਕਦੋਂ ਦੇ। ੧੦. ਇਕੱਤ੍ਰ ਕਰਨਾ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੨੬ | ੧ | ੧੧ | ਪਰ ਘਰਿ; ਚੀਤੁ ਮਨਮੁਖਿ ਡੋਲਾਇ ॥ |
| | ੫ | ੧੨ | ਵੇਸ ਕਰੇ ਬਹੁ; ਭਸਮ ਲਗਾਵੈ ॥ |
| | ੭ | ੧੨ | ਚੋਆ ਚੰਦਨ; ਅਗਰ ਕਪੂਰਿ ॥ |
| | ੮ | ੧੨ | ਅਧਕੀ ਤ੍ਰਿਸਨਾ; ਵਿਆਪੈ ਕਾਮੁ ॥ |
| | ੯ | ੧੨ | ਦੂਜੈ ਭਾਇ ਅਗਿਆਨੁ; ਦੁਹੇਲਾ[1] ॥ |
| | ੯ | ੧੨ | ਬਿਨੁ ਦਮ ਕੇ; ਸਉਦਾ ਨਹੀ ਹਾਟ ॥ |
| | ੧੨ | ੧੨ | ਗੁਰ ਸਬਦੀ ਮਥਿ[2]; ਅੰਮ੍ਰਿਤੁ ਪੀਉ ॥ |
| | ੧੩ | ੧੨ | ਅਨ ਦਿਨੁ ਜਪਤੁ ਰਹਉ; ਤੇਰੀ ਸਰਣਾਇ ॥ |
| | ੧੭ | ੧੩ | 'ਰਾਜਨੁ' ਜਾਣਿ; ਪਰਮ-ਗਤਿ ਪਾਵਹਿ ॥ |
| | ੧੯ | ੧੩ | ਗੁਰਮੁਖਿ ਗਿਆਨ ਭੇਟਿ; ਗੁਣ ਗਾਹੀ ॥ |
| ੨੨੭ | ੫ | ੧੪ | ਸੁਲਤਾਨ[3] ਖਾਨ[4] ਬਾਦਿਸਾਹ; ਨਹੀ ਰਹਨਾ ॥ |
| | ੭ | ੧੪ | ਰਯਤਿ ਮਹਰ; 'ਮੁਕਦਮ' ਸਿਕਦਾਰੇ ॥ *(ਰਈਅਤਿ ਬੋਲੋ, ਮੁਕੱਦਮ ਬੋਲੋ)* |
| | ੧੫ | ੧੫ | ਗੁਰਮਤਿ ਚਾਲ ਨਿਹਚਲ; ਨਹੀ ਡੋਲੈ ॥ |
| | ੧੫ | ੧੫ | ਗੁਰਮਤਿ; ਸਾਚਿ ਸਹਜਿ ਹਰਿ ਬੋਲੈ ॥ |
| | ੧੭ | ੧੫ | ਭੋਜਨੁ; ਨਾਮੁ ਨਿਰੰਜਨ ਸਾਰੁ ॥ |
| | ੧੭ | ੧੫ | ਪਰਮ ਹੰਸੁ[5]; ਸਚੁ ਜੋਤਿ ਅਪਾਰ ॥ |
| ੨੨੮ | ੧ | ੧੫ | ਪ੍ਰਭ ਪਾਏ; ਹਮ ਅਵਰੁ ਨ ਭਾਰਿਆ[6] ॥ |
| | ੪ | ੧੬ | ਉਪਜੰਪਿ[7]; ਦਰਸਨੁ ਕੀਜੈ ਤਾ ਕਾ ॥ |
| | ੫ | ੧੬ | ਜੋ ਜਨ; ਰਾਮ ਭਗਤਿ, ਹਰਿ ਪਿਆਰਿ ॥ |
| | ੧੨ | ੧ | ਅਹਿ ਨਿਸਿ ਪਾਲਹਿ, ਰਾਖਿ ਲੇਹਿ; ਆਤਮ ਸੁਖੁ ਧਾਰਾ ॥ |
| | ੧੬ | ੧ | ਨਿਜ ਘਰਿ ਮਹਲੁ ਅਪਾਰ ਕੋ; ਅਪਰੰਪਰੁ ਸੋਈ ॥ |
| ੨੨੯ | ੧੧ | | ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ |
| | ੧੨ | ੧ | ਮਨਮੁਖਿ; ਸੂਤਕੁ ਕਬਹਿ ਨ ਜਾਇ ॥ |
| | ੧੨ | ੧ | ਜਿਚਰੁ ਸਬਦਿ; ਨ ਭੀਜੈ ਹਰਿ ਕੈ ਨਾਇ ॥ |
| | ੧੪ | ੧ | ਸੂਤਕੁ; ਅਗਨਿ ਪਉਣੈ ਪਾਣੀ ਮਾਹਿ ॥ |

੧. ਕਠਨ। ੨. ਰਿੜਕਨਾ, ਮਥਨਾ, ਵਿਚਾਰਨਾ। ੩. ਵੱਡਾ ਪਾਤਸ਼ਾਹ ਚੱਕਰਵਰਤੀ। ੪. ਰਈਸ, ਅਮੀਰ, ਪਠਾਣਾਂ ਦੀ ਉਪਾਧਿ, ਪਦਵੀ। ੫. ਸੰਨਿਆਸੀਆਂ ਦੀਆਂ ਚਾਰ ਕਿਸਮਾਂ ਵਿਚੋਂ ਸਭ ਤੋਂ ਸ੍ਰੇਸ਼ਟ ਬ੍ਰਹਮ ਗਿਆਨੀ। ੬. ਭਾਲਿਆ। ੭. ਉਪ = ਸਮੀਪ, ਜੰਪ = ਜਾ ਕੇ।

| ਅੰਕ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੨੯ | ੧੪ | ੧ | ਸੂਤਕਿ; 'ਕਰਮਨ' ਪੂਜਾ ਹੋਇ॥ (੨) ਕਰਮ ਨ ਪੂਜਾ ਹੋਇ[1]॥ |
| | ੧੬ | ੧ | ਜੁਗ ਚਾਰੇ; ਨਾਮੁ ਉਤਮੁ ਸਬਦੁ ਬੀਚਾਰਿ॥ (ਬਿਸ੍ਰਾਮ 'ਉਤਮੁ' ਤੇ ਭੀ ਠੀਕ ਹੈ।) |
| | ੧੭ | ੧ | ਸਾਚਾ; ਮਰੈ ਨ ਆਵੈ ਜਾਇ॥ |
| | ੧੮ | ੨ | ਗੁਰਮੁਖਿ ਸੇਵਾ; ਪ੍ਰਾਨ ਅਧਾਰਾ॥ |
| | ੧੮ | ੨ | ਹਰਿ ਜੀਉ; ਰਾਖਹੁ ਹਿਰਦੈ ਉਰ ਧਾਰਾ॥ |
| | ੧੯ | ੨ | ਗੁਰਮੁਖਿ ਸੋਭਾ; ਸਾਚ ਦੁਆਰਾ॥ |
| ੨੩੦ | ੧ | ੨ | ਗੁਰਮੁਖਿ ਵਿਚਹੁ; ਹਉਮੈ ਜਾਇ॥ |
| | ੨ | ੨ | ਗੁਰਮੁਖਿ ਨਾਮਿ ਰਤੇ; ਸੁਖੁ ਹੋਈ॥ |
| | ੫ | ੨ | ਬਗ ਜਿਉ; ਲਾਇ ਬਹੈ ਨਿਤ ਧਿਆਨਾ॥ (ਖੰਡਾ ਬਲ਼।) |
| | ੭ | ੨ | ਗੁਰਮੁਖਿ ਜਾਤਿ ਪਤਿ; ਨਾਮੇ ਵਡਿਆਈ॥ |
| | | | (ਬਾਕੀ ਸਾਰੇ ਬਿਸ੍ਰਾਮ 'ਗੁਰਮੁਖਿ' ਤੇ ਹਨ।) |
| | ੧੯ | ੪ | ਤ੍ਰੈ ਗੁਣ ਬਾਣੀ ਬ੍ਰਹਮ; ਜੰਜਾਲਾ॥ |
| ੨੩੧ | ੧ | ੪ | ਮਨਮੁਖ ਅਗਿਆਨਿ; ਕੁਮਾਰਗਿ ਪਾਏ॥ |
| | ੧੬ | ੫ | ਸਤਿਗੁਰ ਤੇ; ਕਵਨੁ ਕਵਨੁ ਨ ਸੀਧੋ ਮੇਰੇ ਭਾਈ॥ |
| | ੧੮ | ੬ | ਮੁਕਤਿ ਦਾਤਾ ਸਤਿਗੁਰੁ; ਜੁਗ ਮਾਹਿ॥ |
| | ੧੯ | ੬ | ਤ੍ਰੈ ਗੁਣ; ਕਾਲੈ ਕੀ ਸਿਰਿ ਕਾਰਾ॥ |
| ੨੩੨ | ੨ | ੬ | ਮਾਇਆ ਕਰਿ; 'ਮੂਲੁਜੰਤ੍ਰੁ'[2] ਭਰਮਾਏ॥ (੨) ਮੂਲੁ ਜੰਤ੍ਰੁ |
| | ੪ | ੬ | ਗੁਰਮੁਖਿ; ਸਾਚਿ[3] ਰਹਿਆ ਲਿਵ ਲਾਏ॥ |
| | ੧੦ | ੭ | ਹਿਰਦੈ; ਸੁਖੁ ਭਇਆ ਪਰਗਾਸੁ॥ |
| | ੧੦ | ੭ | ਦਾਸਨਿ ਦਾਸ; ਨਿਤ ਹੋਵਹਿ ਦਾਸੁ॥ |
| | ੧੪ | ੭ | ਤੁਧੁ ਸੇਵੀ; ਤੁਝ ਤੇ, ਪਤਿ ਹੋਇ॥ |
| | ੧੫ | ੭ | ਗੁਰਮੁਖਿ ਬਾਣੀ; ਮੀਠੀ ਲਾਗੀ॥ |
| | ੧੬ | ੭ | ਸਹਜੇ ਸਚੁ ਮਿਲਿਆ; ਪਰਸਾਦੀ॥ |
| | ੧੭ | ੭ | ਗੁਰਮੁਖਿ ਬੁਧਿ ਪ੍ਰਗਟੀ; ਪ੍ਰਭ ਜਾਸੁ॥ |
| | ੧੭ | ੭ | ਜਬ ਹਿਰਦੈ; ਰਵਿਆ ਚਰਣ ਨਿਵਾਸੁ॥ |
| ੨੩੩ | ੨ | ੮ | ਮੇਰਾ ਪ੍ਰਭੁ ਨਿਰਮਲਾ; ਸਭਤੈ[4] ਰਹਿਆ ਸਮਾਇ॥ (੨) ਸਭ ਤੈ[5] |

੧. ਜਿਸ ਕਰਮ ਕਰਦਿਆਂ ਸੂਤਕ ਹੋ ਜਾਵੇ ਉਹ ਪੂਜਾ ਕੀਤੀ ਸਫਲ ਨਹੀਂ ਹੁੰਦੀ ਤਾਂ ਫੇਰ ਕਰਨ ਦੀ ਕੀ ਲੋੜ ਹੈ, ਇਹ ਹਿੰਦੂ ਮਤ ਵਿਚ ਮੰਨਿਆਂ ਹੈ। ੨. ਚੰਡੋਲ। ੩. ਸੱਚ ਸਰੂਪ ਵਿਚ। ੪. ਸਾਰੇ ਅਸਥਾਨਾਂ ਵਿਚ। ੫. ਸਭ ਵਿਚ ਵਿਆਪਕ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੩੩ | ੩ | ੮ | ਹਰਿ ਦਾਸਨ ਕੋ ਦਾਸੁ; ਸੁਖੁ ਪਾਏ ॥ |
| | ੯ | ੮ | ਹਉਮੈ ਤ੍ਰਿਸਨਾ; ਸਭ ਅਗਨਿ ਬੁਝਈ ॥ (ਬੁਝਈ ਪੋਲਾ ਬੋਲੋ) |
| | ੧੦ | ੮ | ਗੁਰਮੁਖਿ; ਰਤਨੁ ਕੋ ਵਿਰਲਾ ਲੇਵੈ ॥ |
| | ੧੨ | | ਰਾਗੁ ਗਉੜੀ ਬੈਰਾਗਣਿ ਮਹਲਾ ੩ ॥ |
| | ੧੫ | ੧ | ਜਿਸ ਦਾ ਪਿੰਡੁ ਪਰਾਣ ਹੈ; ਤਿਸ ਕੀ ਸਿਰਿ ਕਾਰ ॥ |
| | | | ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ |
| ੨੩੪ | ੪ | ੧ | 'ਕਰਹਲੇ'[1] ਮਨ ਪਰਦੇਸੀਆ; ਕਿਉ ਮਿਲੀਐ ਹਰਿ ਮਾਇ ॥ (ਕਰਹੱਲੇ ਨਹੀਂ ਬੋਲਣਾ) |
| | ੧੦ | ੧ | ਮਨ 'ਕਰਹਲਾ', ਤੂੰ ਮੀਤੁ ਮੇਰਾ; ਪਾਖੰਡੁ ਲੋਭੁ ਤਜਾਇ ॥ |
| | ੧੬ | ੨ | ਬਨ ਫਿਰਿ ਥਕੇ ਬਨ-ਵਾਸੀਆ; ਪਿਰੁ ਗੁਰਮਤਿ ਰਿਦੈ ਨਿਹਾਲਿ ॥ |
| ੨੩੬ | ੧ | ੧ | ਆਪੇ; ਬੁਧਿ ਬੀਚਾਰਿ ਬਿਬੇਕੈ ॥ |
| | ੧੨ | ੨ | ਜਿਸ ਕੈ ਹਿਰਦੈ; ਮੰਤ੍ਰੁ ਦੇ ਹਰੀ ॥ |
| | ੧੫ | ੩ | ਜਾ ਕਉ; ਦਇਆ ਮਇਆ, ਪ੍ਰਭ ਸੋਇ ॥ |
| | ੧੭ | ੩ | ਸਹਜੇ; ਹੋਤਾ ਜਾਇ ਸੁ ਹੋਇ ॥ |
| | ੧੯ | ੩ | ਸਹਜਿ; ਮਿਲਿਓ ਪਾਰਬ੍ਰਹਮੁ ਨਿਸੰਗੁ[2] ॥ |
| ੨੩੭ | ੧ | ੩ | ਸਹਜੇ; ਦੁਬਿਧਾ ਤਨ ਕੀ ਨਾਸੀ ॥ |
| | ੨ | ੩ | ਸਹਜੇ; ਕੀਨੋ ਜੀਅ ਕੋ ਦਾਨੁ ॥ |
| | ੩ | ੩ | ਸਹਜੇ; ਆਸਣੁ ਅਸਥਿਰੁ ਭਾਇਆ ॥ |
| | ੪ | ੩ | ਸਹਜੇ; ਰੁਣ[3] 'ਝੁਣਕਾਰੁ'[4], ਸੁਹਾਇਆ ॥ (੨) ਰੁਣਝੁਣਕਾਰੁ[5]; (੩) ਰੁਣ-ਝੁਣਕਾਰੁ[6] |
| | ੫ | ੩ | ਸਹਜੇ; ਗੁਰੁ ਭੇਟਿਓ, ਸਚੁ ਧਰਮਾ ॥ |
| | ੬ | ੪ | ਪ੍ਰਥਮੇ; ਗਰਭ ਵਾਸ ਤੇ ਟਰਿਆ ॥ |
| | ੭ | ੪ | ਸਰਪਰ ਗਵਨੁ ਕਰਹਿਗੇ; ਬਪੁਰੇ ॥ |
| | ੧੦ | ੪ | ਸਾਸਤ੍ਰ ਸਿੰਮ੍ਰਿਤਿ; ਬਿਨਸਹਿ-ਗੇ ਬੇਦਾ ॥ |
| | ੧੧ | ੪ | ਮਾਲਾ ਤਿਲਕੁ; ਸੋਚ ਪਾਕ ਹੋਤੀ ॥ |
| | ੧੧ | ੪ | ਧੋਤੀ 'ਡੰਡਉਤਿ; ਪਰਸਾਦਨ'[7] ਭੋਗਾ ॥ |

੧. ਬੇ-ਮੁਹਾਰੇ ਊਠ। ੨. ਸ਼ੰਕਾਂ ਤੋਂ ਰਹਿਤ। ੩. ਸੁੰਦਰ। ੪. ਛਣਕਾਰ। ੫. ਲਗਾਤਾਰ ਸ਼ਬਦ ਦੀ ਮਿੱਠੀ ਮਿੱਠੀ ਝੁਣਕਾਰ। ੬. ਰੂਪ ਵਿਚ ਸ਼ਬਦ। ੭. ਮੰਦਰ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੩੭ | ੧੩ | ੪ | ਸਹਜ, ਸਿਫਤਿ ਭਗਤਿ; ਤਤੁ ਗਿਆਨਾ ॥ |
| ੨੩੮ | ੫ | ੫ | ਜੋ ਇਸੁ ਮਾਰੇ; ਸੋਈ 'ਸੁਗਿਆਨੀ' ॥ |
| | ੧੨ | ੬ | ਵਡੇ ਵਡੇ; ਜੋ ਦੂਨੀਆਦਾਰ ॥ |
| | ੧੨ | ੬ | ਕਾਹੂ ਕਾਜਿ ਨਾਹੀ; ਗਾਵਾਰ[1] ॥ |
| | ੧੩ | ੬ | ਕੋਟਿ ਮਜਨ; ਜਾ-ਕੈ ਸੁਣਿ ਨਾਮ ॥ |
| | ੧੬ | ੬ | ਜਾ ਕੈ ਕਾਮਿ; ਤੇਰਾ ਵਡ ਗਮਰੁ[2] ॥ |
| | ੧੮ | ੬ | ਤਾ ਕੀ ਚਾਕਰੀ ਕਰਹੁ; ਬਿਸੇਖਾ[3] ॥ |
| ੨੩੯ | ੨ | ੭ | ਬਿਨੁ ਸਿਮਰਨ; ਜੈਸੇ ਸਰਪ ਆਰਜਾਰੀ ॥ |
| | ੩ | ੭ | ਕੋਟਿ ਦਿਨਸ ਲਾਖ; ਸਦਾ ਥਿਰੁ ਥੀਆ ॥ |
| | ੪ | ੭ | ਕਾਗ 'ਬਤਨ'[4]; ਬਿਸਟਾ ਮਹਿ ਵਾਸ ॥ |
| | | | (ਭਾਈ ਬੰਨੋ ਵਾਲੀ ਬੀੜ ਵਿਚ ਬਦਨ ਪਾਠ ਭੀ ਦੱਸਦੇ ਹਨ |
| | ੪ | ੭ | ਸਾਕਤ, ਬੇਸੁਆ ਪੂਤ; ਨਿਨਾਮ ॥ |
| | ੫ | ੭ | ਬਿਨੁ ਸਿਮਰਨ; ਜੈਸੇ ਸੀਙ ਛਤਾਰਾ[5] ॥ |
| | ੬ | ੭ | ਸਾਕਤ; ਥਾਨ ਭਰਿਸਟ, ਫਿਰਾਹੀ ॥ |
| | ੬ | ੭ | ਬਿਨੁ ਸਿਮਰਨ; ਕੂਕਰ ਹਰਕਾਇਆ ॥ |
| | | | ਸਾਕਤ ਲੋਭੀ; ਬੰਧੁ[6] ਨ ਪਾਇਆ ॥ |
| ੨੪੦ | ੨ | ੯ | ਸਦਾ ਸਦਾ ਤਿਸੁ ਗੁਰ ਕਉ; ਕਰੀ ਨਮਸਕਾਰੁ ॥ |
| | ੨ | ੯ | ਕਲਿ[7] ਕਲੇਸ[8]; ਭੈ ਭ੍ਰਮ ਦੁਖ ਲਾਥਾ ॥ |
| | ੧੧ | ੧੧ | ਦਇਆਲ ਪੁਰਖ ਪੂਰਨ; ਪ੍ਰਤਿਪਾਲੈ ॥ |
| | ੧੩ | ੧੧ | ਮਾਇਆ ਸਿਲਕ ਕਾਟੀ; ਗੋਪਾਲਿ ॥ |
| | ੧੪ | ੧੧ | ਪੂਰਨ ਪੁਰਖੁ; 'ਨਵਤਨੁ'[9] ਨਿਤ, ਬਾਲਾ[10] ॥ |
| | ੧੬ | ੧੧ | 'ਸਰਬਸੁ' ਨਾਮੁ; ਭਗਤ ਕਉ ਦੀਨ ॥ (ਸਰਬੱਸੁ ਨਾ ਬੋਲੋ) |
| | ੧੯ | ੧੨ | ਸੁਣਿ ਸੁਣਿ ਪੰਥੁ ਡਰਾਉ; ਬਹੁਤੁ ਭੈ-ਹਾਰੀਆ ॥ |
| ੨੪੧ | ੬ | ੧੨ | ਗੁਰ ਸੇਵਾ ਭਉਜਲੁ ਤਰੀਐ; ਕਹਉ 'ਪੁਕਾਰੀਆ' ॥ |
| | ੧੪ | ੧੪ | ਹਰਿ ਹਰਿ, ਗੁਰੁ ਗੁਰੁ ਕਰਤ; ਭਰਮ ਗਏ ॥ |
| | ੧੫ | ੧੪ | ਬਲਤੌ ਜਲਤੌ 'ਤਉਕਿਆ'[11]; ਗੁਰ ਚੰਦਨੁ 'ਸੀਤਲਾਇਓ' ॥ |
| | | | (ਤਉਕਿਆ ਜ਼ੋਰ ਨਾਲ ਬੋਲੋ |

੧. ਮੂਰਖ। ੨. ਪ੍ਰਤਾਪ। ੩. ਵਿਸ਼ੇਸ਼ ਕਰਕੇ, ਮੁੱਖ ਸਮਝਕੇ। ੪. ਦੇਸ ਜਾਂ ਮੁਖ। ੫. ਛੱਤਰੇ ਦੇ ਸਿੰਙ। ੬. ਸੰਤੋਖ। ੭. ਕਲਪਨਾ, ਝਗੜਾ। ੮. ਪੰਜ ਪ੍ਰਕਾਰ ਦੇ ਕਲੇਸ਼–ਅਵਿੱਦਿਆ, ਅਸੰਮਤਾ, ਰਾਗ, ਦ੍ਵੈਖ, ਅਭੀਨਿਵੇਸ਼। ੯. ਨਵੀਨ। ੧੦. ਵੱਡਾ। ੧੧. ਛਿੜਕਣਾ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੪੧ | ੧੬ | ੧੪ | ਪਾਵਕੁ ਸਾਗਰੁ ਗਹਰੋ; ਚਰਿ ਸੰਤਨ ਨਾਵ, ਤਰਾਇਓ ॥ (ਚਰ੍ਹਿ ਬੋਲੋ) |
| | ੧੮ | ੧੪ | ਅਨਾਥਹ ਨਾਥ, ਕ੍ਰਿਪਾਲ ਦੀਨ; ਸੰਮ੍ਰਿਥ ਸੰਤ ਓਟਾਇਓ ॥ |
| | ੧੯ | ੧੪ | ਨਾਨਕ ਸਰਨਿ ਤੁਹਾਰੀ ਠਾਕੁਰ; ਸੇਵਕੁ ਦੁਆਰੇ ਆਇਓ ॥ |
| ੨੪੨ | ੩ | ੧੫ | ਜਿਉ ਉਲਝਾਇਓ ਬਾਧ ਬੁਧਿ[1]; ਕਾਮ ਰਤਿਆ ਨਹੀ ਬਿਸਰਾਨੀ ॥ |
| | | | (੨) ਜਿਉ ਉਲਝਾਇਓ 'ਬਾਲ'[2] ਬੁਧਿ ਕਾ; ਮਰਤਿਆ ਨਹੀ ਬਿਸਰਾਨੀ ॥ |
| | ੮ | | ਰਾਗੁ ਗਉੜੀ ਪੂਰਬੀ ਛੰਤ ਮਹਲਾ ੧ ॥ |
| | ੯ | ੧ | ਮੈ ਮਤ[3] ਜੋਬਨਿ ਗਰਬਿ ਗਾਲੀ; ਦੁਧਾ ਥਣੀ ਨ ਆਵਏ ॥ (ਮੈ ਪਾਠ ਕਰੋ) |
| | ੧੧ | ੧ | ਕਿਉ ਸੁਖੁ ਪਾਵੈ-ਗੀ; ਬਿਨੁ ਉਰ ਧਾਰੇ ॥ |
| | ੧੫ | ੧ | ਸਾਚ ਕੀ ਮਤਿ ਸਦਾ 'ਨਉਤਨ'; ਸਬਦਿ ਨੇਹੁ ਨਵੇਲਓ[4] ॥ |
| | ੧੬ | ੧ | ਮਿਲਿ ਵਰੁ-ਨਾਰੀ[5]; ਮੰਗਲੁ ਗਾਇਆ ॥ |
| | ੧੭ | ੧ | ਗੁਣ ਗਾਇ ਮੰਗਲੁ ਪ੍ਰੇਮਿ ਰਹਸੀ[6]; ਮੁੰਧ[7] ਮਨਿ ਓਮਾਹਓ[8] ॥ (ਰੱਹਸੀ ਬੋਲੋ) |
| ੨੪੩ | ੧ | ੨ | ਸੁਣਿ ਨਾਹ ਪ੍ਰਭੂ ਜੀਉ; 'ਏਕਲ-ੜੀ' ਬਨ ਮਾਹੇ ॥ (ਏਕ-ਲੜੀ ਨਾ ਬੋਲੋ) |
| | ੭ | ੨ | ਮਾਇਆ ਮੋਹਣੀ ਨੀ-ਘਰੀਆ ਜੀਉ; ਕੂੜਿ ਮੁਠੀ ਕੂੜਿਆਰੇ ॥ |
| | ੮ | ੨ | ਹਰਿ ਪ੍ਰੀਤਿ ਪਿਆਰੇ, ਸਬਦਿ ਵੀਚਾਰੇ; ਤਿਸ ਹੀ ਕਾ 'ਸੋ' ਹੋਵੈ ॥ |
| | ੯ | ੨ | ਨਾਮ ਬਿਨਾ ਗਤਿ ਕੋਇ ਨ ਪਾਵੈ; ਹਠਿ ਨਿਗ੍ਰਹਿ 'ਬੇਬਾਣੈ'[9] ॥ (ਨਿੱਗ੍ਰਹਿ ਬੋਲੋ) |
| ੨੪੫ | ੧ | ੨ | ਗੁਰ ਆਗੈ ਕਰਉ ਬਿਨੰਤੀ, ਜੇ ਗੁਰ ਭਾਵੈ; ਜਿਉ ਮਿਲੈ ਤਿਵੈ ਮਿਲਾਈਐ ॥ (ਕੁਸੱਤਿ ਬੋਲੋ) |
| | ੪ | ੩ | ਇਹੁ ਸਰੀਰੁ ਕੂੜਿ ਕੁਸਤਿ[10] ਭਰਿਆ; ਗਲਤਾ-ਈ[11] ਪਾਪ ਕਮਾਏ ॥ (੨) ਗਲ ਤਾਈ[12] |

੧. ਨਾਸ ਹੋਈ ਬੁੱਧ ਵਿਚ। ੨. ਜੋ ਬਾਲਪੁਣੇ ਦੀ ਰੀਤ ਸੀ। ੩. ਸ਼ਰਾਬ। ੪. ਨਵਾਂ ਪਰੇਮ। ੫. ਵਰ ਪ੍ਰਾਪਤ ਸੁਹਾਗਣ ਇਸਤ੍ਰੀ। ੬. ਅਨੰਦ ਨੂੰ ਪ੍ਰਾਪਤ ਹੋਈ। ੭. ਇਸਤ੍ਰੀ। ੮. ਖ਼ੁਸ਼ੀ। ੯. ਉਜਾੜ। ੧੦. ਉਲਟਾ ਹਠ। ੧੧. ਗਲਤਾਨ। ੧੨. ਗਲ ਤੱਕ, ਸਵਾਸ ਆਉਣ ਤੱਕ ਭਾਵ ਅੰਤ ਤੱਕ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੪੫ | ੧੬ | ੪ | ਮਾਇਆ ਸਰੁ[1], ਸਬਲ ਵਰਤੈ[2] ਜੀਉ; ਕਿਉ ਕਰਿ ਦੁਤਰੁ ਤਰਿਆ ਜਾਇ ॥ |
| | ੧੭ | ੪ | ਰਾਮ ਨਾਮੁ ਕਰਿ ਬੋਹਿਥਾ[3], ਜੀਉ; ਸਬਦੁ ਖੇਵਟੁ[4] ਵਿਚਿ ਪਾਇ ॥ |
| ੨੪੬ | ੬ | ੪ | ਹਮ ਮਤਿ ਹੀਣ, ਮੂਰਖ ਮੁਗਧ ਅੰਧੇ; ਸਤਿਗੁਰਿ ਮਾਰਗਿ ਪਾਏ ॥ |
| | ੧੨ | ੫ | ਘਰਿ ਬੈਠਿਆ ਹਰਿ ਪਾਏ, ਸਦਾ ਚਿਤੁ ਲਾਏ; ਸਹਜੇ ਸਤਿ ਸੁਭਾਏ ॥ |
| | ੧੫ | ੫ | ਰਸਨਾ ਹਰਿ ਰਸੁ ਚਾਖੁ, ਮੁਯੇ[5] ਜੀਉ; ਅਨ ਰਸ ਸਾਦ ਗਵਾਏ ॥ (ਮੁਈਏ ਬੋਲੋ) |
| ੨੪੭ | ੨ | ੫ | ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ; ਹਰਿ ਮਾਰਗੁ ਕਿਉ ਪਾਏ ॥ |
| | ੬ | | ਰਾਗੁ ਗਉੜੀ ਛੰਤ ਮਹਲਾ ੫ |
| | ੮ | ੧ | ਕਰ ਕਰਹਿ ਸੇਵਾ, ਸੀਸੁ ਚਰਣੀ; ਮਨਿ ਆਸ ਦਰਸ ਨਿਮਾਣੀਆ ॥ |
| | ੧੪ | ੧ | ਅਰਪਿਆ ਤ ਸੀਸੁ 'ਸੁਥਾਨਿ' ਗੁਰ ਪਹਿ; ਸੰਗਿ ਪ੍ਰਭੂ ਦਿਖਾਇਆ ॥ |
| ੨੪੮ | ੧ | ੨ | ਮੋਹਨ, ਤੇਰੇ ਊਚੇ ਮੰਦਰ; ਮਹਲ ਅਪਾਰਾ ॥ |
| | ੨ | ੨ | ਧਰਮਸਾਲ ਅਪਾਰ, ਦੈਆਰ ਠਾਕੁਰ; ਸਦਾ ਕੀਰਤਨੁ ਗਾਵਹੇ ॥ |
| | ੯ | ੨ | ਮਲ ਮੂਤ ਮੂੜ, ਜਿ ਮੁਗਧ ਹੋਤੇ; ਸਿ ਦੇਖਿ ਦਰਸੁ 'ਸੁਗਿਆਨਾ' ॥ |
| | ੧੪ | ੩ | ਨਾਨਕ ਰਾਮ ਨਾਮੁ ਜਪਿ, 'ਪਾਵਕੋ'; ਤਿਨ ਕਿਲਬਿਖ[6] ਦਾਹਨਹਾਰ ॥ |
| | ੧੭ | ੩ | ਕਲਿਮਲਹ[7] ਦਹਤਾ, ਸੁਧੁ ਕਰਤਾ; ਦਿਨਸੁ ਰੈਣਿ, ਅਰਾਧੋ ॥ (੨) ਕਲਿ ਮਲਹ[8] |
| | ੧੮ | ੩ | ਸਿਮਰਿ ਮਨਾ ਦਾਮੋਦਰੁ ਦੁਖ ਹਰੁ; ਭੈ ਭੰਜਨੁ ਹਰਿ ਰਾਇਆ ॥ |
| ੨੪੯ | ੨ | ੩ | ਸੁਰ ਸਿਧ ਗਣ ਗੰਧਰਬ ਮੁਨਿ ਜਨ; ਗੁਣ ਅਨਿਕ, ਭਗਤੀ ਗਾਇਆ ॥ |
| | ੩ | ੩ | 'ਕਰੁਣਾ-ਮੈ' ਸਮਰਥੁ ਸੁਆਮੀ; ਘਟ ਘਟ ਪ੍ਰਾਣ ਅਧਾਰੀ ॥ |
| | ੭ | ੩ | ਬਿਸੰਭਰੁ[9] ਦੇਵਨ ਕਉ ਏਕੈ; ਸਰਬ ਕਰੈ ਪ੍ਰਤਿਪਾਲਾ ॥ (ਬਿਸੰ-ਭਰੁ ਬੋਲੋ) |
| | ੧੨ | ੪ | ਸਹਜਿ ਸੁਭਾਇ, ਉਪਾਧਿ ਰਹਤ ਹੋਇ; ਗੀਤ ਗੋਵਿੰਦਹਿ ਗਾਈਐ ॥ |
| | ੧੪ | ੪ | ਸਖੀ ਇਛ ਕਰੀ, ਨਿਤ ਸੁਖ ਮਨਾਈ; ਪ੍ਰਭ ਮੇਰੀ ਆਸ ਪੁਜਾਏ ॥ (ਸੁੱਖ ਬੋਲੋ) |
| | ੧੫ | ੪ | ਖੋਜਿ ਲਹਉ, ਹਰਿ ਸੰਤ ਜਨਾ ਸੰਗੁ; ਸੰਮ੍ਰਿਥ ਪੁਰਖ, ਮਿਲਾਏ ॥ |

੧. ਸਮੁੰਦਰ ਵਿਚ। ੨. ਬਲ ਦੇ ਸਹਿਤ। ੩. ਜਹਾਜ਼। ੪. ਮਲਾਹ। ੫. ਪਿਆਰੀਏ, (ਪਹਾੜੀ ਬੋਲੀ) ਹੈ। ੬. ਪਾਪਾਂ ਰੂਪ ਕੱਖ। ੭. ਜੋ ਕਲਪਨਾ ਸਹਿਤ ਰਿਦੇ ਨੂੰ ਮਲੀਣ ਕਰਨ ਵਾਲੇ ਪਾਪ ਹਨ। ੮. ਕਲਿਜੁਗ ਦੇ ਪਾਪਾਂ ਨੂੰ ਸਾੜਨ ਵਾਲਾ। ੯. ਸ੍ਰਿਸ਼ਟੀ ਦੇ ਭਰਨੇ ਵਾਲਾ (ਭਾਵ ਪਾਲਣ ਵਾਲਾ)।

| ਅੰਗ | ਪੰਗਤੀ | ਤੁਕ | ਰਾਗੁ ਗਉੜੀ |
|---|---|---|---|
| ੨੪੯ | ੧੪ | ੪ | ਨਾਨਕ ਤਿਨ ਮਿਲਿਆ 'ਸੁਰਿਜਨ'[1] ਸੁਖ ਦਾਤਾ; ਸੇ ਵਡਭਾਗੀ ਮਾਏ ॥ |
| | | | **ਗਉੜੀ ਬਾਵਨ ਅਖਰੀ, ਮਹਲਾ ੫ ॥** |
| ੨੫੦ | ੨ | ੧ | ਗੁਰਦੇਵ ਦਾਤਾ, ਹਰਿ ਨਾਮੁ ਉਪਦੇਸੈ; ਗੁਰਦੇਵ ਮੰਤੁ, ਨਿਰਧਰਾ[2] ॥ |
| | ੪ | ੧ | ਗੁਰਦੇਵ ਕਰਤਾ ਸਭਿ ਪਾਪ ਹਰਤਾ; ਗੁਰਦੇਵ, ਪਤਿਤ ਪਵਿਤ ਕਰਾ ॥ |
| | ੫ | ੧ | ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ; ਗੁਰਦੇਵ ਮੰਤੁ-ਹਰਿ ਜਪਿ, ਉਧਰਾ ॥ |
| | | | *(ਜੁਗੁ ਪਦ ਦੋਹਾਂ ਥਾਈਂ ਔਂਕੜ ਹੈ)* |
| | ੬ | ੧ | ਗੁਰਦੇਵ ਸੰਗਤਿ ਪ੍ਰਭ ਮੇਲਿ, ਕਰਿ ਕਿਰਪਾ; ਹਮ ਮੂੜ ਪਾਪੀ, ਜਿਤੁ ਲਗਿ ਤਰਾ ॥ |
| | ੬ | ੧ | ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ, ਨਮਸਕਰਾ ॥ |
| | ੮ | ੧ | ਓਅੰ ਸਾਧ ਸਤਿਗੁਰ; ਨਮਸਕਾਰੰ ॥ |
| | ੮ | ੧ | ਆਦਿ ਮਧਿ ਅੰਤਿ; ਨਿਰੰਕਾਰੰ ॥ |
| | ੧੦ | ੨ | ਕਰਿ ਕਿਰਪਾ; ਪ੍ਰਭ ਦੀਨ ਦਇਆਲਾ ॥ |
| | ੧੨ | ੨ | ਓਅੰ; ਗੁਰਮੁਖਿ ਕੀਓ ਅਕਾਰਾ ॥ |
| | ੧੬ | ੩ | ਸਸਾ; ਸਤਿ ਸਤਿ ਸਤਿ ਸੋਊ ॥ |
| | | | *(ਨੋਟ: ਧਧਾ; ਙੰਙਾ, ਰਾਰਾ, ਲਲਾ, ਯਯਾ, ਨਨਾ; ਚਚਾ; ਛਛਾ; ਜਜਾ; ਞੰਞਾ; ਟਟਾ; ਸਸਾ; ੜਾੜਾ; ਪਪਾ, ਬਬਾ, ਮਮਾ, ਖਖਾ, ਸਾਰੇ ਬਿਸ੍ਰਾਮ ਇਨ੍ਹਾਂ ਅੱਖਰਾਂ ਤੇ ਹਨ। ਜਿੰਨ੍ਹਾਂ ਅੱਖਰਾਂ ਉਪਰ ਕੇਵਲ ਜਮਕੀ ਲਗਾਣੀ ਹੈ ਉਹ ਇਹ ਹਨ: ਥਥਾ, ਗਗਾ, ਘਘਾ, ਙੰਙਾ, ਡਡਾ, ਢਢਾ, ਠਾਠਾ, ੜੜਾ, ਕਕਾ, ਦਦਾ, ਧਧਾ)* |
| | | ੩ | ਸੋਊ ਸਰਨਿ ਪਰੈ; ਜਿਹ ਪਾਯੰ ॥ *(ਪਾਇਆਂ ਭੇਦ)* |
| | ੧੭ | ੩ | ਸਿਮਰਿ ਸਿਮਰਿ; ਗੁਨ ਗਾਇ ਸੁਨਾਯੰ ॥ *(ਸੁਨਾਇਆਂ ਭੇਦ)* |
| ੨੫੧ | ੧ | ੪ | ਧਨਿ ਤੇਊ; ਜਿਹ ਰੁਚ ਇਆ ਮਨੂਆ ॥ |
| | ੨ | ੪ | ਧੰਧੇ ਕਹਾ ਬਿਆਪਹਿ; ਤਾਹੂ ॥ |
| | ੩ | ੪ | ਜੋ ਏਕ ਛਾਡਿ; ਅਨ 'ਕਤਹਿ' ਨ ਜਾਹੂ ॥ |
| | ੩ | ੪ | ਨਾਨਕ; ਸਾਧ-ਪੂਰਨ ਭਗਵਾਨ ॥ |
| | ੬ | ੫ | ਗਿਆਨੀ; ਰਹਤ ਆਗਿਆ-ਦ੍ਰਿੜੁ ਜਾ ਕੈ ॥ |
| | | | *(ਦੂਜਾ ਬਿਸ੍ਰਾਮ ਭੀ 'ਗਿਆਨੀ' ਤੇ ਹੈ)* |

੧. ਪਿਆਰਾ (ਵਾ) ਚਤੁਰ। ੨. ਨਿਰਾ ਉਧਾਰ ਕਰਨ ਵਾਲਾ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੫੧ | ੯ | ੬ | ਜਨਮਤ; ਮੋਹਿਓ ਮੋਹਨੀ ਮਾਇਆ ॥ |
| | ੧੪ | ੭ | ਜਾ ਤੇ; ਤਰਉ ਬਿਖਮ ਇਹ ਮਾਇਆ ॥ |
| | ੧੯ | ੯ | ਰਾਚਿ ਰਹੇ ਬਨਿਤਾ ਬਿਨੋਦ; ਕੁਸਮ ਰੰਗ, ਬਿਖ ਸੋਰ[1] ॥ |
| ੨੫੨ | ੨ | ੯ | ਹਉ ਹਉ ਕਰਤੇ ਕਰਮ ਰਤ; ਤਾ ਕੋ ਭਾਰੁ ਅਫਾਰ ॥ (੨) ਕਰ ਮਰਜ਼ |
| | ੬ | ੧੦ | ਰੇ ਰੇ ਦਰਗਹ; ਕਹੈ ਨ ਕੋਊ ॥ |
| | ੭ | ੧੦ | ਮਸਤਕਿ ਕਰਮੁ ਲਿਖਿਓ; ਧੁਰਿ ਜਾ ਕੈ ॥ |
| | ੯ | ੧੧ | ਅਹੰ-ਬੁਧਿ[2]; ਮਾਇਆ ਮਦ ਮਾਤੇ[3] ॥ (ਪਾਠ 'ਮੱਤੇ' ਕਰ) |
| | ੧੧ | ੧੧ | ਕੋਊ 'ਸੁਘਰੁ'; ਨ ਕੋਊ ਮੂਰਾ ॥ |
| | ੧੧ | ੧੧ | ਨਾਨਕ; ਠਾਕੁਰ ਸਦਾ ਅਲਿਪਨਾ ॥ |
| | ੧੫ | ੧੨ | ਨਾਨਕ; ਗੁਰਮੁਖਿ ਹਰਿ ਹਰਿ ਤਿਹ ਜਪਨਾ ॥ |
| | ੧੮ | ੧੩ | ਜਾ ਕਉ; ਦਇਆ ਮਇਆ, ਬਿਧਾਤਾ ॥ |
| ੨੫੩ | ੨ | ੧੪ | ਜਿਹ ਆਸਰ; ਇਆ ਭਵਜਲੁ ਤਰਨਾ ॥ |
| | ੬ | ੧੫ | ਕਾ ਕੋ; ਮਾਤ ਪਿਤਾ ਸੁਤ ਧੀਆ ॥ |
| | ੭ | ੧੫ | ਸਾਧ ਸੰਗਿ; ਕਲਿ ਕੀਰਤਨੁ ਗਾਇਆ ॥ |
| | ੭ | ੧੫ | ਨਾਨਕ ਤੇ ਤੇ; ਬਹੁਰਿ ਨ ਆਇਆ ॥ |
| | ੮ | ੧੬ | ਅਤਿ ਸੁੰਦਰ ਕੁਲੀਨ ਚਤੁਰ; ਮੁਖਿ ਙਿਆਨੀ, ਧਨਵੰਤ ॥ |
| | ੯ | ੧੬ | ਪੂਰਕੁ[4] 'ਕੁੰਭਕ'[5] ਰੇਚਕ[6]; 'ਕਰਮਾਤਾ'[7] ॥ |
| | ੧੦ | ੧੬ | ਸੋਮਪਾਕ[8]; 'ਅਪਰਸ' 'ਉਦਿਆਨੀ'[9] ॥ (ਸੋਮ-ਪਾਕ ਤੇ ਅਪੱਰਸ ਬੋਲੋ) |
| | ੧੧ | ੧੬ | ਉਆ ਤੇ; ਊਤਮੁ ਗਨਉ ਚੰਡਾਲਾ ॥ |
| | ੧੩ | ੧੭ | ਨਹੀ ਹੋਤ; ਕਛੁ ਦੋਊ-ਬਾਰਾ ॥ |
| | ੧੪ | ੧੭ | ਕਾਹੂ; ਪੰਥੁ ਦਿਖਾਰੈ, ਆਪੈ ॥ (ਦੂਜਾ ਬਿ੍ਸਾਮ ਭੀ 'ਕਾਹੂ' ਤੇ ਹੈ) |
| | ੧੯ | ੧੮ | ਖੇਦੁ ਨ ਦੂਖੁ, ਨ ਡਾਨੁ ਤਿਹ; ਜਾ ਕਉ ਨਦਰਿ ਕਰੀ ॥ |
| ੨੫੪ | ੮ | ੨੦ | ਨਾਮ ਤਤੁ, ਕਲਿ ਮਹਿ; 'ਪੁਨਹਚਰਨਾ'[10] ॥ |
| | ੧੦ | ੨੦ | ਨਾਨਕ; ਹਰਿ ਗੁਰਿ ਜਾ ਕਉ ਦੀਆ ॥ |
| | ੧੦ | ੨੧ | ਫਿਣਿ ਘਾਲੇ ਸਭ ਦਿਵਸ ਸਾਸ; ਨਹ ਬਢਨ ਘਟਨ, ਤਿਲੁ-ਸਾਰ[11] ॥ |

੧. ਰੌਲਾ ਬਿਖ = ਵਿਸ਼ਿਆਂ ਦਾ। ੨. ਹਉਮੈ ਵਾਲੀ ਬੁੱਧੀ। ੩. ਨਸ਼ੇ ਵਿਚ ਮਸਤ। ੪. ਸਵਾਸਾਂ ਦਾ ਚੜ੍ਹਾਉਣਾ। ੫. ਸਵਾਸਾਂ ਦਾ ਠਹਿਰਾਉਣਾ। ੬. ਸਵਾਸਾਂ ਦਾ ਉਤਾਰਨਾ। ੭. ਅਤਿਅੰਤ ਕਰਮਾਂ ਨੂੰ ਕਰਦਾ ਹੈ। ੮. ਪਾਕ = ਰਸੋਈ (ਸੋਮ = ਖੁਦ) ਆਪਣੇ ਹੱਥੀਂ ਰਸੋਈ ਬਣੌਣ ਵਾਲਾ ਜਾਂ ਸੋਮ = ਚੰਦ੍ਰਮਾ ਕਰ ਪੱਕੇ ਹੋਏ ਫਲ ਨੂੰ ਖਾਣ ਵਾਲਾ ਜਾਂ ਚੰਦ੍ਰਮਾਂ ਨੂੰ ਦੇਖ ਕੇ ਰੋਟੀ ਖਾਣ ਵਾਲਾ। ੯. ਬਨ ਵਾਸੀ। ੧੦. ਪਾਪਾਂ ਦੀ ਨਵਿਰਤੀ ਵਾਸਤੇ ਪ੍ਰਾਸਚਿਤ। ੧੧. ਤਿਲ ਮਾਤ੍ਰ, ਤਿਲ ਸਦਰਸ਼।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੫੪ | ੧੫ | ੨੨ | ਧਨਿ ਧਨਿ ਉਆ ਦਿਨ; ਸੰਜੋਗ ਸਭਾਗਾ ॥ |
| ੨੫੫ | ੪ | ੨੪ | ਬਾਧਿਓ; ਜਿਉ ਨਲਿਨੀ ਭ੍ਰਮਿ[1] ਸੂਆ[2] ॥ |
| | ੮ | ੨੫ | ਝਰਹਿ ਕਸੰਮਲ ਪਾਪ; ਤੇਰੇ ਮਨੂਆ ॥ |
| | ੧੨ | ੨੬ | ਞਾਣਹੁ ਇਆ ਬਿਧਿ, ਸਹੀ ਚਿਤ; ਝੂਠਉ, ਮਾਇਆ ਰੰਗੁ ॥ |
| | | ੨੬ | ਞਾਣਤ ਸੋਈ, ਸੰਤੁ ਸੁਇ; ਭ੍ਰਮ ਤੇ, ਕੀ 'ਚਿਤ' ਭਿੰਨ ॥ (੨) ਕੀਚਿਤ |
| | ੧੩ | ੨੬ | ਞਾ ਕੈ ਹਾਥਿ ਸਮਰਥ; ਤੇ ਕਾਰਨ ਕਰਨੈ ਜੋਗ ॥ |
| | ੧੯ | ੨੭ | ਨਾਨਕ; ਪਾਪ ਬਿਨਾਸੇ ਕਦਿ ਕੈ ॥ |
| ੨੫੬ | ੬ | ੨੯ | ਜਾ ਕਾ; ਤਸੂ[3] ਨਹੀ ਸੰਗਿ ਚਾਲੈ ॥ |
| | ੭ | ੨੯ | ਡੇਰਾ ਨਿਹਚਲੁ ਸਚੁ; ਸਾਧ ਸੰਗ ਪਾਇਆ ॥ |
| | ੭ | ੨੯ | ਨਾਨਕ; ਤੇ ਜਨ, ਨਹ ਡੋਲਾਇਆ ॥ |
| | ੮ | ੩੦ | ਢਾਹਨ ਲਾਗੇ ਧਰਮਰਾਇ; ਕਿਨਹਿ ਨ ਘਾਲਿਓ ਬੰਧ ॥ (੨) ਢਾਹ ਨ ਲਾਗੇ |
| | ੧੧ | ੩੦ | ਢੇਰੀ, 'ਜਾ ਮੈ'[4] ਜਮਿ ਮਰੈ; ਗਰਭ ਜੋਨਿ ਦੁਖ ਪਾਇ ॥ (੨) ਜਾਮੈ[5] |
| | ੧੩ | ੩੧ | ਣਾ ਹਉ[6], ਣਾ ਤੂੰ[7], ਣਹ[8] ਛੁਟਹਿ; ਨਿਕਟਿ ਨ ਜਾਈਅਹੁ ਦੂਤ ॥ |
| | ੧੪ | ੩੧ | ਹਉਮੈ ਅਨ ਸਿਉ ਲਰਿ ਮਰੈ; ਸੋ ਸੋਭਾ ਦੂ[9], ਹੋਇ ॥ (੨) ਸੋ ਸੋ ਭਾਦੂ[10] |
| | ੧੫ | ੩੧ | ਮਨੂਆ ਜੀਤੈ ਹਰਿ ਮਿਲੈ; ਤਿਹ 'ਸੂਰਤਣ'[11] ਵੇਸ ॥ *(ਸੂਰੱਤਣ ਬੋਲੋ)* |
| ੨੫੭ | ੩ | ੩੨ | ਤਾਤਾ[12] ਕਛੂ ਨ ਹੋਈ ਹੈ; ਜਉ ਤਾਪ ਨਿਵਾਰੈ ਆਪ ॥ *(ਤੱਤਾ ਬੋਲੋ)* |
| | ੫ | ੩੩ | ਅਨਿਕ 'ਬੰਚ' ਬਲ ਛਲ ਕਰਹੁ; ਮਾਇਆ ਏਕ ਉਪਾਵ ॥ |
| | ੧੦ | ੩੪ | ਦੇਂਦੇ ਤੋਟਿ ਨ ਆਵਈ; ਅਗਨਤ ਭਰੇ ਭੰਡਾਰ ॥ *(ਅਗੱਨਤ ਬੋਲੋ)* |
| | ੧੧ | ੩੪ | ਦੈਨਹਾਰੁ; ਸਦ ਜੀਵਨਹਾਰਾ ॥ |
| | ੧੨ | ੩੪ | ਦਰਦ ਨਿਵਾਰਹਿ ਜਾ ਕੇ; ਆਪੇ ॥ |
| | ੧੪ | ੩੫ | ਧੁਰ ਤੇ, ਕਿਰਪਾ ਕਰਹੁ ਆਪਿ; ਤਉ ਹੋਇ ਮਨਹਿ ਪਰਗਾਸੁ ॥ |
| | ੧੫ | ੩੫ | ਧੀਰਜੁ ਜਸੁ ਸੋਭਾ; ਤਿਹ ਬਨਿਆ ॥ |
| | ੧੬ | ੩੫ | ਗੁਰਮੁਖਿ; ਜਿਹ ਘਟਿ ਰਹੇ ਸਮਾਈ ॥ |
| | ੧੭ | ੩੬ | ਨਾਨਕ, ਨਾਮੁ ਨਾਮੁ ਜਪੁ ਜਪਿਆ; ਅੰਤਰਿ ਬਾਹਰਿ ਰੰਗਿ ॥ |
| | ੧੮ | ੩੬ | ਜਾ ਕੈ; ਮਨਿ ਤਨਿ ਨਾਮੁ ਬਸਾਹੀ ॥ |

੧. ਨਲੀ। ੨. ਤੋਤਾ। ੩. ਦੋ ਸੂਤਰ। ੪. ਜਿਸ ਵਿਚ ਹੰਕਾਰ ਦੀ ਢੇਰੀ ਹੈ। ੫. ਜੰਮੀ ਹੋਈ ਹੈ। ੬. ਧਰਮਰਾਜਾ ਕਹਿੰਦਾ ਹੈ ਨਾ ਮੈਂ। ੭. ਨਾ ਜਮਦੂਤੋ ਤੁਸੀਂ। ੮. ਨਾ ਜਮ ਪੁਰੀ। ੯. ਦੂਣੀ ਚੌਣੀ। ੧੦. ਕਲਿਆਣ। ੧੧. ਸੂਰਮਤਾਈ ਵਾਲਾ। ੧੨. ਤਪਸ਼ (ਵਾ) ਈਰਖਾ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੫੭ | ੧੯ | ੩੬ | ਨੰਨਾਕਾਰੁ; ਨ ਹੋਤਾ ਤਾ ਕਹੁ ॥ |
| | ੧੯ | ੩੬ | ਨਾਮੁ ਮੰਤ੍ਰੁ; ਗੁਰਿ ਦੀਨੋ ਜਾ ਕਹੁ ॥ |
| ੨੫੮ | ੧ | ੩੬ | ਨਿਧਿ ਨਿਧਾਨ; ਹਰਿ ਅੰਮ੍ਰਿਤ ਪੂਰੇ ॥ |
| | ੧ | ੩੬ | ਤਹ ਬਾਜੇ ਨਾਨਕ; ਅਨਹਦ ਤੂਰੇ ॥ |
| | ੪ | ੩੭ | ਪਰਪਚ[1], ਧ੍ਰੋਹ ਮੋਹ; ਮਿਟ ਨਾਈ[2] ॥ |
| | ੪ | ੩੭ | ਪਾਤਿਸਾਹੁ; ਛਤ੍ਰ-ਸਿਰ ਸੋਊ ॥ |
| | ੫ | ੩੮ | ਨਾਨਕ ਗੁਰ ਤੇ ਥਿਤ ਪਾਈ; ਫਿਰਨ[3] 'ਮਿਟੇ' ਨਿਤ ਨੀਤ[4] ॥ |
| | | | (੨) ਫਿਰਨਾ |
| | ੭ | ੩੮ | ਫਿਰਿ ਇਆ ਅਉਸਰੁ; ਚਰੈ ਨ ਹਾਥਾ ॥ *(ਚਰ੍ਹੈ ਬੋਲੋ)* |
| | ੧੦ | ੩੯ | ਬੈਸਨੋ ਤੇ; ਗੁਰਮੁਖਿ ਸੁਚ ਧਰਮਾ ॥ |
| | ੧੦ | ੩੯ | ਬੀਰਾ[6]; ਆਪਨ ਬੁਰਾ ਮਿਟਾਵੈ ॥ |
| | ੧੧ | ੩੯ | ਤਾਹੂ; ਬੁਰਾ ਨਿਕਟਿ ਨਹੀ ਆਵੈ ॥ |
| | ੧੧ | ੩੯ | ਬਾਧਿਓ; ਆਪਨ ਹਉ ਹਉ ਬੰਧਾ ॥ |
| | ੧੪ | ੪੦ | ਭਰਮੇ; ਸੁਰਿ ਨਰ ਦੇਵੀ ਦੇਵਾ ॥ *(ਅਗਲਾ ਬਿਸ੍ਰਾਮ ਭੀ 'ਭਰਮੇ' ਤੇ ਹੈ)* |
| | ੧੫ | ੪੦ | ਦੁਤਰ ਮਹਾ-ਬਿਖਮ; ਇਹ ਮਾਇ ॥ |
| | ੧੯ | ੪੧ | ਜਾ ਤੇ; ਕੁਸਲ ਨ ਕਾਹੂ ਥੀਆ ॥ |
| | ੧੯ | ੪੧ | ਮਾਗਨਿ 'ਮਾਗਤ'; ਏਕਹਿ ਮਾਗ ॥ |
| | | | (੨) ਮਾਗਨਿ ਮਾਗ 'ਤ' ਏਕਹਿ ਮਾਗ ॥ |
| | ੧੯ | ੪੧ | ਨਾਨਕ; ਜਾ ਤੇ ਪਰਹਿ ਪਰਾਗ[7] ॥ |
| ੨੫੯ | ੨ | ੪੨ | ਭੇਟਤ ਸਾਧਸੰਗ; ਪਤੀਆਨਾ ॥ |
| | ੨ | ੪੨ | ਦੁਖ ਸੁਖ ਉਆ ਕੈ; ਸਮਤ ਬੀਚਾਰਾ ॥ *(ਸਮੱਤ ਪਾਠ ਨਹੀਂ ਕਰਨਾ)* |
| | ੬ | ੪੩ | ਏਕ ਨਾਮ ਬਿਨੁ; ਕਹ ਲਉ ਸਿਧੀਆ ॥ |
| | ੭ | ੪੩ | ਯਾ; 'ਉਬਰਨ' ਧਾਰੈ ਸਭੁ ਕੋਊ ॥ *(ਉਬੱਰਨ ਪਾਠ ਨਹੀਂ ਕਰਨਾ)* |
| | ੭ | ੪੩ | ਉਆਹਿ ਜਪੇ ਬਿਨੁ; ਉਬਰ[8] ਨ ਹੋਊ ॥ |
| | ੭ | ੪੩ | ਯਾਹੂ ਤਰਨ ਤਾਰਨ; ਸਮਰਾਥਾ ॥ |
| | ੮ | ੪੩ | ਰਾਖਿ ਲੇਹੁ, ਨਿਰਗੁਨ; ਨਰ ਨਾਥਾ[9] ॥ |

੧. ਛਲ। ੨. ਨਾਮ ਨਾਲ ਮਿਟ ਜਾਂਦਾ ਹੈ। ੩. + ੪. ਫਿਰਨਾ ਨਿਤ ਨਿਤ ਦਾ ਮਿਟ ਜਾਂਦਾ ਹੈ। ੬. ਬਹਾਦਰ ਅਰਥਾਤ ਛੱੜੀ। ੭. ਪਰਮਗਤੀ, ਕੇਵਲ ਮੁਕਤੀ। ੮. ਬਚਾਉ। ੯. ਨਰਾਂ ਦੇ ਸੁਆਮੀ।

ਨਾਨਕ; ਤਿਹ ਮਤਿ ਪ੍ਰਗਟੀਆਈ॥

ਨਾਨਕ; ਹਰਿ ਗੁਰ ਕੀਨੀ ਦਾਤੇ॥ (ਦੱਾਤੇ ਬੋਲੋ)

ਕਰਮ ਧਰਮ ਤਤੁ; ਨਾਮ ਅਰਾਧੁ॥

ਰੂੜੋ[1]; ਜੇਹ ਬਸਿਓ ਰਿਦ ਮਾਹੀ॥

ਉਆ ਕੀ ਝਾੜਿ[2]; ਮਿਟਤ ਬਿਨਸਾਹੀ[3]॥ (੨) ਬਿਨ ਸਾਹੀ[4]॥

ਤੁਮ ਸਮਰਥ; ਅਗਨਤ ਅਪਾਰੇ॥ (ਅਗੱਨਤ ਬੋਲੋ)

ਨਾਨਕ; ਤੁਮਰੇ ਬਾਲ ਗੁਪਾਲਾ॥

ਜੋ ਖਿਨ ਮਹਿ; ਊਨੇ ਸੁਭਰ ਭਰਾਹੂ॥ (ਸੁੱਭਰ ਬੋਲੋ)

ਭਾਵੈ ਖਸਮ; ਤ ਉਆ ਸੁਖੁ ਦੇਤਾ॥

ਪਾਰਬ੍ਰਹਮੁ; ਐਸੋ ਆਗਨਤਾ[5]॥ (ਆਗੱਨਤਾ ਬੋਲੋ)

ਹਉ ਛੁਟਕੈ ਹੋਇ ਅਨੰਦੁ ਤਿਹ; ਹਉ ਨਾਹੀ ਤਹ ਆਪਿ॥

ਓਰੈ[6]; ਕਛੂ ਨ ਕਿਨਹੂ ਕੀਆ॥

ਲੂਣ-ਹਰਾਮੀ ਗੁਨਹਗਾਰ; ਬੇਗਾਨਾ ਅਲਪ ਮਤਿ॥

ਤੁਧੁ ਭਾਵੈ ਤਾ ਬਖਸਿ ਲੈਹਿ; ਖੋਟੇ, ਸੰਗਿ ਖਰੇ॥

ਅਖਰ; ਨਾਦ ਕਥਨ ਵਖ੍ਹਾਨਾ॥ (ਵਖਿਆਨਾ ਬੋਲੋ)

ਅਖਰ, ਮੁਕਤਿ ਜੁਗਤਿ; ਭੈ ਭਰਮਾ॥ (ਚਾਲ ਵਾਸਤੇ ਬਿਸਾਮ)

ਅਖਰ, ਕਰਮ ਕਿਰਤ; ਸੁਚ ਧਰਮਾ॥

ਦ੍ਰਿਸਟਿਮਾਨ; ਅਖਰ ਹੈ ਜੇਤਾ॥ ਚਾਲ ਵਾਸਤੇ ਬਿਸ੍ਰਾਮ)

ਏਹੁ ਸਲੋਕੁ; ਆਦਿ ਅੰਤਿ ਪੜਣਾ[7]॥

### ਗਉੜੀ ਸੁਖਮਨੀ ਮਃ ੫ ਸਲੋਕੁ

ਆਦਿ ਗੁਰ ਏ[8]; ਨਮਹ॥

ਸਿਮਰਉ ਜਾਸੁ; ਬਿਸੁੰਭਰ[9] ਏਕੈ। (ਬਿਸੁੰ-ਭਰ ਬੋਲੋ)

ਬੇਦ ਪੁਰਾਨ ਸਿੰਮ੍ਰਿਤਿ; ਸੁਧਾਖ੍ਹਰ[10]॥

---

੧. ਸੁੰਦਰ। ੨. ਲੜਾਈ। ੩. ਨਾਸ ਕਰਨ ਵਾਲੀ। ੪. ਪਾਪਾਂ ਰੂਪ ਕਾਲਖ ਤੋਂ ਬਿਨਾਂ। ੫. ਅਨ-ਗਿਣਤ। ੬. ਪ੍ਰਮੇਸ਼ਰ ਤੋਂ ਉਰੇ। ੭. ਇਹ ਅੱਖਰ ਤਾਂ ਲਿਖੇ ਹਨ ਕਿ ਕੰਠੋਂ ਬਾਵਨ ਅੱਖਰੀ ਦਾ ਪਾਠ ਕਰਕੇ ਇਹ ਸਲੋਕ ਗੁਰਦੇਵ ਮਾਤਾ ਵਾਲਾ ਅੰਤ ਵਿਚ ਵੀ ਪੜ੍ਹਨਾ, ਛਡਣਾ ਨਹੀਂ। ਇਹ ਅੱਖਰ ਵੀ ਪੜ੍ਹਨੇ। ਅਖੰਡ ਪਾਠ ਤੇ ਸਾਧਾਰਨ ਪਾਠ ਵਿਚ ਭੀ ਇਹ ਰੀਤੀ ਹੈ। ੮. ਕੰ ਤਾਈਂ। ੯. ਸੰਸਾਰ ਦੇ ਭਰਨ ਵਾਲਾ ਭਾਵ ਸੰਸਾਰ ਨੂੰ ਪਾਲਣ ਵਾਲਾ। ੧੦. ਸ਼ੁੱਧ ਪਵਿੱਤਰ ਅੱਖਰ ਅੱਖਰ ਨੂੰ ਸੋਧਿਆ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੬੨ | ੧੩ | ੧ | ਸੁਖਮਨੀ ਸੁਖ; ਅੰਮ੍ਰਿਤ ਪ੍ਰਭ ਨਾਮੁ ॥ (ਚਾਲ ਵਾਸਤੇ ਬਿਸ੍ਰਾਮ) |
| ੨੬੩ | ੭ | ੧ | ਸਿਮਰਨ, ਤੇ ਲਾਗੇ; ਜਿਨ ਆਪਿ ਦਇਆਲਾ ॥ |
| | ੧੬ | ੧ | ਹਰਿ ਸਿਮਰਨਿ ਲਗਿ; ਬੇਦ ਉਪਾਏ ॥ |
| | ੧੭ | ੧ | ਸਿਮਰਿ ਸਿਮਰਿ; ਹਰਿ ਕਾਰਨ ਕਰਨਾ ॥ |
| ੨੬੪ | ੨ | ੨ | ਜਹ ਮਹਾ ਭਇਆਨ; ਦੂਤਜਮ ਦਲੈ[1] ॥ (੨) ਦੂਤ ਜਮ[2] |
| | ੩ | ੨ | ਅਨਿਕ ਪੁਨਹਚਰਨ ਕਰਤ; ਨਹੀ ਤਰੈ ॥ |
| | ੫ | ੨ | ਲਾਖ ਕਰੋਰੀ; ਬੰਧੁਨ[3] ਪਰੈ ॥ (੨) ਬੰਧੁ ਨ |
| | ੧੨ | ੨ | ਜਹਾ ਪੰਥਿ; ਤੇਰਾ ਕੋ ਨ ਸਿਞਾਨੂ ॥ |
| | ੧੪ | ੨ | ਜਹਾ ਤ੍ਰਿਖਾ; ਮਨ ਤੁਝੁ ਆਕਰਖੈ[4] ॥ |
| | ੧੭ | ੨ | ਨਾਨਕ; ਜਨ ਕੈ, ਬਿਰਤਿ ਬਿਬੇਕੈ ॥ |
| ੨੬੫ | ੪ | ੨ | ਹਰਿ ਕਾ ਭਗਤੁ ਪ੍ਰਗਟ; ਨਹੀ ਛਪੈ ॥ |
| | ੫ | ੨ | ਪਾਰਜਾਤੁ; ਇਹੁ ਹਰਿ ਕੋ ਨਾਮ ॥ |
| | ੫ | ੨ | ਕਾਮਧੇਨ; ਹਰਿ ਹਰਿ ਗੁਣ ਗਾਮ ॥ |
| ੨੬੬ | ੧ | ੩ | ਭੇਖ ਅਨੇਕ; ਅਗਨਿ ਨਹੀ ਬੁਝੈ ॥ (ਬੁਝੈ ਪੋਲਾ ਬੋਲੋ) |
| | ੧੦ | ੩ | ਨਿਰਧਨ ਕਉ; ਧਨੁ, ਤੇਰੋ ਨਾਉ ॥ |
| ੨੬੭ | ੧੭ | ੪ | ਕਰਤਾਰ ਕਰੁਣਾ-ਮੈ; ਦੀਨੁ ਬੇਨਤੀ ਕਰੈ ॥ |
| ੨੬੮ | ੬ | ੫ | ਏਕ ਬਸਤੁ ਕਾਰਨਿ; ਬਿਖੋਟਿ[5] ਗਵਾਵੈ ॥ |
| ੨੬੯ | ੭ | ੫ | ਮਨਿ ਨਹੀ ਪ੍ਰੀਤਿ; ਮੁਖਹੁ ਗੰਢ ਲਾਵਤ ॥ |
| ੨੭੦ | ੧੯ | ੬ | ਨਾਨਕ; ਜਾਪੁ ਜਪੈ ਜਪੁ ਸੋਇ ॥ |
| ੨੭੧ | ੬ | ੭ | ਸਾਧ ਕੈ ਸੰਗਿ; ਪ੍ਰਗਟੈ ਸੁਗਿਆਨੁ ॥ |
| | ੧੪ | ੭ | ਨਾਨਕ; ਸਾਧ, ਪ੍ਰਭੂ ਬਨਿ-ਆਈ ॥ |
| | ੧੮ | ੭ | ਸਾਧ ਕੈ ਸੰਗਿ; ਸੋਭਾ ਸੁਰ ਦੇਵਾ ॥ (੨) ਸੁਰਦੇਵਾ[6] ॥ |
| ੨੭੨ | ੯ | ੭ | ਸਾਧ ਕੀ ਸੋਭਾ; ਸਾਧ ਬਨਿ-ਆਈ ॥ |
| | ੧੩ | ੮ | ਜਿਉ 'ਬਸੁਧਾ'; ਕੋਊ ਖੋਦੈ ਕੋਊ ਚੰਦਨ ਲੇਪ ॥ (ਬਸੁੱਧਾ ਨਹੀਂ ਬੋਲਣਾ) |
| | ੧੪ | ੮ | ਨਾਨਕ; ਜਿਉ ਪਾਵਕ[7] ਕਾ ਸਹਜ ਸੁਭਾਉ ॥ |

੧. ਜਮਦੂਤਾਂ ਦਾ ਦਲ ਹੋਵੇਗਾ। ੨. ਜਮ ਦੇ ਦੂਤ। ੩. ਪ੍ਰਕਰਣ ਅਨੁਸਾਰ ਬੰਧੁਨ ਪਾਠ ਕੀਤਾ ਹੈ ਜੇ ਵਿਆਕਰਣ ਨੂੰ ਲਵੋ ਤਾਂ ਵਿਆਕਰਣ ਸਾਰੇ ਨਹੀਂ ਢੁਕਦਾ। ਉਦਾਹਰਣ ਰਸਨਾ ਏਕ ਜਸੁ ਗਾਇ ਨ ਸਾਕੈ; ਬਹੁ ਕੀਜੈ, ਬਹੁ ਰਸੁਨ ਥੇ ॥ ਏਥੇ ਸੱਸੇ ਨੂੰ ਔਕੜ ਹੈ। (ਪੰਨਾ ੧੩੨੦, ਰਾਗੁ ਕਲਿਆਨ)। ੪. ਖਿੱਚੇਗੀ ਭਾਵ ਸਤਾਏਗੀ। ੫. ਸਵਾਈ। ੬. ਇੰਦ੍ ਜੀ। ੭. ਅੱਗ।

ਬ੍ਰਹਮਗਿਆਨੀ ਕਾ; ਕਥਿਆ ਨ ਜਾਇ ਅਧਾਖ੍ਰੁ[1] ॥ (ਸੁਧਾਖਿਅਰ ਨਾ ਬੋਲੋ,
ਬ੍ਰਹਮਗਿਆਨੀ ਕੀ ਮਿਤਿ; ਕਉਨੁ ਬਖਾਨੈ ॥ ਅੱਧਾ 'ਹਾਹਾ' ਹੈ)
ਨਾਨਕ ਓਹੁ 'ਅਪਰਸੁ'; ਸਗਲ ਨਿਸਤਾਰੈ ॥
ਭਗਉਤੀ[2]; ਭਗਵੰਤ ਭਗਤਿ ਕਾ ਰੰਗੁ ॥ (ਅਪੱਰਸ ਬੋਲੋ)
ਤਿਸ ਕਾ ਨਾਮੁ; ਸਤਿ ਰਾਮ ਦਾਸੁ[3] ॥ (੨) ਰਾਮਦਾਸੁ[4] ॥
ਕਈ ਕੋਟਿ; ਪਰ ਦੂਖਨਾ ਕਰਹਿ ॥
ਕਈ ਕੋਟਿ; ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥
ਅੰਤੁ ਨਹੀ ਕਿਛੁ; ਪਾਰਾਵਾਰਾ ॥
ਹੁਕਮੇ ਧਾਰਿ; ਅਧਰ ਰਹਾਵੈ ॥
ਹੁਕਮੇ; ਅਨਿਕ ਰੰਗ ਪਰਕਾਰ ॥ (ਅਧੱਰ ਬੋਲੋ)
ਅਨਜਾਨਤ; ਬਿਖਿਆ ਮਹਿ ਰਚੈ ॥
ਕਬਹੂੰ; ਸਰਬ ਕੀ ਹੋਤ ਰਵਾਲ ॥
ਕਬਹੁ; ਭੇਖਾਰੀ ਨੀਚ ਕਾ ਸਾਜਾ ॥ (ਬਾਕੀ ਸਾਰੇ ਪਾਠ 'ਕਬਹੂ' ਹਨ)
ਸੋ ਨਰਕ ਪਾਤੀ[5]; ਹੋਵਤ ਸੁਆਨੁ[6] ॥
ਨਿਰਮਲ ਨਿਰਮਲ ਨਿਰਮਲ; ਤੇਰੀ ਬਾਣੀ ॥
ਪਵਿਤ੍ਰੁ ਪਵਿਤ੍ਰੁ ਪਵਿਤ੍ਰੁ; ਪੁਨੀਤ ॥
ਸੰਤ ਕੈ ਦੂਖਨ ਤੇ; ਮੁਖੁ ਭਵੈ ॥
ਸੰਤ ਕੈ ਦੂਖਨਿ; ਤ੍ਰਿਗਦ ਜੋਨਿ[7] ਕਿਰਮਾਇ ॥
ਸੰਤ ਕਾ ਨਿੰਦਕੁ; ਮਹਾ ਅਤਤਾਈ[8] ॥
ਜਿਉ ਜਲ ਬਿਹੂਨ; ਮਛੁਲੀ ਤੜਫੜਾਇ[9] ॥
ਜਿਉ ਬੂਆੜੁ ਤਿਲੁ; ਖੇਤ ਮਾਹਿ ਦੁਹੇਲਾ ॥
ਸੰਤ ਕਾ ਦੋਖੀ; ਬਿਗੜ-ਰੂਪੁ[10] ਹੋਇ ਜਾਇ ॥

---

੧. ਅੱਧਾ ਅੱਖਰ ਜਾਂ ਅਧਿਸ਼ਟਾਨ ਰੂਪ ਅੱਖਰ ਪ੍ਰਮੇਸ਼ਰ। ਬ੍ਰਹਮ ਗਿਆਨੀ ਦਾ ਅੱਧਾ ਅੱਖਰ ਹੈ ਬ੍ਰਹਮ, ਬ੍ਰਹਮ ਦਾ ਹੀ ਕਥਨ ਨਹੀਂ ਹੋ ਸਕਦਾ, ਓਸ ਦੇ ਗਿਆਨੀ ਦਾ ਕੀ ਕੋਈ ਕਥਨ ਕਰ ਸਕਦਾ ਹੈ। ੨. ਰਾਸਧਾਰੀਏ। ੩. ਰਾਮ ਦੇ ਦਾਸ। ੪. ਰਾਮਦਾਸ ਨੂੰ ਮੰਨਣ ਵਾਲਾ, ਇਕ ਪੰਥ ਜੋ ਪੈਰਾਂ ਵਿਚ ਘੁੰਘਰੂ ਬੰਨ੍ਹ ਕੇ ਮੰਦਰਾਂ ਵਿਚ ਨੱਚਦੇ ਹਨ। ੫. ਨਰਕ ਵਿਚ ਡਿੱਗਣ ਵਾਲਾ। ੬. ਕੁੱਤਾ। ੭. ਟੇਢੀਆਂ ਜੂਨਾਂ ਕੀੜੇ ਆਦਿ। ੮. ਅਤਿਤਾਈ ਦੇ ਛੇ ਲੱਛਣ ਹੁੰਦੇ ਹਨ—ਅੱਗ ਲਾਉਣੀ, ਜ਼ਹਿਰ ਦੇਣੀ, ਸ਼ਸਤ੍ਰ ਹੀਣ ਨੂੰ ਮਾਰਨ੍ਹਾ, ਧਨ ਦਾ ਚੁਰੌਣਾ, ਇਸਤ੍ਰੀ ਚੁਰੌਣੀ, ਜ਼ਮੀਨ ਖੋਹਣੀ—ਇਹ ਛੇ ਕੰਮ ਕਰਨਾ ਵਾਲਾ ਅਤਿਤਾਈ ਹੁੰਦਾ ਹੈ। ਨਿੰਦਕ ਵਡਾ ਅਤਿਤਾਈ ਹੁੰਦਾ ਹੈ। ੯. ਤੜਫਦੀ ਹੈ। ੧੦. ਕੋੜ੍ਹੀ, ਕੁਸ਼ਟੀ।



| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੨੮੧ | ੨ | ੧੪ | ਤਜਹੁ ਸਿਆਨਪ ਸੁਰਿਜਨਹੁ[੧]; ਸਿਮਰਹੁ ਹਰਿ ਹਰਿ ਰਾਇ ॥ |
| ੨੮੨ | ੧੬ | ੧੫ | ਤਿਉ ਗੁਰ ਕਾ ਸਬਦੁ; ਮਨਹਿ ਅਸਥੰਮਨੁ[੨] ॥ |
| ੨੮੩ | ੩ | ੧੫ | ਲਪਟਿ ਰਹਿਓ ਰਸਿ; ਲੋਭੀ ਪਤੰਗ ॥ |
| | ੪ | ੧੫ | ਤਜਿ ਅਭਿਮਾਨੁ ਲੇਹੁ; ਮਨ ਮੋਲਿ ॥ |
| ੨੮੪ | ੧ | ੧੬ | ਨਾਨਕ ਕੈ ਮਨਿ; ਇਹੁ ਅਨਰਾਉ[੩] ॥ |
| ੨੮੫ | ੨ | ੧੬ | ਨਾਨਕ ਜੋ ਤਿਸੁ ਭਾਵੈ; ਸੋ ਵਰਤੀਆ ॥ |
| | ੭ | ੧੭ | ਆਪੇ ਗੁਣ; ਆਪੇ ਗੁਣਕਾਰੀ[੪] ॥ |
| ੨੮੬ | ੮ | ੧੭ | ਤਿਸ ਕਾ; ਗੁਨੁ ਕਹਿ ਏਕ ਨ ਜਾਨਉ ॥ |
| | ੧੪ | ੧੮ | ਸਿਖ ਕੀ ਗੁਰੁ; ਦੁਰਮਤਿ ਮਲੁ ਹਿਰੈ ॥ |
| ੨੮੭ | ੫ | ੧੮ | ਪਰਸਤ ਚਰਨ ਗਤਿ; ਨਿਰਮਲ ਰੀਤਿ ॥ |
| | ੭ | ੧੮ | ਪੂਰਾ ਗੁਰੁ; ਅਖੵਓ[੫] ਜਾ ਕਾ ਮੰਤ੍ਰ ॥ (ਅਖਿਅਓ ਬੋਲੋ) |
| ੨੮੮ | ੧੬ | ੧੯ | ਇਨ ਤੇ ਕਹਹੁ ਤੁਮ; ਕਵਨ ਸਨਾਥਾ ॥ |
| ੨੯੦ | ੭ | ੨੦ | ਨੇਤ੍ਰਹੁ ਪੇਖਿ ਦਰਸੁ; ਸੁਖੁ ਹੋਇ ॥ |
| | ੧੪ | ੨੦ | ਭਲੀ 'ਸੁਕਰਨੀ'; ਸੋਭਾ ਧਨਵੰਤ ॥ |
| | ੧੭ | ੨੧ | ਪਾਪ ਪੁੰਨ; ਤਬ ਕਹ ਤੇ ਹੋਤਾ ॥ |
| ੨੯੧ | ੮ | ੨੧ | ਨਾਨਕ ਆਪਨ ਰੂਪ; ਆਪ ਹੀ ਉਪਰਜਾ[੬] ॥ (ਉਪੱਰਜਾ ਬੋਲੋ) |
| ੨੯੪ | ੩ | ੨੩ | ਸਸੀਅਰ ਸੂਰ; ਨਖੵਤ੍ਰ ਮਹਿ ਏਕੁ ॥ (ਨਖਿਅਤ੍ਰ ਬੋਲੋ) |
| ੨੯੫ | ੧੦ | ੨੪ | ਅਮੁਲੀਕ ਲਾਲ; ਏਹਿ ਰਤਨ ॥ |
| ੨੯੬ | ੯ | ੨੪ | ਨਾਨਕ; ਇਹ ਗੁਣਿ, ਨਾਮੁ ਸੁਖਮਨੀ ॥ |
| | ੧੦ | | ਥਿਤੀ ਗਉੜੀ ਮਹਲਾ ੫ ਸਲੋਕੁ |
| | ੧੧ | ੧ | ਜਲਿ ਥਲਿ ਮਹੀਅਲਿ[੭] ਪੂਰਿਆ; ਸੁਆਮੀ ਸਿਰਜਨਹਾਰੁ ॥ (੨) ਮਹੀ[੮] ਅਲਿ[੯] |
| | ੧੨ | ੧ | ਏਕਮ, ਏਕੰਕਾਰੁ ਪ੍ਰਭੁ; ਕਰਉ ਬੰਦਨਾ ਧਿਆਇ ॥ (ਇਸ ਬਾਣੀ ਦੀਆਂ ਸਾਰੀਆਂ ਥਿਤਾਂ ਤੇ ਜ਼ਰੂਰ ਰੁਕੋ) |
| | ੧੩ | ੧ | ਤਾ ਕੀ ਆਸ ਕਲਿਆਣ ਸੁਖ; ਜਾ ਤੇ ਸਭੁ ਕਛੁ ਹੋਇ ॥ |
| ੨੯੭ | ੧੨ | ੪ | ਮਨੁ ਨਿਰਮਲੁ, ਮੁਖੁ ਊਜਲਾ; ਹੋਇ ਨਾਨਕ ਸਾਧ ਰਵਾਲ ॥ |

੧. ਸੁਹਿਰਦ ਜਨ, ਨੇਕ ਦਿਲ ਆਦਮੀ, ਸ੍ਰੇਸ਼ਟ ਪੁਰਸ਼। ੨. ਮਨ ਨੂੰ ਇਸ ਪ੍ਰਕਾਰ ਥੰਮ੍ਹਣ ਵਾਲਾ। ੩. ਪਰੇਮ। ੪. ਉਪਕਾਰੀ। ੫. ਨਾਸ ਤੋਂ ਰਹਿਤ। ੬. ਪੈਦਾ ਕੀਤਾ। ੭. ਵਿਚ। ੮. ਧਰਤੀ। ੯. ਅਕਾਸ਼।





ਖਾਟਿ ਖਜਾਨਾ ਗੁਣ ਨਿਧਿ ਹਰੇ; ਨਾਨਕ ਨਾਮੁ ਧਿਆਇ ॥
ਜਪਿ ਤਰੀਐ ਨਾਨਕ; ਨਾਮ ਹਰਿ ਰੰਗਿ ॥
ਹਰਿ ਨਾਮੁ ਨ ਜਪਹਿ; ਕਰਤ ਬਿਪਰੀਤਿ ॥ *(ਬਿਪ-ਰੀਤਿ ਬੋਲੋ)*
ਰਸਨਾ; ਗੁਨ ਗਾਵੈ ਬੇਅੰਤ ॥
ਹਰਿ ਅੰਮ੍ਰਿਤ ਪਾਨ ਕਰਹੁ; ਸਾਧ ਸੰਗਿ ॥
ਪੰਚ-ਭੂ-ਆਤਮਾ[੧]; ਹਰਿ ਨਾਮ ਰਸਿ ਪੋਖੈ ॥
ਪਰਮੇਸੁਰ; ਤਹ ਬਸਹਿ ਦਇਆਲ ॥
ਟੂਟੇ ਬੰਧਨ ਬਹੁ ਬਿਕਾਰ; ਸਫਲ, ਪੂਰਨ ਤਾ ਕੇ ਕਾਮ ॥
ਪੂਰਨਮਾ[੨], ਪੂਰਨ ਪ੍ਰਭ ਏਕੁ; ਕਰਣ ਕਾਰਣ ਸਮਰਥੁ ॥

### ਗਉੜੀ ਕੀ ਵਾਰ ਮਹਲਾ ੪

ਸਤਿਗੁਰੁ ਪੁਰਖੁ ਦਇਆਲੁ ਹੈ; ਜਿਸਨੋ 'ਸਮਤੁ'[੩] ਸਭੁ ਕੋਇ ॥
*(ਸਮੱਤੁ ਨਾ ਬੋਲੋ)*
ਜਿਨ ਸਾਲਾਹਨਿ ਸੇ ਮਰਹਿ; ਖਪਿ ਜਾਵੈ ਸਭੁ 'ਅਪਵਾਦੁ'[੪] ॥
ਜਨ ਨਾਨਕ ਗੁਰਮੁਖਿ ਉਬਰੇ; ਜਪਿ ਹਰਿ ਹਰਿ ਪਰਮਾਨਾਦੁ[੫] ॥
ਨਾਨਕ ਨਾਮੁ ਪਵਿਤੁ ਹਰਿ; ਮੁਖਿ ਬੋਲੀ ਸਭਿ ਦੁਖ 'ਪਰਹਰੀ' ॥
ਤੂ ਸਚਾ ਸਭਸਦਾ ਖਸਮੁ ਹੈ; ਸਭ-ਦੂ ਤੂ ਚੜੀਐ[੬] ॥
ਸਭਿ ਜੀਅ ਤੇਰੇ ਤੂ ਸਭਸਦਾ; ਤੂ ਸਭ ਛਡਾਹੀ ॥
ਕੂੜਿਆਰ ਪਿਛਾਹਾ ਸਟੀਅਨਿ; ਕੂੜੁ ਹਿਰਦੈ ਕਪਟੁ, ਮਹਾ ਦੁਖੁ ਪਾਵੈ ॥
ਜਾ ਸਤਿਗੁਰੁ ਸਰਾਫੁ, ਨਦਰਿ ਕਰਿ ਦੇਖੈ;
'ਸੁਆਵਗੀਰ'[੭] ਸਭਿ ਉਘੜਿ ਆਏ ॥ *(ਸੁਆਵ-ਗੀਰ ਬੋਲੋ)*
ਓਇ ਜੇਹਾ ਚਿਤਵਹਿ ਨਿਤ, ਤੇਹਾ ਪਾਇਨਿ;
ਓਇ ਤੇਹੋ ਜੇਹੇ ਦਯਿ ਵਜਾਏ[੮] ॥ *(ਦਈਇ ਪੜ੍ਹੋ)*
ਅਹੰਕਾਰੀਆ ਨੋ ਦੁਖ ਭੁਖ ਹੈ; ਹਥੁ 'ਤਡਹਿ'[੯] ਘਰਿ ਘਰਿ ਮੰਗਾਇ ॥
*(ਤੱਡਹਿ ਬੋਲੋ)*
ਬਲਿਹਾਰੀ ਗੁਰ ਆਪਣੇ; ਜਿਨਿ ਅਉਗਣ ਮੇਟਿ, ਗੁਣ ਪਰਗਟੀਆਏ ॥

---

੧. ਪੰਜਾਂ ਤੱਤਾਂ ਦੇ ਸਤੋ ਗੁਣ ਦਾ ਕਾਰਜ ਮਨ। ੨. ਪੁੰਨਿਆ। ੩. ਸਮਾਨ, ਇਕੋ ਜਿਹਾ। ੪. ਖੋਟਾ ਝਗੜਾ (ਵਾ) ਨਿੰਦਾ। ੫. ਪਰਮ ਅਨਾਦਿ ਸਰੂਪ ਜਾਂ ਪਰਮ ਉਪਦੇਸ। ੬. ਤੂੰ ਸਾਰਿਆਂ ਤੋਂ ਚੜ੍ਹਦੀਆਂ ਕਲਾਂ ਵਿਚ ਹੈਂ ਭਾਵ ਵੱਡਾ ਹੈਂ। ੭. ਮਤਲਬ ਦੇ ਪਕੜਨ ਵਾਲੇ ਮਤਲਬੀ (ਵਾ) ਸ੍ਵਾਂਗਾਂ ਨੂੰ ਧਾਰਨ ਵਾਲੇ। ੮. ਪ੍ਰਗਟ ਕੀਤੇ। ੯. ਹੱਥ ਅੱਡਣੇ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੩੦੩ | ੧੫ | ੮ | ਹਰਿ ਬਾਤਾ ਆਖਿ ਸੁਣਾਏ ਨਾਨਕੁ; ਹਰਿ ਕਰਤੇ ਏਵੈ ਭਾਵੈ ॥ |
| | ੧੭ | ੮ | ਓਹੁ 'ਗਲ' ਫਰੋਸੀ ਕਰੇ, ਬਹੁਤੇਰੀ[1];<br>ਓਸ ਦਾ ਬੋਲਿਆ ਕਿਸੈ ਨ ਭਾਇਆ ॥<br>(ਗੱਲ ਬੋਲੋ) |
| ੩੦੪ | ੧ | ੮ | ਜੋ ਗੁਰੁ ਗੋਪੇ[2] ਆਪਣਾ, ਸੁ ਭਲਾ ਨਾਹੀ ਪੰਚਹੁ[3];<br>ਓਨਿ ਲਾਹਾ ਮੂਲੁ ਸਭੁ ਗਵਾਇਆ ॥ |
| | ੪ | ੮ | ਸੋ ਸਤਿਗੁਰੁ ਜਿ ਸਚੁ ਧਿਆਇਦਾ; ਸਚੁ ਸਚਾ ਸਤਿਗੁਰੁ ਇਕੇ ॥ |
| | ੮ | ੯ | ਗੁਰਸਿਖੀ, ਹਰਿ ਅੰਮ੍ਰਿਤੁ ਬੀਜਿਆ;<br>ਹਰਿ ਅੰਮ੍ਰਿਤ ਨਾਮੁ, ਫਲੁ ਅੰਮ੍ਰਿਤੁ ਪਾਇਆ ॥ |
| | ੯ | ੯ | ਜਮੁ ਚੂਹਾ ਕਿਰਸ[4] ਨਿਤ ਕੁਰਕਦਾ[5]; ਹਰਿ ਕਰਤੈ, ਮਾਰਿ ਕਢਾਇਆ ॥ |
| | ੧੧ | ੯ | ਸਾਰਾ ਦਿਨੁ ਲਾਲਚਿ ਅਟਿਆ[6]; ਮਨਮੁਖਿ ਹੋਰੇ ਗਲਾ[7] ॥ (ਗੱਲਾਂ ਬੋਲੋ) |
| | ੧੨ | ੯ | ਰਾਤੀ ਊਘੈ ਦਬਿਆ; ਨਵੇ ਸੋਤ, ਸਭਿ ਢਿਲਾ ॥<br>(ਨੱਵੇ ਨਹੀਂ ਬੋਲਣਾ, ਢਿੱਲਾ ਬੋਲੋ) |
| | ੧੨ | ੯ | ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ; ਨਿਤ ਦੇਵਹਿ ਭਲਾ[8] ॥<br>(ਚਾਲ ਵਾਸਤੇ ਭੱਲਾ ਬੋਲੋ, ਦੂਜੇ ਅਰਥ ਵਿਚ ਭਲਾ ਪੋਲਾ ਬੋਲੋ) |
| | ੧੩ | ੯ | ਜੋਰਾ ਦਾ ਆਖਿਆ ਪੁਰਖ ਕਮਾਵਦੇ; ਸੇ ਅਪਵਿਤ ਅਮੇਧ ਖਲਾ ॥<br>(ਖੱਲਾ ਨਾ ਬੋਲੋ) |
| | ੧੪ | ੯ | ਸਤਿਗੁਰ ਕੈ ਆਖਿਐ ਜੋ ਚਲੈ; ਸੋ ਸਤਿ ਪੁਰਖੁ ਭਲ ਭਲਾ ॥<br>(ਭੱਲ ਭੱਲਾ ਨਹੀਂ ਕਰਨਾ) |
| | ੧੪ | ੯ | ਜੋਰਾ ਪੁਰਖ ਸਭਿ ਆਪਿ ਉਪਾਇਅਨੁ; ਹਰਿ ਖੇਲ, ਸਭਿ ਖਿਲਾ[9] ॥<br>(ਇਹ ਸਹਿਜੇ ਬੋਲੋ) |
| | ੧੫ | ੯ | ਸਭ ਤੇਰੀ ਬਣਤ ਬਣਾਵਣੀ; ਨਾਨਕ ਭਲ ਭਲਾ ॥<br>('ਭਲ ਭਲਾ' ਪੋਲਾ ਬੋਲੋ) |
| | ੧੬ | ੯ | ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ; ਗੁਰ ਬਾਣੀ ਬਣੀਐ ॥ |
| | ੧੯ | ੧੦ | ਜਿਨ੍ ਅੰਦਰਿ ਕਪਟੁ, ਵਿਕਾਰੁ ਝੂਠੁ;<br>ਓਇ ਆਪੇ ਸਚੈ, ਵਖਿ ਕਢੇ ਜਜਮਾਲੇ ॥ |

੧. ਬਹੁਤ ਗੱਲਾਂ ਵੇਚਣਾ ਕਰਦਾ ਹੈ, ਭਾਵ ਸੱਚੀਆਂ ਝੂਠੀਆਂ ਗੱਲਾਂ ਕਰਕੇ ਕਿਸੇ ਤੋਂ ਰੋਟੀ ਖਾ ਲਈ, ਕਿਸੇ ਤੋਂ ਪੈਸੇ ਲੈ ਲਏ ਏਹ ਵੀ ਵੇਚਣਾ ਹੈ। ੨. ਛੁਪਾਉਣਾ, ਲੁਕਾਉਣਾ। ੩. ਹੇ ਸੰਤ ਜਨੋ। ੪. ਖੇਤੀ। ੫. ਕੱਟਣਾ। ੬. ਪੂਰਿਆ ਹੋਇਆ। ੭. ਹੋਰ ਹੋਰ ਗੱਲਾਂ। ੮. ਜੋ ਨਿੱਤ ਕੁ-ਬਚਨ ਬੋਲਦੀ ਹੈ ਜਾਂ ਤਰਕ ਮਾਰਦੀ ਹੈ, ਏਹੋ ਹੀ ਨੇਜਾ ਮਾਰਨ ਹੈ (ਗੋਬਿੰਦ ਦਾਸ ਦੇ ਪ੍ਯਾਵਾਂ ਅਨੁਸਾਰ)। ੯. ਖੇਡਿਆ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੩੦੫ | ੨ | ੧੦ | ਜਿਨ ਅੰਦਰਿ ਪ੍ਰੀਤਿ ਨਹੀ, ਹਰਿ ਕੇਰੀ;<br>ਸੇ ਕਿਚਰਕੁ[1] ਵੇਰਾਈਅਨਿ[2], ਮਨਮੁਖ ਬੇਤਾਲੇ[3] ॥ |
| | ੪ | ੧੦ | ਜਿਨ੍ਾ ਅੰਦਰਿ ਨਾਮੁ ਨਿਧਾਨੁ ਹਰਿ; ਤਿਨ ਕੇ ਕਾਜ ਦਯਿ ਆਦੇ ਰਾਸਿ ॥<br>(ਆਦੇ ਬੋਲ) |
| | ੧੨ | ੧੦ | ਨਾਨਕ ਸਚੁ ਧਿਆਇ ਤੂ; ਬਿਨੁ ਸਚੇ ਪਚਿ ਪਚਿ ਮੁਏ ਅਜਾਣਾ ॥ |
| | ੧੩ | ੧੧ | ਅਗੋਦੇ ਸਤਭਾਉ[4] ਨ ਦਿਚੈ; (੨) ਸਤ ਭਾਉ<br>ਪਿਛੋਦੇ ਆਖਿਆ, ਕੰਮਿ ਨ ਆਵੈ ॥ (ਅਗੋ-ਦੇ, ਪਿਛੋ-ਦੇ ਬੋਲ) |
| | ੧੭ | ੧੧ | ਉਦਮੁ ਕਰੇ, ਭਲਕੇ ਪਰਭਾਤੀ[5]; ਇਸਨਾਨੁ ਕਰੇ, ਅੰਮ੍ਰਿਤਸਰਿ ਨਾਵੈ ॥ |
| ੩੦੬ | ੬ | ੧੨ | ਪਾਸਿ ਨ ਦੇਈ ਕੋਈ ਬਹਣਿ, ਜਗਤ ਮਹਿ;<br>ਗੂਹ ਪੜਿ, ਸਗਵੀ ਮਲੁ ਲਾਇ, ਮਨਮੁਖੁ ਆਇਆ ॥ |
| | ੮ | ੧੨ | ਤੜ[6] ਸੁਣਿਆ, ਸਭਤੁ ਜਗਤ ਵਿਚਿ ਭਾਈ;<br>ਵੇਮੁਖੁ ਸਣੇ ਨਫਰੈ ਪਉਲੀ ਪਉਦੀ;<br>ਫਾਵਾ ਹੋਇ ਕੈ, ਉਠਿ ਘਰਿ ਆਇਆ ॥ |
| ੩੦੭ | ੧੦ | ੧੩ | ਤੂਹੈ ਸਚਾ, ਸਚੁ ਤੂ; ਸਭ-ਦੂ ਉਪਰਿ ਤੂ ਦੀਬਾਣੁ ॥ |
| | ੧੭ | ੧੪ | ਜੋ ਇਛੈ ਸੋ ਫਲੁ ਪਾਇਸੀ, ਪੁਤੁ ਧਨੁ ਲਖਮੀ;<br>ਖੜਿ[7] ਮੇਲੇ, ਹਰਿ ਨਿਤਸਾਰੇ ॥ |
| ੩੦੮ | ੮ | ੧੪ | ਸਚੁ ਪੂਜੀ, ਨਾਮੁ ਦ੍ਰਿੜਾਇ ਪ੍ਰਭ; ਵਣਜਾਰੇ ਥਾਰੇ[8] ॥ |
| | ੧੩ | ੧੫ | ਕਰਮ ਧਰਤੀ ਸਰੀਰੁ, ਕਲਿਜੁਗ ਵਿਚਿ; ਜੇਹਾ ਕੋ ਬੀਜੇ ਤੇਹਾ ਕੋ ਖਾਏ ॥ |
| | ੧੩ | ੧੫ | ਗਲਾ ਉਪਰਿ 'ਤਪਾਵਸੁ'[9] ਨ ਹੋਈ;<br>ਵਿਸੁ ਖਾਧੀ 'ਤਤਕਾਲ' ਮਰਿ ਜਾਏ ॥ |
| | ੧੬ | ੧੫ | ਜੋ ਸਤਿਗੁਰਿ ਫਿਟਕੇ, ਸੇ ਸਭ ਜਗਤਿ ਫਿਟਕੇ;<br>ਨਿਤ ਭੰਭਲਭੂਸੇ ਖਾਹੀ ॥ |
| ੩੦੯ | ੫ | ੧੫ | ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ;<br>ਜਿਸਕੈ ਮਸਤਕਿ, ਹਥੁ ਧਰਿਆ ਗੁਰਿ ਪੂਰੈ; ਸੋ ਪੂਰਾ ਹੋਈ ॥ |
| | ੮ | ੧੫ | ਕਾਇਆ ਕੋਟੁ ਅਪਾਰੁ ਹੈ; ਅੰਦਰਿ ਹਟਨਾਲੇ[10] ॥ |
| | ੮ | ੧੫ | ਨਾਮੁ ਨਿਧਾਨੁ ਹਰਿ ਵਣਜੀਐ; ਹੀਰੇ ਪਰਵਾਲੇ[11] ॥ |

੧. ਕਿਤਨਾ ਕੁ ਚਿਰ। ੨. ਪ੍ਰਚੰਣਾ ਕਰੀਏ। ੩. ਭੂਤ। ੪. ਨਿਸਚਾ (ਵਾ) ਸੱਚਾ ਪਰੇਮ। ੫. ਅੰਮ੍ਰਿਤ ਵੇਲੇ, ਹਮੇਸ਼ਾ। ੬. ਛੇੜੀ। ੭. ਲਿਜਾ ਕੇ। ੮. ਤੇਰੇ। ੯. ਨਿਆਉਂ। ੧੦. ਬਜ਼ਾਰ ਇੰਦ੍ਰੇ ਰੂਪੀ ਜਾਂ ਸੁਵਣ ਮੰਨਣਾਦਿ। ੧੧. ਮੂੰਗੇ, ਸ਼ੁਭ ਗੁਣ ਰੂਪ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੩੧੦ | ੭ | ੧੭ | ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ,<br>ਧਨੁ ਧਨੁ ਸੁ ਜਨਨੀ; ਜਿਨਿ ਗੁਰੂ ਜਣਿਆ ਮਾਇ ॥ |
| | ੧੦ | ੧੭ | ਜਾ ਡਿਠਾ ਪੂਰਾ ਸਤਿਗੁਰੂ; ਤਾਂ ਅੰਦਰਹੁ ਮਨੁ ਸਾਧਾਰਿਆ ॥ |
| ੩੧੧ | ੨ | ੧੯ | ਜਿਨਾ ਅੰਦਰਿ 'ਉਮਰਥਲ'[1]; ਸੇਈ ਜਾਣਨਿ ਸੂਲੀਆ[2] ॥<br>(ਉਮਰ-ਥਲ ਬੋਲੋ, ਇਕੱਠਾ ਹੈ) |
| | ੪ | ੧੯ | ਹਰਿ ਮੇਲਹੁ ਸਜਣੁ ਪੁਰਖੁ; ਮੇਰਾ ਸਿਰੁ, ਤਿਨ ਵਿਟਹੁ ਤਲ ਰੋਲੀਆ ॥ |
| | ੫ | ੧੯ | ਕਰਿ ਕਿਰਪਾ ਨਾਨਕ ਮੇਲਿ; ਗੁਰ ਪਹਿ, ਸਿਰੁ ਵੇਚਿਆ ਮੋਲੀਆ ॥ |
| | ੯ | ੧੯ | ਸਾਲਾਹੀ ਸਚੁ ਸਾਲਾਹਣਾ; ਸਚੁ ਸਚਾ ਪੁਰਖੁ ਨਿਰਾਲੇ ॥ |
| | ੧੧ | ੧੯ | ਓਹ ਆਲੁ-ਪਤਾਲੁ[3] ਮੁਹਹੁ ਬੋਲਦੇ; ਜਿਉ ਪੀਤੈ ਮਦਿ, ਮਤਵਾਲੇ ॥ |
| | ੧੩ | ੨੦ | ਰੰਗਿ ਚਲੂਲੈ ਅਤਿ ਰਤੀ; ਸਚੇ ਸਿਉ ਲਗਾ ਨੇਹੁ ॥ (ਰੱਤੀ ਬੋਲੋ) |
| | ੧੮ | ੨੦ | ਤੁਧੁ ਆਪੇ ਆਪੁ, ਰਖਿਆ ਸਤਿਗੁਰ ਵਿਚਿ; ਗੁਰੁ ਆਪੇ ਤੁਧੁ ਸਵਾਰਿਆ ॥ |
| ੩੧੨ | ੨ | ੨੦ | ਜਨ ਨਾਨਕ ਕੇ ਗੁਰਸਿਖ ਪੁਤ ਹਹੁ[4]; ਹਰਿ ਜਪਿਅਹੁ, ਹਰਿ ਨਿਸਤਾਰਿਆ ॥ |
| | ੮ | ੨੧ | ਜਾ ਗੁਰੁ ਕਹੈ, ਉਠਹੁ ਮੇਰੇ ਭਾਈ; ਬਹਿ ਜਾਹਿ ਘੁਸਰਿ ਬਗੁਲਾਰੇ[5] ॥ |
| | ੯ | ੨੧ | ਗੁਰਸਿਖਾ ਅੰਦਰਿ ਸਤਿਗੁਰੁ ਵਰਤੈ; ਚੁਣਿ ਕਢੇ, ਲਧੋ-ਵਾਰੇ[6] ॥ |
| | ੯ | ੨੧ | ਓਇ ਅਗੈ ਪਿਛੈ ਬਹਿ, ਮੁਹੁ ਛਪਾਇਨਿ; ਨ ਰਲਨੀ ਖੋਟੇਆਰੇ ॥ |
| | ੧੦ | ੨੧ | ਓਨਾ ਦਾ ਭਖੁ, ਸੁ ਓਥੈ ਨਾਹੀ; ਜਾਇ ਕੂੜੁ ਲਹਨਿ, 'ਭੇਡਾਰੇ' ॥ (ਭੱਖੁ ਬੋਲੋ) |
| ੩੧੩ | ੧੭ | ੨੪ | ਮਾਇਆ ਧਾਰੀ; ਅਤਿ ਅੰਨਾ ਬੋਲਾ ॥ (ਅੱਤਿ ਨਹੀਂ ਬੋਲਣਾ) |
| | ੧੯ | ੨੪ | ਨਾਨਕ; ਵਜਦਾ ਜੰਤੁ ਵਜਾਇਆ ॥ |
| ੩੧੪ | ੧੧ | ੨੬ | ਜਿਨਿ, ਗੁਰੁ ਗੋਪਿਆ[7] ਆਪਣਾ; ਤਿਸੁ ਠਉਰ ਨ ਠਾਉ ॥ |
| | ੧੫ | ੨੬ | ਅੰਨਾ ਬੋਲਾ; ਖੋਇ ਉਝੜਿ ਪਾਇ ॥ |
| | ੧੮ | ੨੬ | ਵਿਚਿ ਸਚੇ, ਕੂੜੁ ਨ ਗਡਈ; ਮਨਿ ਵੇਖਹੁ ਕੋ ਨਿਰਜਾਸਿ[8] ॥ |
| ੩੧੫ | ੩ | ੨੭ | ਪਉੜੀ ੫—ਇਹ ਪੰਜ ਅੰਗ ਜਿਸ ਪਉੜੀ ਅੱਗੇ ਆਵੇ ਇਸ ਨੂੰ ਸਭ ਥਾਂ ਪਉੜੀ ਪੰਜਵਾਂ ਕਹਿ ਕੇ ਪੜ੍ਹਨਾ, ਕਿਉਂਕਿ ਇਹ ਪਉੜੀਆਂ ਪੰਜਵੇਂ ਸਤਿਗੁਰਾਂ ਦੀਆਂ ਹਨ। |
| | ੪ | ੨੭ | ਸੰਨੀ[9] ਦੇਨਿ ਵਿਖੰਮ[10] ਥਾਇ; ਮਿਠਾ ਮਦੁ ਮਾਣੀ[11] ॥ |

੧. ਗੱਦੋਧਾਣਾ ਫੋੜਾ, ਜਿਨ੍ਹਾਂ ਦੇ ਅੰਦਰ ਉਮਰ ਦਾ ਥੱਲਾ, ਸਿਰਾ ਆ ਰਿਹਾ ਹੈ ਅਥਵਾ ਜਿਨ੍ਹਾਂ ਦਾ ਰਿਦਾ ਸਥਾਨ ਪਰੇਮ ਨਾਲ ਉਮਗ ਆਇਆ ਹੈ। ੨. ਦੁੱਖ। ੩. ਊਟ ਪਟਾਂਗ। ੪. ਤੁਸੀਂ ਗੁਰੂ ਕੇ ਸਿੱਖ ਹੋ (ਪੁਤ-ਹਹੁ) ਤੁਸੀਂ ਗੁਰੂ ਕੇ ਪੁੱਤ ਹੋ। ੫. ਬਗਲ, ਖੂੰਜੇ ਵਿਚ, ਬਗਲੇ ਵਤ ਦੰਭੀ ਘੁਸਰ = ਦੱਬ ਕੇ ਛਿਪਣਾ। ੬. ਲੱਭਣ ਵਾਲੇ। ੭. ਛਪਾਇਆ। ੮. ਨਿਰਣਾ ਕਰਕੇ ਵੇਖ ਲਵੋ। ੯. ਸੰਨ੍ਹ ਲਾਉਣੀ। ੧੦. ਕਠਨ ਔਖੀਆਂ ਥਾਵਾਂ ਚੂਨੇ ਗੱਚ ਮੰਦਰ। ੧੧. ਸ਼ਰਾਬ ਪੀਂਦੇ ਹਨ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੩੧੫ | ੬ | ੨੮ | ਸੋ ਧੁਰਿ ਲਿਖਿਆ ਲੇਖੁ ਪ੍ਰਭ; ਮੇਟਣਾ ਨ ਜਾਇ ॥ |
| | ੭ | ੨੮ | ਨਾਰਾਇਣ, ਲਇਆ ਨਾਠੂੰਗੜਾ[1]; ਪੈਰ ਕਿਥੈ ਰਖੈ ॥ |
| | ੧੪ | ੩੦ | ਤਪਾ ਨ ਹੋਵੈ, ਅੰਦ੍ਰਹੁ ਲੋਭੀ; ('ਤਪਾ' ਪੋਲਾ ਬੋਲੋ) |
| | | | ਨਿਤ ਮਾਇਆ ਨੋ ਫਿਰੈ, 'ਜਜਮਾਲਿਆ'[2] ॥ |
| | ੧੫ | ੩੦ | ਅਗੋ ਦੇ ਸਦਿਆ, ਸਤੈ ਦੀ ਭਿਖਿਆ ਲਏ ਨਾਹੀ[3]; |
| | | | ਪਿਛੋ ਦੇ ਪਛੁਤਾਇਕੈ, ਆਣਿ ਤਪੈ, ਪੁਤੁ ਵਿਚਿ ਬਹਾਲਿਆ ॥ |
| | ੧੬ | ੩੦ | ਜਿਥੈ ਥੋੜਾ ਧਨੁ ਵੇਖੈ, ਤਿਥੈ ਤਪਾ ਭਿਟੈ ਨਾਹੀ; |
| | | | ਧਨਿ ਬਹੁਤੈ ਡਿਠੈ, ਤਪੈ ਧਰਮੁ ਹਾਰਿਆ ॥ |
| ੩੧੬ | ੧ | ੩੦ | ਧਰਮਰਾਇ ਜਮਕੰਕਰਾ ਨੋ ਆਖਿ ਛਡਿਆ; |
| | | | ਏਸੁ ਤਪੇ ਨੋ, ਤਿਥੈ ਖੜਿ[4] ਪਾਇਅਹੁ; |
| | | | ਜਿਥੈ ਮਹਾ ਮਹਾਂ ਹਤਿਆਰਿਆ ॥ |
| | ੧੦ | ੩੦ | ਆਇ 'ਲਗੋਨੀ'[5] ਦਿਹ ਥੋੜੜੇ; ਜਿਉ ਪਕਾ ਖੇਤੁ ਲੁਣੀਐ[6] ॥ |
| | | | (ਲੱਗੋਨੀ ਬੋਲੋ) |
| | ੧੩ | ੩੧ | ਦਿਤੈ ਕਿਤੈ ਨ ਸੰਤੋਖੀਅਹਿ; ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ ॥ |
| | | | (ਅੰਧਿਆਰੁ ਬੋਲੋ) |
| ੩੧੭ | ੪ | ੩੨ | ਖੁਧਿਆਵੰਤੁ ਨ ਜਾਣਈ; ਲਾਜ ਕੁਲਾਜ ਕੁਬੋਲੁ ॥ |
| | ੪ | ੩੨ | ਨਾਨਕੁ ਮਾਂਗੈ ਨਾਮੁ ਹਰਿ; ਕਰਿ ਕਿਰਪਾ ਸੰਜੋਗੁ ॥ |
| | ੫ | ੩੨ | ਜੇਵੇਹੇ ਕਰਮ ਕਮਾਵਦਾ; ਤੇਵੇਹੇ ਫਲਤੇ ॥ |
| | ੫ | ੩੨ | ਚਬੇ ਤਤਾ-ਲੋਹ[7] ਸਾਰੁ[8]; ਵਿਚਿ ਸੰਘੈ ਪਲਤੇ[9] ॥ |
| | ੬ | ੩੨ | ਘਤਿ[10] ਗਲਾਵਾਂ[11] ਚਾਲਿਆ; (ਘੱਤਿ ਬੋਲੋ) |
| | | | ਤਿਨਿ ਦੂਤਿ 'ਅਮਲ'[12] ਤੇ ॥ (ਅਮੱਲ ਨਹੀਂ ਬੋਲਣਾ) |
| | ੬ | ੩੨ | ਕਾਈ ਆਸ, ਨ ਪੁੰਨੀਆ; ਨਿਤ 'ਪਰ' ਮਲੁ[13] ਹਿਰਤੇ[14] ॥ |
| | ੭ | ੩੨ | ਸਭੇ ਧਿਰਾਂ[15] ਨਿਖੁਟੀਅਸੁ[16]; ਹਿਰਿ[17] 'ਲਈਅਸੁ', ਧਰ ਤੇ ॥ |

੧. ਨੱਠਣਾ ਜੋ ਨਰੈਣ ਤੋਂ ਭਗੌੜਾ ਹੋਇਆ ਹੈ। ੨. ਰੰਞਾਣਿਆਂ, ਦਬਾਇਆ। ੩. ਸ਼ਰਧਾ ਕਰਕੇ ਨਹੀਂ ਲੈਂਦਾ (ਵਾ) ਸਤਿ ਬਚਨ ਆਖ ਕੇ ਨਿਉਂਦੇ ਦਿਤੇ ਹੋਏ ਨੂੰ ਮਨਜ਼ੂਰ ਨਹੀਂ ਕੀਤਾ (ਵਾ) ਆਦਰ ਨਾਲ ਨਿਉਂਦਾ ਦਿੱਤਾ ਹੋਇਆ ਮਨਜ਼ੂਰ ਨਹੀਂ ਕੀਤਾ। ੪. ਲਿਜਾ ਕੇ। ੫. ਲੱਗੇ ਹਨ। ੬. ਕੱਟਣਾ। ੭. ਤੱਤਾ ਲੋਹਾ। ੮. ਰੇਤੀ ਨਾਲ ਰਗੜਿਆ ਹੋਇਆ। ੯. ਫਸ ਜਾਂਦਾ ਹੈ। ੧੦. ਪਾ ਕੇ। ੧੧. ਫਾਹਾ। ੧੨. ਕਰਮਾ ਅਨੁਸਾਰ। ੧੩. ਪਰਾਈ ਮੈਲ ਮਾਇਆ ਜਾਂ ਨਿੰਦਾ। ੧੪. ਚੁਰਾਉਂਦੇ ਹਨ। ੧੫. ਤਰਫਾਂ। ੧੬. ਮੁੱਕ ਗਈਆਂ। ੧੭. ਚੁੱਕ ਲਿਆ ਧਰ - ਧਰਤੀ ਤੋਂ ਚਾਅ ਮਾਰ ਦਿੱਤਾ।

| ਅੰਗ | ਪੰਗਤੀ | ਸ਼ਬਦ | ਪਾਠ ਪੰਗਤੀ |
|---|---|---|---|
| ੩੧੭ | ੮ | ੩੨ | ਵਿਣਠ[1] ਕਲਹ[2] ਨ ਦੇਵਦਾ; ਤਾਂ ਲਹਿਆ[3] ਕਰਤੇ ॥ |
| | ੮ | ੩੨ | ਜੋ ਜੋ ਕਰਤੇ 'ਅਹੰਮੇਉ[4]'; ਝੜਿ ਧਰਤੀ ਪੜਤੇ ॥ |
| | ੯ | ੩੩ | ਗੁਰਮੁਖਿ ਗਿਆਨੁ; ਬਿਬੇਕ ਬੁਧਿ ਹੋਇ ॥ ([illegible]) |
| | ੧੩ | ੩੩ | ਸਤਿਗੁਰੁ ਆਖੈ, ਸੁ ਕਾਰ ਕਮਾਵਨਿ, ਸੁ ਜਪੁ ਕਮਾਵਹਿ; ਗੁਰਸਿਖਾਂ ਕੀ ਘਾਲ, ਸਚਾ ਥਾਇ ਪਾਵੈ ॥ |
| ੩੧੮ | ੨ | | ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲਦੀ, ਮੋਜਦੀ ਕੀ, ਵਾਰ ਕੀ ਧੁਨਿ ਉਪਰਿ, ਗਾਵਣੀ (ਕਮਾਲਦੀ ਮੌਜਦੀ ਪੜ੍ਹੋ) |
| | ੧੦ | ੨ | ਚੇਤਾਈ[5] ਤਾਂ ਚੇਤਿ; ਸਾਹਿਬੁ ਸਚਾ, ਸੋ ਧਣੀ ॥ |
| | ੧੩ | ੨ | ਕਾਮੁ ਕ੍ਰੋਧੁ ਲੋਭੁ ਮੋਹੁ; ਸੰਗਿ ਸਾਧਾ ਭਖੇ ॥ (ਭੁਖੇਂ ਬੋਲੋ) |
| | ੧੩ | ੨ | ਕਰਿ ਕਿਰਪਾ ਪ੍ਰਭਿ ਆਪਣੀ; ਹਰਿ ਆਪਿ ਪਰਖੇ ॥ (ਪਰਖੇਂ ਬੋਲੋ) |
| | ੧੩ | ੨ | ਨਾਨਕ ਚਲਤ ਨ ਜਾਪਨੀ; ਕੋ ਸਕੈ ਨ ਲਖੇ ॥ (ਲਖੇਂ ਬੋਲੋ) |
| | ੧੭ | ੩ | ਕਰਿ ਸੇਵਾ ਪਾਰਬ੍ਰਹਮ ਗੁਰ; ਭੁਖ ਰਹੈ ਨ ਕਾਈ ॥ |
| | ੧੮ | ੩ | ਸਗਲ ਮਨੋਰਥ ਪੁੰਨਿਆ; ਅਮਰਾ-ਪਦੁ ਪਾਈ ॥ |
| ੩੧੯ | ੧ | ੪ | ਦਾਮਨੀ[6] 'ਚਮਤਕਾਰ'; ਤਿਉ ਵਰਤਾਰਾ ਜਗ ਖੇ[7] ॥ |
| | ੧ | ੪ | ਵਥੁ ਸੁਹਾਵੀ ਸਾਇ; ਨਾਨਕ ਨਾਉ ਜਪੰਦੋ ਤਿਸੁ ਧਣੀ ॥ |
| | ੯ | ੬ | ਚਿੜੀ ਚੁਹਕੀ ਪਹੁ ਫੁਟੀ; ਵਗਨਿ ਬਹੁਤੁ ਤਰੰਗ ॥ (ਚੁਹੱਕੀ ਨਾ ਬੋਲਣਾ) |
| | ੧੧ | ੬ | ਤਿਸੈ ਪਰਾਪਤਿ ਭਾਇਰਹੁ[8]; ਜਿਸੁ ਦੇਇ ਬਿਧਾਤਾ ॥ |
| | ੧੩ | ੭ | ਖਖੜੀਆ ਸੁਹਾਵੀਆ; ਲਗੜੀਆ ਅਕ ਕੰਠਿ ॥ (ਅੱਕ ਬੋਲੋ) |
| | ੧੪ | ੭ | 'ਵਿਸਾਰੇਦੇ' ਮਰਿ ਗਏ; ਮਰਿ ਭਿ ਨ ਸਕਹਿ ਮੂਲਿ ॥ |
| ੩੨੦ | ੬ | ੯ | ਓਥੈ ਅੰਮ੍ਰਿਤੁ ਵੰਡੀਐ; ਸੁਖੀਆ, ਹਰਿ ਕਰਣੇ ॥ |
| | ੧੨ | ੧੦ | ਗੁਰੁ ਭੇਟਿਆ ਪਾਰਬ੍ਰਹਮੁ ਹਰਿ; ਪੜਿ ਬੁਝਿ, 'ਸਮਧਾ[9]' ॥ (ਸਮੱਧਾ ਬੋਲੋ) |
| | ੧੨ | ੧੦ | ਨਾਨਕ ਪਾਇਆ ਸੋ ਧਣੀ; ਹਰਿ ਅਗਮ ਅਗਧਾ ॥ (ਅਗੱਧਾ ਬੋਲੋ) |
| | ੧੩ | ੧੧ | ਕਾਮੁ ਨ ਕਰਹੀ ਆਪਣਾ; ਫਿਰਹਿ ਅਵਤਾ[10] ਲੋਇ ॥ (ਅਵੱਤਾ ਬੋਲੋ) |
| | ੧੭ | ੧੧ | ਹਰਿ ਗੁਣ, ਗੁੰਫਹੁ[11] ਮਨਿ ਮਾਲ ਹਰਿ; ਸਭ ਮਲੁ ਪਰਹਰੀਐ ॥ |
| | ੧੮ | ੧੨ | ਗਾਲ੍ਹੀ ਅਲ-ਪਲਾਲੀਆ[12]; ਕੰਮਿ ਨ ਆਵਹਿ ਮਿਤ ॥ |

੧. ਮਿਟਣ। ੨. ਲੜਾਈ। ੩. ਮਾਰ ਲਿਆ। ੪. ਹੰਕਾਰ। ੫. ਚੇਤਾ ਹੈ ਜਾਂ ਬੁੱਧ ਹੈ। ੬. ਬਿਜਲੀ। ੭. ਵਿਖੇ। ੮. ਭਰਾਵੋ। ਪਰੇਮ ਵਿਚ ਰਹੋ। ੯. ਸਮਝ ਲਿਆ। ੧੦. ਬੇਮੁਹਾਰਾ। ੧੧. ਗੁੰਦਣਾ ਕਰੋ। ੧੨. ਅਸਤ ਬਿਅਸਤ ਭਾਵ ਬਿਅਰਥ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੩੨੧ | ੨ | ੧੨ | ਕਰਤਬ ਕਰਨਿ ਭਲੇਰਿਆ; ਮਦਿ ਮਾਇਆ ਸੁਤੇ ॥ (ਕਰਤੱਬ ਨਹੀਂ ਬੋਲਣਾ) |
| | ੪ | ੧੩ | ਊਠੰਦਿਆ ਬਹੰਦਿਆ ਸਵੰਦਿਆ; ਸੁਖੁ ਸੋਇ ॥ |
| | ੭ | ੧੩ | ਇਕੁ ਨਿਰੰਜਨੁ ਰਵਿ ਰਹਿਆ; ਭਾਉ 'ਦੁਯਾ', ਕੁਠਾ[1] ॥ (ਪਾਠ ਦੁਇਆ ਕੁੱਠਾ ਬੋਲੋ) |
| | ੮ | ੧੪ | ਜਾਚੜੀ[2] ਸਾ 'ਸਾਰੁ'; ਜੋ ਜਾਚੰਦੀ ਹੇਕੜੋ ॥ |
| | ੯ | ੧੪ | ਨੀਹਿ[3] ਜਿ ਵਿਧਾ[4] ਮੰਨੁ; ਪਛਾਣੂ ਵਿਰਲੋ ਥਿਓ[5] ॥ |
| ੩੨੨ | ੬ | ੧੭ | ਧਰਣਿ[6] 'ਸੁਵੰਨੀ', ਖੜ[7] ਰਤਨ[8] ਜੜਾਵੀ; ਹਰਿ ਪ੍ਰੇਮ ਪੁਰਖੁ, ਮਨਿ ਵੁਠਾ ॥ |
| | ੭ | ੧੭ | ਫਿਰਦੀ ਫਿਰਦੀ ਦਹ ਦਿਸਾ; ਜਲ ਪਰਬਤ ਬਨਰਾਇ[9] ॥ |
| | ੮ | ੧੭ | ਜਿਥੈ ਡਿਠਾ 'ਮਿਰਤਕੋ'[10]; ਇਲ[11] ਬਹਿਠੀ ਆਇ ॥ (ਬਹਿੱਠੀ ਬੋਲੋ) |
| | ੧੬ | ੧੯ | ਜਿਥਹੁ ਵੰਞੈ ਜਾਇ; ਤਿਥਾਊ ਮਉਜੂਦੁ[12] ਸੋਇ ॥ |
| ੩੨੩ | ੭ | ੨੧ | ਤਿੰਨ੍ਾ ਭੁਖ ਨ ਕਾ ਰਹੀ; ਜਿਸ-ਦਾ ਪ੍ਰਭੁ ਹੈ ਸੋਇ ॥ |
| | ੯ | ੨੧ | ਪ੍ਰੀਤਿ ਲਗੀ ਹਰਿ ਨਾਮ ਸਿਉ; 'ਏ' ਹਸਤੀ ਘੋੜੇ ॥ |
| | ੧੧ | ੨੧ | ਸੁਧੁ ਕੀਚੇ ਸ਼ੁੱਧ ਪਾਠ ਕਰੋ ਬਾਣੀ ਦਾ, ਇਹ ਸ਼ੁੱਧ ਕੀਤੀ ਹੋਈ ਬਾਣੀ ਹੈ, ਕੋਈ ਸੋਧਣ ਲਈ ਕਲਮ ਨਾ ਚੁੱਕੇ। |
| | ੧੨ | | ਰਾਗ ਗਉੜੀ, ਭਗਤਾਂ ਕੀ ਬਾਣੀ<br>ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਗਉੜੀ ਗੁਆਰੇਰੀ |
| | ੧੩ | ੧ | 'ਸ੍ਰੀ ਕਬੀਰ ਜੀਉ ਕੇ ਚਉਪਦੇ ੧੪' ਨੂੰ ਚੌਦਾਂ ਉਚਾਰੋ ॥ ਅਜਿਹੇ ਅੰਗ ਜੇ ਸਾਹਮਣੇ ਹੋਣ ਤਾਂ ਪਾਠ ਸਮੇਂ ਉਚਾਰਨੇ ਹਨ, ਜੇ ਅੱਖਰਾਂ ਦੇ ਚਰਨੀ ਹੋਣ ਤਾਂ ਨਹੀਂ ਪੜ੍ਹਨੇ, ਸਾਰੇ ਗੁਰੂ ਮਹਾਰਾਜ ਦੇ ਸਰੂਪ ਵਿਖੇ ਇਹੋ ਨਿਯਮ ਹੈ। |
| | ੧੩ | ੧ | ਅਬ ਮੋਹਿ ਜਲਤ; ਰਾਮ ਜਲੁ ਪਾਇਆ ॥ |
| | ੧੩ | ੧ | ਰਾਮ ਉਦਕਿ; ਤਨੁ ਜਲਤ ਬੁਝਾਇਆ ॥ |
| | ੧੪ | ੧ | ਮਨੁ ਮਾਰਣ ਕਾਰਣਿ; ਬਨ ਜਾਈਐ ॥ |
| | ੧੭ | ੨ | ਜਲ ਮਹਿ; ਅਗਨਿ ਉਠੀ ਅਧਿਕਾਇ ॥ |
| ੩੨੪ | ੧ | ੨ | ਤੂੰ ਸਤਿਗੁਰੁ; ਹਉ 'ਨਉਤਨੁ'[13] ਚੇਲਾ[14] ॥ |

੧. ਨਾਸ ਕੀਤਾ। ੨. ਮੰਗਣਾ। ੩. ਪਰੇਮ। ੪. ਵਿੰਨ੍ਹਿਆਂ ਗਿਆ। ੫. ਹੋਇਆ। ੬. ਬੁੱਧ ਰੂਪੀ ਧਰਤੀ ਸੁਵੰਨੀ = ਸ਼ੁਭ ਗੁਣਾਂ ਰੂਪੀ ਸ਼ੁਭ ਰੰਗ ਵਾਲੀ ਹੋ ਗਈ। ੭. ਘਾਸ, ਖਟ ਸੰਪਤੀ ਰੂਪ ਸਮ ਦਮ ਆਦਿ। ੮. ਵੈਰਾਗ ਆਦਿ। ੯. ਬਨਾਸਪਤੀ ਵਿਚ। ੧੦. ਮੁਰਦਾਰ। ੧੧. ਇੱਲ, ਮੰਦ ਵੈਰਾਗੀ ਇਸਤ੍ਰੀ ਰੂਪ ਮੁਰਦੇ ਤੇ। ੧੨. ਇਸਥਿਤ। ੧੩. ਨਵੀਨ। ੧੪. ਸੇਵਕ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ | |
|---|---|---|---|---|
| ੩੨੪ | ੨ | ੩ | ਹਮ ਅਪਤਹ; ਅਪੁਨੀ ਪਤਿ ਖੋਈ ॥ | (ਅਪੱਤਹ ਬੋਲੋ) |
| | ੨ | ੩ | ਹਮਰੈ ਖੋਜਿ; ਪਰਹੁ ਮਤਿ ਕੋਈ ॥ | |
| | ੯ | ੫ | ਜਿਉ ਭਏ ਦਾਦੁਰ; ਪਾਨੀ ਮਾਹੀ ॥ | |
| | ੯ | ੫ | ਜਉ ਪੈ; ਰਾਮ ਰਾਮ ਰਤਿ ਨਾਹੀ ॥ | ('ਰਾਮ ਨਾਮ' ਭੀ ਪਾਠ ਹੁੰਦਾ ਹੈ) |
| | ੧੦ | ੫ | ਕਾਇਆ ਰਤਿ; ਬਹੁ-ਰੂਪ ਰਚਾਹੀ ॥ | |
| | ੧੦ | ੫ | ਤਿਨ ਕਉ; ਦਇਆ ਸੁਪਨੈ ਭੀ ਨਾਹੀ ॥ | |
| | ੧੧ | ੫ | ਚਾਰਿ ਚਰਨ; ਕਹਹਿ ਬਹੁ ਆਗਰ ॥ | |
| | ੧੨ | ੫ | 'ਸਰਬਸੁ' ਛੋਡਿ; ਮਹਾ ਰਸੁ ਪੀਜੈ ॥ | ('ਸਰਬ ਰਸੁ' ਪਾਠ ਭੀ ਹੁੰਦਾ ਹੈ) |
| | ੧੩ | ੬ | ਚਤੁਰਾਈ; ਨ ਚਤੁਰਭੁਜੁ[੧] ਪਾਈਐ ॥ | |
| | ੧੪ | ੬ | ਕਰਮ ਕਰਤ; ਬਧੇ[੨] ਅਹੰਮੇਵ ॥ | (ਬੱਧੇ ਨਹੀਂ ਬੋਲਣਾ) |
| ੩੨੫ | ੩ | ੮ | ਮੂਏ ਮਰਮੁ; ਕੋ ਕਾ ਕਰ ਜਾਨਾ ॥ | |
| | ੪ | ੯ | ਜੋਤਿ ਕੀ, ਜਾਤਿ; ਜਾਤਿ ਕੀ ਜੋਤੀ ॥ | |
| | ੫ | ੯ | ਕਵਨ ਸੁ 'ਘਰੁ'; ਜੋ ਨਿਰਭਉ ਕਹੀਐ ॥ | |
| | ੭ | ੯ | ਕਬੀਰ; ਨਿਰਗੁਣ ਨਾਮ ਨ ਰੋਸੁ ॥ | |
| | ੮ | ੧੦ | ਜੋ ਜਨ ਪਰ 'ਮਿਤਿ'[੩]; ਪਰ ਮਨੁ[੪] ਜਾਨਾ ॥ | |
| | ੮ | ੧੦ | ਬਾਤਨ ਹੀ; ਬੈਕੁੰਠ ਸਮਾਨਾ ॥ | (੨) ਬਾਤ ਨਹੀ, (੩) ਬਾ ਤਨ ਹੀ |
| | ੯ | ੧੦ | ਨਾ ਜਾਨਾ; ਬੈਕੁੰਠ 'ਕਹਾ' ਹੀ ॥ | |
| | ੯ | ੧੦ | ਜਾਨੁ ਜਾਨੁ; ਸਭਿ ਕਹਹਿ ਤਹਾ ਹੀ ॥ | |
| | ੯ | ੧੦ | ਕਹਨ ਕਹਾਵਨ; ਨਹ 'ਪਤੀਅਈ'[੫] ਹੈ ॥ | |
| | ੧੪ | ੧੧ | ਚੋਆ ਚੰਦਨੁ; 'ਮਰਦਨ'[੬] ਅੰਗਾ ॥ | |
| | ੧੬ | ੧੨ | ਤਉ ਕੀਜੈ; ਜਉ 'ਆਪ' ਨ ਜੀਜੈ[੭] ॥ | (੨) ਆਪਨ ਜੀਜੈ ॥ |
| | ੧੬ | ੧੨ | ਅਬ ਮੋਹਿ ਮਿਲਿਓ ਹੈ; ਜੀਆਵਨਹਾਰਾ ॥ | |
| | ੧੭ | ੧੨ | ਇਆ ਦੇਹੀ; 'ਪਰਮਲ'[੮] 'ਮਹਕੰਦਾ'[੯] ॥ | |
| ੩੨੬ | ੧ | ੧੩ | ਐਸੇ ਘਰ; ਹਮ ਬਹੁਤੁ ਬਸਾਏ ॥ | |
| | ੧ | ੧੩ | ਜਬ ਹਮ ਰਾਮ; ਗਰਭ ਹੋਇ ਆਏ ॥ | |

੧. ਪ੍ਰਮੇਸ਼ਰ। ੨. ਵਧਦਾ ਹੈ। ੩. ਮਰਯਾਦਾ ਤੋਂ ਪਰੇ। ੪. ਮਨ ਤੋਂ ਪਰੇ। ੫. ਪਤੀਜਦਾ ਨਹੀਂ, ਮੰਨਦਾ ਨਹੀਂ। ੬. ਮਲਦਾ ਹੈ ਬਟਣਾ ਆਦਿਕ। ੭. ਆਪ ਚੇਤਨ ਸਰੂਪ ਹੋਣੇ ਤੇ ਕਬੀਰ ਸਾਹਿਬ ਜਿਉਂਦੇ ਹਨ, ਸਰੀਰ ਦੇ ਮਰਨ ਨਾਲ ਬ੍ਰਹਮ ਗਿਆਨੀ ਮਰਦਾ ਨਹੀਂ। ੮. ਚੰਦਨ। ੯. ਮਹਿਕਾਉਂਦਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ | |
|---|---|---|---|---|
| ੩੨੬ | ੪ | ੧੪ | ਗਉੜੀ ਕਬੀਰ ਜੀ ਕੀ, ਨਾਲਿ ਰਲਾਇ ਲਿਖਿਆ; ਮਹਲਾ ੫ ॥ | |
| | ੪ | ੧੪ | ਦਧਿ[1] ਕੈ ਭੋਲੇ; ਬਿਰੋਲੈ ਨੀਰੁ[2] ॥ | |
| | ੫ | ੧੪ | ਮਾਤਾ[3] ਭੈਸਾ[4]; ਅੰਮੁਹਾ[5] ਜਾਇ ॥ | *(ਮੌਤਾ ਬੋਲਣਾ, ਅੰ-ਮੁਹਾ ਬੋਲਣ ਲਈ ਭੈਸ ਹੈ)* |
| | ੬ | ੧੪ | ਕੁਦਿ ਕੁਦਿ ਚਰੈ; ਰਸਾਤਲਿ[6] ਪਾਇ ॥ | *(ਚਰੈ ਬੋਲੋ)* |
| | ੬ | ੧੪ | ਲੇਲੇ ਕਉ; ਚੂਘੈ ਨਿਤ ਭੇਡ ॥ | *(ਨਿੱਤ ਬੋਲੋ)* |
| | ੭ | ੧੪ | ਰਾਮ ਰਮਤ; ਮਤਿ ਪਰਗਟੀ-ਆਈ ॥ | |
| | ੧੦ | ੧੫ | ਮਰਤੀ ਬਾਰ; 'ਮਗਹਰਿ'[7] ਉਠਿ ਆਇਆ ॥ | |
| | ੧੧ | ੧੫ | ਕਹੁ ਗੁਰ[8] ਗਜ[9] ਸਿਵ; ਸਭੁ ਕੋ ਜਾਨੈ ॥ | |
| | ੧੩ | ੧੬ | ਧਰਨਿ ਪਰੈ; ਉਰਵਾਰਿ[10], ਨ ਜਾਈ ॥ | |
| | ੧੪ | ੧੬ | ਹਾਥਿ ਤਡੋਰ[11]; ਮੁਖਿ ਖਾਇਓ ਤੰਬੋਰ[12] ॥ | (੨) ਤ ਡੋਰ |
| | ੧੫ | ੧੬ | ਰਾਮੈ ਰਾਮ ਰਮਤ[13]; ਸੁਖੁ ਪਾਵੈ ॥ | |
| | ੧੬ | ੧੬ | ਹਰਿ ਹਰਿ ਬਾਸੁ; ਸੁਗੰਧ ਬਸਾਈ ॥ | |
| | ੧੮ | ੧੭ | ਸਾਕਤ ਉਲਟਿ; 'ਸੁਜਨ'[14] ਭਏ ਚੀਤਾ ॥ | *(ਸੁਜੱਨ ਥੋੜ੍ਹਾ ਅਧਕ ਬੋਲੋ)* |
| ੩੨੭ | ੧ | ੧੭ | ਤਨ ਮਹਿ; ਹੋਤੀ ਕੋਟਿ ਉਪਾਧਿ[15] ॥ | |
| | ੨ | ੧੭ | ਅਬ ਮਨੁ ਉਲਟਿ; ਸਨਾਤਨੁ[16] ਹੂਆ ॥ | |
| | ੫ | ੧੮ | ਜਿਉ ਗੂੰਗੇ; 'ਸਾਕਰ' ਮਨੁ ਮਾਨਿਆ ॥ | |
| | ੫ | ੧੮ | ਐਸਾ ਗਿਆਨੁ ਕਥੈ; ਬਨਵਾਰੀ[17] ॥ | |
| | ੫ | ੧੮ | ਮਨ ਰੇ ਪਵਨ ਦ੍ਰਿੜ; 'ਸੁਖਮਨ' ਨਾਰੀ ॥ | |
| | ੭ | ੧੮ | ਉਲਟੀ ਗੰਗਾ; 'ਜਮੁਨ' ਮਿਲਾਵਉ ॥ (੨) ਜਮੁ ਨ ਮਿਲਾਵਉ ॥ | |
| | ੮ | ੧੮ | ਅਪੁ[18] ਤੇਜੁ[19] ਬਾਇ; ਪ੍ਰਿਥਮੀ ਆਕਾਸਾ ॥ | |
| | ੧੪ | ੨੦ | ਮਰਿ ਮਰਿ ਜਾਤੇ; ਜਿਨ ਰਾਮੁ ਨ ਜਾਨਿਆ ॥ | |
| | ੧੮ | ੨੧ | ਰਾਮ ਭਗਤਿ; ਅਨੀਆਲੇ[20] ਤੀਰ ॥ | |
| ੩੨੮ | ੧ | ੨੨ | ਜਾ ਕੇ ਹਰਿ ਸਾ, ਠਾਕੁਰੁ; ਭਾਈ ॥ | |
| | ੧ | ੨੨ | ਅਬ ਕਹੁ ਰਾਮ; ਭਰੋਸਾ ਤੋਰਾ ॥ | |

---

੧. ਦਹੀਂ। ੨. ਪਾਣੀ। ੩. ਮਸਤ। ੪. ਝੋਟਾ ਹੰਕਾਰੀ ਜੀਵ। ੫. ਅਮੋੜ ਹੋ ਕੇ ਜਾਂਦਾ ਹੈ। ੬. ਨਰਕ। ੭. ਮਗਹਰ ਧਰਤੀ ਜਿਥੇ ਮਰਕੇ ਜੀਵ ਗਧਾ ਬਣਦਾ ਹੈ, ਬਿਆਸ ਤੋਂ ਗਣੇਸ਼ ਨੇ ਧੋਖੇ ਛਲ ਨਾਲ ਸਰਾਪ ਦੁਆਇਆ ਸੀ। ੮. ਬਿਆਸ ਜੀ। ੯. ਗਣੇਸ਼। ੧੦. ਮਾਤ ਲੋਕ। ੧੧. ਹੱਥ ਟਡੇ ਹੋਏ ਹਨ। ੧੨. ਪਾਨਾਂ ਦੇ ਬੀੜੇ ਖਾਂਦਾ ਹੈ। ੧੩. ਸਿਮਰਨ ਕਰਦਿਆਂ। ੧੪. ਮਿਤ੍ਰ। ੧੫. ਬਿਮਾਰੀ। ੧੬. ਪੁਰਾਤਨ ਰੂਪ ਭਾਵ ਬ੍ਰਹਮ ਦਾ ਸਰੂਪ ਬਣ ਗਿਆ ਹੈ। ੧੭. ਸੰਸਾਰ ਬਾਗ਼ ਦਾ ਮਾਲੀ। ੧੮. ਪਾਣੀ। ੧੯. ਅਗਨੀ। ੨੦. ਕੁੰਡਲੀਆਂ ਵਾਲੇ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ | |
|---|---|---|---|---|
| ੩੨੮ | ੪ | ੨੩ | ਬਿਨੁ ਸਤ; ਸਤੀ ਹੋਇ ਕੈਸੇ ਨਾਰਿ ॥ | |
| | ੫ | ੨੩ | ਸਾਹਨਿ ਸਤੁ ਕਰੈ; ਜੀਅ ਅਪਨੈ ॥ | (ਚਾਲ ਵਾਸਤੇ ਬਿਸ੍ਰਾਮ) |
| | ੫ | ੨੩ | ਸੋ ਰਮਯੇ ਕਉ; ਮਿਲੈ ਨ ਸੁਪਨੈ ॥ | (ਰਮਯੇ ਪਾਠ ਨੂੰ ਰਮੱਈਏ ਪੜ੍ਹਨਾ) |
| | ੭ | ੨੪ | ਬਿਖਿਆ; ਲੇ ਡੂਬੀ ਪਰਵਾਰੁ ॥ | |
| | ੭ | ੨੪ | ਰੇ ਨਰ ਨਾਵ; ਚਉੜਿ[1] ਕਤ[2] ਬੋੜੀ ॥ | |
| | ੧੦ | ੨੫ | ਬਿਧਵਾ ਕਸ ਨ ਭਈ; ਮਹਤਾਰੀ ॥ | |
| | ੧੧ | ੨੫ | ਜਨਮਤ; ਕਸ ਨ ਮੁਓ ਅਪਰਾਧੀ ॥ | |
| | ੧੧ | ੨੫ | ਮੁਚੁ[3] ਮੁਚੁ[4] ਗਰਭ ਗਏ; ਕੀਨ[5] ਬਚਿਆ ॥ | |
| | ੧੨ | ੨੫ | ਬੁਡਭੁਜ-ਰੂਪ[6]; ਜੀਵੇ ਜਗ ਮਝਿਆ[7] ॥ | |
| | ੧੩ | ੨੬ | ਸੋ ਨਿਰਮਲੁ; ਨਿਰਮਲ ਹਰਿ ਗੁਨ ਗਾਵੈ ॥ | |
| ੩੨੯ | ੪ | ੨੯ | ਬੂਝੈ; ਬੂਝਨਹਾਰੁ ਸਭਾਗਾ ॥ | |
| | ੫ | ੨੯ | ਸਭ ਮਹਿ; ਪਸਰਿਆ ਬ੍ਰਹਮ ਪਸਾਰਾ ॥ | |
| | ੬ | ੩੦ | 'ਸਾਂਕਲ'[8] ਜੇਵਰੀ[9]; ਲੈ ਹੈ ਆਈ ॥ | |
| | ੮ | ੩੦ | ਸਾ[10] 'ਸਾਪਨਿ'[11] ਹੋਇ; ਜਗ ਕਉ ਖਾਈ ॥ | |
| | ੧੦ | ੩੧ | ਸਗਲ ਤਜੀਨੁ[12]; ਗਗਨ ਦਉਰਾਵਉ ॥ | |
| | ੧੧ | ੩੧ | 'ਹਿਚਹਿ'[13]; ਤ ਪ੍ਰੇਮ ਕੈ ਚਾਬੁਕ ਮਾਰਉ ॥ | |
| | ੧੩ | ੩੨ | ਤਿਹ ਮੁਖ ਦੇਖਤ; 'ਲੂਕਟ'[14] ਲਾਏ ॥ | |
| | ੧੩ | ੩੨ | ਇਕੁ ਦੁਖੁ ਰਾਮ-ਰਾਇ; ਕਾਟਹੁ ਮੇਰਾ ॥ | |
| | ੧੪ | ੩੨ | ਕੋ ਜਾਰੇ; ਕੋ ਗਡਿ-ਲੇ ਮਾਟੀ ॥ | |
| | ੧੬ | ੩੩ | ਰਾਮ ਜਪਤ; ਤਨੁ, ਜਰਿ ਕੀ ਨ ਜਾਇ ॥ | |
| | ੧੭ | ੩੩ | ਕਾ ਕੋ ਜਰੈ; ਕਾਹਿ ਹੋਇ ਹਾਨਿ ॥ | |
| | ੧੭ | ੩੩ | ਨਟ ਵਟ ਖੇਲੈ; ਸਾਰਿਗ-ਪਾਨਿ ॥ | (ਨਟ ਵੱਟ ਬੋਲੋ) |
| | ੧੯ | ੩੪ | ਨਾ 'ਮੈ'; ਜੋਗ ਧਿਆਨ ਚਿਤੁ ਲਾਇਆ ॥ | |
| ੩੩੦ | ੬ | ੩੬ | ਸੋ ਸੁਖੁ; ਹਮਹੁ ਨ ਮਾਂਗਿਆ ਭਾਵੈ ॥ | |
| | | ੩੬ | ਬਿਖਿਆ ਅਜਹੁ ਸੁਰਤਿ; ਸੁਖ ਆਸਾ ॥ | |

੧. ਰੜੇ ਮੈਦਾਨ ਵਿਚ। ੨. ਕਿਥੇ। ੩. ਬਹੁਤੇ। ੪. ਛਣਨਾਂ, ਗਿਰਨਾ। ੫. ਕਿਉਂ। ੬. ਭੁਜਾਂ ਤੱਕ ਡੁਬਿਆ ਹੋਇਆ ਕੁਸ਼ਟੀ ਰੂਪ। ੭. ਵਿਚ। ੮. ਕਰਮ ਕਾਂਡ ਰੂਪੀ ਸੰਗਲ। ੯. ਵਾਸਨਾ। ੧੦. ਓਹ ਮਾਇਆ। ੧੧. ਸੱਪਣੀ ਹੋ ਕੇ। ੧੨. ਸਰਬ ਦਾ ਤਿਆਗ ਰੂਪੀ ਕਾਠੀ। ੧੩. ਅੜੀ ਕਰੇ। ੧੪. ਅਗਨੀ ਦੀ ਚੁਆਤੀ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੩੩੦ | ੮ | ੩੬ | ਸੋ ਸੁਖੁ; ਹਮਹੁ ਸਾਚੁ ਕਰਿ ਜਾਨਾ ॥ |
| | ੮ | ੩੬ | ਤਿਨ ਭੀ ਤਨ ਮਹਿ; ਮਨੁ ਨਹੀ ਪੇਖਾ ॥ |
| | ੧੨ | ੩੬ | ਇਹ ਮਨਿ ਲੀਣ ਭਏ; ਸੁਖਦੇਉ[1] ॥ (੨) ਸੁਖ ਦੇਉ ॥ |
| | ੧੩ | ੩੭ | ਅਹਿ ਨਿਸਿ; ਏਕ ਨਾਮ ਜੋ ਜਾਗੇ ॥ |
| | ੧੪ | ੩੭ | ਏਕ ਨਾਮ; 'ਕਲਿਪਤਰ'[2] ਤਾਰੇ[3] ॥ (ਕਲਿ ਪਤਰ ਪਾਠ ਨਹੀਂ ਕਰਨਾ, ਕਲਿਪ-ਤਰ ਬੋਲੋ) |
| | ੧੫ | ੩੮ | ਰੇ ਜੀਅ 'ਨਿਲਜ'; ਲਾਜ ਤੁੋਹਿ ਨਾਹੀ ॥ (ਨਿਲੱਜ ਬੋਲੋ) |
| | ੧੭ | ੩੮ | ਕਵਲਾ[4]; ਚਰਨ ਸਰਨ ਹੈ ਜਾ ਕੇ ॥ |
| | ੧੮ | ੩੮ | ਕਹੁ ਜਨ; ਕਾ ਨਾਹੀ ਘਰ ਤਾ ਕੇ ॥ |
| ੩੩੧ | ੧ | ੩੯ | ਕਉਨੁ ਕੋ, ਪੂਤੁ; ਪਿਤਾ ਕੋ, ਕਾ ਕੋ ॥ |
| | ੧ | ੩੯ | ਹਰਿ ਠਗ; ਜਗ ਕਉ ਠਗਉਰੀ[5] ਲਾਈ ॥ |
| | ੨ | ੩੯ | ਇਆ ਤਤ[6]; ਲੇਹੁ ਸਰੀਰ ਬਿਚਾਰੀ ॥ |
| | ੫ | ੪੦ | ਅੰਮ੍ਰਿਤ ਨਾਮੁ; ਜਪਉ ਜਪੁ ਰਸਨਾ ॥ |
| | ੬ | ੪੦ | ਸਤਿਗੁਰ; ਕੀਨੋ ਪਰ-ਉਪਕਾਰੁ ॥ |
| | ੧੨ | ੪੧ | ਐਸਾ ਗਿਆਨੁ; ਜਪਹੁ ਮੇਰੇ ਮੀਤਾ ॥ |
| | ੧੪ | ੪੨ | ਝਗਰਾ ਏਕੁ ਨਿਬੇਰਹੁ; ਰਾਮ ॥ |
| | ੧੫ | ੪੨ | ਜਉ ਤੁਮ; ਅਪਨੇ ਜਨ ਸੌ ਕਾਮੁ ॥ |
| | ੧੫ | ੪੨ | ਇਹੁ ਮਨੁ ਬਡਾ; ਕਿ ਜਾ 'ਸਉ' ਮਨੁ ਮਾਨਿਆ ॥ |
| | ੧੯ | ੪੩ | ਦੁਚਿਤੇ ਕੀ, ਦੁਇ ਥੂਨਿ ਗਿਰਾਨੀ; ਮੋਹ ਬਲੇਂਡਾ, ਟੂਟਾ ॥ (ਦੁਚਿੱਤੇ ਬੋਲੋ) |
| ੩੩੨ | ੪ | ੪੪ | ਬਾਤਨ ਹੀ; ਅਸਮਾਨੁ ਗਿਰਾਵਹਿ ॥ (੨) ਬਾਤ ਨਹੀ |
| | ੬ | ੪੪ | ਬੈਠਤ ਉਠਤ; 'ਕੁਟਿਲਤਾ'[7] ਚਾਲਹਿ ॥ |
| | ੭ | ੪੪ | ਛਾਡਿ ਕੁਚਰਚਾ[8]; ਆਨ ਨ ਜਾਨਹਿ ॥ (ਕੁਚੱਰਚਾ ਬੋਲੋ) |
| | ੮ | ੪੪ | 'ਅਵਰਨ' ਹਸਤ; ਆਪ ਹਹਿ ਕਾਂਨੇ ॥ (ਅਵੱਰਨ ਨਹੀਂ ਬੋਲਣਾ) |
| | ੧੩ | ੪੫ | ਐਸੇ ਪਿਤਰ ਤੁਮਾਰੇ ਕਹੀਅਹਿ; ਆਪਨ 'ਕਹਿਆ' ਨ ਲੇਹੀ ॥ (੨) ਆਪਨ ਕਹਿ ਆਨ ਲੇਹੀ ॥ |
| | ੧੪ | ੪੫ | ਸਰ-ਜੀਉ ਕਾਟਹਿ, ਨਿਰ-ਜੀਉ ਪੂਜਹਿ; ਅੰਤ ਕਾਲ ਕਉ ਭਾਰੀ ॥ |

੧. ਸੁਖਦੇਵ ਆਦਿ ਰਿਖੀ। ੨. ਕਲਪ ਤਰ (ਬ੍ਰਿਛ) ਦੀ ਨਿਆਈਂ। ੩. ਜਹਾਜ਼। ੪. ਲੱਛਮੀ (ਵਾ) ਮਾਇਆ। ੫. ਠੱਗ ਬੂਟੀ। ੬. ਸਿਧਾਂਤ। ੭. ਟੇਢਤਾਈ। ੮. ਖੋਟੀ ਚਰਚਾ ਤੋਂ ਛੁੱਟ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੩੩੩ | ੫ | ੪੭ | ਗੁਰ ਪਰਸਾਦਿ ਅਕਲਿ ਭਈ ਅਵਰੈ; ਨਾ[1] ਤਰੁ 'ਥਾ' ਬੇਗਾਨਾ ॥ |
| | ੬ | ੪੭ | ਅਲਉਤੀ[2] ਕਾ ਜੈਸੇ ਭਇਆ ਬਰੇਡਾ[3]; ਜਿਨਿ ਪੀਆ ਤਿਨਿ ਜਾਨਿਆ ॥ |
| | ੯ | ੪੮ | ਸਹਜ ਕੀ; ਅਕਥ ਕਥਾ ਹੈ ਨਿਰਾਰੀ ॥ |
| | ੯ | ੪੮ | ਤੁਲਿ[4] ਨਹੀ ਚਢੈ, ਜਾਇ ਨ ਮੁਕਾਤੀ[5]; ਹਲੁਕੀ ਲਗੈ, ਨ ਭਾਰੀ ॥ |
| | ੧੮ | ੫੦ | ਕਹੁ ਭਡੀਆ[6]; ਬਾਧੈ ਧਨ ਖੜੀ ॥ (ਛੱਡੀਆ ਨਹੀ ਕਹਨਾ) |
| ੩੩੪ | ੧ | ੫੦ | ਸਾਹਿਬੁ ਹੋਇ ਦਇਆਲੁ, ਕ੍ਰਿਪਾ ਕਰੇ; ਅਪੁਨਾ ਕਾਰਜੁ ਸਵਾਰੇ ॥ |
| | ੪ | ੫੧ | ਰੁੰਡਿਤ[7] ਮੁੰਡਿਤ[8] ਏਕੈ[9] ਸਬਦੀ; ਏਇ ਕਹਹਿ ਸਿਧਿ[10] ਪਾਈ ॥ |
| | ੫ | ੫੧ | ਜਾ ਪਹਿ ਜਾਉ, ਆਪੁ ਛੁਟਕਾਵਨਿ; ਤੇ ਬਾਧੇ ਬਹੁ ਫੰਧਾ ॥ |
| | ੧੧ | ੫੨ | ਇੜਾ ਪਿੰਗਲਾ ਸੁਖਮਨ ਬੰਦੇ; ਏ ਅਵ[11] ਗਨ[12], ਕਤ ਜਾਹੀ ॥ |
| | ੧੬ | ੫੩ | ਸੁਰਤਿ ਸਿਮ੍ਰਿਤਿ ਦੁਇ, ਕੰਨੀ ਮੁੰਦਾ; ਪਰ ਮਿਤਿ ਬਾਹਰਿ, ਖਿੰਥਾ ॥ |
| | ੧੭ | ੫੩ | ਸੁੰਨ ਗੁਫਾ ਮਹਿ, ਆਸਣੁ ਬੈਸਣੁ; ਕਲਪ ਬਿਬਰਜਿਤ, ਪੰਥਾ ॥ |
| | ੧੮ | ੫੩ | ਮਰਤ ਨ; ਸੋਗ ਬਿਓਗੀ ॥ |
| | ੧੮ | ੫੩ | ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ; ਸਭੁ ਜਗੁ ਭਸਮਾਧਾਰੀ ॥ (ਚਾਲ ਵਾਸਤੇ ਬਿਸ੍ਰਾਮ) |
| ੩੩੫ | ੧ | ੫੩ | ਸੁਨਿ ਮਨ, ਮਗਨ ਭਏ ਹੈ ਪੂਰੇ; ਮਾਇਆ ਡੋਲ ਨ ਲਾਗੀ ॥ (੨) ਡੋਲਨ |
| | ੩ | ੫੪ | ਗਜ ਨਵ, ਗਜ ਦਸ, ਗਜ ਇਕੀਸ; ਪੁਰੀਆ ਏਕ ਤਨਾਈ ॥ |
| | ੪ | ੫੪ | ਗਈ ਬੁਨਾਵਨ; ਮਾਹੋ[13] ॥ |
| | ੫ | ੫੪ | ਜੌ ਕਰਿ ਪਾਚਨੁ[14] ਬੇਗਿ ਨ ਪਾਵੈ; ਝਗਰੁ ਕਰੈ ਘਰ[15] ਹਾਈ ॥ ('ਪਾਂਚਨੁ' ਨਹੀ ਕਹਨਾ) |
| | ੬ | ੫੪ | ਛੋਛੀ ਨਲੀ, ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ[16] ॥ (੨) ਨਤਰ |
| | ੮ | ੫੫ | ਏਕ ਜੋਤਿ ਏਕਾ ਮਿਲੀ; ਕਿੰਬਾ[17] ਹੋਇ, ਮਹੋਇ[18] ॥ |

੧. ਅਤਿਸੈ ਕਰ ਕੇ ਨਹੀਂ ਹਾਂ। ੨. ਮਿਸ਼ਰੀ ਦਾ ਜਾਂ ਗਲੋ ਦਾ ਜਾਂ ਅਲੌਤ ਤਾੜ ਬ੍ਰਿਛ ਦੀ ਨਿਆਈਂ ਹੁੰਦਾ ਹੈ ਜਿਸ ਵਿਚੋਂ ਪਹਿਲੇ ਤੋੜ ਵਰਗੀ ਸ਼ਰਾਬ ਨਿਕਲਦੀ ਹੈ। ੩. ਸ਼ਰਬਤ, ਸਤ, ਅਲੌਤੀ ਬਰਾਂਡੀ ਦਾ ਬਰੇਡਾ ਸ਼ਰਾਬ ਹੁੰਦੀ ਹੈ। ੪. ਤਰਾਜੂ ਤੇ ਨਹੀਂ ਚੜ੍ਹਦੀ। ੫. ਮੁਕਦੀ ਨਹੀਂ। ੬. ਕੰਨੀਦਾਰ ਧੋਤੀ, ਜਰੀਦਾਰ ਸਾੜ੍ਹੀ (ਵਾ) ਡੰਡਿਆਂ ਵਾਲੇ ਜਮਦੂਤ। ੭. ਸਿਰਾਂ ਦੀ ਮਾਲਾ ਵਾਲੇ ਜਾਂ ਸਰੇਵੜੇ। ੮. ਰੋਡੇ ਜਾਂ ਮੁੰਜ ਦੀ ਤੜਾਗੀ ਵਾਲੇ। ੯. ਵਿਆਕਰਨੀ ਜਾਂ ਅਲੇਖੀਏ ੧੦. ਮੁਕਤੀ। ੧੧. ਹੁਣ। ੧੨. ਗਿਣਤੀ। ੧੩. ਜੁਲਾਹੀ, ਇਸਤ੍ਰੀ, ਅੰਤ੍ਰੀਵ ਬੁੱਧੀ। ੧੪. ਪਾਣ, ਤਾਣੀ ਦੇ ਧਾਗਿਆਂ ਨੂੰ ਲਾਉਣ ਵਾਸਤੇ ਪਕਾਈ ਹੋਈ ਆਟੇ ਦੀ ਲੇਵੀ। ੧੫. ਨਾਸ਼ ਕਰਨ ਵਾਲੀ। ੧੬. ਨਾਭੀ ਰੂਪ ਤੁਰ ਵਿਚ ਪ੍ਰਾਣ ਅਪਾਨ ਪੌਣ ਦੀ ਗੰਢ ਵੀ ਉਰਝੀ ਨਹੀਂ ਰਹੇਗੀ। ਭਾਵ ਖੁੱਲ੍ਹ ਜਾਵੇਗੀ, ਛੱਡ ਦੇ ਪਸਾਰਾ। ੧੭. ਅਥਵਾ। ੧੮. ਮਤ ਹੋਵੇ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੩੩੫ | ੧੫ | ੫੬ | ਉਨਮਤ[1] ਮਾਨ ਹਿਰਿਓ, ਮਨ ਮਾਹੀ; ਗੁਰ ਕਾ ਸਬਦੁ ਨ ਧਾਰਿਓ ਰੇ ॥ (ਚਾਲ ਵਾਸਤੇ ਬਿਸ੍ਰਾਮ) |
| | ੧੭ | ੫੬ | ਕਰਮ ਭਾਗ ਸੰਤਨ ਸੰਗਾਨੇ; ਕਾਸਟ, ਲੋਹ ਉਧਾਰਿਓ ਰੇ ॥ |
| | ੧੯ | ੫੭ | ਕਾਲਬੂਤ ਕੀ ਹਸਤਨੀ, ਮਨ ਬਉਰਾ ਰੇ; ਚਲਤੁ ਰਚਿਓ ਜਗਦੀਸ ॥ (ਇਸ ਸ਼ਬਦ ਦੇ ਸਾਰੇ ਬਿਸ੍ਰਾਮ 'ਬਉਰਾ ਰੇ' ਤੇ ਹਨ) |
| ੩੩੬ | ੭ | ੫੮ | ਰਾਮ ਨਾਮ ਧਨੁ, ਕਰਿ ਸੰਚਉਨੀ[2]; ਸੋ 'ਧਨੁ' ਕਤ ਹੀ ਨ ਜਾਵੈ ॥ |
| | ੧੦ | ੫੮ | ਨਿਜ ਧਨੁ, ਗਿਆਨੁ-ਭਗਤਿ ਗੁਰਿ ਦੀਨੀ; ਤਾਸੁ ਸੁਮਤਿ ਮਨੁ ਲਾਗਾ ॥ |
| | ੧੦ | ੫੮ | ਜਲਤ ਅੰਭ, ਥੰਭਿ ਮਨੁ ਧਾਵਤ; ਭਰਮ ਬੰਧਨ ਭਉ ਭਾਗਾ ॥ |
| | ੧੭ | ੫੯ | ਅਉਧ[3] ਅਨਲ[4], ਤਨੁ[5] ਤਿਨ[6] ਕੋ ਮੰਦਰੁ; ਚਹੁ ਦਿਸ ਠਾਟੁ[7] ਠਇਓ[8] ॥ |
| ੩੩੭ | ੧ | ੬੦ | ਕਿਨਹੂ; ਲਾਖ ਪਾਂਚ ਕੀ ਜੋਰੀ ॥ |
| | ੬ | ੬੨ | ਗਉੜੀ ੯[9] ॥ ਇਸ ਤਰ੍ਹਾਂ ਦੇ ਅੰਗ ਪੜ੍ਹਨੇ ਹਨ, ਨਾਵੀਂ, ਗਿਆਰਵੀਂ ਆਦਿ ਕਹਿਣਾ ਹੈ। |
| | ੮ | ੬੨ | ਤਉ ਜਠਰ ਅਗਨਿ ਮਹਿ; ਰਹਤਾ[10] ॥ |
| | ੧੩ | ੬੩ | ਜਿਉ ਸੰਪੈ ਤਿਉ ਬਿਪਤਿ ਹੈ; ਬਿਧ ਨੇ ਰਚਿਆ ਸੋ ਹੋਇ ॥ |
| | ੧੬ | ੬੪ | ਜਿਹ ਰਸ; ਬਿਸਰਿ ਗਏ ਰਸ ਅਉਰ ॥ |
| | ੧੯ | ੬੫ | ਪੰਥੁ ਨਿਹਾਰੇ ਕਾਮਨੀ; ਲੋਚਨ ਭਰੀ, ਲੇ ਉਸਾਸਾ[11] ॥ |
| ੩੩੮ | ੧ | ੬੫ | ਉਡਹੁ 'ਨ'; ਕਾਗਾ ਕਾਰੇ[12] ॥ (੨) ਉਡ ਹੁਨ[13] |
| | ੩ | ੬੬ | ਆਸ ਪਾਸ ਘਨ ਤੁਰਸੀ ਕਾ ਬਿਰਵਾ; ਮਾਝ ਬਨਾਰਸਿ ਗਾਊਂ ਰੇ ॥ (੨) ਬਨਾ ਰਸਿ |
| | ੬ | ੬੬ | ਬਿੰਦ੍ਰਾਬਨ, ਮਨ ਹਰਨ ਮਨੋਹਰ; ਕ੍ਰਿਸਨ ਚਰਾਵਤ ਗਾਊ ਰੇ ॥ |
| | ੮ | ੬੭ | 'ਅਬਿਗਤ'[14]; ਸਮਝੁ ਇਆਨਾ ॥ |
| | ੧੧ | ੬੮ | ਸੂਰੁ[15] ਕਿ, ਸਨਮੁਖ ਰਨ ਤੇ ਡਰਪੈ; ਸਤੀ ਕਿ, ਸਾਂਚੈ[16] ਭਾਂਡੇ ॥ |
| | ੧੨ | ੬੮ | ਡਗਮਗ ਛਾਡਿ; ਰੇ ਮਨ ਬਉਰਾ ॥ (੨) ਡਗ ਮਗ |
| | ੧੫ | ੬੯ | ਬੰਦੇ; ਬੰਦਗੀ 'ਇਕਤੀਆਰ'[17] ॥ |

੧. ਕਮਲਾ ਹੋ ਕੇ। ੨. ਇਕੱਤ੍ਰ। ੩. ਉਮਰ। ੪. ਅਗਨੀ। ੫. ਸਰੀਰ। ੬. ਕੱਖਾਂ ਦਾ ਮੰਦਰ। ੭. ਬਣੌਟ। ੮. ਬਣ ਰਹੀ ਹੈ। ੯. ਜਾਤੀ ਹੈ। ੧੦. ਬਚਦਾ ਸੀ। ੧੧. ਹੌਕੇ (ਹਟਕੋਰੇ)। ੧੨. ਹੇ ਕਾਲੇ ਕੇਸਾਂ ਰੂਪੀ ਕਾਲੇ ਕਾਉ! ਉਡੋ ਨਾ। ੧੩. ਕਾਮ ਕ੍ਰੋਧ ਰੂਪੀ ਕਾਗੋ! ਹੁਣ ਉਡ ਜਾਵੋ। ੧੪. ਵਿਅਕਤੀ ਤੋਂ ਰਹਿਤ ਪ੍ਰਾਪਤ ਰੂਪ ਗਿਆਨ। ੧੫. ਸੂਰਮਾ। ੧੬. ਇਕੱਠੇ ਕਰੇ। ੧੭. ਗ੍ਰਹਿਣ ਕਰੋ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| ੩੩੮ | ੧੬ | ੬੯ | ਕਹਿ ਕਬੀਰ ਗੁਲਾਮੁ ਘਰ ਕਾ; ਜੀਆਇ ਭਾਵੈ ਮਾਰਿ ॥ |
| | ੧੮ | ੭੦ | ਭਗਤਿ ਹੇਤਿ ਅਵਤਾਰੁ ਲੀਓ ਹੈ; ਭਾਗੁ ਬਡੋ 'ਬਪੁਰਾ' ਕੋ ਰੇ ॥ |
| | ੧੯ | ੭੦ | ਤੁਮ ਜੁ ਕਹਤ-ਹਉ ਨੰਦ ਕੋ ਨੰਦਨੁ; ਨੰਦ ਸੁ ਨੰਦਨੁ ਕਾ ਕੋ ਰੇ ॥ |
| | ੧੯ | ੭੦ | ਧਰਨਿ ਅਕਾਸੁ ਦਸੋ ਦਿਸ ਨਾਹੀ; ਤਬ ਇਹੁ ਨੰਦੁ ਕਹਾ ਥੋ ਰੇ ॥ |
| ੩੩੯ | ੫ | ੭੧ | ਨਿੰਦਕੁ ਸੋ; ਜੋ ਨਿੰਦਾ ਹੋਰੈ[1] ॥ |
| | ੭ | ੭੨ | ਰਾਜਾਰਾਮ, ਤੂੰ ਐਸਾ ਨਿਰਭਉ; ਤਰਨ ਤਾਰਨ, ਰਾਮ-ਰਾਇਆ ॥ |
| | ੮ | ੭੨ | ਅਬ ਹਮ ਤੁਮ, ਏਕ ਭਏ ਹਹਿ; ਏਕੈ ਦੇਖਤ ਮਨੁ 'ਪਤੀਆਹੀ' ॥ |
| | ੯ | ੭੨ | ਜਬ ਬੁਧਿ[2] ਹੋਤੀ ਤਬ ਬਲੁ ਕੈਸਾ; ਅਬ ਬੁਧਿ[3], ਬਲੁ ਨ ਖਟਾਈ ॥ |
| | ੯ | ੭੨ | ਕਹਿ ਕਬੀਰ ਬੁਧਿ[4] ਹਰਿ ਲਈ ਮੇਰੀ; ਬੁਧਿ ਬਦਲੀ[5] ਸਿਧਿ[6] ਪਾਈ ॥ |
| | ੧੧ | ੭੩ | ਅਬ ਮਨ ਜਾਗਤ ਰਹੁ; ਰੇ ਭਾਈ ॥ |
| | ੧੩ | ੭੩ | ਚੇਤਿ 'ਸੁਚੇਤ', ਚਿਤ ਹੋਇ ਰਹੁ; ਤਉ ਲੈ ਪਰਗਾਸੁ ਉਜਾਰਾ ॥ |
| | ੧੪ | ੭੪ | ਮਾਈ, ਮੋਹਿ ਅਵਰੁ ਨ ਜਾਨਿਓ; ਆਨਾ-ਨਾਂ ॥ |
| | ੧੭ | ੭੪ | ਏਕ ਸੁਮਤਿ ਰਤਿ, ਜਾਨਿ ਮਾਨਿ ਪ੍ਰਭ; ਦੂਸਰ ਮਨਹਿ, ਨ ਆਨਾ-ਨਾ ॥ |
| | | | *(ਇਸ ਸਾਰੇ ਸ਼ਬਦ ਦੇ ਨੰਨੇ ਸਬੰਧਕ ਹਨ)* |
| | ੨ | | ਰਾਗੁ ਗਉੜੀ ਪੂਰਬੀ, ਬਾਵਨ ਅਖਰੀ ਕਬੀਰ ਜੀਉ ਕੀ |
| | | | ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ |
| ੩੪੦ | ੩ | ੧ | ਏ ਅਖਰ ਖਿਰਿ ਜਾਹਿਗੇ; *(ਅੱਖਰ ਬੋਲੋ)* |
| | | | ਓਇ ਅਖਰ[7], ਇਨ ਮਹਿ ਨਾਹਿ ॥ *(ਅ-ਖਰ ਬੋਲੋ)* |
| | ੬ | ੩ | ਅਲਹ ਲਹਉ, ਤਉ ਕਿਆ ਕਹਉ; ਕਹਉ ਤ ਕੋ ਉਪਕਾਰ ॥ |
| | | | *(ਅੱਲਹ ਬੋਲਣਾ)* |
| | ੭ | ੫ | ਮਨ ਸਮਝਾਵਨ ਕਾਰਨੇ; ਕਛੂਅਕ ਪੜੀਐ ਗਿਆਨ ॥ |
| | ੧੦ | ੭ | ਅਕਹ ਕਹਾ; ਕਹਿ, ਕਾ ਸਮਝਾਵਾ ॥ *(ਅ-ਕਹ ਬੋਲੋ)* |
| | ੧੧ | ੮ | ਤਉ ਹੋਇ ਨਿ-ਖਿਅਉ[8]; ਅਖੈ-ਪਦੁ ਲਹੈ ॥ |
| | ੧੩ | ੧੦ | ਘਟ ਫੂਟੇ; ਘਟਿ ਕਬਹਿ ਨ ਹੋਈ ॥ *(ਘੱਟਿ ਬੋਲੋ)* |

੧. ਹਟਾਵੇ (ਵਾ) ਨਿੰਦਾ ਦਾ ਰੂਪ ਹੋ ਰਹੇ। ੨. ਵਿਸ਼ੈ ਵਿਸ਼ੈਣੀ ਬੁੱਧ ਜਦੋਂ ਹੁੰਦੀ ਸੀ ਤਦੋਂ ਬਿਬੇਕ ਰੂਪੀ ਬਲ ਕੈਸਾ ਹੋਣਾ ਸੀ। ੩. ਹੁਣ ਆਤਮ ਵਿਸ਼ੈਣੀ ਬੁੱਧੀ ਹੋਣ ਕਰਕੇ ਆਸੁਰੀ ਸੰਪਦਾ ਦਾ ਬਲ ਖਟਾਈ = ਨਹੀਂ ਮਿਲਦਾ। ੪. ਵਿਸ਼ੈ ਵਿਸ਼ੈਣੀ ਮੇਰੀ ਬੁੱਧ ਹਰਿ ਲਈ। ੫. ਪਦਾਰਥਾਂ ਦੀ ਸੱਤਤਾ ਵਲੋਂ ਬੁੱਧ ਬਦਲ ਗਈ। ੬. ਮੁਕਤ ਪਾ ਲਈ। ੭. ਪ੍ਰਮੇਸ਼ਰ ਖਰਨ ਤੋਂ ਰਹਿਤ। ੮. ਨਾਸ ਨਹੀਂ ਹੁੰਦਾ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ | |
|---|---|---|---|---|
| ੩੪੦ | ੧੪ | ੧੦ | ਸੋ ਘਟੁ ਛਾਡਿ; 'ਅਵਘਟ'[1] ਕਤ ਧਾਵਾ ॥ | |
| | ੧੬ | ੧੨ | ਚਿਤ੍ਰ ਬਚਿਤ੍ਰ; ਇਹੈ 'ਅਵਝੇਰਾ'[2] ॥ | |
| | | ੧੩ | ਛਛਾ; ਇਹੈ ਛਤ੍ਰਪਤਿ[3] ਪਾਸਾ ॥ | |
| | | ੧੩ | ਛਕਿ[4] 'ਕਿ', ਨ ਰਹਹੁ; ਛਾਡਿ 'ਕਿ', ਨ ਆਸਾ ॥ | |
| | ੧੭ | ੧੪ | ਜਜਾ; ਜਉ ਤਨ ਜੀਵਤ ਜਰਾਵੈ ॥ | |
| | ੧੮ | ੧੪ | ਅਸ ਜਰਿ[5] ਪਰ ਜਰਿ[6]; ਜਰਿ[7] ਜਬ ਰਹੈ ॥ | |
| ੩੪੧ | ੨ | ੧੫ | ਝਗਰੁ ਕੀਏ; 'ਝਗਰਉ' ਹੀ ਪਾਵਾ ॥ | |
| | ੩ | ੧੭ | ਟਟਾ; ਬਿਕਟ ਘਾਟ ਘਟ ਮਾਹੀ ॥ | (ਟੱਟਾ ਬੋਲੋ) |
| | ੩ | ੧੭ | ਖੋਲਿ ਕਪਾਟ; ਮਹਲਿ, ਕਿ 'ਨ' ਜਾਹੀ ॥ | |
| | ੫ | ੧੮ | ਠਠਾ ਇਹੈ ਦੂਰਿ; ਠਗ ਨੀਰਾ ॥ | |
| | ੫ | ੧੮ | ਨੀਠਿ[8] ਨੀਠਿ; ਮਨੁ ਕੀਆ ਧੀਰਾ ॥ | |
| | ੭ | ੧੯ | ਨਿਡਰ ਹੂਆ; ਡਰੁ ਉਰ ਹੋਇ ਭਾਗੈ ॥ | (ਨਿ-ਡਰ ਨਹੀਂ ਬੋਲਣਾ) |
| | ੭ | ੨੦ | ਢਢਾ ਢਿਗ; ਢੂਢਹਿ ਕਤ ਆਨਾ ॥ | |
| | ੯ | ੨੧ | ਣਾਣਾ ਰਣਿ[9] ਰੂਤਉ; ਨਰ ਨੇਹੀ[10] ਕਰੈ ॥ | |
| | ੧੦ | ੨੨ | ਤਤਾ ਅਤਰ; ਤਰਿਓ ਨਹ ਜਾਈ ॥ | (ਅ-ਤਰ ਬੋਲੋ) |
| | ੧੨ | ੨੪ | ਦਦਾ ਦੇਖਿ ਜੁ; ਬਿਨਸਨਹਾਰਾ ॥ | (ਬਿਨਸਨ-ਹਾਰਾ ਬੋਲੋ) |
| | ੧੩ | ੨੪ | ਦਸਵੈ ਦੁਆਰਿ; ਕੁੰਚੀ[11] ਜਬ ਦੀਜੈ ॥ | (ਕੁੰਜੀ ਭੀ ਪਾਠ ਹੁੰਦਾ ਹੈ) |
| | ੧੪ | ੨੫ | ਅਰਧਹਿ ਉਰਧਹ; ਮੰਝਿ ਬਸੇਰਾ ॥ | |
| | ੧੫ | ੨੫ | ਤਉ ਅਰਧਹਿ ਉਰਧ ਮਿਲਿਆ; ਸੁਖ ਪਾਵਾ ॥ | |
| | ੧੫ | ੨੬ | ਨਿਰਖਤ ਨੈਨ; ਰਹੇ 'ਰਤਵਾਈ'[12] ॥ | |
| | ੧੬ | ੨੬ | ਤਬ ਲੇ, ਨਿਰਖਹਿ; ਨਿਰਖ ਮਿਲਾਵਾ ॥ | |
| | ੧੬ | ੨੭ | ਪਪਾ ਅਪਰ; ਪਾਰੁ ਨਹੀ ਪਾਵਾ ॥ | (ਅ-ਪਰ ਬੋਲੋ) |
| | ੧੭ | ੨੭ | ਪਾਪੁ ਪੁੰਨੁ ਦੁਊ; ਨਿਰਵਰਈ[13] ॥ | |
| | ੧੮ | ੨੮ | ਤਾ ਫਲ ਫੰਕ[14]; ਲਖੈ ਜਉ ਕੋਈ ॥ | |
| | ੧੯ | ੨੯ | ਬਿੰਦਹਿ ਬਿੰਦਿ; ਨ 'ਬਿਛੁਰਨ' ਪਾਵਾ ॥ | |

੧. ਔਖੇ ਘਾਟ ਅਗਿਆਨ ਕਾਮਾਦਿਕਾਂ ਦੇ। ੨. ਉਲਝੇਵਾਂ, ਝਗੜ-ਖਾਤਾ। ੩. ਚੱਕ੍ਰਵਰਤੀ ਰਾਜਾ। ੪. ਪ੍ਰਸੰਨਤਾ। ੫. ਆਪਣਾ ਧਨ। ੬. ਪਰਾਇਆ ਧਨ। ੭. ਸਾੜਨਾ। ੮. ਸਨੇ ਸਨੇ। ੯. ਕਾਮ ਕ੍ਰੋਧ ਆਦਿਕਾਂ ਦਾ ਜੰਗ ਜਦੋਂ ਆ ਪਵੇ। ੧੦. ਨਿਸਚੇ ਕਰ ਕੇ ਹਠ ਕਰੇ। ੧੧. ਪ੍ਰਾਣਾਯਾਮ ਭਗਤੀ ਬ੍ਰਹਮ ਵਿੱਦਿਆ ਰੂਪ ਕੁੰਜੀ। ੧੨. ਲਾਲੀ ਦੇ ਸਹਿਤ, ਪ੍ਰੇਮ ਦੇ ਸਹਿਤ। ੧੩. ਨਿਵਾਰਨਾ ਕਰੇ। ੧੪. ਭੂਮਿਕਾ ਰੂਪ ਫਾੜੀ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ | |
|---|---|---|---|---|
| ੩੪੨ | ੧ | ੨੯ | ਬੰਦਕ[1] ਹੋਇ; ਬੰਧ ਸੁਧਿ ਲਹੈ ॥ | |
| | ੩ | ੩੧ | ਮਤ ਕੋਈ; ਮਨ ਮਿਲਤਾ ਬਿਲਮਾਵੈ[2] ॥ | |
| | ੩ | ੩੧ | ਮਗਨ ਭਇਆ ਤੇ; ਸੋ ਸਚੁ ਪਾਵੈ ॥ | |
| | ੪ | ੩੨ | ਮਨ ਹੀ ਮਨ ਸਿਉ, ਕਹੈ ਕਬੀਰਾ; 'ਮਨਸਾ'[3], ਮਿਲਿਆ ਨ ਕੋਇ ॥ | (੨) ਮਨ ਸਾ[4] |
| | ੫ | ੩੩ | ਇਹੁ ਮਨੁ ਲੇ; ਜਉ 'ਉਨਮਨਿ'[5] ਰਹੈ ॥ | |
| | ੬ | ੩੪ | ਯਯਾ, ਜਉ ਜਾਨਹਿ, ਤਉ ਦੁਰਮਤਿ ਹਨਿ; ਕਰਿ ਬਸਿ ਕਾਇਆ ਗਾਉ ॥ | (ਯਈਆ ਬੋਲੋ) |
| | ੭ | ੩੪ | ਰਣਿ ਰੂਤਉ[6] ਭਾਜੈ ਨਹੀ; ਸੂਰਉ 'ਥਾਰਉ' ਨਾਉ ॥ | |
| | ੭ | ੩੫ | ਰਾਰਾ ਰਸੁ; 'ਨਿਰਸ' ਕਰਿ ਜਾਨਿਆ ॥ | (ਨਿ-ਰਸ ਬੋਲੋ) |
| | ੯ | ੩੬ | ਅਨਤ[7] ਨ ਜਾਇ; ਪਰਮ ਸਚੁ ਪਾਵੈ ॥ | |
| | ੯ | ੩੬ | ਅਰੁ ਜਉ; ਤਹਾ ਪ੍ਰੇਮ ਲਿਵ ਲਾਵੈ ॥ | |
| | ੯ | ੩੬ | ਤਉ ਅਲਹ ਲਹੈ; ਲਹਿ ਚਰਨ ਸਮਾਵੈ ॥ | (ਅੱਲਹ ਬੋਲੋ) |
| | ੧੦ | ੩੭ | ਬਲਿ ਬਲਿ; ਜੋ ਬਿਸਨ[8] ਤਨਾ[9], ਜਸੁ ਗਾਵੈ ॥ | |
| | ੧੧ | ੩੮ | ਵਾਵਾ, 'ਵਾਹੀ'[10] ਜਾਨੀਐ; ਵਾ[11] ਜਾਨੇ ਇਹੁ ਹੋਇ ॥ | |
| | ੧੨ | ੩੯ | ਸਸਾ; ਸੋ 'ਨੀਕਾ' ਕਰਿ ਸੋਧਹੁ ॥ | |
| | ੧੨ | ੩੯ | ਘਟ ਪਰਚਾ ਕੀ; ਬਾਤ ਨਿਰੋਧਹੁ ॥ | |
| | ੧੬ | ੪੨ | ਹਾਹਾ; ਹੋਤ ਹੋਇ, ਨਹੀ ਜਾਨਾ ॥ | |
| | ੧੭ | ੪੨ | ਤਬ ਓਹੀ ਉਹੁ; ਏਹੁ ਨ ਹੋਈ ॥ | |
| | ੧੮ | ੪੩ | ਲਖਿਮੀ-ਬਰ ਸਿਉ; ਜਉ ਲਿਉ ਲਾਵੈ ॥ | |
| | ੧੯ | ੪੪ | ਖਖਾ; ਖਿਰਤ ਖਪਤ ਗਏ ਕੇਤੇ ॥ | |
| | ੧੯ | ੪੪ | ਅਬ ਜਗੁ ਜਾਨਿ; ਜਉ ਮਨਾ[12] ਰਹੈ ॥ | (ਮਨ੍ਹਾ ਬੋਲੋ) |
| ੩੪੩ | ੪ | | ਰਾਗੁ ਗਉੜੀ ਥਿਤੀ ਕਬੀਰ ਜੀ ਕੀ ॥ | |
| | ੮ | ੨ | 'ਪਰਿਵਾ'[13]; ਪ੍ਰੀਤਮ ਕਰਹੁ ਬੀਚਾਰ ॥ | |

੧. ਜੋ ਬੰਦਕ = ਬੰਦਗੀ ਵਾਲਾ ਪੁਰਖ ਹੁੰਦਾ ਹੈ, ਪ੍ਰਮੇਸ਼ਰ ਉਸਦੀ ਬੰਧ = ਸੰਬੰਧੀਆਂ ਵਾਗੂੰ ਖ਼ਬਰ ਲੈਂਦਾ ਹੈ। ੨. ਦੇਰ ਕਰੇ। ੩. ਵਾਸ਼ਨਾ। ੪. ਮਨ ਸਰੀਖਾ। ੫. ਤੁਰੀਆ ਪਦ ੬. ਰੁਕਣਾ। ੭. ਹੋਰ ਥਾਉਂ। ੮. ਬਿਸ = ਸੰਸਾਰ (ਅਨ) ਚੇਸ਼ਟਾ, ਸਾਰੇ ਸੰਸਾਰ ਦੀ ਕ੍ਰਿਆ ਕਰਾਉਣ ਵਾਲਾ ਬ੍ਰਹਮ, ਵਿਆਪਕ ਪ੍ਰਮੇਸ਼ਰ। ੯. ਪੁੱਤਰ, ਪਿਆਰੇ, ਸਰੂਪ। ੧੦. ਪ੍ਰੇਰਕ। ੧੧. ਓਸ ਦੇ ਤਾਈਂ। ੧੨. ਹਟੇ ਰਹਿਣਾ। ੧੩. ਏਕਮ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ | |
|---|---|---|---|---|
| ੩੪੩ | ੮ | ੨ | ਘਟ ਮਹਿ ਖੇਲੈ; ਅਘਟ ਅਪਾਰ ॥ | |
| | ੯ | ੩ | ਦੁਤੀਆ; ਦੁਹ-ਕਰਿ[1] ਜਾਨੈ ਅੰਗ ॥ | (ਅ-ਘਟ ਬੋਲੋ) |
| | ੧੩ | ੬ | ਪਾਂਚੈ; ਪੰਚ ਤਤ ਬਿਸਥਾਰ ॥ | |
| | | ੬ | ਪ੍ਰੇਮ 'ਸੁਧਾ' ਰਸੁ; ਪੀਵੈ ਕੋਇ ॥ | |
| | ੧੪ | ੭ | ਛਠਿ; ਖਟੁ ਚਕ੍ਰ, ਛਹੂੰ ਦਿਸ ਧਾਇ ॥ | (ਸੁੱਧਾ ਨਹੀਂ ਬੋਲਣਾ) |
| | ੧੭ | ੯ | ਤਾ ਮਹਿ; ਅਕੁਲ ਮਹਾ ਨਿਧਿ ਰਾਇਆ ॥ | |
| | | ੯ | ਉਲਟਾ; ਰਹੈ ਅਭੰਗ ਅਛੇਦ ॥ | (ਅ-ਕੁਲ ਬੋਲੋ) |
| ੩੪੪ | ੨ | ੧੧ | ਅਮਲ ਨ 'ਮਲਨ'; ਛਾਹ ਨਹੀ ਧੂਪ ॥ | (ਅ-ਮਲ ਪਾਠ ਬਹੁਤਾ ਦੱਬ ਕੇ ਨਹੀਂ ਕਰਨਾ) |
| | ੨ | ੧੨ | 'ਏਕਾਦਸੀ'; ਏਕ ਦਿਸ ਧਾਵੈ ॥ | |
| | ੩ | ੧੩ | 'ਬਾਰਸਿ'; ਬਾਰਹ ਉਗਵੈ ਸੂਰ ॥ | |
| | ੪ | ੧੩ | ਅਚਰਜੁ ਭਇਆ; ਜੀਵ ਤੇ, ਸੀਉ[2] ॥ | |
| | ੫ | ੧੪ | 'ਤੇਰਸਿ'; ਤੇਰਹ[3] ਅਗਮ ਬਖਾਣਿ ॥ | |
| | ੮ | ੧੬ | ਆਦਿ ਅੰਤਿ ਮਧਿ; ਹੋਇ ਰਹਿਆ ਥੀਰ[4] ॥ | (ਪਾਠੰਤਰ ਬੀਰ) |
| | ੯ | | ਰਾਗ ਗਉੜੀ ਵਾਰ ਕਬੀਰ ਜੀਉ ਕੇ ੭ | (ਏਸ ੭ ਅੰਗ ਨੂੰ ਸੱਤ ਉਚਾਰੋ) |
| | | ੧ | ਗੁਰ ਗਮਿ; ਭੇਦੁ ਸੁ ਹਰਿ ਕਾ ਪਾਵਉ ॥ | |
| | ੧੦ | ੧ | 'ਆਦਿਤ[5]'; ਕਰੈ ਭਗਤਿ ਆਰੰਭ ॥ | (ਆਦਿੱਤ ਬੋਲੋ) |
| | | ੧ | ਕਾਇਆ ਮੰਦਰ; 'ਮਨਸਾ' ਥੰਭ ॥ | |
| | ੧੧ | ੧ | ਅਹਿ-ਨਿਸਿ ਅਖੰਡ; 'ਸੁ' ਰਹੀ ਜਾਇ ॥ | (੨) ਸੁਰਹੀ |
| | ੧੩ | ੩ | ਮੰਗਲ-ਵਾਰੇ; ਲੇ ਮਾਹੀਤਿ[6] ॥ | |
| | ੧੪ | ੩ | ਨਾ ਤਰੁ ਖਰਾ; 'ਰਿਸੈ' ਹੈ ਰਾਇ ॥ | |
| | ੧੪ | ੪ | ਗੁਰ ਮਿਲਿ; ਦੋਊ ਏਕ ਸਮ ਧਰੈ ॥ | |
| | ੧੫ | ੪ | ਉਰਧ ਪੰਕ; ਲੈ ਸੂਧਾ ਕਰੈ ॥ | |
| | ੧੬ | ੫ | ਅਹਿ ਨਿਸਿ; 'ਕਸਮਲ'[7] ਧੋਵਹਿ ਨਾਹਿ ॥ | (ਨ੍ਾਹਿ ਬੋਲੋ) |
| | ੧੭ | ੭ | ਬਾਵਰ; ਥਿਰੁ ਕਰਿ ਰਾਖੈ ਸੋਇ ॥ | |
| | ੧੯ | ੭ | ਜੋਤਿ ਦੀ ਵਟੀ[8]; ਘਟ ਮਹਿ ਜੋਇ ॥ | (੨) ਦੀਵਟੀ |

੧. ਕਠਨ (ਵਾ) ਦੋਹਾਂ ਕਰਕੇ। ੨. ਕਲਿਆਨ ਸਰੂਪ ਚੇਤਨ। ੩. ਨੌਂ ਵਿਆਕਰਨ, ਚਾਰ ਵੇਦ। ੪. ਇਸਥਿਤ। ੫. ਐਤਵਾਰ। ੬. ਘੇਰਾ ਘੱਤਣਾ ਵਿਕਾਰਾਂ ਦਾ, ਤੇ ਮਹਾਤਮਾਂ ਦੀ ਸਿੱਖਿਆ। ੭. ਪਾਪ। ੮. ਬ੍ਰਹਮਾਕਾਰ ਬ੍ਰਿਤੀ ਰੂਪ ਬੱਤੀ।

| ਅੰਗ | ਪੰਗਤੀ | ਸ਼ਬਦ | ਰਾਗੁ ਗਉੜੀ |
|---|---|---|---|
| | ੩ | | ਰਾਗੁ ਗਉੜੀ ਚੇਤੀ, ਬਾਣੀ ਨਾਮਦੇਉ ਜੀਉ ਕੀ |
| ੩੪੫ | ੪ | ੧ | ਦੇਵਾ; ਪਾਹਨ ਤਾਰੀਅਲੇ ॥ |
| | ੪ | ੧ | ਰਾਮ ਕਹਤ; ਜਨ 'ਕਸ'[੧] ਨ ਤਰੇ ॥ |
| | ੪ | ੧ | ਤਾਰੀ-ਲੇ ਗਨਿਕਾ, ਬਿਨੁ ਰੂਪ ਕੁਬਿਜਾ; ਬਿਆਧਿ[੨] ਅਜਾਮਲੁ ਤਾਰੀਅਲੇ ॥ |
| | ੬ | ੧ | ਦਾਸੀ ਸੁਤ, ਜਨੁ ਬਿਦਰੁ, ਸੁਦਾਮਾ; ਉਗ੍ਰਸੈਨ ਕਉ ਰਾਜ ਦੀਏ ॥ |
| | ੬ | ੧ | ਜਪ[੩] ਹੀਨ ਤਪ[੪] ਹੀਨ, ਕੁਲ[੫] ਹੀਨ ਕ੍ਰਮ[੬] ਹੀਨ; ਨਾਮੇ ਕੇ ਸੁਆਮੀ ਤੇਊ ਤਰੇ ॥ |
| | ੮ | | ਰਾਗੁ ਗਉੜੀ, ਰਵਿਦਾਸ ਜੀ ਕੇ ਪਦੇ; ਗਉੜੀ ਗੁਆਰੇਰੀ |
| | ੯ | | ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ |
| | ੯ | ੧ | ਮੇਰੀ ਸੰਗਤਿ ਪੋਚ; ਸੋਚ ਦਿਨੁ ਰਾਤੀ ॥ |
| | ੯ | ੧ | ਮੇਰਾ ਕਰਮੁ 'ਕੁਟਿਲਤਾ'[੭]; ਜਨਮੁ ਕੁਭਾਂਤੀ[੮] ॥ |
| | ੧੧ | ੧ | ਮੇਰੀ ਹਰਹੁ ਬਿਪਤਿ; ਜਨ ਕਰਹੁ 'ਸੁਭਾਈ'[੯] ॥ |
| | ੧੨ | ੧ | ਬੇਗਿ ਮਿਲਹੁ ਜਨ; ਕਰਿ ਨ ਬਿਲਾਂਬਾ[੧੦] ॥ |
| | ੧੩ | ੨ | ਨਾਂ ਤਸਵੀਸ[੧੧]; ਖਿਰਾਜੁ[੧੨] ਨ ਮਾਲੁ ॥ |
| | ੧੩ | ੨ | ਖਉਫੁ ਨ ਖਤਾ[੧੩]; ਨ ਤਰਸੁ ਜਵਾਲੁ[੧੪] ॥ (ਖੱਤਾ ਨਹੀਂ ਬੋਲਣਾ) |
| | ੧੩ | ੨ | ਅਬ ਮੋਹਿ; ਖੂਬ ਵਤਨ ਗਹ ਪਾਈ ॥ |
| | ੧੪ | ੨ | ਊਹਾਂ ਖੈਰਿ ਸਦਾ; ਮੇਰੇ ਭਾਈ ॥ |
| | ੧੪ | ੨ | ਕਾਇਮੁ[੧੫] ਦਾਇਮੁ[੧੬]; ਸਦਾ ਪਾਤਿਸਾਹੀ ॥ |
| | ੧੪ | ੨ | ਦੋਮ[੧੭] ਨ ਸੇਮ[੧੮]; ਏਕ ਸੋ ਆਹੀ ॥ |
| | ੧੫ | ੨ | ਆਬਾਦਾਨੁ[੧੯]; ਸਦਾ ਮਸਹੂਰ ॥ |
| | ੧੫ | ੨ | ਊਹਾਂ ਗਨੀ[੨੦] ਬਸਹਿ; 'ਮਾਮੂਰ'[੨੧] ॥ |
| | ੧੬ | ੨ | 'ਮਹਰਮ'[੨੨] ਮਹਲ[੨੩]; ਨ ਕੋ ਅਟਕਾਵੈ ॥ |

੧. ਕਿਸ ਤਰ੍ਹਾਂ ਨਾ ਤਰਨਗੇ। ੨. ਸ਼ਿਕਾਰੀ ਜੋ ਪ੍ਰਮੇਸ਼ਰ ਨੂੰ ਚਤੁਰਭੁਜ ਪੰਛੀ ਬਣਾਇ ਪੈਰ ਬੰਨ੍ਹ ਕੇ ਪਿਛੇ ਲਟਕਾਇ ਕੇ ਸਾਧੂ ਦੇ ਪਾਸ ਲਿਆਇਆ ਸੀ, ਏਸ ਦਾ ਨਾਉਂ ਲੋਦੀਆ ਸੀ। ੩. ਗਨਕਾ। ੪. ਕੁਬਜਾ। ੫. ਬਿਆਧ। ੬. ਅਜਾਮਲ। ੭. ਟੇਢਤਾਈ ਵਾਲਾ। ੮. ਖੋਟੇ ਲਗਨ ਵਾਲਾ ਜਨਮ। ੯. ਸੋਭਾ। ੧੦. ਦੇਰ। ੧੧. ਸ਼ਰਮਿੰਦਗੀ। ੧੨. ਟੈਕਸ। ੧੩. ਗੁਨਾਹ। ੧੪. ਘਾਟਾ। ੧੫. ਇਸਥਿਤ। ੧੬. ਹਮੇਸ਼ਾ। ੧੭. ਦੂਜਾ ਵਜ਼ੀਰ, ਦ੍ਵੈਤ। ੧੮. ਖ਼ਜ਼ਾਨਚੀ। ੧੯. ਅਬਾਦ, ਨਿਤ ਵਸਦਾ ਹੈ। ੨੦. ਧਨੀ। ੨੧. ਲਬਾ-ਲਬ ਭਰੇ ਹੋਏ, ਭਰਪੂਰ। ੨੨. ਭੇਤੀ ਹਾਂ। ੨੩. ਸਰੂਪ ਦੇ।

| ਅੰਗ | ਪੰਕਤੀ | ਤੁਕ | ਰਾਗੁ ਗਉੜੀ |
|---|---|---|---|
| | ੧੮ | | ਗਉੜੀ ਬੈਰਾਗਣਿ ਰਵਿਦਾਸ ਜੀਉ ॥ |
| ੩੪੫ | ੧੮ | ੧ | ਰਮਈਏ ਸਿਉ ਇਕ ਬੇਨਤੀ; ਮੇਰੀ ਪੂੰਜੀ ਰਾਖੁ, ਮੁਰਾਰਿ ॥ |
| ੩੪੬ | ੧ | ੧ | ਹਉ ਬਨਜਾਰੋ ਰਾਮ ਕੋ; ਸਹਜ ਕਰਉ ਬ੍ਯਾਪਾਰੁ ॥ (ਬਿਆਪਾਰੁ ਬੋਲੋ) |
| | ੨ | ੧ | ਉਰਵਾਰ ਪਾਰ ਕੇ ਦਾਨੀਆ; ਲਿਖਿ ਲੇਹੁ ਆਲ-ਪਤਾਲੁ[1] ॥ |
| | ੫ | | ਗਉੜੀ ਪੂਰਬੀ ਰਵਿਦਾਸ ਜੀਉ |
| | ੭ | ੧ | ਮਲਿਨ ਭਈ ਮਤਿ, ਮਾਧਵਾ; ਤੇਰੀ ਗਤਿ ਲਖੀ ਨ ਜਾਇ ॥ |
| | ੮ | ੧ | 'ਜੋਗੀਸਰ' ਪਾਵਹਿ ਨਹੀ; 'ਤੁਅ' ਗੁਣ ਕਥਨੁ ਅਪਾਰ ॥ |
| | ੧੦ | | ਗਉੜੀ ਬੈਰਾਗਣਿ |
| | ੧੧ | ੧ | ਸਤਜੁਗਿ ਸਤੁ, ਤੇਤਾ ਜਗੀ; ਦੁਆਪਰਿ ਪੂਜਾ ਚਾਰ ॥ (ਜੱਗੀ ਬੋਲੋ) |
| | ੧੧ | ੧ | ਪਾਰੁ ਕੈਸੇ ਪਾਇਬੋ; ਰੇ ॥ |
| | ੧੨ | ੧ | ਮੋ-ਸਉ; ਕੋਊ ਨ ਕਹੈ ਸਮਝਾਇ ॥ |
| | ੧੨ | ੧ | ਬਹੁ ਬਿਧਿ ਧਰਮ ਨਿਰੂਪੀਐ[2]; ਕਰਤਾ ਦੀਸੈ ਸਭ ਲੋਇ ॥ |
| | ੧੫ | ੧ | ਰਵਿ[3] ਪ੍ਰਗਾਸ, 'ਰਜਨੀ'[4] ਜਥਾ, 'ਗਤਿ'[5]; ਜਾਨਤ ਸਭ ਸੰਸਾਰ ॥ |
| | ੧੭ | ੧ | ਉਨਮਨ, ਮਨ ਮਨ ਹੀ ਮਿਲੇ; ਛੁਟਕਤ ਬਜਰ ਕਪਾਟ ॥ |

੧. ਅਸਤ ਬਿ-ਅਸਤ ਬੋਲਿਆ ਹੋਇਆ। ੨. ਕਥਨ ਕਰੀਦਾ ਹੈ। ੩. ਸੂਰਜ। ੪. ਰਾਤ। ੫. ਨਾਸ।

# ਰਾਗੁ ਆਸਾ

| ਅੰਗ | ਪੰਗਤੀ | ਸ਼ਬਦ | |
|---|---|---|---|
| ੩੪੭ | ੩ | ੧ | ਰਾਗੁ ਆਸਾ, ਮਹਲਾ ੧ ਘਰੁ ੧ ਸੋਦਰੁ ॥ |
| | ੧੦ | ੧ | ਗਾਵਨਿ੍ ਤੁਧਨੋ, ਰਤਨ ਉਪਾਏ ਤੇਰੇ ਜੇਤੇ; ਅਠਸਠਿ ਤੀਰਥ ਨਾਲੇ ॥ |
| | ੧੪ | ੧ | ਰੰਗੀ ਰੰਗੀ ਭਾਤੀ ਜਿਨਸੀ; ਮਾਇਆ ਜਿਨਿ ਉਪਾਈ ॥ |
| ੩੪੮ | ੮ | ੨ | ਸੇ ਮੁਕਤੁ ਸੇ ਮੁਕਤੁ ਭਏ, ਜਿਨ ਹਰਿ ਧਿਆਇਆ ਜੀਉ; ਤਿਨ ਟੂਟੀ ਜਮ ਕੀ ਫਾਸੀ ॥ |
| ੩੪੯ | ੨ | ੧ | ਸਭਿ ਸੁਰਤੀ ਮਿਲਿ[1]; ਸੁਰਤਿ ਕਮਾਈ ॥ |
| | ੧੨ | ੨ | ਨਾਨਕ; ਨਾਵੈ ਬਾਝੁ, ਸਨਾਤਿ[2] ॥ |
| | ੧੩ | ੩ | ਜਾਣਹੁ ਜੋਤਿ, ਨ ਪੂਛਹੁ ਜਾਤੀ; ਆਗੈ ਜਾਤਿ ਨ ਹੇ ॥ |
| | ੧੬ | ੩ | ਜੇ ਕਿਸੈ ਦੇਇ, ਵਖਾਣੈ ਨਾਨਕੁ; ਆਗੈ ਪੂਛ ਨ ਲੇਇ ॥ |
| | ੧੭ | ੪ | ਤਾਲ[3] ਮਦੀਰੇ[4]; ਘਟ ਕੇ ਘਾਟ ॥ |
| | ੧੯ | ੪ | ਤਾਮਿ[5] ਪਰੀਤਿ; ਵਸੈ ਘਰਿ ਆਇ ॥ |
| ੩੫੦ | ੫ | ੫ | ਏਕੋ ਹੈ ਭਾਈ; ਏਕੋ ਹੈ ॥ |
| | ੭ | ੫ | ਕਲਿ 'ਕਲਵਾਲੀ'[6], ਮਾਇਆ ਮਦੁ ਮੀਠਾ; ਮਨੁ ਮਤਵਾਲਾ, ਪੀਵਤੁ ਰਹੈ ॥ |
| | ੯ | ੬ | ਵਾਜਾ ਮਤਿ; 'ਪਖਾਵਜੁ'[7] ਭਾਉ ॥ |
| | ੧੧ | ੬ | ਰਾਗੁ ਨਾਦੁ; ਨਹੀ ਦੂਜਾ ਭਾਉ ॥ |
| | ੧੨ | ੬ | ਭਉ ਫੇਰੀ; ਹੋਵੈ ਮਨਿ ਚੀਤਿ ॥ |
| | ੧੩ | ੬ | ਲੇਟਣਿ ਲੇਟਿ; ਜਾਣੈ ਤਨੁ ਸੁਆਹੁ ॥ |
| | ੧੪ | ੬ | ਨਾਨਕ; ਆਖਣੁ ਵੇਰਾ ਵੇਰ ॥ |
| | ੧੮ | ੭ | ਨਾਲਿ ਕੁਟੰਬੁ ਸਾਥਿ ਵਰ-ਦਾਤਾ[8]; ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥ |
| | ੧੯ | ੭ | ਰਤਨ ਉਪਾਇ ਧਰੇ, ਖੀਰੁ ਮਥਿਆ; ਹੋਰਿ 'ਭਖਲਾਏ'[9] ਜਿ ਅਸੀ ਕੀਆ ॥ |
| ੩੫੧ | ੭ | ੯ | ਮੈ ਗੁਣ; ਗਲਾ ਕੇ ਸਿਰਿ ਭਾਰ ॥ (ਗੱਲਾਂ ਬੋਲੋ) |
| | ੮ | ੯ | ਤਉ ਪਰਵਾਹ ਕੇਹੀ; ਕਿਆ ਕੀਜੈ ॥ |
| | ੯ | ੯ | ਮਨ ਕੀ ਮਤਿ; 'ਮਤਾਗਲੁ' ਮਤਾ[10] ॥ (ਮੱਤਾ ਬੋਲੋ) |

੧. ਸਭ ਸੁਰਤੀਆਂ ਨੇ ਭਾਵ ਬੇਦ ਪਾਠੀਆਂ ਨੇ ਮਿਲ ਕੇ। ੨. ਭੂਤਨੇ ਜਾਂ ਨੀਚ ਜਾਤ। ੩. ਕੈਂਸੀਆਂ ਆਸਾ ਤ੍ਰਿਸ਼ਨਾ ਰੂਪ। ੪. ਛੈਣੇ ਰਾਗ ਦ੍ਵੈਖ ਰੂਪ। ੫. ਇੱਛਾ, ਭੋਜਨ। ੬. ਮੱਟੀ ਸ਼ਰਾਬ ਵਾਲੀ, ਕਲਜੁਗ ਦੀ ਲੜਾਈ ਵਾਲੀ ਕ੍ਰਿਆ ਹੀ ਮੱਟੀ ਹੈ। ੭. ਜੋੜੀ ਵਾਲਾ। ੮. ਵਿਸ਼ਨੂੰ। ੯. ਭਟਕਾਏ। ੧੦. ਮਨ ਰੂਪੀ ਹਾਥੀ ਮਨ ਦੀ ਮੱਤ ਕਰਕੇ ਮਸਤ ਹੋ ਰਿਹਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੫੧ | ੧੨ | ੯ | ਤਿਸੁ ਵਿਚਿ; ਉਪਜੈ ਅੰਮ੍ਰਿਤੁ ਸਾਰ ॥ |
| | ੧੫ | ੧੦ | ਗੁਰੂ ਦੁਆਰੈ ਹਮਰਾ ਵੀਆਹੁ[1] ਜਿ ਹੋਆ; ਜਾਂ ਸਹੁ ਮਿਲਿਆ ਤਾਂ ਜਾਨਿਆ ॥ |
| | ੧੬ | ੧੦ | ਆਪਣਾ ਕਾਰਜੁ ਆਪਿ ਸਵਾਰੇ; ਹੋਰਨਿ[2], ਕਾਰਜੁ ਨ ਹੋਈ ॥ |
| ੩੫੨ | ੨ | ੧੧ | ਅਧਿਕ 'ਤਿਆਸ'[3]; ਭੇਖ ਬਹੁ ਕਰੈ ॥ |
| | ੨ | ੧੧ | ਕਾਮੁ ਕ੍ਰੋਧ; ਅੰਤਰਿ ਧਨੁ ਹਿਰੈ ॥ |
| | ੫ | ੧੧ | ਨਾਨਕ; ਅਸਥਿਰੁ ਨਾਮੁ ਰਜਾਇ ॥ |
| | ੬ | ੧੨ | ਸਦਾ ਬਿਗਾਸੈ; ਪਰਮਲ[4] ਰੂਪ ॥ |
| | ੯ | ੧੨ | ਰਾਜਨ ਰਾਜਿ; ਸਦਾ ਬਿਗਸਾਂਤਉ[5] ॥ |
| | ੧੧ | ੧੨ | ਅਹਿ ਨਿਸਿ ਭਗਤਿ ਕਰੇ; ਲਿਵ ਲਾਇ ॥ |
| | ੧੭ | ੧੩ | ਨਾਨਕ; ਵਿਚਹੁ ਆਪੁ ਗਵਾਏ ॥ |
| ੩੫੩ | ੪ | ੧੪ | ਕਰਮ ਧਰਮ ਸੰਜਮੁ; 'ਸਤਭਾਉ'[6] ॥ (੨) ਸਤ ਭਾਉ ॥ |
| | ੭ | ੧੫ | ਇਹੁ ਸੰਸਾਰੁ ਬਿਖੁ-ਵਤ ਅਤਿ ਭਉਜਲੁ; ਗੁਰ ਸਬਦੀ, ਹਰਿ ਪਾਰਿ ਲੰਘਾਈ ॥ |
| | ੯ | ੧੫ | ਜਿਉ ਜਲ, ਅੰਭ ਊਪਰਿ; ਕਮਲ ਨਿਰਾਰੇ ॥ |
| ੩੫੪ | ੯ | ੧੭ | ਰਾਮ ਭਗਤਿ ਜਨੁ; ਰਹੈ ਨਿਰਾਰਾ ॥ |
| | ੫ | ੧੭ | ਸੋ ਪ੍ਰਭੁ ਦੂਰਿ ਨਾਹੀ; ਪ੍ਰਭੁ ਤੂੰਹੈ ॥ (੨) ਤੂੰ ਹੈ ॥ |
| | ੮ | ੧੮ | ਵਾਟ[7] ਨ ਪਾਵਉ; ਵੀਗਾ ਜਾਉ ॥ |
| | ੯ | ੧੮ | ਖੀਨ[8] ਖਰਾਬੁ ਹੋਵੈ; ਨਿਤ ਕੰਧੁ[9] ॥ |
| | ੧੭ | ੧੯ | ਚਰਣੀ ਚਲੈ, ਪਜੂਤਾ[10] ਆਗੈ; ਵਿਣੁ ਸੇਵਾ ਫਲ ਲਾਗੇ ॥ |
| | ੧੭ | ੧੯ | ਅਖਰ ਬਿਰਖ ਬਾਗ, ਭੁਇ ਚੋਖੀ; ਸਿੰਚਿਤ ਭਾਉ ਕਰੇਹੀ ॥ |
| ੩੫੫ | ੨ | ੨੦ | ਗਿਆਨੁ ਜਨੇਊ; ਧਿਆਨੁ 'ਕੁਸ'[11] ਪਾਤੀ[12] ॥ |
| | ੫ | ੨੦ | ਵਿਣੁ ਨਾਵੈ; ਹੋਰਿ ਕਰਮ ਨ ਭਾਲਿ ॥ |
| | ੫ | ੨੦ | ਪੂਜਾ ਪ੍ਰੇਮ; ਮਾਇਆ ਪਰ-ਜਾਲਿ ॥ |
| | ੬ | ੨੦ | ਹਰਿ ਮੁਖਿ; ਪਾਠ ਪੜੈ ਬੀਚਾਰ ॥ |

੧. ਪਹਿਲੀ ਵਾਰ ਪਤੀ ਦੀ ਪ੍ਰਾਪਤੀ ਰੂਪ ਵਿਆਹ। ਇਸ ਤੁਕ ਅਨੁਸਾਰ ਅਨੰਦ ਕਾਰਜ ਹਮੇਸ਼ਾ ਗੁਰੂ ਦੁਆਰੇ ਹੋਣਾ ਚਾਹੀਦਾ ਹੈ, ਪੋਠੋਹਾਰੀਏ ਆਗਿਆ ਮੰਨਦੇ ਰਹੇ ਹਨ। ੨. ਹੋਰ ਕਿਸੇ ਪਾਸੋਂ। ੩. ਤ੍ਰਿਸ਼ਨਾ। ੪. ਚੰਦਨ। ੫. ਖਿੜਦਾ ਹੈ। ੬. ਸ੍ਰੇਸ਼ਟ ਭਾਵਨਾ। ੭. ਰਸਤਾ ਭਗਤੀ ਦਾ। ੮. ਵਿਆਕੁਲ, ਦੁਖੀ, ਕਮਜ਼ੋਰ। ੯. ਸਰੀਰ। ੧੦. ਪਕੜਿਆ ਹੋਇਆ, ਪੱਲੇ ਪੈਣਗੇ। ੧੧. ਦੱਭ। ੧੨. ਪਵਿੱਤ੍ਰ ਛੱਲੇ ਜਾਂ ਪੱਤਲਾਂ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੫੫ | ੭ | ੨੦ | 'ਪਾਹਰੂਅ'[1] ਰਾਛਬਿ[2]; ਚੋਰੁ ਨ ਲਾਗੈ ॥ (੨) ਪਾਹਰੂਅਰਾ ਛਬਿ[3] |
| | ੯ | ੨੦ | ਨਾਨਕ; ਸਤਿਗੁਰਿ ਬ੍ਰਹਮੁ ਦਿਖਾਇਆ ॥ |
| | ੧੨ | ੨੧ | ਮਹਲੀ ਖਸਮੁ ਸੁਣੇ; ਸਾਬਾਸਿ ॥ |
| ੩੫੬ | ੩ | ੨੨ | ਤੁਰੀਆਾਵਸਥਾ, ਗੁਰਮੁਖਿ ਪਾਈਐ; ਸੰਤ ਸਭਾ ਕੀ, ਓਟ ਲਹੀ ॥ *(ਤੁਰੀਆ-ਵਸਥਾ ਬੋਲੋ)* |
| | ੬ | ੨੩ | ਸਾਚੁ ਨਾਮੁ; ਰਿਦੇ ਰਵੈ ਸਰੀਰ ॥ |
| | ੧੧ | ੨੪ | ਮਨਮੁਖ ਕੀ, 'ਮਤਿ'; ਕੂੜਿ ਵਿਆਪੀ ॥ |
| | ੧੭ | ੨੫ | ਆਪਿ ਮਰੇ; 'ਅਵਰਾ' ਨਹ ਮਾਰੀ ॥ |
| | ੧੭ | ੨੫ | ਨਾਨਕੁ; ਜਾਣੈ ਚੋਜ[4] ਨ ਤੇਰੇ ॥ *(ਚਾਲ ਵਾਸਤੇ ਬਿਸ੍ਰਾਮ 'ਜਾਣੈ' 'ਤੇ ਹੈ)* |
| | ੧੮ | ੨੬ | 'ਏਕ' ਨ ਭਰੀਆ; ਗੁਣ ਕਰਿ ਧੋਵਾ[5] ॥ |
| ੩੫੭ | ੨ | ੨੬ | ਪ੍ਰੇਮੁ ਨ ਚਾਖਿਆ; ਮੇਰੀ ਤਿਸ ਨ ਬੁਝਾਨੀ ॥ |
| | ੭ | ੨੭ | ਸਾਹੁਰੜੈ; ਧਨ ਸਾਚੁ ਪਛਾਣਿਆ ॥ |
| | ੧੨ | ੨੮ | ਤਾਂ ਕੋ; ਸਚੇ ਸਚਿ ਸਮਾਵੈ ॥ |
| | ੧੩ | ੨੯ | ਪੰਕ[6] 'ਜੁ'[7] ਮੋਹ, ਪਗੁ ਨਹੀ ਚਾਲੈ[8]; ਹਮ ਦੇਖਾ, ਤਹ 'ਡੂਬੀਅਲੇ' ॥ |
| | ੧੬ | ੩੦ | ਛਿਅ ਘਰ[9], ਛਿਅ ਗੁਰ[10]; ਛਿਅ ਉਪਦੇਸ[11] ॥ |
| ੩੫੮ | ੩ | ੩੧ | ਜੇ ਬਹੁਤਾ ਸਮਝਾਈਐ ਭੋਲਾ; ਭੀ, ਸੋ ਅੰਧੋ ਅੰਧਾ ॥ |
| | ੩ | ੩੧ | ਲਖ ਖਟੀਅਹਿ, ਲਖ ਸੰਜੀਅਹਿ ਖਾਜਹਿ; ਲਖ ਆਵਹਿ, ਲਖ ਜਾਹਿ ॥ |
| | ੫ | ੩੧ | ਜਾਂ ਪਤਿ ਲੇਖੈ ਨਾ ਪਵੈ; ਤਾਂ ਸਭੇ 'ਕੁਪਰਵਾਣ'[12] ॥ |
| | ੮ | ੩੨ | ਲੋਕਾ; ਮਤ ਕੋ ਫਕੜਿ ਪਾਇ ॥ |
| | ੮ | ੩੨ | ਲਖ ਮੜਿਆ[13] ਕਰਿ 'ਏਕਠੇ'; ਏਕ ਰਤੀ ਲੇ ਭਾਹਿ ॥ *(ਏਕ-ਠੇ ਬੋਲੋ, ਇਕੱਠਾ ਹੈ)* |
| | ੯ | ੩੨ | ਪਿੰਡੁ ਪਤਲਿ, ਮੇਰੀ 'ਕੇਸਉ' ਕਿਰਿਆ; ਸਚੁ ਨਾਮੁ, ਕਰਤਾਰੁ[14] ॥ |

੧. ਪਹਿਰੇਦਾਰ। ੨. ਰਾਖਾ। ੩. ਸ਼ੋਭਾ। ੪. ਕੌਤਕ। ੫. ਇਕ ਔਗੁਣ ਨਾਲ ਬ੍ਰਿਤੀ ਨਹੀਂ ਭਰੀ ਹੋਈ ਬਹੁਤੇ ਔਗੁਣਾਂ ਨਾਲ ਭਰੀ ਹੋਈ ਹੈ ਕਿਸ ਗੁਣ ਕਰ ਕੇ ਧੋਵਾਂ ਭਾਵ ਕੋਈ ਗੁਣ ਨਹੀਂ। ੬. ਮੋਹ ਰੂਪੀ ਚਿੱਕੜ। ੭. ਪੈਦਾ ਹੋ ਰਿਹਾ ਹੈ। ੮. ਮਨ ਰੂਪੀ ਪੈਰ ਪ੍ਰਮੇਸ਼ਰ ਵੱਲ ਨਹੀਂ ਚੱਲਦਾ। ੯. ਛੇ ਸ਼ਾਸਤ੍ਰ-ਸਾਂਖ, ਨਿਆਇ, ਪੂਰਬ ਮੀਮਾਂਸਾ, ਬਿਸ਼ੇਖਕ, ਪਤੰਜਲ, ਵੇਦਾਂਤ। ੧੦. ਕਪਲ, ਗੌਤਮ, ਜੈਮਲ, ਕਣਾਦਿ, ਪਤੰਜਲੀ, ਬਿਆਸ। ੧੧. ਸਾਂਖ = ਅਨਈਸ਼ਰਵਾਦੀ, ਨਿਆਇ = ਇਕ ਦੇਸੀ, ਵਿਸ਼ੇਖਕ = ਕਾਲਵਾਦੀ, ਪੂਰਬ ਮੀਮਾਂਸਾ = ਕਰਮਵਾਦੀ, ਪਤੰਜਲ = ਈਸ਼ਰਵਾਦੀ, ਵੇਦਾਂਤ = ਜੋਗ ਗਿਆਨ ਨੂੰ ਮੰਨਦਾ ਹੈ। ੧੨. ਅਪ੍ਰਵਾਣ। ੧੩. ਲੱਕੜਾਂ ਦਾ ਢੇਰ। ੧੪. ਪਿੰਡੁ = ਉਬਲੇ ਹੋਏ ਚੌਲ ਆਦਿਕਾਂ ਦੇ ਗੋਲੇ ਜੋ ਪਿੱਤਰਾਂ ਨਮਿੱਤ ਬ੍ਰਾਹਮਣ ਲੋਕ ਦੇਂਦੇ ਹਨ, ਕੇਸਉ ਜੋ ਪਾਰਬ੍ਰਹਮ ਹੈ ਉਸ ਦਾ ਨਾਮ ਹੀ ਸਾਡੇ ਵਾਸਤੇ ਪਿੰਡ ਭਰਨੇ ਹਨ। ਪਤਲਿ = ਖਾਣ ਦਾ ਸਮਾਨ ਪੱਤਲਾਂ ਉਪਰ ਰੱਖ ਕੇ ਮਰਨ ਵੇਲੇ ਬ੍ਰਾਹਮਣਾਂ ਆਦਿਕ ਨੂੰ ਦੇਣਾ ਪੱਤਲ ਦੇਣੇ ਕਹਿੰਦੇ ਹਨ ਸੱਚਾ ਨਾਮ ਜਪਣਾ ਸਾਡਾ ਪੱਤਲ ਹੈ। ਕਿਰਿਆ = ਪਿੱਤਰਾਂ ਨਮਿੱਤ ਬਾਹਰੀ, ਤੇਹਰੀ ਕਰਨੀ, ਮੰਜੀ ਦੇਣੀ, ਭਾਂਡੇ ਦੇਣੇ, ਕੱਪੜੇ ਦੇਣੇ, ਇਸ ਨੂੰ ਕਿਰਿਆ ਕਿਹਾ ਹੈ। ਕਰਤਾਰ ਦਾ ਜੋ ਨਾਮ ਜਪਣਾ ਹੈ ਇਹੋ ਸਾਡੀ ਕਿਰਿਆ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੫੮ | ੯ | ੩੨ | ਗੰਗ ਬਨਾਰਸਿ, ਸਿਫਤਿ ਤੁਮਾਰੀ[1]; ਨਾਵੈ ਆਤਮਰਾਉ ॥ |
| | | | (੨) ਆਤਮ ਰਾਉ ॥ *(ਨ੍ਹਾਵੈ ਬੋਲੋ)* |
| | ੧੦ | ੩੨ | ਇਕ ਲੋਕੀ[2] ਹੋਰੁ ਛਮਿਛਰੀ[3]; ਬ੍ਰਾਹਮਣੁ, ਵਟਿ ਪਿੰਡੁ ਖਾਇ[4] ॥ |
| | ੧੪ | ੩੩ | ਤਉ ਕਾਰਣਿ ਸਾਹਿਬਾ; ਰੰਗਿ ਰਤੇ ॥ |
| | ੧੬ | ੩੩ | ਪੀਰ[5] ਪੇਕਾਂਬਰ[6] ਸਾਲਿਕ[7] ਸਾਦਿਕ[8]; ਛੋਡੀ ਦੁਨੀਆ ਥਾਇ ਪਏ ॥ |
| | ੧੭ | ੩੩ | ਖਲੜੀ ਖਪਰੀ ਲਕੜੀ ਚਮੜੀ: ਸਿਖਾ ਸੂਤੁ ਧੋਤੀ ਕੀਨੀ ॥ |
| | | | *(ਸਿੱਖਾ ਨਹੀਂ ਬੋਲਣਾ)* |
| ੩੫੯ | ੨ | ੩੪ | ਭੀਤਰਿ ਪੰਚ; ਗੁਪਤ ਮਨਿ ਵਾਸੇ ॥ |
| | ੨ | ੩੪ | ਮਨੁ ਮੇਰਾ; ਦਇਆਲ ਸੇਤੀ, ਥਿਰੁ ਨ ਰਹੈ ॥ |
| | ੪ | ੩੪ | ਫੂਲ ਮਾਲਾ; ਗਲਿ ਪਹਿਰਉ-ਗੀ ਹਾਰੋ ॥ |
| | ੪ | ੩੪ | ਪੰਚ ਸਖੀ; ਹਮ, ਏਕੁ ਭਤਾਰੋ ॥ |
| | ੫ | ੩੪ | ਪੰਚ ਸਖੀ ਮਿਲਿ; ਰੁਦਨੁ ਕਰੇਹਾ ॥ |
| | ੫ | ੩੪ | ਸਾਹੁ ਪਜੂਤਾ[9]; ਪ੍ਰਣਵਤਿ ਨਾਨਕ, ਲੇਖਾ ਦੇਹਾ ॥ |
| | ੯ | ੩੫ | ਲਾਲ ਬਹੁ ਗੁਣਿ; ਕਾਮਣਿ ਮੋਹੀ ॥ |
| | ੧੧ | ੩੫ | ਧੀਰਜੁ, ਧੜੀ ਬੰਧਾਵੈ ਕਾਮਣਿ; ਸ੍ਰੀ ਰੰਗੁ, ਸੁਰਮਾ ਦੇਈ ॥ |
| | ੧੨ | ੩੫ | ਗਿਆਨਰਾਉ[10] ਜਬ ਸੇਜੈ ਆਵੈ; ਤ ਨਾਨਕ ਭੋਗੁ ਕਰੇਈ ॥ |
| | | | (੨) ਗਿਆਨ ਰਾਉ[11] |
| | ੧੬ | ੩੬ | ਜੈਸਾ ਲਿਖਿਆ ਤੈਸਾ ਪੜਿਆ[12]; ਮੇਟਿ ਨ ਸਕੈ ਕੋਈ ॥ |
| | | | *(ਪੜ੍ਹਿਆ ਨਹੀਂ ਕਰਨਾ ਪੋਲਾ ਬੋਲੋ)* |
| ੩੬੦ | ੩ | ੩੭ | ਪਤੁ ਵੀਚਾਰੁ, ਗਿਆਨ ਮਤਿ, ਡੰਡਾ; ਵਰਤਮਾਨ ਬਿਭੂਤੰ ॥ |
| | ੪ | ੩੭ | ਸਗਲੀ ਜੋਤਿ, ਹਮਾਰੀ ਸੰਮਿਆ[13]; ਨਾਨਾ ਵਰਨ ਅਨੇਕੰ ॥ |

੧. ਤੇਰੀ ਸਿਫ਼ਤ ਹੀ ਕਾਂਸ਼ੀ ਹੈ। ੨. ਇਕ ਪੱਕੇ ਪਿੰਡ ਭਰਦੇ ਹਨ, ਇਕ ਲੋਕੀ ਦੇਵਤਿਆਂ ਨਮਿਤ ਦਾਨ ਦਿੰਦੇ ਹਨ, ਇਕ ਦੇਵ ਪਦ ਨੂੰ ਮੁਕਤ ਹੋਯਾ ਮੰਨਦੇ ਹਨ। ੩. ਇਕ ਕੱਚੇ ਪਿੰਡ ਭਰਦੇ ਹਨ ਭਾਵ ਫਲਗੂ ਦੇ ਰੇਤ ਦੇ ਪ੍ਰੇਤ ਮੰਨ ਕੇ ਜਵਾਂ ਦੇ ਆਟੇ ਦਾ ਪੇੜਾ ਦੇਂਦੇ ਹਨ ਧਰਤੀ ਦੇ ਉਪਰ। ਜੂਨਾਂ ਦੇ ਵਿਚ ਗਿਆ ਮੰਨਕੇ ਉਨ੍ਹਾਂ ਦੇ ਨਮਿਤ ਮਿੱਟੀ ਦੀਆਂ ਠੂਠੀਆਂ ਵਿਚ ਅੰਨਾਦਿਕ ਸੁੱਟਦੇ ਹਨ। ੪. ਆਪ ਬ੍ਰਾਹਮਣ ਲੱਡੂ ਪੇੜੇ ਵੱਟ ਵੱਟ ਕੇ ਖੋਏ ਦੇ ਖਾ ਜਾਂਦੇ ਹਨ, ਚਾਰ ਪਹਿਰ ਪਿਛੋਂ ਫੇਰ ਭੁੱਖੇ ਹੋ ਜਾਂਦੇ ਹਨ, ਜਿਨ੍ਹਾਂ ਦੇ ਨਮਿਤ ਦਿੰਦੇ ਹਨ ਉਹ ਕਿਵੇਂ ਤ੍ਰਿਪਤ ਹੁੰਦੇ ਹੋਣਗੇ ? ੫. ਮੁਸਲਮਾਨਾਂ ਦੇ ਗੁਰੂ। ੬. ਨਵੇਂ ਮੱਤ ਨੂੰ ਚਲਾਉਣ ਵਾਲੇ ਅਕਾਸ਼ੀ ਹੁਕਮ ਫਰਿਸ਼ਤਿਆਂ ਦੁਆਰਾ ਲੈ ਕੇ ਮੁਹੰਮਦ ਆਦਿ। ੭. ਗਿਆਨਵਾਨ। ੮. ਸਿਦਕ ਵਾਲੇ ਜਗਿਆਸੂ। ੯. ਪਕੜਿਆ ਹੋਇਆ। ੧੦. ਗਿਆਨ ਸਰੂਪ ਅਕਾਲ ਪੁਰਖ ਵਾਹਿਗੁਰੂ। ੧੧. ਗਿਆਨ ਦਾ ਰਾਜਾ। ੧੨. ਤੈਸਾ ਹੀ ਮੱਥੇ ਊਪਰ ਲੇਖ ਪਿਆ ਹੈ (ਵਾ) ਪੜ੍ਹਿਆ ਵੀ ਅਰਥ ਕਰਦੇ ਹਨ। ੧੩. ਸੰਗਿਆ ਅਥਵਾ ਸੰਪ੍ਰਦਾ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੬੦ | ੭ | ੩੮ | ਅਹਿ ਨਿਸਿ ਬਨੀ ਪ੍ਰੇਮ ਲਿਵ ਲਾਗੀ; ਸਬਦੁ ਅਨਾਹਦ ਗਹਿਆ ॥ |
| | ੮ | ੩੮ | ਪੂਰਾ ਸਾਚੁ, ਪਿਆਲਾ ਸਹਜੇ; ਤਿਸਹਿ ਪੀਆਏ, ਜਾ ਕਉ ਨਦਰਿ ਕਰੇ ॥ |
| | ੧੩ | ੩੯ | ਏਤੀ ਮਾਰ ਪਈ 'ਕਰਲਾਣੇ'; ਤੈਂ ਕੀ, ਦਰਦੁ ਨ ਆਇਆ ॥ (ਪਾਠ 'ਕੁਰਲਾਣੇ' ਨਹੀਂ ਕਰਨਾ) |
| | ੧੪ | ੩੯ | ਸਕਤਾ ਸੀਹੁ, ਮਾਰੇ ਪੈ ਵਗੈ; ਖਸਮੈ, ਸਾ ਪੁਰਸਾਈ[੧] ॥ (ਵੱਗੈ ਬੋਲੋ) |
| | | | ਰਾਗੁ ਆਸਾ, ਘਰੁ ੨ ਮਹਲਾ ੩ |
| ੩੬੧ | ੩ | ੪੦ | ਗੁਰ ਕੈ ਦਰਸਨਿ; ਮੋਖ ਦੁਆਰੁ ॥ (੨) ਮੋਖਦੁਆਰੁ ॥ |
| | ੩ | ੪੦ | ਸਤਿਗੁਰੁ ਸੇਵੈ; 'ਪਰਵਾਰੁ' ਸਾਧਾਰੁ ॥ |
| | ੫ | ੪੦ | ਗੁਰਮੁਖਿ; ਤਾ ਕਉ ਲਗੈ ਨ ਪੀਰ ॥ |
| | ੫ | ੪੦ | ਜਮ ਕਾਲੁ; ਤਿਸੁ ਨੇੜਿ ਨ ਆਵੈ ॥ |
| | ੭ | ੪੧ | ਸਚੀ ਬਾਣੀ; ਪਾਏ ਭਾਗਿ ਕੋਇ ॥ |
| | ੧੨ | ੪੧ | ਨਾਨਕ; ਕੀਮਤਿ ਕਹਣੁ ਨ ਜਾਇ ॥ |
| | ੧੫ | ੪੨ | ਗੁਰਮੁਖਿ; ਕੀਮਤਿ ਜਾਣੈ ਕੋਇ ॥ |
| | ੧੯ | ੪੩ | ਸਬਦਿ ਤਰੇ ਜਨ; ਸਹਜਿ ਸੁਭਾਇ ॥ |
| ੩੬੨ | ੨ | ੪੩ | ਹਰਿ ਪ੍ਰਭੁ; ਸਦਾ ਰਹਿਆ ਭਰਪੂਰਿ ॥ |
| | ੫ | ੪੩ | ਨਾਨਕ; ਨਾਮਿ ਸਵਾਰਣਹਾਰ ॥ |
| | ੧੩ | ੪੫ | ਮੇਰਾ ਮੇਰਾ ਕਰਿ ਕਰਿ; ਵਿਗੂਤਾ ॥ |
| | ੧੮ | ੪੫ | ਗੁਰਮੁਖਿ; ਜੋਤੀ ਜੋਤਿ ਮਿਲਾਈ ॥ |
| ੩੬੩ | ੨ | ੪੬ | ਸੋਗੁ ਹਰਖੁ ਦੁਇ, ਸਮ-ਕਰਿ ਜਾਣੈ; ਗੁਰ ਪਰਸਾਦੀ ਸਬਦਿ ਉਧਰੈ ॥ |
| | ੬ | ੪੬ | ਗੁਰ ਪਉੜੀ; ਸਭ-ਦੂ ਊਚਾ ਹੋਇ ॥ |
| | ੭ | ੪੭ | ਮਨਮੁਖਿ; ਝੂਠੋ ਝੂਠੁ, ਕਮਾਵੈ ॥ |
| | ੮ | ੪੭ | ਦੋਹਾਗਣੀ ਕਾਮਨ; ਦੇਖੁ ਸੀਗਾਰੁ ॥ |
| | ੧੧ | ੪੭ | ਅਪਣਾ ਪਿਰੁ; ਰਾਖੈ ਸਦਾ ਉਰ ਧਾਰਿ ॥ |
| | ੧੩ | ੪੮ | ਭਗਤਿ ਰਤਾ ਜਨੁ; ਸਹਜਿ ਸੁਭਇ ॥ |
| | ੧੩ | ੪੮ | ਗੁਰ ਕੈ ਭੈ; ਸਾਚੈ ਸਾਚਿ ਸਮਾਇ ॥ |
| | ੧੪ | ੪੮ | ਮੇਰੇ ਮਨ; ਹਰਿ ਜਪਿ, ਸਦਾ ਧਿਆਇ ॥ |
| | ੧੮ | ੪੮ | ਨਾਨਕ; ਬਖਸੇ ਬਖਸਣਹਾਰੁ ॥ |

੧. ਪੁਰਸ਼ਾਰਥ ਉਦਮ, ਮਰਦਊਪੁਣਾ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੬੪ | ੩ | ੪੯ | ਆਵਣ ਜਾਣੁ ਰਹੈ; ਥਿਰੁ ਨਾਮਿ ਸਮਾਣੇ ॥ |
| | ੪ | ੪੯ | ਜੰਮਣੁ ਮਰਣਾ ਹੈ; ਸੰਸਾਰੁ ॥ |
| | ੮ | ੫੦ | ਜਿਨ੍ ਕਉ; ਨਾਮੁ ਲਿਖਿਆ ਧੁਰਿ ਲੇਖੁ ॥ |
| | ੯ | ੫੦ | ਤਿਨ ਕੀ ਗਹਣ-ਗਤਿ; ਕਹੀ ਨ ਜਾਇ ॥ |
| ੩੬੪ | ੧੫ | ੫੧ | ਅੰਤਰਿ ਲੋਭੁ; ਭਰਮੁ ਅਨਲ-ਵਾਉ[1] ॥ |
| | | | ਰਾਗੁ ਆਸਾ ਘਰੁ ੨, ਮਹਲਾ ੪ ॥ |
| ੩੬੬ | ੧ | | |
| | ੨ | ੫੪ | ਕਿਸਹੀ[2] ਧੜਾ ਕੀਆ; ਸਿਕਦਾਰ ਚਉਧਰੀ ਨਾਲਿ, ਆਪਣੇ ਸੁਆਈ ॥ |
| | ੯ | ੫੪ | ਪਰਾਇਆ ਛਿਦ੍ਰੁ, ਅਟਕ 'ਲੈ[3]'; ਆਪਣਾ ਅਹੰਕਾਰੁ ਵਧਾਵੈ ॥ |
| | | | (੨) ਅਟਕਲੈ |
| | ੧੦ | ੫੪ | ਜਨ ਨਾਨਕ ਕਾ, ਹਰਿ ਧੜਾ[4] ਧਰਮੁ; ਸਭ ਸ੍ਰਿਸਟਿ ਜਿਣਿ, ਆਵੈ ॥ |
| | ੧੨ | ੫੫ | ਗੁਰਮੁਖਿ ਨਾਮੁ ਸੁਨਹੁ; ਮੇਰੀ ਭੈਨਾ ॥ |
| ੩੬੭ | ੧ | ੫੬ | ਵਡਾ ਵਡਾ ਹਰਿ; ਭਾਗ ਕਰਿ ਪਾਇਆ ॥ |
| | ੩ | ੫੭ | ਸਤਿ ਸਤਿ, ਸਤਿਗੁਰਿ ਨਾਮੁ ਦ੍ਰਿੜਾਇਆ;<br>ਰਸਿ ਗਾਏ, ਗੁਣ 'ਪਰਮਾਨੰਦਾ' ॥ |
| | ੪ | ੫੭ | ਵਡੇ ਭਾਗਿ; ਪਾਏ, ਹਰਿ ਨਿਰਜੋਗਾ ॥ |
| | ੮ | ੫੮ | ਨਾਮੇ ਸੁਰਤਿ ਸੁਨੀ; ਮਨਿ ਭਾਈ ॥ |
| | ੧੧ | ੫੯ | ਫਲ ਲਾਗੇ; ਹਰਿ ਰਸਕ ਰਸਾਈ ॥ |
| | ੧੪ | ੫੯ | ਜੇ ਵਡਭਾਗ ਹੋਵਹਿ; ਵਡ ਊਚੇ ॥ |
| | ੧੮ | ੬੦ | ਹਰਿ ਹਰਿ ਹਰਿ-ਜਸੁ; ਜਪੈ ਵਡਭਾਗੀ ॥ |
| ੩੬੮ | ੧ | ੬੧ | ਮਹਲਾ ੪ ਰਾਗੁ ਆਸਾ ਘਰੁ ੬ (ਛੇਵੇਂ) ਕੇ ੩ (ਤਿੰਨ) |
| | ੪ | ੬੧ | ਕਾਇਆ ਨਗਰ ਮਹਿ, ਕਰਮ ਹਰਿ ਬੋਵਹੁ; ਹਰਿ ਜਾਮੈ, ਹਰਿਆ ਖੇਤੁ ॥ |
| | ੯ | ੬੨ | ਕਬ ਕੋਊ, ਮੇਲੈ ਪੰਚ[5] ਸਤ[6] ਗਾਇਣ; ਕਬ ਕੋ, ਰਾਗ ਧੁਨਿ ਉਠਾਵੈ ॥ |
| | ੧੧ | ੬੨ | ਕਬ ਕੋਊ, ਲੋਗਨ ਕਉ 'ਪਤੀਆਵੈ'; ਲੋਕਿ ਪਤੀਣੈ, ਨਾ ਪਤਿ ਹੋਇ ॥ |
| ੩੬੯ | ੧ | ੬੪ | ਰਾਗੁ ਆਸਾ ਘਰੁ ੮ (ਅਠਵੇਂ) ਕੇ ਕਾਫੀ ਮਹਲਾ ੪ |
| | ੨ | ੬੪ | ਲਾਹਾ ਨਾਮੁ, ਸੁ ਸਾਰੁ; ਸਬਦਿ ਸਮਾਣਿਆ ॥ |
| | ੩ | ੬੪ | ਪੁਰਬਿ ਲਿਖੇ ਡੇਹ[7]; ਸਿ ਆਏ ਮਾਇਆ ॥ |

੧. ਭੜਕੀ ਹਵਾ। ੨. ਕਿਸੇ ਨੇ। ੩. ਪਰਾਏ ਦੋਸ਼ ਦੇ ਵਿਚ ਬ੍ਰਿਤੀ ਨੂੰ ਅਟਕਾ ਕੇ। ੪. ਪੱਖ। ੫. ਪੰਚ ਰਾਗੀ ਆਦਿ। ੬. ਸੁਰਾਂ ਆਦਿ। ੭. ਦਿਨ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੬੯ | ੭ | ੬੫ | ਜਿਨ੍ ਧੁਰਿ ਲਿਖਿਆ ਲੇਖੁ; ਤਿਨੀ ਨਾਮੁ ਕਮਾਇਆ ॥ |
| | ੧੧ | ੬੬ | ਰਾਗੁ ਆਸਾਵਰੀ ਘਰੁ ੧੬ (ਸੋਲ੍ਹਵੇਂ) ਕੇ ੨ (ਦੋ) ਮਹਲਾ ੪ ਸੁਧੰਗ |
| | ੧੩ | ੬੬ | ਹਮਰੈ ਸ੍ਰਵਣੁ, ਸਿਮਰਨੁ ਹਰਿ ਕੀਰਤਨੁ; |
| | | | ਹਉ ਹਰਿ ਬਿਨੁ ਰਹਿ ਨ ਸਕਉ-ਹਉ, ਇਕੁ ਖਿਨੁ ॥ |
| | ੧੫ | ੬੬ | ਹਰਿ ਜਨ ਪ੍ਰੀਤਿ ਲਾਈ, ਹਰਿ ਨਿਰਬਾਣ ਪਦ; |
| | | | ਨਾਨਕ, ਸਿਮਰਤ ਹਰਿ ਹਰਿ ਭਗਵਾਨ ॥ |
| | ੧੭ | ੬੭ | ਮਾਈ ਮੋਰੋ ਪ੍ਰੀਤਮੁ ਰਾਮੁ; ਬਤਾਵਹੁ, ਰੀ ਮਾਈ ॥ |
| | ੧੭ | ੬੭ | ਹਉ ਹਰਿ ਬਿਨੁ, ਖਿਨੁ ਪਲੁ ਰਹਿ ਨ ਸਕਉ; |
| | | | ਜੈਸੇ ਕਰਹਲੁ[1] ਬੇਲਿ ਰੀਝਾਈ ॥ |
| ੩੭੦ | ੫ | ੧ | ਭਾਈ ਮੀਤ ਕੁਟੰਬ; ਦੇਖਿ ਬਿਬਾਦੇ[2] ॥ |
| | ੬ | ੧ | ਹਮ ਆਈ 'ਵਸਗਤਿ'; ਗੁਰ ਪਰਸਾਦੇ ॥ |
| | ੬ | ੧ | ਐਸਾ ਦੇਖਿ; ਬਿਮੋਹਿਤ[3] ਹੋਏ ॥ |
| | ੬ | ੧ | ਸਾਧਿਕ ਸਿਧ ਸੁਰਦੇਵ[4] ਮਨੁਖਾ; ਬਿਨੁ ਸਾਧੂ, ਸਭਿ ਧ੍ਰੋਹਨਿ ਧ੍ਰੋਹੇ ॥ |
| | | | (੨) ਸੁਰ[5] ਦੇਵ[6] |
| | ੯ | ੧ | ਤ੍ਰੈ ਗੁਣ ਮੋਹੇ; ਮੋਹਿਆ ਆਕਾਸੁ ॥ |
| | ੧੦ | ੧ | ਹਮ ਸਤਿਗੁਰ ਰਾਖੇ; ਦੇ ਕਰਿ ਹਾਥੁ ॥ |
| | ੧੦ | ੧ | ਗਿਆਨੀ ਕੀ; ਹੋਇ ਵਰਤੀ ਦਾਸਿ ॥ |
| | ੧੪ | ੨ | ਪ੍ਰਥਮੇ; ਤਿਆਗੀ ਹਉਮੈ ਪ੍ਰੀਤਿ ॥ |
| | ੧੪ | ੨ | ਦੁਤੀਆ; ਤਿਆਗੀ ਲੋਕਾ ਰੀਤਿ ॥ |
| | ੧੮ | ੩ | ਰੂਪਿ ਅਨੂਪ; ਪੂਰੀ 'ਆਚਾਰਿ' ॥ |
| | ੧੯ | ੩ | 'ਸੁਕਰਣੀ' ਕਾਮਣਿ; ਗੁਰ ਮਿਲਿ ਹਮ ਪਾਈ ॥ |
| ੩੭੧ | ੧ | ੩ | ਜਜਿ[7] ਕਾਜਿ[8]; ਪਰਥਾਇ[9] ਸੁਹਾਈ ॥ |
| | ੨ | ੩ | ਗੁਰਿ 'ਆਣੀ' ਘਰ ਮਹਿ[10]; ਤਾ ਸਰਬ ਸੁਖ ਪਾਇਆ ॥ |
| | ੩ | ੩ | ਬਤੀਹ 'ਸੁਲਖਣੀ'; ਸਚੁ ਸੰਤਤਿ[11] ਪੂਤ ॥ *(ਬੱਤੀਹ ਤੇ ਸੁਲੱਖਣੀ ਬੋਲੋ)* |
| | ੪ | ੩ | ਧੰਨੁ ਸੁ ਗ੍ਰਿਹੁ; ਜਿਤੁ ਪ੍ਰਗਟੀ-ਆਇ ॥ |

੧. ਬੇ-ਮੁਹਾਰਾ ਊਠ। ੨. ਝਗੜਾ ਕਰਦੇ ਹਨ। ੩. ਬਿਨਾਂ ਮੋਹ ਤੋਂ ਹੋਏ। ੪. ਦੇਵਤਿਆਂ ਦਾ ਸੁਆਮੀ ਇੰਦ੍ਰ। ੫. ਤੇਤੀ ਕ੍ਰੋੜ ਦੇਵਤੇ। ੬. ਤਿੰਨ ਦੇਵਤੇ। ੭. ਪੂਜਾ ਆਦਿ। ੮. ਵਿਆਹ ਜੱਗ ਆਦਿ। ੯. ਪ੍ਰਲੋਕ। ੧੦. ਗੁਰਾਂ ਦੁਆਰਾ ਹਿਰਦੇ ਰੂਪੀ ਘਰ ਵਿਚ ਭਗਤੀ ਲਿਆਂਦੀ। ੧੧. ਔਲਾਦ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੭੧ | ੭ | ੪ | ਜਤਨ ਕਰਉ; ਉਰਝਾਇ ਪਰੇਵੈ[1] ॥ |
| | ੭ | ੪ | ਧੁਰ ਕੀ ਭੇਜੀ; ਆਈ ਆਮਰਿ[2] ॥ |
| | ੮ | ੪ | ਪੜਿ ਥਾਕੇ; ਸਿੰਮ੍ਰਿਤਿ, ਬੇਦ ਅਭਿਆਸ ॥ |
| | ੧੨ | ੪ | ਇਹ ਆਮਰਿ; ਹਮ ਗੁਰਿ ਕੀਏ ਦਰਬਾਰੀ[3] ॥ |
| | ੧੭ | ੫ | ਤੁਧਨੋ ਛੋਡਿ; ਜਾਈਐ ਪ੍ਰਭ, ਕੈਂ ਧਰਿ[4] ॥ |
| | ੧੮ | ੫ | ਸਾਕਤੁ ਭੂਲਾ; ਫਿਰੈ ਬੇਬਾਣਿ[5] ॥ |
| ੩੭੨ | ੧ | ੬ | ਵਸਤੁ ਅਨੂਪ ਸੁਣੀ; ਲਾਭਾਇਆ ॥ |
| | ੧ | ੬ | ਗੁਣ ਰਾਸਿ; ਬੰਨ੍ਹਿ ਪਲੈ ਆਨੀ ॥ |
| | ੩ | ੬ | ਵਿਸਟੁ[6] ਸੁਭਾਈ[7]; ਪਾਇਆ ਮੀਤ ॥ |
| | ੬ | ੬ | ਧੰਨੁ ਸਾਹ ਪੂਰੇ; ਬਖਸਿੰਦ ॥ |
| | ੬ | ੬ | ਸਹਲੀ ਖੇਪ; ਨਾਨਕੁ ਲੈ ਆਇਆ ॥ |
| | ੮ | ੭ | ਬਾਹ ਪਕਰਿ; ਪ੍ਰਿਅ ਸੇਜੈ ਆਨੀ ॥ |
| | ੮ | ੭ | ਸੁਨਿਬੋ ਸਖੀ; ਕੰਤਿ ਹਮਾਰੋ, ਕੀਅਲੋ ਖਸਮਾਨਾ[8] ॥ |
| | ੧੪ | ੮ | ਜਿਤੁ ਦਰਿ; ਤੁਮ ਹੈ ਬ੍ਰਾਹਮਣ ਜਾਣਾ ॥ |
| | ੧੫ | ੮ | 'ਨਿਰਾਪਰਾਧ'; ਚਿਤਵਹਿ ਬੁਰਿਆਈ ॥ |
| ੩੭੩ | ੮ | ੧੦ | ਅਣਹੋਦਾ ਅਜਗਰੁ[9] ਭਾਰੁ ਉਠਾਏ; ਨਿੰਦਕੁ, ਅਗਨੀ ਮਾਹਿ ਜਲਾਵੈ ॥ |
| | ੯ | ੧੦ | ਪਰਮੇਸਰ ਕੈ ਦੁਆਰੈ, ਜਿ ਹੋਇ ਬਿਤੀਤੈ[10]; ਸੁ ਨਾਨਕੁ ਆਖਿ ਸੁਣਾਵੈ ॥ |
| | ੧੫ | ੧੧ | ਬਿੰਜਨ[11] ਭੋਜਨ; ਅਨਿਕ ਪਰਕਾਰ ॥ |
| ੩੭੪ | ੧ | ੧੨ | 'ਬਿਗੜਰੂਪੁ'[12]; ਮਨ ਮਹਿ ਅਭਿਮਾਨੁ ॥ |
| | ੨ | ੧੨ | ਸੋਹਨੀ ਸਰੂਪਿ ਸੁਜਾਣਿ ਬਿਚਖਨਿ; ਅਤਿ ਗਰਬੈ ਮੋਹਿ, ਫਾਕੀ[13] ਤੂੰ ॥ |
| | ੩ | ੧੨ | ਅਤਿ ਸੂਚੀ; ਤੇਰੀ ਪਾਕਸਾਲ[14] ॥ |
| | ੫ | ੧੨ | ਅਵਰ ਜੋਨਿ; ਤੇਰੀ ਪਨਿਹਾਰੀ[15] ॥ |
| | ੬ | ੧੨ | ਜਾ ਕਉ ਦ੍ਰਿਸਟਿ ਮਇਆ; ਹਰਿ ਰਾਇ ॥ |
| | ੭ | ੧੨ | ਸਾ ਬੰਦੀ ਤੇ; ਲਈ ਛਡਾਇ ॥ |

੧. ਪੌਂਦੇ ਹੈਂ, ਕਬੂਤਰ ਦੀ ਨਿਆਈਂ ਫਾਹ ਲੈਂਦੀ ਹੈ ਮਾਇਆ। ੨. ਪ੍ਰਮੇਸ਼ਰ ਦੇ ਹੁਕਮ ਵਿਚ। ੩. ਪ੍ਰਮੇਸ਼ਰ ਨੇ ਸਚਖੰਡ ਦਰਬਾਰ ਦੇ ਮਾਲਕ ਬਣਾ ਦਿੱਤੇ ਹਨ, ਮਾਇਆ ਸਾਡੇ ਹੁਕਮ ਵਿਚ ਚੱਲਣ ਵਾਲੀ ਹੋ ਗਈ। ੪. ਕਿਸ ਦੀ ਓਟ। ੫. ਸੰਸਾਰ ਰੂਪੀ ਉਜਾੜ ਵਿਚ। ੬. ਵਿਚੋਲਾ ਸਤਿਗੁਰੂ। ੭. ਸੁਭਾਵਕ ਹੀ। ੮. ਪੱਖ, ਅੰਗੀਕਾਰ ਕਰਨਾ। ੯. ਅਜਗਰ ਭਾਵ ਸਾਬਤ ਬਕਰੇ ਨੂੰ ਨਿਗਲ ਜਾਣ ਵਾਲਾ। ੧੦. ਗੁਜ਼ਰਦੀ ਹੈ। ੧੧. ਮਿਠੇ ਭੋਜਨ। ੧੨. ਕੁਸ਼ਟੀ। ੧੩. ਫਸਾ ਲਿਆ ਹੈ। ੧੪. ਰਸੋਈ। ੧੫. ਪਾਣੀ ਭਰਨ ਵਾਲੀਆਂ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ | |
|---|---|---|---|---|
| ੩੭੪ | ੧੬ | ੧੪ | ਬਿਸਟਾ ਅਸਤ[੧] ਰਕਤੁ[੨]; ਪਰੇਟੇ[੩] ਚਾਮ ॥ | |
| | ੧੭ | ੧੪ | ਬਿਨੁ ਬੂਝੇ; ਤੂੰ ਸਦਾ 'ਨਾਪਾਕ'[੪] ॥ | |
| ੩੭੫ | ੫ | ੧੬ | ਦੁਖਿ ਸੁਖਿ ਸਿਮਰੀ, ਤਹ 'ਮਉਜੂਦੁ';<br>ਜਮੁ ਬਪੁਰਾ, ਮੋ-ਕਉ ਕਹਾ ਡਰਾਈ ॥ | |
| | ੧੨ | ੧੮ | ਕਰਿ ਕਿਰਪਾ; ਹਰਿ ਪਰਗਟੀ-ਆਇਆ ॥ | |
| | ੧੮ | ੧੯ | ਦਿਨ ਤੇ; ਸਰਪਰ ਪਉਸੀ ਰਾਤਿ ॥ | |
| ੩੭੬ | ੨ | ੨੦ | ਨਉਨਿਧਿ ਤੇਰੇ; ਸਗਲ ਨਿਧਾਨ ॥ | |
| | ੨ | ੨੦ | ਇਛਾ ਪੂਰਕੁ; ਰਖੈ ਨਿਦਾਨ[੫] ॥ | |
| | ੬ | ੨੧ | ਕਰੈ[੬] ਨ ਝੁਰੈ; ਨਾ ਮਨੁ ਰੋਵਨਹਾਰਾ ॥ | |
| | ੭ | ੨੧ | ਜੋ 'ਲਉਡਾ'[੭]; ਪ੍ਰਭਿ ਕੀਆ ਅਜਾਤਿ[੮] ॥ | |
| | ੧੧ | ੨੨ | ਐਸੇ ਗੁਨਹ; 'ਅਛਾਦਿਓ'[੯] ਪ੍ਰਾਨੀ ॥ | |
| | ੧੭ | ੨੪ | ਅਨਦ ਬਿਨੋਦ; 'ਭਰੇਪੁਰਿ' ਧਾਰਿਆ ॥ | |
| ੩੭੭ | ੬ | ੨੬ | ਬੁਧਿ ਪ੍ਰਗਾਸ; ਭਈ ਮਤਿ ਪੂਰੀ ॥ | |
| | ੬ | ੨੬ | ਐਸੀ ਗੁਰਮਤਿ; 'ਪਾਈਅਲੇ' ॥ | |
| | ੭ | ੨੬ | ਗੁਰੁ ਬੋਹਿਥੁ; ਤਾਰੇ ਰਤਨਾਗਰੁ[੧੦] ॥ | |
| | ੮ | ੨੬ | ਦੁਤਰ ਅੰਧ ਬਿਖਮ; ਇਹ ਮਾਇਆ ॥ | |
| | ੯ | ੨੬ | ਜਾਪ ਤਾਪ; ਕਛੂ ਉਕਤਿ[੧੧] ਨ ਮੋਰੀ ॥ | |
| | ੧੧ | ੨੭ | ਹਰਿ ਰਸੁ ਪੀਵੈ; ਅਲਮਸਤੁ[੧੨] ਮਤਵਾਰਾ ॥ | (ਅਲ-ਮਸਤੁ ਬੋਲੋ) |
| | ੧੨ | ੨੭ | ਹਰਿ ਰਸੁ; ਸਾਧੂ ਹਾਟਿ ਸਮਾਇ ॥ | |
| | ੧੬ | ੨੮ | ਦੂਖ ਭੂਖ ਮਿਟੈ ਤੇਰੋ ਸਹਸਾ;<br>ਸੁਖ ਪਾਵਹਿ ਤੂੰ, ਸੁਖ ਮਨਿ ਨਾਰੀ[੧੩] ॥ (੨) ਸੁਖਮਨਿ ਨਾਰੀ[੧੪] ॥ | (ਮਿਟੈ ਪਦ ਦੇਹਲੀ ਦੀਪਕ ਹੈ) |
| | ੧੯ | ੨੮ | ਜੋ ਇਹੁ ਮੰਤ੍ਰੁ ਕਮਾਵੈ, ਨਾਨਕ; ਸੋ, ਭਉਜਲੁ ਪਾਰਿ ਉਤਾਰੀ ॥ | |
| ੩੭੮ | ੭ | ੩੦ | ਨਾਨਕ ਕੇ ਸੁਖ ਦਾਤੇ ਸਤਿਗੁਰ; ਹਮ ਤੁਮਰੇ ਬਾਲ[੧੫] ਗੁਪਾਲਾ[੧੬] ॥<br>(੨) ਬਾਲਗੁਪਾਲਾ[੧੭] ॥ | |

੧. ਹੱਡ। ੨. ਲਹੂ। ੩. ਲਪੇਟਿਆ ਹੈ। ੪. ਅਪਵਿੱਤ੍ਰ। ੫. ਅੰਤ ਨੂੰ ਜਾਂ ਬਾਲਕਾਂ ਨੂੰ। ੬. ਬੱਝਦਾ ਨਹੀਂ ਕਿਸੇ ਪਦਾਰਥ ਵਿਚ। ੭. ਸੇਵਕ, ਦਾਸ, ਗ਼ੁਲਾਮ। ੮. ਸੁਤੰਤਰ, ਅਜ਼ਾਦ, ਜਾਤੀ ਅਭਿਮਾਨ ਤੋਂ ਪਰੇ। ੯. ਐਸੇ ਗੁਨਾਹਾਂ ਦੇ ਨਾਲ ਭਰਕੇ ਛਕਿਆ ਹੋਇਆ ਹੈ। ੧੦. ਸੰਸਾਰ ਸਮੁੰਦਰ। ੧੧. ਕਥਨ ਦੀ ਚਤੁਰਾਈ। ੧੨. ਪੂਰਨ ਮਸਤ। ੧੩. ਹੇ ਜਗਿਆਸੂ ਰੂਪ ਇਸਤ੍ਰੀ। ੧੪. ਜੋਗੀਆਂ ਦੀ ਕਲਪੀ ਹੋਈ ਸੁਖਮਨਾ ਨਾੜੀ। ੧੫. ਬਾਲਕ। ੧੬. ਹੇ ਪ੍ਰਮੇਸ਼ਰ। ੧੭. ਨੰਨ੍ਹੇ ਬੱਚੇ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੭੮ | ੧੦ | ੩੧ | ਡਾਕੀ[1] ਕੋ ਚਿਤਿ, ਕਛੂ ਨ ਲਾਗੈ; ਚਰਨ ਕਮਲ ਸਰਨਾਇ ॥ |
| | | | (੨) ਕੋਚਿਤਿ[2] |
| | ੧੫ | ੩੩ | ਬਿਨੁ ਹੁਕਮੈ; ਕਿਉ ਬੁਝੈ[3] ਬੁਝਾਈ ॥ |
| | | | (ਬੁੱਝੈ ਨਹੀਂ ਬੋਲਣਾ) |
| | | | (ਦੂਜੇ ਅਰਥ ਵਿਚ 'ਬੁੱਝੈ' ਪਾਠ ਕਰਨਾ ਹੈ) |
| | ੧੫ | ੩੩ | ਓਹੁ; ਨ ਬਾਲਾ ਬੂਢਾ, ਭਾਈ ॥ |
| ੩੭੯ | ੬ | ੩੬ | ਏਕੋ ਏਕੁ, ਆਪਿ ਇਕੁ ਏਕੈ; ਏਕੈ ਹੈ ਸਗਲਾ ਪਾਸਾਰੇ ॥ |
| | ੧੦ | ੩੭ | ਮੇਰੇ ਸਤਿਗੁਰ; ਅਪਨੇ ਬਾਲਿਕ ਰਾਖਹੁ, ਲੀਲਾ[4] ਧਾਰਿ ॥ |
| | ੧੧ | ੩੭ | ਜੈਸੇ 'ਜਨਨਿ' ਜਠਰ[5] ਮਹਿ, ਪ੍ਰਾਨੀ; ਓਹੁ ਰਹਤਾ ਨਾਮ ਅਧਾਰਿ ॥ |
| | ੧੨ | ੩੭ | ਅਨਦੁ ਕਰੈ ਸਾਸਿ ਸਾਸਿ ਸਮ੍ਹਾਰੈ; ਨਾ ਪੋਹੈ ਅਗਨਾਰਿ[6] ॥ |
| | ੧੭ | ੩੮ | ਰਾਜ ਮਿਲਖ[7] ਜੋਬਨ, ਗ੍ਰਿਹ ਸੋਭਾ; ਰੂਪਵੰਤੁ ਜੋੁਆਨੀ[8] ॥ |
| | ੧੭ | ੩੮ | ਬਹੁਤੁ ਦਰਬੁ ਹਸਤੀ ਅਰੁ ਘੋੜੇ; ਲਾਲ ਲਾਖ, 'ਬੈ' ਆਨੀ[9] ॥ |
| ੩੮੦ | ੧ | ੩੮ | ਹਉ ਮਾਰਉ ਹਉ ਬੰਧਉ ਛੋਡਉ; ਮੁਖ ਤੇ ਏਵ ਬਬਾੜੇ[10] ॥ |
| | ੭ | ੩੯ | ਭ੍ਰਮ ਮਹਿ ਸੋਈ; ਸਗਲ ਜਗਤ ਧੰਧ ਅੰਧ ॥ |
| | ੮ | ੩੯ | ਚਰਨ ਕਮਲ ਆਨੂਪ; ਹਰਿ ਸੰਤ ਮੰਤ ॥ |
| | ੮ | ੩੯ | ਨਾਨਕ ਸਾਧੂ ਸੰਗਿ; ਜਾਗੇ ਗਿਆਨ ਰੰਗਿ ॥ |
| ੩੮੧ | ੮ | ੪੨ | ਕੂੜਿ ਕਪਟਿ ਬੰਚਿ ਨਿੰ-ਮੁਨੀਆਦਾ[11]; ਬਿਨਸਿ ਗਇਆ ਤਤਕਾਲੇ ॥ |
| | | | (ਨੰਨੇ ਦੀ ਬਿਹਾਰੀ ਬੋਲੋ) |
| | ੧੫ | ੪੪ | ਪਾਤਾਲੀ ਆਕਾਸੀ ਸਖਨੀ; 'ਲਹਬਰ'[12] ਬੂਝੀ, ਖਾਈ ਰੇ ॥ |
| | | | (ਸੱਖਨੀ ਬੋਲੋ) |
| | ੧੭ | ੪੪ | ਅਜ[13] ਕੈ ਵਸਿ, ਗੁਰਿ ਕੀਨੋ ਕੇਹਰਿ[14]; ਕੂਕਰ ਤਿਨਹਿ ਲਗਾਈ ਰੇ ॥ |
| | ੧੭ | ੪੪ | ਬਾਝੁ ਥੂਨੀਆ ਛਪਰਾ ਥਾਮ੍ਹਿਆ; ਨੀ-ਘਰਿਆ, ਘਰੁ ਪਾਇਆ ਰੇ ॥ |
| | ੧੮ | ੪੪ | ਬਿਨੁ ਜੜੀਏ, ਲੈ ਜੜਿਓ ਜੜਾਵਾ; ਥੇਵਾ[15] ਅਚਰਜੁ ਲਾਇਆ ਰੇ ॥ |
| | ੧੮ | ੪੪ | ਦਾਦੀ[16] ਦਾਦਿ[17], ਨ ਪਹੁਚਨ ਹਾਰਾ; ਚੂਪੀ[18], ਨਿਰਨਉ ਪਾਇਆ ਰੇ ॥ |

੧. ਡਾਇਣ ਮਾਇਆ, ਉਪਰਛਲ। ੨. ਦਸਤ ਅਤੀਸਾਰ (ਵਾ) ਮਾਇਆ ਰੂਪੀ ਡਾਇਣ ਦਾ ਚਿਤਵਣਾ ਦੇਖਣਾ ਭਾਵ ਨਜ਼ਰ ਨਹੀਂ ਲਗਦੀ। ੩. ਹੁਕਮ ਤੋਂ ਬਿਨਾਂ ਕਾਲ ਦੀ ਅੱਗ ਨਹੀਂ ਬੁੱਝਦੀ। ੪. ਪ੍ਰੇਮ ਦੀ ਖੇਡ ਦੇ ਇਛਾਚਾਰੀ। ੫. ਉਦਰ ਵਿਚ। ੬. ਪੇਟ ਦੀ ਅੱਗ। ੭. ਜਗੀਰ। ੮. ਰੂਪ ਵਾਲੀ ਤੇ ਜੁਵਾ ਅਵਸਥਾ ਵਾਲੀ ਇਸਤ੍ਰੀ। ੯. ਮੁਲ ਲਿਆਂਦੀ। ੧੦. ਬਕਵਾਸ ਕਰਦੇ ਹਨ। ੧੧. ਬਿਨਾਂ ਮਨਿਆਦ ਤੋਂ। ੧੨. ਤ੍ਰਿਸ਼ਨਾ ਦੀ ਲਾਟ। ੧੩. ਬਿਬੇਕ ਰੂਪ ਬੱਕਰੇ ਦੇ। ੧੪. ਹੰਕਾਰ ਸ਼ੇਰ। ੧੫. ਪ੍ਰੇਮ ਰੂਪੀ ਨਗ (ਵਾ) ਅਚਰਜ ਗਿਆਨ ਰੂਪ ਨਗ। ੧੬. ਇਨਸਾਫ (ਵਾ) ਫਰਿਆਦੀ। ੧੭. ਫਰਿਆਦ ਕਰਨ ਵਾਲਾ। ੧੮. ਚੁੱਪ ਭਾਵ ਬ੍ਰਿਤੀ ਸ਼ਾਂਤ ਹੋਈ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੮੧ | ੧੯ | ੪੪ | ਮਾਲਿ ਦੁਲੀਚੈ ਬੈਠੀ-ਲੇ ਮਿਰਤਕੁ; ਨੈਨ ਦਿਖਾਲਨੁ ਧਾਇਆ ਰੇ ॥ |
| ੩੮੨ | ੯ | ੪੬ | ਏਕੁ ਤੂੰ, ਤਾ ਸਭੁ ਕਿਛੁ ਹੈ; ਮੈ ਤੁਧੁ ਬਿਨੁ, ਦੂਜਾ ਨਾਹੀ ॥ |
| | ੧੦ | ੪੬ | ਜਾਣਹਿ ਬਿਰਥਾ ਸਭਾ ਮਨ ਕੀ; ਹੋਰੁ ਕਿਸੁ ਪਹਿ ਆਖਿ ਸੁਣਾਈਐ ॥ (ਸੱਭਾ ਬੋਲੋ) |
| | ੧੮ | ੪੭ | ਕਰਿ ਕਿਰਪਾ ਮੋਹਿ, ਸਤਿਗੁਰਿ ਦੀਨਾ; ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥ |
| | ੧੯ | ੪੭ | ਧੰਨੁ ਸੁ ਕਲਿਜੁਗੁ, ਸਾਧਸੰਗਿ ਕੀਰਤਨੁ ਗਾਈਐ; ਨਾਨਕ ਨਾਮੁ ਅਧਾਰੁ ਹੀਓ ॥ |
| ੩੮੩ | ੪ | ੪੮ | ਅਨਿਕ ਪਾਪ ਮੇਰੇ, ਪਰਹਰਿਆ; ਬੰਧਨ ਕਾਟੇ ਮੁਕਤ ਭਏ ॥ |
| | ੫ | ੪੮ | ਐਸੀ ਦਾਤਿ ਤੇਰੀ, ਪ੍ਰਭ ਮੇਰੇ; ਕਾਰਜ ਸਗਲ ਸਵਾਰੇ ॥ |
| | ੬ | ੪੮ | ਗੁਣ ਨਿਧਾਨ ਸਾਹਿਬ; ਮਨਿ ਮੇਲਾ ॥ |
| | ੧੩ | ੫੦ | ਖੋਲਿ ਕਿਵਾਰ ਦਿਖਾਲੇ ਦਰਸਨੁ; 'ਪੁਨਰਪਿ' ਜਨਮਿ ਨ ਆਈਐ ॥ |
| | ੧੫ | ੫੦ | ਮਹਾ ਉਦਿਆਨ, ਪਾਵਕ ਸਾਗਰ ਭਏ; ਹਰਖ ਸੋਗ ਮਹਿ ਬਸਨਾ ॥ |
| | ੧੯ | ੫੧ | ਮੋਹ ਮਲਨ, ਨੀਦ ਤੇ ਛੁਟਕੀ; ਕਉਨੁ ਅਨੁਗ੍ਰਹੁ ਭਇਓ ਰੀ ॥ |
| ੩੮੪ | ੧ | ੫੧ | ਕਾਮੁ ਕ੍ਰੋਧੁ ਅਹੰਕਾਰ ਗਾਖਰੋ[੧]; ਸੰਜਮਿ ਕਉਨ, ਛੁਟਿਓ ਰੀ ॥ |
| | ੨ | ੫੧ | ਦਾਵਾ ਅਗਨਿ, ਬਹੁਤੁ ਤ੍ਰਿਣ ਜਾਲੇ; ਕੋਈ ਹਰਿਆ ਬੂਟੁ, ਰਹਿਓ ਰੀ ॥ |
| | ੪ | ੫੧ | ਕਾਜਰ ਕੋਠ ਮਹਿ, ਭਈ 'ਨ' ਕਾਰੀ; ਨਿਰਮਲ ਬਰਨੁ, ਬਨਿਓ ਰੀ ॥ |
| | ੪ | ੫੧ | ਮਹਾ ਮੰਤ੍ਰੁ ਗੁਰ, ਹਿਰਦੈ ਬਸਿਓ; ਅਚਰਜ ਨਾਮੁ ਸੁਨਿਓ ਰੀ ॥ |
| | ੮ | ੫੨ | ਕਵਨ ਬਨੀ ਰੀ; ਤੇਰੀ ਲਾਲੀ ॥ |
| | ੯ | ੫੨ | ਤੂੰ ਪ੍ਰੀਤਮ ਭਾਨੀ; ਤੁਹੀ ਸੁਰਗਿਆਨਿ[੨] ॥ (ਸੁਰ-ਗਿਆਨਿ ਬੋਲੋ) |
| | ੧੨ | ੫੩ | ਅਬ ਮਸਲਤਿ ਮੋਹਿ; ਮਿਲੀ ਹਦੂਰਿ ॥ |
| | ੧੩ | ੫੩ | ਨਿਕਟਿ ਆਨਿ; ਪ੍ਰਿਅ ਸੇਜ ਧਰੀ ॥ |
| | ੧੪ | ੫੩ | ਮਸਤਕਿ ਭਾਗੁ; ਮੈ ਪਿਰੁ ਘਰਿ ਆਇਆ ॥ |
| | ੧੬ | ੫੪ | ਲੋਗਨ ਸਿਉ; ਮੇਰਾ ਠਾਠਾ-ਬਾਗਾ[੩] ॥ |
| | ੧੭ | ੫੪ | ਦੀਸਿ ਆਵਤ ਹੈ; ਬਹੁਤੁ ਭੀਹਾਲਾ[੪] ॥ |
| ੩੮੫ | ੧ | ੫੫ | ਪਾਵਤੁ ਰਲੀਆ[੫]; ਜੋਬਨਿ ਬਲੀਆ ॥ (੨) ਪਾਵ ਤੁਰਲੀਆ[੬] |

੧. ਕਠਨ। ੨. ਸੁਰ ਗਿਆਨ, ਸੁਰ = ਸ੍ਰੇਸ਼ਟ ਗਿਆਨ, ਉਤਮ ਗਿਆਨ (ਵਾ) ਦਿਬ-ਗਿਆਨ। ੩. ਲੋਕਾਂ ਦੇ ਨਾਲ ਸਾਡੀ ਬਨਾਵਟ ਵਾਲੀ ਬਾਣੀ ਹੈ ਭਾਵ ਉਤਲੇ ਮਨੋ ਬੋਲਣ-ਚਲਣ ਪੋਚਾ ਪਾਚੀ ਹੈ। ੪. ਭੈਦਾਇਕ। ੫. ਖ਼ੁਸ਼ੀਆਂ। ੬. ਚੰਚਲ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੫੮ | ੩ | ੫੫ | ਤਲੈ ਕੁੰਚਰੀਆ; ਸਿਰਿ ਕਨਿਕ ਛਤਰੀਆ ॥ |
| | | | *(ਕੁੰਚੱਰੀਆ ਤੇ ਛੱਤਰੀਆ ਨਹੀਂ ਬੋਲਣਾ)* |
| | ੩ | ੫੫ | ਹਰਿ ਭਗਤਿ ਬਿਨਾ; ਲੇ ਧਰਨਿ ਗਡਲੀਆ ॥ |
| | | | *(ਗਡੱਲੀਆ, ਬਿਖੱਲੀਆ, ਫਿੱਕਰੀਆ ਬੋਲੋ)* |
| | ੬ | ੫੬ | ਐਸਾ ਕਰਹੁ ਬੀਚਾਰੁ; ਗਿਆਨੀ ॥ |
| ੩੮੬ | ੫ | ੬੦ | ਤਉ ਪ੍ਰਸਾਦਿ ਪ੍ਰਭ; ਸੁਖੀ ਵਲਾਈ ॥ |
| | ੯ | ੬੧ | ਕਾਰਜਿ ਕਾਮਿ; ਬਾਟ ਘਾਟ ਜਪੀਜੈ ॥ |
| ੩੮੭ | ੧੦ | ੬੬ | ਬਿਨਿਸਿਓ; ਮਨ ਕਾ ਮੂਰਖੁ ਢੀਠਾ ॥ |
| | ੧੧ | ੬੬ | ਰਤਨ ਜਨਮੁ ਇਹੁ; ਸਫਲ ਭਇਆ ॥ |
| | ੧੨ | ੬੭ | ਜਾਗੁ ਰੇ ਮਨ; ਜਾਗਨਹਾਰੇ ॥ |
| ੩੮੮ | ੨ | ੬੯ | ਮੂਰਖ[1] ਮੁਗਧ[2]; ਅਗਿਆਨ[3] ਅ-ਵੀਚਾਰੀ[4] ॥ |
| | ੨ | ੬੯ | ਜਪੁ ਤਪੁ ਸੰਜਮੁ; ਕਰਮ 'ਨ' ਸਾਧਾ ॥ *(ਸੱਧਾ ਕੱਸ ਕੇ ਤੇ ਭਾਰਾ ਬੋਲੋ)* |
| | ੧੨ | ੭੨ | ਜਉ ਸੁ ਪ੍ਰਸੰਨ ਹੋਇਓ; ਪ੍ਰਭੁ ਮੇਰਾ ॥ |
| | ੧੬ | ੭੨ | ਜਾ ਕੈ ਮਨਿ; ਵਸਿਆ ਹਰਿ ਨਾਮਾ ॥ |
| | ੧੮ | ੭੩ | ਬੰਧਨ, ਅੰਧ ਕੂਪ; ਗ੍ਰਿਹ ਮੇਰਾ ॥ |
| ੩੮੯ | ੨ | ੭੪ | ਸਰਣਿ ਗਹੀ; ਪ੍ਰਭ ਗੁਨੀ ਗਹੇਰਾ ॥ |
| | ੩ | ੭੪ | ਤੁਝਹਿ ਪੇਖਿ; ਬਿਗਸੈ ਕਉਲਾਰੁ ॥ |
| | ੬ | ੭੫ | ਬਾਲ ਬਿਵਸਥਾ ਤੇ; ਬਿਰਧਾਨਾ ॥ |
| | ੬ | ੭੫ | ਪਹੁਚਿ ਨ, ਮੂਕਾ; ਫਿਰਿ ਪਛੁਤਾਨਾ ॥ |
| | ੮ | ੭੫ | ਸਫਲ ਜਨਮੁ ਤਾ ਕਾ; ਪਰਵਾਨ ॥ |
| | ੧੦ | ੭੬ | ਕਰ ਮਹਿ; ਅੰਮ੍ਰਿਤੁ ਆਣਿ ਨਿਸਾਰਿਓ[5] ॥ |
| | ੧੩ | ੭੭ | ਜਮਕੰਕਰ[6]; ਨਸਿ ਗਏ ਵਿਚਾਰੇ ॥ (੨) ਜਮ ਕੰਕਰ[7] |
| | ੧੪ | ੭੭ | ਅਨਿਕ ਦੂਖ ਦੇਵਹਿ; ਅਵਰਾ ਕਉ ॥ |
| | ੧੫ | ੭੭ | ਸਹਜ ਅਨੰਦ ਬਸੈ; ਬੈਰਾਗੀ ॥ |
| ੩੯੦ | ੬ | ੮੦ | ਨਾਮਿ ਰਤੇ ਜਨ; ਭਏ ਭਗਵੰਤਾ ॥ |
| | ੧੨ | ੮੧ | ਸੋ ਥਾਨੁ; ਮੂਝਿ ਨਿਹਚਲੁ ਕਰਿ ਪਾਇਆ ॥ |

੧. ਬਿਵਹਾਰਾਂ ਕਰ ਕੇ। ੨. ਸ਼ਾਸਤ੍ਰ ਗਿਆਨ ਵੱਲੋਂ। ੩. ਪ੍ਰੋਖ ਗਿਆਨ ਵੱਲੋਂ। ੪. ਅਪ੍ਰੋਖ ਗਿਆਨ ਵੱਲੋਂ। ੫. ਪਾਇਆ। ੬. ਜਮਦੂਤ। ੭. ਜਮ ਦੇ ਦੂਤ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੯੦ | ੧੩ | ੮੨ | ਆਸਾ ਮਹਲਾ ੫ ਦੁਤੁਕੇ ੯॥ (ਨੌਂ) |
| ੩੯੧ | ੨ | ੮੩ | ਅਵਰੁ ਨ ਕੋਊ; ਮਾਰਨ-ਵਾਰਾ॥ |
| | ੨ | ੮੩ | ਜੀਅਉ ਹਮਾਰਾ; ਜੀਉ ਦੇਨ-ਹਾਰਾ॥ |
| ੩੯੨ | ੪ | ੮੬ | ਹਸਤਿ ਘੋੜੇ ਜੋੜੇ[1]; ਮਨਿ ਭਾਨੀ॥ |
| | ੯ | ੮੭ | ਮਨਿ ਤਨਿ; ਲਾਗੈ ਹੋਇ ਕੈ ਮੀਠੀ॥ |
| | ੧੦ | ੮੭ | 'ਅਗਰਕ'[2] ਉਸ ਕੇ; ਵਡੇ ਠਗਾਊ॥ (ਅ-ਗਰਕ ਨਹੀਂ ਬੋਲਣਾ) |
| | ੧੮ | ੮੮ | ਮੋਹਿ ਸੰਤਹ ਟਹਲ; ਦੀਜੈ ਗੁਣ-ਤਾਸਿ॥ |
| ੩੯੩ | ੭ | ੯੦ | ਸਦ ਹੀ ਭੋਗੁ ਲਗਾਇ; 'ਸੁਗਿਆਨੀ'॥ |
| | ੮ | ੯੦ | ਸਾਲ[3] ਗਿਰਾਮੁ[4]; ਹਮਾਰੈ ਸੇਵਾ॥ |
| | ੧੪ | ੯੧ | ਦੂਰਿ ਰਹੀ; ਉਹ ਜਨ ਤੇ ਬਾਟ॥ |
| | ੧੫ | ੯੧ | ਜਹ 'ਆਵਟੇ'[5]; ਬਹੁਤ ਘਨ[6] ਸਾਥ[7]॥ (ਆਵੱਟੇ ਬੋਲਣਾ) |
| | ੧੭ | ੯੨ | ਆਸਾ ਮਹਲਾ ੫ ਦੁ-ਪਦਾ ੧॥ (ਇਕ) |
| ੩੯੪ | ੯ | ੯੫ | ਹਉ ਬੰਦੀ; ਪ੍ਰਿਅ ਖਿਜਮਤਦਾਰ[8]॥ (ਖਿਜਮਤ-ਦਾਰ ਇਕੱਠਾ ਹੈ, ਖਿਜਮੱਤਦਾਰ ਨਹੀਂ ਕਰਨਾ) |
| | ੧੦ | ੯੫ | ਲੇ ਪਖਾ; ਪ੍ਰਿਅ ਝਲਉ ਪਾਏ[9]॥ |
| | ੧੨ | ੯੫ | ਜਬ ਮੁਖਿ; ਪ੍ਰੀਤਮੁ ਸਾਜਨੁ, ਲਾਗਾ॥ |
| | ੧੪ | ੯੬ | ਐਸੀ ਇਸਤ੍ਰੀ ਇਕ; ਰਾਮਿ ਉਪਾਈ॥ |
| | ੧੬ | ੯੬ | ਵਰਤ ਨੇਮ ਕਰਿ ਥਾਕੇ; 'ਪੁਨਹਚਰਨਾ'॥ |
| | ੧੮ | ੯੬ | ਹਉਮੈ ਪਚੈ; ਮਨਮੁਖ ਮੂਰਾਖਾ[10]॥ |
| ੩੯੫ | ੬ | ੯੮ | ਮਿਟੇ 'ਉਪਦ੍ਰਹ'[11]; ਮਨ ਤੇ ਬੈਰ॥ |
| ੩੯੬ | ੨ | ੧੦੧ | 'ਚਿਰੁਜੀਵਨੁ'; ਉਪਜਿਆ ਸੰਜੋਗਿ॥ |
| | ੧੩ | ੧੦੩ | ਮੈ ਬੰਦਾ ਬੈ ਖਰੀਦੁ; ਸਚੁ ਸਾਹਿਬੁ ਮੇਰਾ॥ |
| ੩੯੭ | ੩ | ੧੦੫ | ਸਾਈ ਅਲਖੁ ਅਪਾਰੁ; ਭੋਰੀ ਮਨਿ ਵਸੈ॥ (ਸਾਂਈਂ ਤੇ ਅਲੱਖੁ ਬੋਲੋ) |
| | ੪ | ੧੦੫ | ਦੂਖੁ ਦਰਦੁ ਰੋਗੁ ਮਾਇ; ਮੈਡਾ ਹਭੁ ਨਸੈ॥ |

---

੧. ਇਕੱਠੇ ਕੀਤੇ (ਵਾ) ਬਸਤ੍ਰ। ੨. ਮਾਇਆ ਦੇ ਆਗੂ ਕਾਮਾਦਿ ਅਗਵਾਨੀ। ੩. ਸਾਲ = ਘਰ। ੪. ਗਿਰਾਮੁ = ਸਮੂੰਹ। ਸਮੂੰਹ ਵਿਚ ਜਿਸ ਪ੍ਰਮੇਸ਼ਰ ਦਾ ਘਰ ਹੈ। ੫. ਉਬਾਲੇ ਜਾਂਦੇ ਹਨ ਨਰਕ ਰੂਪੀ ਕੜਾਹੇ ਵਿਚ ਪਾ ਕੇ ਚੌਲਾਂ ਦੀ ਤਰ੍ਹਾਂ। ੬. ਬਹੁਤੇ। ੭. ਪੂਰਾਂ ਦੇ ਪੂਰ। ੮. ਸੇਵਾ ਕਰਨ ਵਾਲੀ। ੯. ਝੱਲ ਪੌਂਦੀ ਹਾਂ। ੧੦. ਮੂਰਖ। ੧੧. ਬਿਘਨ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੩੯੭ | ੬ | ੧੦੫ | ਨੈਣ ਪਸੰਦੋ[੧] ਸੋਇ; ਪੇਖਿ 'ਮੁਸਤਾਕ'[੨] ਭਈ॥ |
| | ੭ | ੧੦੫ | ਬੇਦ ਕਤੇਬ ਸੰਸਾਰ; ਹਭਾ[੩] ਹੂੰ ਬਾਹਰਾ॥ |
| | ੧੦ | ੧੦੬ | ਨਾਮ ਬਿਹੂਨੜਿਆ; ਸੇ ਮਰਨਿ ਵਿਸੂਰਿ[੪] ਵਿਸੂਰਿ[੫]॥ |
| | ੧੦ | ੧੦੬ | ਦਾਸ 'ਦਾਸਤਣ'[੬] ਭਾਇ; ਮਿਟਿਆ ਤਿਨਾ ਗਉਣੁ[੭]॥ *(ਦਾਸੱਤਣ ਬੋਲੋ)* |
| | ੧੧ | ੧੦੬ | ਜੈਸੇ ਪਸੁ 'ਹਰ੍ਹਿਆਉ'; ਤੈਸਾ ਸੰਸਾਰੁ ਸਭ॥ |
| | ੧੫ | ੧੦੭ | ਸੋਈ ਲਗੈ ਸਚਿ; ਜਿਸੁ ਤੂੰ 'ਦੇਹਿਅਲਾ'[੮]॥ (੨) ਦੇਹਿ ਅਲਾ[੯]॥ |
| | ੧੯ | ੧੦੮ | ਜੇਤੇ ਖੰਡ ਬ੍ਰਹਮੰਡ; ਉਧਾਰੇ ਤਿੰਨ੍ਹ 'ਖੇ'[੧੦]॥ |
| ੩੯੮ | ੧੦ | ੧੧੦ | ਕਪੜ ਭੋਗ ਸੁਗੰਧ; ਤਨਿ ਮਰਦਨ[੧੧] ਮਾਲਣਾ[੧੨]॥ |
| | ੧੩ | ੧੧੧ | ਮੈ ਗਰੀਬ, ਸਚੁ ਟੇਕ ਤੂੰ; ਮੇਰੇ ਸਤਿਗੁਰ ਪੂਰੇ॥ |
| | ੧੫ | ੧੧੧ | ਜੇਤੇ ਮਾਇਆ ਰੰਗ; ਤੇਤ 'ਪਛਾਵਿਆ'[੧੩]॥ |
| | | ੧੧੧ | ਸਚਾ ਗੁਣੀ ਨਿਧਾਨੁ ਤੂੰ; ਪ੍ਰਭ ਗਹਿਰ ਗੰਭੀਰੇ॥ |
| ੩੯੯ | ੧੧ | ੧੧੪ | ਦੁਰਮਤਿ ਮਦੁ[੧੪], ਜੋ ਪੀਵਤੇ; 'ਬਿਖਲੀ-ਪਤਿ'[੧੫] ਕਮਲੀ॥ (੨) ਬਿਖ ਲੀਪਤਿ[੧੬] |
| | ੧੬ | ੧੧੫ | ਨਾਮੁ ਧਨੁ ਗੁਣ ਗਾਉ; ਲਾਭੁ, ਪੂਰੈ ਗੁਰਿ ਦਿਤਾ॥ |
| | ੧੯ | ੧੧੬ | ਦੂਜਾ ਨਾਹੀ ਅਉਰੁ ਕੋ; ਤਾ, ਕਾ ਭਉ ਕਰੀਐ[੧੭]॥ |
| ੪੦੦ | ੩ | ੧੧੭ | ਜਾ ਪ੍ਰਭ ਕੀ ਹਉ ਚੇਰੁਲੀ; ਸੋ ਸਭ ਤੇ ਊਚਾ॥ |
| | ੫ | ੧੧੭ | ਵੇਪਰਵਾਹੁ ਅਨੰਦ-ਮੈ; ਨਾਉ ਮਾਣਕ ਹੀਰਾ॥ |
| | ੬ | ੧੧੭ | ਰਜੀ[੧੮] ਧਾਈ[੧੯] ਸਦਾ ਸੁਖੁ; ਜਾ ਕਾ ਤੂੰ ਮੀਰਾ॥ *(ਰੱਜੀ ਬੋਲੋ)* |
| | ੧੧ | ੧੧੮ | ਗੁਰ ਕਾ ਸਬਦੁ ਕਰਿ ਦੀਪਕੋ; ਇਹ ਸਤ ਕੀ ਸੇਜ ਬਿਛਾਇ ਰੀ॥ *('ਰੀ' ਪਾਠ ਇਸ ਸਾਰੇ ਸ਼ਬਦ ਵਿਚ ਵੱਖਰਾ ਪੜ੍ਹੋ)* |
| | ੧੪ | ੧੧੯ | 'ਡੀਗਨ' ਡੋਲਾ ਤਊ ਲਉ; ਜਉ ਮਨ ਕੇ ਭਰਮਾ॥ |
| ੪੦੧ | ੧ | ੧੨੦ | 'ਸਗੁਨ' 'ਅਪਸਗੁਨ' ਤਿਸ ਕਉ ਲਗਹਿ; ਜਿਸੁ ਚੀਤਿ ਨ ਆਵੈ॥ *(ਅਪ-ਸਗੁਨ ਬੋਲੋ)* |

੧. ਨੇਤ੍ਰਾਂ ਕਰ ਕੇ ਪਸੰਦੋ=ਦੇਖਦੇ ਹਨ (ਵਾ) ਸਾਡੇ ਨੇਤ੍ਰਾਂ ਦੇ ਪਸੰਦ ਆ ਗਿਆ ਹੈ। ੨. ਮੋਹਤ ਜਾਂ ਚਾਹਵਾਨ। ੩. ਸਾਰਿਆਂ ਤੋਂ। ੪. ਝੂਰ ਕੇ। ੫. ਵਿਸ਼ੇਸ਼ ਕਰਕੇ ਦੁਖੀ। ੬. ਦਾਸਾਂ ਦਾ ਦਾਸ ਪੁਣਾ। ੭. ਜੰਮਣ ਮਰਨ ਦਾ ਫੇਰਾ। ੮. ਦੇਣਾ ਕਰਦੇ ਹੋ। ੯. ਦੇਂਦੇ ਹੋ ਹੇ ਅੱਲ੍ਹਾ। ੧੦. ਤਿੰਨਾਂ ਸੰਤਾਂ ਦੀ ਧੂੜ ਕਰਕੇ। ੧੧. ਬਟਣਾ। ੧੨. ਮਲਣਾ। ੧੩. ਪਰਛਾਵੇਂ ਦੀ ਨਿਆਈਂ ਬਦਲ ਜਾਣ ਵਾਲੇ ਹਨ। ੧੪. ਸ਼ਰਾਬ। ੧੫. ਵੇਸਵਾ ਦਾ ਪਤੀ ਕੰਜਰ। ੧੬. ਵਿਸ਼ਿਆਂ ਵਿਚ ਲਿਬੜੇ ਹੋਏ ਕਮਲੀ ਬੁੱਧ ਵਾਲੇ। ੧੭. ਤਾਂ ਕੀ ਭੈ ਕਰਨਾ ਹੈ। ੧੮. ਐਸ਼ ਲੋਕ ਦੇ ਪਦਾਰਥਾਂ ਵੱਲੋਂ। ੧੯. ਪਰਲੋਕ ਦੇ ਪਦਾਰਥਾਂ ਵੱਲੋਂ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੦੧ | ੬ | ੧੨੧ | ਚਿਤਵਉ ਚਿਤਵਿ, ਸਰਬ ਸੁਖ ਪਾਵਉ; ਆਗੈ ਭਾਵਉ ਕਿ ਨ ਭਾਵਉ ॥ |
| | ੭ | ੧੨੧ | ਹਉ ਮਾਗਉ ਆਨ; ਲਜਾਵਉ ॥ (ਲੱਜਾਵਉ ਜ਼ੋਰ ਨਾਲ ਬੋਲੋ) |
| | ੮ | ੧੨੧ | ਬ੍ਰਹਮਾਦਿਕ ਸਨਕਾਦਿਕ, ਸਨਕ ਸਨੰਦਨ ਸਨਾਤਨ ਸਨਤਕੁਮਾਰ; |
| | | | ਤਿਨ੍ਹ ਕਉ ਮਹਲੁ ਦੁਲਭਾਵਉ ॥ |
| | ੧੦ | ੧੨੧ | 'ਤਾਕੀ' ਸਰਣਿ, ਸਤਿ ਪੁਰਖ ਕੀ; ਸਤਿਗੁਰੁ ਪੁਰਖੁ, ਧਿਆਵਉ ॥ (ਤੱਕੀ ਬੋਲੋ) |
| | ੧੦ | ੧੨੧ | ਭਇਓ ਕ੍ਰਿਪਾਲੁ ਦਇਆਲੁ ਪ੍ਰਭੁ ਠਾਕੁਰੁ; ਕਾਟਿਓ ਬੰਧੁ, ਗਰਾਵਉ[੧] ॥ |
| | ੧੫ | ੧੨੨ | ਦਿਨੁ ਭੀ ਗਾਵਉ ਰੈਨੀ ਗਾਵਉ; ਗਾਵਉ ਸਾਸਿ ਸਾਸਿ ਰਸਨਾਰੀ ॥ |
| | ੧੮ | ੧੨੩ | ਜਿਸਨੋ ਤੂੰ ਅਸਥਿਰੁ ਕਰਿ ਮਾਨਹਿ; ਤੇ ਪਾਹੁਨ, 'ਦੋ'[੨] ਦਾਹਾ[੩] ॥ |
| ੪੦੨ | ੧ | ੧੨੩ | ਪੁਤ੍ਰ ਕਲਤ੍ਰ ਗ੍ਰਿਹ, ਸਗਲ ਸਮਗ੍ਰੀ; (ਕਲੱਤ੍ਰ ਬੋਲੋ) |
| | | | ਸਭ ਮਿਥਿਆ ਅਸਨਾਹਾ[੪] ॥ |
| | ੧ | ੧੨੩ | ਰੇ ਮਨ; ਕਿਆ ਕਰਹਿ ਹੈ, ਹਾ-ਹਾ ॥ |
| | ੨ | ੧੨੩ | ਜੈਸੇ ਬਸਤਰ ਦੇਹ ਓਢਾਨੇ; ਦਿਨ ਦੋਇ ਚਾਰਿ, ਭੋਰਾਹਾ ॥ |
| | ੩ | ੧੨੩ | ਭੀਤਿ ਊਪਰੇ ਕੇਤਕੁ ਧਾਈਐ; ਅੰਤਿ ਓਰਕੋ[੫] ਆਹਾ ॥ |
| | ੯ | ੧੨੪ | ਏਕੁ ਬੋਲੁ ਭੀ, ਖਵਤੋ[੬] ਨਾਹੀ; ਸਾਧਸੰਗਤਿ ਸੀਤਲਈ ॥ |
| | ੧੨ | ੧੨੫ | ਸਸਤ ਵਖਰੁ, ਤੂੰ ਘਿੰਨਹਿ ਨਾਹੀ[੭]; ਪਾਪੀ ਬਾਧਾ 'ਰੇਨਾਇਆ'[੮] ॥ |
| | ੧੩ | ੧੨੫ | ਸਤਿਗੁਰ; ਤੇਰੀ ਆਸਾਇਆ[੯] ॥ |
| | ੧੪ | ੧੨੫ | ਗੰਧਣ[੧੦] ਵੈਣ ਸੁਣਹਿ, ਉਰਝਾਵਹਿ; ਨਾਮੁ ਲੈਤ ਅਲਕਾਇਆ[੧੧] ॥ |
| | ੧੫ | ੧੨੫ | ਪਰ ਧਨ ਪਰ ਤਨ ਪਰ ਤੀ ਨਿੰਦਾ; |
| | | | ਅਖਾਧਿ[੧੨] ਖਾਹਿ, 'ਹਰਕਾਇਆ'[੧੩] ॥ |
| | ੧੬ | ੧੨੫ | ਨਾਨਕ, ਆਹਿ[੧੪] ਸਰਣ ਪ੍ਰਭ ਆਇਓ; ਰਾਖੁ ਲਾਜ ਅਪਨਾਇਆ ॥ |
| | ੧੯ | ੧੨੬ | ਮੇਰੀ ਮੇਰੀ ਕਰਤ, ਦਿਨੁ ਰੈਨਿ ਬਿਹਾਵੈ; |
| | | | ਪਲੁ ਖਿਨੁ, ਛੀਜੈ ਅਰਜਾਧੇ[੧੫] ॥ |
| ੪੦੩ | ੭ | ੧੨੭ | ਪਲਕ ਦ੍ਰਿਸਟਿ ਦੇਖਿ, ਭੂਲੋ; ਆਕ ਨੀਮ ਕੋ, 'ਤੂੰਮਰੁ'[੧੬] ॥ |
| | ੧੧ | ੧੨੮ | ਆਪ ਕਮਾਨੇ ਕਉ, ਲੇ ਬਾਂਧੇ; ਫਿਰਿ ਪਾਛੈ ਪਛੁਤਾਨੀ ॥ |

੧. ਫਾਹੇ (ਵਾ) ਜੋ ਗਲ ਵਿਚ ਪਏ ਹੋਏ ਸਨ। ੨. ਦੋ। ੩. ਦਿਨਾਂ ਦੇ। ੪. ਪ੍ਰੇਮ। ੫. ਅਖ਼ੀਰ। ੬. ਸਹਾਰ ਨਹੀਂ ਸਕਦਾ। ੭. ਲੈਂਦਾ ਨਹੀਂ। ੮. ਕਰਜ਼ਾ, ਲੋਕ ਦੰਡ, ਪਿਤਰ ਦੰਡ ਆਦਿ। ੯. ਆਸਰਾ ਲੈ ਕੇ। ੧੦. ਵਿਸ਼ੇ ਦੀ ਦੁਰਗੰਧੀ ਵਾਲੇ ਬਚਨ। ੧੧. ਆਲਸ ਕਰਦਾ ਹੈ। ੧੨. ਨਖਿੱਧ, ਨਾ ਖਾਣ ਵਾਲੀਆਂ ਚੀਜ਼ਾਂ। ੧੩. ਹਲਕਿਆਂ ਹੋਇਆ। ੧੪. ਚਾਹ ਕੇ। ੧੫. ਉਮਰ। ੧੬. ਤੂੰਮਾਂ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੦੪ | ੧ | ੧੩੦ | ਸਾਜਨ ਸੰਤ, ਹਮਾਰੇ ਮੀਤਾ; ਬਿਨੁ ਹਰਿ ਹਰਿ, ਆਨੀਤਾ[1] ਰੇ ॥ |
| | ੩ | ੧੩੦ | ਘੂਮਨ ਘੇਰ ਅਗਾਹ ਗਾਖਰੀ; ਗੁਰ ਸਬਦੀ ਪਾਰਿ ਉਤਰੀਐ ਰੇ ॥ |
| | | | *(ਉੱਤਰੀਐ ਬੋਲੋ)* |
| | ੧੧ | ੧੩੨ | ਵਡੀ ਕੋਮ, ਵਸਿ ਭਾਗਹਿ ਨਾਹੀ; ਮੁਹਕਮ[2] ਫਉਜ, 'ਹਠਲੀ'[3] ਰੇ ॥ |
| | | | *(ਹ-ਠਲੀ ਬੋਲਣਾ ਅੱਧਾ ਅੱਧਕ ਬੋਲੋ)* |
| | ੧੨ | ੧੩੨ | ਕਹੁ ਨਾਨਕ ਤਿਨਿ ਜਨਿ ਨਿਰਦਲਿਆ; ਸਾਧਸੰਗਤਿ ਕੈ ਝਲੀ[4] ਰੇ ॥ |
| | | | *(ਝੱਲੀ ਬੋਲੋ)* |
| | ੧੩ | ੧੩੩ | ਨੀਕੀ ਜੀਅ ਕੀ, ਹਰਿ ਕਥਾ ਊਤਮ; ਆਨ ਸਗਲ ਰਸ, ਫੀਕੀ ਰੇ ॥ |
| | ੧੩ | ੧੩੩ | ਬਹੁ ਗੁਨਿ ਧੁਨਿ ਮੁਨਿ ਜਨ, ਖਟੁ ਬੇਤੇ; ਅਵਰੁ ਨ ਕਿਛੁ, ਲਾਈਕੀ ਰੇ ॥ |
| | ੧੪ | ੧੩੩ | ਬਿਖਾਰੀ ਨਿਰਾਰੀ ਅਪਾਰੀ ਸਹਜਾਰੀ;<br>ਸਾਧ ਸੰਗਿ ਨਾਨਕ, ਪੀਕੀ[5] ਰੇ ॥ |
| | ੧੬ | ੧੩੪ | ਖਿਨੁ ਰਮ ਗੁਰ ਗਮ, ਹਰਿ ਦਮ ਨਹ ਜਮ;<br>ਹਰਿ ਕੰਠਿ ਨਾਨਕ, 'ਉਰਿ'[6] ਹਾਰੀ ਰੇ ॥ |
| | ੧੯ | ੧੩੫ | ਹੰਉ ਹਉਰੋ, ਤੂ ਠਾਕੁਰੁ ਗਉਰੋ; ਨਾਨਕ ਸਰਨਿ ਪਛਾਨੀ ॥ |
| ੪੦੫ | ੫ | ੧੩੬ | ਏਕ ਟੇਕ ਅਧਾਰੁ ਏਕੋ; ਏਕ ਕਾ ਮਨਿ ਜੋਰੁ ॥ |
| | ੭ | ੧੩੭ | ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ; ਦੀਏ ਸਭਿ ਰਸ ਭੋਗ ॥ |
| | ੧੦ | ੧੩੭ | ਨਾਮੁ ਦ੍ਰਿੜੁ, 'ਕਰਿ' ਭਗਤਿ ਹਰਿ ਕੀ; ਭਲੀ ਪ੍ਰਭ ਕੀ ਸੇਵ ॥ |
| | | | *('ਕਰਿ' ਦੇਹਲੀ ਦੀਪਕ ਹੈ ਅਰਥ ਵਾਸਤੇ)* |
| | ੧੬ | ੧੩੮ | ਕਰਿ ਕਿਰਪਾ, ਪ੍ਰਭ ਪਾਰਬ੍ਰਹਮ; ਗੁਣ, ਤੇਰਾ ਜਸੁ ਗਾਉ ॥ |
| | ੧੮ | ੧੩੯ | ਹਰਿ ਹਰਿ ਨਾਮੁ ਚਰਾਵਹੁ ਰੰਗਨਿ; ਆਪੇ ਹੀ ਪ੍ਰਭ ਰੰਗਿ ॥ |
| | | | *('ਚਰ੍ਹਾਵਹੁ' ਬੋਲੋ)* |
| ੪੦੬ | ੫ | ੧੪੦ | ਕਲਿਜੁਗੁ ਉਧਾਰਿਆ; ਗੁਰਦੇਵ ॥ |
| | ੧੨ | ੧੪੧ | ਮਹਾ ਬਿਖਾਦੀ ਦੁਸਟ 'ਅਪਵਾਦੀ'[7]; ਤੇ ਪੁਨੀਤ ਸੰਗਾਰੇ ॥ |
| | ੧੫ | ੧੪੨ | ਮੋਹ ਕੁਟੰਬ, ਬਿਖੈ ਰਸ ਮਾਤੇ; ਮਿਥਿਆ, 'ਗਹਨ' ਗਹੇ ॥ |
| | ੧੬ | ੧੪੨ | ਮਿਥਨ ਮਨੋਰਥ, ਸੁਪਨ ਆਨੰਦ ਉਲਾਸ[8]; ਮਨਿ ਮੁਖਿ ਸਤਿ ਕਹੇ ॥ |
| | ੧੮ | ੧੪੩ | ਓਹਾ; ਪ੍ਰੇਮ ਪਿਰੀ ॥ |
| | ੧੮ | ੧੪੩ | ਕਨਿਕ ਮਾਣਿਕ, ਗਜ ਮੋਤੀਅਨ ਲਾਲਨ; ਨਹ ਨਾਹ ਨਹੀ ॥ |

੧. ਨਾਸਵੰਤ। ੨. ਇਸਥਿਤ। ੩. ਹਠ ਵਾਲੀ। ੪. ਬਨ ਵਿਚ, ਆਸਰੇ। ੫. ਪੀਤੀ ਜਾਂਦੀ ਹੈ (ਵਾ) ਪੀਣਾ ਕੀਤੀ। ੬. ਹਿਰਦਾ। ੭. ਨਿੰਦਕ (ਵਾ) ਝਗੜਾਲੂ। ੮. ਉਤਸ਼ਾਹ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੦੬ | ੧੮ | ੧੪੩ | ਰਾਜਨ ਭਾਗਨ, ਹੁਕਮ ਨ ਸਾਦਨ[੧]॥ ਕਿਛੁ ਕਿਛੁ ਨ ਚਾਹੀ॥ |
| | | | (੨) ਰਾਜ ਨ ਭਾਗ ਨ, ਹੁਕਮ ਨ ਸਾਦ ਨ |
| ੪੦੭ | ੩ | ੧੪੪ | ਈਤਹਿ ਊਤਹਿ ਘਟਿ ਘਟਿ ਘਟਿ ਘਟਿ; ਤੂੰਹੀ ਤੂੰਹੀ ਮੋਹਿਨਾ॥ |
| | ੬ | ੧੪੫ | ਪ੍ਰੀਤਮੁ ਭਾਈ, ਬਾਪੁ ਮੋਰੋ ਮਾਈ; ਭਗਤਨ ਕਾ ਓਲ੍ਹਾ॥ |
| | ੮ | ੧੪੬ | ਠਾਕੁਰ; ਆਇਓ ਆਹਿ॥ |
| | ੧੯ | ੧੫੦ | ਓਹੁ; ਨੇਹੁ 'ਨਵੇਲਾ'[੨]॥ (੨) ਓਹੁ ਨੇਹੁ ਨਾ[੩] ਵੇਲਾ॥ |
| | | | (੩) ਓ ਹੁਨੇ ਹੁਨ ਵੇਲਾ॥ |
| ੪੦੮ | ੩ | ੧੫੧ | ਵਰਤ ਨੇਮ, ਸੰਜਮ ਕਰਿ ਥਾਕੇ; ਨਾਨਕ, ਸਾਧ ਸਰਨਿ, ਪ੍ਰਭ ਸੰਗਿ ਵਸੈ॥ |
| | ੭ | ੧੫੨ | ਲੋਭ ਬਿਖਿਆ ਬਿਖੈ, ਲਾਗੇ; ਹਿਰਿ[੪] ਵਿਤ[੫], ਚਿਤ ਦੁਖਾਹੀ॥ |
| | ੭ | ੧੫੨ | ਖਿਨ ਭੰਗੁਨਾ ਕੈ, ਮਾਨਿ ਮਾਤੇ[੬]; ਅਸੁਰ, ਜਾਣਹਿ ਨਾਹੀ॥ |
| | ੮ | ੧੫੨ | ਨਿਪਟਿ[੭], ਬਾਜੀ ਹਾਰਿ ਮੂਕਾ; ਪਛੁਤਾਇਓ ਮਨਿ, ਭੋਰਾ॥ |
| | ੯ | ੧੫੨ | ਡਾਨੁ ਸਗਲ, ਗੈਰ 'ਵਜਹਿ' ਭਰਿਆ[੮]; ਦੀਵਾਨ, ਲੇਖੈ ਨ ਪਰਿਆ[੯]॥ |
| | | | *(ਵੱਜਹਿ ਨਹੀਂ ਬੋਲਣਾ)* |
| | ੧੧ | ੧੫੩ | ਸਾਧ ਸੰਤ ਮਨਾਏ, ਪ੍ਰਿਅ ਪਾਏ ਗੁਨ ਗਾਏ; ਪੰਚ ਨਾਦ, ਤੂਰ[੧੦] ਬਜਾਏ॥ |
| | ੧੨ | ੧੫੩ | ਕਿਰਪਾ ਪਾਏ, 'ਸਹਜਾਏ' ਦਰਸਾਏ; ਅਬ ਰਾਤਿਆ ਗੋਵਿੰਦ ਸਿਉ॥ |
| | ੧੩ | ੧੫੩ | ਸੰਤ ਸੇਵਿ, ਪ੍ਰੀਤਿ ਨਾਥ; ਰੰਗੁ ਲਾਲਨ ਲਾਏ॥ |
| | ੧੩ | ੧੫੩ | ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ, ਨਹੀ ਆਏ; ਸਹਜਾਏ, ਮਨਿ ਨਿਧਾਨੁ ਪਾਏ॥ |
| | ੧੪ | ੧੫੩ | ਸਭ ਤਜੀ; ਮਨੈ ਕੀ ਕਾਮ ਕਰਾ[੧੧]॥ |
| | ੧੪ | ੧੫੩ | ਚਿਰੁ ਚਿਰੁ ਚਿਰੁ ਚਿਰੁ ਭਇਆ; ਮਨਿ ਬਹੁਤੁ ਪਿਆਸ ਲਾਗੀ॥ |
| | ੧੮ | ੧੫੪ | ਭ੍ਰਮ ਭੀਤਿ; ਜੀਤਿ ਮਿਟਾਵਉ॥ |
| ੪੦੯ | ੨ | ੧੫੫ | ਪ੍ਰਭ ਗੋਪਾਲ ਦੀਨ ਦਇਆਲ, ਪਤਿਤ ਪਾਵਨ ਪਾਰਬ੍ਰਹਮ; ਹਰਿ ਚਰਣ ਸਿਮਰਿ, ਜਾਗੁ॥ |
| | ੩ | ੧੫੬ | ਹਰਖ ਸੋਗ ਬੈਰਾਗ ਅਨੰਦੀ; ਖੇਲੁ ਰੀ, ਦਿਖਾਇਓ॥ |
| | ੪ | ੧੫੬ | ਖਿਨਹੂੰ ਭੈ, ਨਿਰਭੈ ਖਿਨਹੂੰ; ਖਿਨਹੂੰ, ਉਠਿ ਧਾਇਓ॥ |

੧. ਬਟਣੇ, ਮੰਦਰ ਤੇ ਸਵਾਦ। ੨. ਨਵਾਂ ਪ੍ਰੇਮ। ੩. ਓਹ ਨੇਹੁ ਲਾਉਣ ਦਾ ਵੇਲਾ ਨਹੀਂ ਮਿਲਣਾ, ਓਹ ਹੁਣੇ ਹੁਣੇ ਵੇਲਾ ਹੈ। ੪. ਚੁਰਾਉਂਦੇ ਹਨ। ੫. ਧਨ। ੬. ਇਕ ਖਿਨ ਵਿਚ ਨਾਸ ਹੋਣ ਵਾਲੀ ਦੇਹ ਦੇ ਮਾਣ ਵਿਚ ਮਸਤ ਹੋਏ ਹਨ। ੭. ਅਤਿਸੈ ਕਰਕੇ। ੮. ਹੋਰ ਵਜ੍ਹਾ ਬਿਨ ਭਰਦਾ ਰਿਹਾ। ੯. ਪ੍ਰਮੇਸ਼ਰ ਦੀ ਦਰਗਾਹ ਵਿਚ ਲੇਖਾ ਨਹੀਂ ਪਿਆ। ੧੦. ਵਾਜੇ। ੧੧. ਕਾਮ ਦੀ (ਕਰਾ) ਕਲਾ - ਚੇਸ਼ਟਾ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੦੯ | ੪ | ੧੫੬ | ਖਿਨਹੂੰ ਰਸ, ਭੋਗਨ ਖਿਨਹੂੰ; ਖਿਨਹੂ, ਤਜਿ ਜਾਇਓ ॥ |
| | ੭ | ੧੫੭ | ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ ('ਆਸਾਵ-ਰੀ' ਪਾਠ ਇਕੱਠਾ ਬੋਲੋ) |
| | ੮ | ੧੫੭ | ਅਨ ਸਿਉ ਤੋਰਿ; ਫੇਰਿ ਹਾਂ ॥ ('ਹਾਂ' ਪਾਠ ਸਭ ਥਾਂ ਇਕੱਲਾ ਬੋਲੋ) |
| | ੯ | ੧੫੭ | ਐਸੇ ਲਾਲਨੁ ਪਾਇਓ; ਰੀ ਸਖੀ ॥ |
| | ੯ | ੧੫੭ | ਪੰਕਜ ਮੋਹ; ਸਰਿ ਹਾਂ ॥ |
| | ੯ | ੧੫੭ | ਗਹਡਿਓ[1]; ਮੂੜ ਨਰਿ ਹਾਂ ॥ |
| | ੧੦ | ੧੫੭ | ਅਨਿ ਨ; ਉਪਾਵ ਕਰਿ ਹਾਂ[2] ॥ (ਚਾਲ ਵਾਸਤੇ ਬਿਸ੍ਰਾਮ) |
| | | | (੨) ਅਨਿਨ; ਉਪਾਵ ਕਰਿ ਹਾਂ[3] ॥ |
| | ੧੦ | ੧੫੭ | ਤਉ ਨਿਕਸੈ; ਸਰਨਿ 'ਪੈ', ਰੀ ਸਖੀ ॥ |
| | ੧੧ | ੧੫੭ | 'ਰਾਜਨ' ਜੋਗੁ; ਕਰਿ ਹਾਂ ॥ |
| | ੧੧ | ੧੫੭ | ਕਹੁ ਨਾਨਕ; ਲੋਗ ਅਲੋਗੀ, ਰੀ ਸਖੀ ॥ |
| | ੧੨ | ੧੫੮ | ਮਨਸਾ[4]; ਏਕ ਮਾਨਿ ਹਾਂ। |
| | ੧੩ | ੧੫੮ | ਸੇਵਾ; ਗੁਰ ਚਰਾਨਿ ਹਾਂ। |
| | ੧੩ | ੧੫੮ | ਤਉ ਮਿਲੀਐ, ਗੁਰ ਕ੍ਰਿਪਾਨਿ; ਮੇਰੇ ਮਨਾ ॥ |
| | ੧੪ | ੧੫੮ | ਟੂਟੇ; ਅਨ ਭਰਾਨਿ ਹਾਂ ॥ |
| | ੧੪ | ੧੫੮ | ਪਾਇਓ; ਪੇਡ ਥਾਨਿ ਹਾਂ ॥ |
| | ੧੫ | ੧੫੮ | ਭੈ ਪਾਵਕ; ਪਾਰਿ ਪਰਾਨਿ ਹਾਂ ॥ |
| | ੧੬ | ੧੫੮ | ਹਰਿ ਰਸ; ਰਸਹਿ ਮਾਨਿ ਹਾਂ ॥ |
| | ੧੬ | ੧੫੮ | ਨਾਨਕ ਸਹਜਿ ਸਮਾਇਓ; ਰੇ ਮਨਾ ॥ |
| | ੧੭ | ੧੫੯ | ਹਰਿ ਹਰਿ ਹਰਿ; ਗੁਨੀ ਹਾਂ ॥ |
| | ੧੭ | ੧੫੯ | ਸਾਧੂ ਰਸਨ; ਭਨੀ ਹਾਂ ॥ |
| | ੧੭ | ੧੫੯ | ਛੂਟਨ ਬਿਧਿ; ਸੁਨੀ ਹਾਂ ॥ |
| | ੧੮ | ੧੫੯ | ਖੋਜਹਿ; ਜਨ ਮੁਨੀ ਹਾਂ ॥ |
| | ੧੯ | ੧੫੯ | ਦੂਲਭ; ਕਲਿ ਦੁਨੀ ਹਾਂ ॥ |
| ੪੧੦ | ੧ | ੧੫੯ | ਅਲਖ ਅਭੇਵੀਐ; ਹਾਂ ॥ |
| | ੧ | ੧੫੯ | ਬਿਨਸਿ ਨ ਜਾਇ; ਮਰਿ ਹਾਂ ॥ (ਅਰਥ ਵਿਚ 'ਨ' ਦੇਹਲੀ ਦੀਪਕ ਹੈ) |

੧. ਪਕੜਿਆ ਗਿਆ। ੨. ਹੋਰ ਉਪਾਵ ਨਹੀਂ ਕਰਦੇ। ੩. ਇਕ ਰਸ ਉਪਾਵ ਕਰੀਏ। ੪. ਬੁੱਧੀ ਵਿਚ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ | |
|---|---|---|---|---|
| ੪੧੦ | ੩ | ੧੬੦ | ਆਗਿਆ; ਸਤਿ ਸਹੁ ਹਾਂ ॥ | |
| | ੩ | ੧੬੦ | ਮਨਹਿ ਨਿਧਾਨੁ; ਲਹੁ ਹਾਂ ॥ | |
| | ੭ | ੧੬੧ | ਉਆ ਰਸ; ਜੋ ਬਿਧੇ ਹਾਂ ॥ | (ਬਿੱਧੇ ਤੇ ਸਿੱਧੇ ਬੋਲੋ) |
| | ੧੦ | ੧੬੧ | ਜਨਮਿ ਨ; ਕਦੇ ਮਰਿ ਹਾਂ ॥ | ('ਨ' ਦੇਹਲੀ ਦੀਪਕ ਹੈ) |
| | ੧੦ | ੧੬੧ | ਸਾਜਨੁ ਮੀਤੁ; ਤੂੰ ਹਾਂ ॥ | |
| | ੧੧ | ੧੬੧ | ਨਾਮੁ ਦ੍ਰਿੜਾਇ; ਮੂੰ ਹਾਂ ॥ | |
| | ੧੪ | ੧੬੨ | ਸਾਧੂ ਸੰਗਮੇ; ਹਾਂ ॥ | |
| | ੧੪ | ੧੬੨ | ਪੂਰਨ ਸੰਜਮੇ; ਹਾਂ ॥ | |
| | ੧੫ | ੧੬੨ | ਜਬ ਤੇ; ਛੂਟੇ ਆਪ ਹਾਂ ॥ | |
| | ੧੮ | ੧੬੨ | ਨਾਨਕ ਅਰਦਾਸਿ ਏਹੁ; ਮੇਰੇ ਮਨਾ ॥ | |
| | ੧੯ | ੧੬੩ | ਓਇ ਪਰਦੇਸੀਆ; ਹਾਂ ॥ | |
| | ੧੯ | ੧੬੩ | ਸੁਨਤ ਸੰਦੇਸਿਆ; ਹਾਂ ॥ | |
| ੪੧੧ | ੨ | ੧੬੩ | ਜਨਮਹਿ ਮਰਿ; ਭਗੇ ਹਾਂ ॥ | |
| | ੪ | ੧ | ਰਾਗੁ ਆਸਾ ਮਹਲਾ ੯ ॥ | |
| | ੪ | ੧ | ਬਿਰਥਾ ਕਹਉ; ਕਉਨ ਸਿਉ ਮਨ ਕੀ ॥ | (ਚਾਲ ਵਾਸਤੇ ਬਿਸ੍ਰਾਮ) |
| | ੭ | ੧ | ਨਾਨਕ, ਹਰਿ ਜਸੁ ਕਿਉ ਨਹੀ ਗਾਵਤ; 'ਕੁਮਤਿ' ਬਿਨਾਸੈ ਤਨ ਕੀ ॥ | (ਕੁਮੱਤਿ ਬੋਲੋ) |
| | ੯ | ੧ | ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੨ | |
| | ੧੦ | ੧ | ਉਤਰਿ ਅਵਘਟਿ; ਸਰਵਰਿ ਨ੍ਾਵੈ ॥ | |
| | ੧੧ | ੧ | ਐਸਾ ਗਿਆਨੁ ਸੁਨਹੁ; ਅਭ ਮੋਰੇ ॥ | |
| | ੧੩ | ੧ | ਸੁਭਰ ਸਰਵਰਿ; ਮੈਲੁਨ[1] ਧੋਵੈ ॥ (੨) ਮੈਲੁ ਨ ਧੋਵੈ ॥ | |
| | ੧੮ | ੧ | ਜਲ ਮਹਿ; ਜੋਤਿ ਰਹਿਆ ਭਰਪੂਰਿ ॥ | |
| ੪੧੨ | ੫ | ੨ | ਜਗੁ ਤ੍ਰਿਅ ਜਿਤੁ; ਕਾਮਣ ਹਿਤਕਾਰੀ ॥ | |
| | ੭ | ੨ | ਬਾਹਰਹੁ; ਹਉਮੈ ਕਹੈ ਕਹਾਏ ॥ | |
| | ੧੪ | ੩ | ਐਸਾ ਸਾਚਾ; ਤੂੰ ਏਕੋ ਜਾਣੁ ॥ | |
| ੪੧੩ | ੩ | ੩ | ਜਗੁ ਰੋਗੀ ਭੋਗੀ; ਗੁਣ ਰੋਇ ॥ | |

੧. ਮੈਲ ਨੂੰ। ਫ਼ਰੀਦ ਕੋਟ ਸਟੀਕ ਵਿਚ ਤੇ ਪੰਡਤ ਨਰੈਣ ਸਿੰਘ ਜੀ ਨੇ (ਮੈਲੁਨ) ਪਾਠ ਮੰਨਿਆ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੧੩ | ੪ | ੩ | ਭਾਇ ਮਿਲੈ; ਭਾਵੈ ਭਇ ਕਾਰੁ ॥ |
| | ੭ | ੪ | ਮੂਏ ਕਉ ਰੋਵੈ; ਦੁਖੁ ਕੋਇ ॥ |
| | ੭ | ੪ | ਸੋ ਰੋਵੈ; ਜਿਸੁ ਬੇਦਨ[1] ਹੋਇ ॥ |
| | ੧੧ | ੪ | ਦੁਖੁ ਸੁਖੁ ਪਰਹਰਿ; ਸਹਜਿ ਸੁ ਚੀਤ[2] ॥ (੨) ਸੁਚੀਤ[3] ॥ |
| | ੧੩ | ੪ | ਹਰਿ ਗੁਣ ਗਾਵਹਿ; ਮਿਲਿ 'ਪਰਮਾਰੰਥ'[4] ॥ |
| | ੧੭ | ੫ | ਗੁਰੁ ਮਾਨੈ; ਮਨ ਤੇ, ਮਨੁ ਧੀਰਾ ॥ |
| | ੧੮ | ੫ | ਨਿਰਮਲੁ ਸਾਚਿ ਰਤਾ; 'ਪੈਕਾਰੁ'[5] ॥ |
| | ੧੮ | ੫ | ਸਿਫਤਿ ਸਹਜ; ਘਰਿ ਗੁਰੁ ਕਰਤਾਰੁ ॥ |
| | ੧੯ | ੫ | ਗੁਰ ਤੇ; ਵਾਟ ਮਹਲੁ ਘਰੁ ਪਾਏ ॥ |
| ੪੧੪ | ੨ | ੫ | ਧਰਣਿ ਗਗਨੁ; ਕਲ ਧਾਰਿ ਰਹਾਵੈ ॥ |
| | ੩ | ੫ | ਮੂਰਖੁ ਹੋਇ; ਨ ਆਖੀ ਸੂਝੈ ॥ |
| | ੫ | ੫ | ਮਨੁ ਮੋਤੀ ਹੈ; ਤਿਸ ਕਾ ਮਾਲੁ ॥ |
| | ੫ | ੬ | ਗੁਰਮੁਖਿ; ਗਿਆਨੁ ਧਿਆਨੁ, ਮਨਿ ਮਾਨੁ ॥ |
| | ੬ | ੬ | ਗੁਰਮੁਖਿ; ਮਹਲੀ, ਮਹਲੁ ਪਛਾਨੁ ॥ |
| | ੭ | ੬ | ਅਹਿ ਨਿਸਿ; ਨਿਰਮਲੁ ਥਾਨਿ ਸੁਥਾਨੁ[6] ॥ |
| | ੮ | ੬ | ਤੀਨ ਭਵਨ; ਨਿਹਕੇਵਲ ਗਿਆਨੁ[7] ॥ |
| | ੧੨ | ੬ | ਜਿਸ ਕਾ ਅਨੁ ਧਨੁ; ਸਹਜਿ ਨ ਜਾਨਾ ॥ |
| | ੧੬ | ੭ | ਕਾਮੁ ਕ੍ਰੋਧੁ; ਮਨਿ ਮੋਹੁ ਸਰੀਰਾ ॥ |
| ੪੧੫ | ੭ | ੮ | ਬਨ ਖੰਡਿ[8]; ਮਾਇਆ ਮੋਹਿ ਹੈਰਾਨਾ ॥ |
| | ੧੨ | ੮ | ਇਹੁ ਮਨੁ; ਜੋਗੀ ਭੋਗੀ, ਤਪੁ ਤਾਪੈ ॥ |
| | ੧੩ | ੮ | ਘਟਿ ਘਟਿ; ਮਨਸਾ ਦੁਬਿਧਾ ਲਾਗੀ ॥ |
| | ੧੪ | ੮ | ਇਹੁ ਮਨੁ; ਰਾਜਾ ਸੂਰ ਸੰਗ੍ਰਾਮਿ ॥ |
| | ੧੫ | ੮ | ਗੁਰਮੁਖਿ; ਰਾਗ ਸੁਆਦ ਅਨ ਤਿਆਗੇ ॥ |
| | ੧੬ | ੮ | ਗੁਰਮੁਖਿ ਇਹੁ ਮਨੁ; ਭਗਤੀ ਜਾਗੇ ॥ |
| | ੧੭ | ੮ | ਗੁਰਮੁਖਿ; ਭਗਤਿ ਭਾਉ, ਧੁਨਿ ਹੋਈ ॥ |
| ੪੧੬ | ੧ | ੯ | ਬਿਨੁ ਗੁਰ; ਰਾਮ ਨਾਮੁ ਕਤ ਲਹੀਐ ॥ |

੧. ਪੀੜਾ। ੨. ਪ੍ਰਮੇਸ਼ਰ ਵਿਚ ਭਲੀ ਪ੍ਰਕਾਰ ਚਿਤ ਲਗਾਓ। ੩. ਸ੍ਰੇਸ਼ਟ ਚਿਤ ਵਿਚ। ੪. ਪਰਮਾਰਥ, ਤੱਤ ਗਿਆਨ। ੫. ਚਤੁਰ। ੬. ਸ੍ਰੇਸ਼ਟ ਥਾਂ ਸਾਧ ਸੰਗਤ ਰੂਪ। ੭. ਸ਼ੁੱਧ ਸਰੂਪ ਗਿਆਨ। ੮. ਟੁਕੜਾ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੧੬ | ੫ | ੯ | ਗੁਰਮੁਖਿ; ਰਾਮੁ ਮੇਰੈ ਮਨਿ ਭਾਇਆ ॥ |
| | ੭ | ੯ | ਰੋਗੁ ਭਰਮੁ ਭੇਦੁ; ਮਨਿ ਦੂਜਾ ॥ |
| | ੮ | ੯ | ਆਦਿ ਪੁਰਖ ਗੁਰ; ਦਰਸ ਨ ਦੇਖਹਿ ॥ (੨) ਦਰਸਨ ਦੇਖਹਿ ॥ |
| | ੮ | ੯ | ਵਿਣੁ ਗੁਰ ਸਬਦੈ; ਜਨਮੁ, ਕਿ ਲੇਖਹਿ ॥ |
| | ੧੧ | ੯ | ਨਾ ਜਮਦੂਤ; ਦੂਖੁ ਤਿਸੁ ਲਾਗੈ ॥ |
| | ੧੬ | ੧੦ | ਬੰਧਨ; ਸਉਦਾ ਅਣ-ਵੀਚਾਰੀ ॥ |
| | ੧੮ | ੧੦ | ਬੰਧਨਿ; ਬਿਨਸੈ ਮੋਹ ਵਿਕਾਰ ॥ |
| | ੧੯ | ੧੦ | ਸਤਿਗੁਰਿ ਰਾਖੇ; ਬੰਧੁ ਨ ਪਾਈ ॥ |
| ੪੧੭ | ੧ | ੧੧ | ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩ |
| | ੪ | ੧੧ | 'ਹੀਡੋਲੀ'[1] ਚੜਿ, ਆਈਆ; ਦੰਦ ਖੰਡ ਕੀਤੇ ਰਾਸਿ ॥ |
| | ੬ | ੧੧ | ਤਿਨ੍ ਗਲਿ ਸਿਲਕਾ[2] ਪਾਈਆ; ਤੁਟਨਿ੍, ਮੋਤ ਸਰੀਆ[3] ॥ |
| | ੯ | ੧੧ | ਬਾਬਰ 'ਵਾਣੀ'[4], ਫਿਰਿ ਗਈ; ਕੁਇਰੁ[5], ਨ ਰੋਟੀ ਖਾਇ ॥ |
| | ੧੩ | ੧੨ | ਕਹਾ, ਸੁ ਖੇਲ ਤਬੇਲਾ ਘੋੜੇ; ਕਹਾ, ਭੇਰੀ[6] ਸਹਨਾਈ[7] ॥ |
| | ੧੩ | ੧੨ | ਕਹਾ ਸੁ ਤੇਗ-ਬੰਦ[8] ਗਾਡੇਰੜਿ[9]; ਕਹਾ ਸੁ ਲਾਲ ਕਵਾਈ[10] ॥ (੨) ਗਾਡੇ ਰੜਿ |
| | ੧੪ | ੧੨ | ਕਹਾ, ਸੁ ਆਰਸੀਆ ਮੁਹ ਬੰਕੇ; ਐਥੈ ਦਿਸਹਿ ਨਾਹੀ ॥ |
| | ੧੬ | ੧੨ | ਕਹਾਂ, ਸੁ ਸੇਜ, ਸੁਖਾਲੀ ਕਾਮਣਿ; ਜਿਸੁ ਵੇਖਿ, ਨੀਦ ਨ ਪਾਈ ॥ |
| ੪੧੮ | ੧ | ੧੨ | ਥਾਨ ਮੁਕਾਮ ਜਲੇ ਬਿਜ-ਮੰਦਰ; ਮੁਛਿ ਮੁਛਿ ਕੁਇਰ ਰੁਲਾਇਆ ॥ |
| | ੩ | ੧੨ | ਜਿਨ੍ ਕੀ ਚੀਰੀ[11] ਦਰਗਹ ਪਾਟੀ; ਤਿਨ੍ਾ ਮਰਣਾ, ਭਾਈ ॥ |
| | ੪ | ੧੨ | ਇਕਨ੍ਾ ਪੇਰਣ[12] ਸਿਰ ਖੁਰ ਪਾਟੇ; ਇਕਨਾ, ਵਾਸੁ ਮਸਾਣੀ ॥ |
| | ੭ | ੧੩ | ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥ |
| | ੧੨ | ੧੩ | ਵਣਜੁ 'ਕਰਹੁ' ਮਖਸੂਦੁ[13] ਲੈਹੁ; ਮਤ ਪਛੋਤਾਵਹੁ ॥ |
| | ੧੩ | ੧੩ | ਅਉਗਣ ਛੋਡਹੁ ਗੁਣ ਕਰਹੁ; ਐਸੇ ਤਤੁ ਪਰਾਵਹੁ ॥ |
| | ੧੬ | ੧੪ | ਚਾਰੇ ਕੁੰਡਾ ਢੂਢੀਆ; ਕੋ, ਨੀਮ੍ੀ[14] ਮੈਡਾ ॥ |
| | ੧੭ | ੧੪ | ਜੇ ਤੁਧੁ ਭਾਵੈ ਸਾਹਿਬਾ; ਤੂ ਮੈ ਹਉ ਤੈਡਾ ॥ |

੧. ਸੁਖ ਪਾਲਕੀ। ੨. ਫਾਹੀਆਂ। ੩. ਮੋਤੀਆਂ ਦੀਆਂ ਲੜੀਆਂ। ੪. ਬਾਬਰ ਦੀ ਦੁਹਾਈ ਦੀ ਬਾਣੀ। ੫. ਟਿੱਕੇ ਤੋਂ ਛੋਟਾ ਕੰਵਰ। ੬. ਵਾਜੇ। ੭. ਸ਼ਹਿਨਾਈ ਆਦਿ। ੮. ਤਲਵਾਰਾਂ ਬੰਨ੍ਹਣ ਵਾਲੇ। ੯. ਸੂਰਮੇ। ੧੦. ਲਾਲ ਰੰਗ ਦੀਆਂ ਪੁਸ਼ਾਕਾਂ ਵਾਲੇ (ਵਾ) ਪੁਸ਼ਾਕਾਂ ਕਿਥੇ ਹਨ? ੧੧. ਉਮਰ ਰੂਪ ਚਿੱਠੀ। ੧੨. ਚੋਲੇ (ਵਾ) ਬੁਰਕੇ। ੧੩. ਲਾਭ। ੧੪. ਨਹੀਂ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੧੮ | ੧੭ | ੧੪ | ਦਰੁ ਬੀਭਾ[1], ਮੈ ਨੀਮਿ[2] ਕੋ; ਕੈ ਕਰੀ ਸਲਾਮੁ ॥ |
| ੪੧੯ | ੪ | ੧੪ | ਇਕਿ ਗਿਰਹੀ ਸੇਵਕ ਸਾਧਿਕਾ; ਗੁਰਮਤੀ ਲਾਗੇ ॥ |
| | ੧੨ | ੧੫ | ਦੁਬਿਧਾ ਛੋਡਿ 'ਕੁਵਾਟੜੀ'[3]; ਮੂਸਹੁ-ਗੇ ਭਾਈ ॥ |
| | ੧੬ | ੧੬ | ਮਮਤਾ ਮੋਹੁ ਵਿਸਰਜਿਆ[4]; ਅਪਨੈ ਘਰਿ ਆਇਆ ॥ (ਵਿ-ਸਰਜਿਆ ਬੋਲੋ) |
| ੪੨੦ | ੧ | ੧੬ | ਹੁਕਮੇ ਹੀ ਸਿਰਿ ਮਾਰ; ਬੰਦਿ ਰਬਾਣੀਐ[5] ॥ (੨) ਬੰਦਿਰ ਬਾਣੀਐ[6] ॥ |
| | ਪ | ੧੭ | ਕਿਆ ਜੰਗਲੁ ਢੂਢੀ ਜਾਇ; ਮੈ ਘਰਿ, ਬਨੁ ਹਰੀਆਵਲਾ ॥ |
| | ੯ | ੧੭ | ਪਥਰ ਕੀ ਬੇੜੀ ਜੇ ਚੜੈ; ਭਰਨਾਲਿ[7] ਬੁਡਾਵੈ ॥ (੨) ਭਰ[8] ਨਾਲਿ |
| | ੧੬ | ੧੮ | ਕਿਰਪਾ ਤੇ, ਸੁਖੁ ਪਾਇਆ; ਸਾਚੇ ਪਰਥਾਈ[9] ॥ |
| ੪੨੧ | ੩ | ੧੯ | ਮੈ ਓਲ੍ਗੀਆ ਓਲ੍ਗੀ[10]; ਹਮ ਛੋਰੂ ਥਾਰੇ ॥ (੨) ਮੈ ਓ ਲ੍ਗੀਆ, ਓ ਲ੍ਗੀ[11] |
| ੪੨੨ | ੩ | ੨੧ | ਭਗਤਿ ਤੇਰੀ ਹੈਰਾਨੁ[12]; ਦਰਦੁ ਗਵਾਵਹੀ ॥ |
| | ੧੪ | ੨੨ | ਰਾਮ ਨਾਮੁ ਹਰਿ, ਟੇਕ ਹੈ; ਨਿਸਿ 'ਦਉਤ'[13], ਸਵਾਰੈ ॥ |
| | ੧੭ | ੨੩ | ਆਸਾ ਮਹਲਾ ੩ ਅਸਟਪਦੀਆ ਘਰੁ ੨ |
| ੪੨੩ | ੧੧ | ੨੪ | ਜਿਨਿ ਮਮਤਾ; ਅਗਨਿ ਤ੍ਰਿਸਨਾ ਬੁਝਾਈ ॥ |
| | ੧੨ | ੨੪ | ਗੁਰਮੁਖਿ; ਨਾਮੁ ਮਿਲੈ ਹਰਿ ਬਾਣੀ ॥ |
| | ੧੬ | ੨੪ | ਅਨਦਿਨੁ; ਭਗਤਿ ਸਚੁ, ਨਾਮੁ ਦ੍ਰਿੜਾਏ ॥ |
| | ੧੮ | ੨੫ | ਆਸਾ ਆਸ ਕਰੇ; ਸਭੁ ਕੋਈ ॥ |
| ੪੨੪ | ੬ | ੨੫ | ਮਨਮੁਖਿ; ਮੋਹਿ ਭਰਮਿ, ਭੋਲਾਣੀ ॥ |
| | ੧੧ | ੨੬ | ਰਾਗੁ ਆਸਾ ਮਹਲਾ ੩ ਅਸਟਪਦੀਆ ਘਰੁ ੮ ਕਾਫੀ ॥ |
| ੪੨੫ | ਪ | ੨੭ | ਆਪੇ 'ਭੈ'[14] ਸਭੁ ਰਖਿਓਨੁ; ਕਿਛੁ ਕਹਣੁ ਨ ਜਾਈ ॥ |
| | ੭ | ੨੭ | ਇਕੋ ਹੁਕਮੁ ਵਰਤਦਾ; ਏਕਾ ਸਿਰਿ 'ਕਾਰਾ' ॥ |
| | ੧੩ | ੨੮ | ਅੰਦਰੁ ਖੋਲੈ ਦਿਬ[15] ਦਿਸਟਿ; ਦੇਖੈ ਮੁਕਤਿ ਭੰਡਾਰਾ ॥ |
| | ੧੫ | ੨੮ | ਨਾਮੁ ਪਦਾਰਥੁ ਅਮੁਲੁ 'ਸਾ'; ਗੁਰਮੁਖਿ ਪਾਵੈ ਕੋਈ ॥ |

੧. ਦੂਜਾ। ੨. ਨਹੀ। ੩. ਖੋਟਾ ਰਸਤਾ ਦ੍ਵੈਤ ਰੂਪ। ੪. ਵਿਦਿਆ ਹੋਇਆ, ਚਲਿਆ ਗਿਆ। ੫. ਰੱਬ ਦੇ ਬੰਦੀਖ਼ਾਨੇ ਵਿਚੋਂ। ੬. ਬਾਂਦਰਾਂ ਵਾਲੀ ਬਾਣ ਹੈ। ੭. ਸਮੁੰਦਰ। ੮. ਬੋਝ। ੯. ਸਸ਼ੱਬ ਕਰ ਕੇ। ੧੦. ਦਾਸਾਂ ਦੇ ਦਾਸ। ੧੧. ਓਹ ਜਿਹੜੀ ਸੰਤਾਂ ਨੂੰ ਲਗਨ ਲਗੀ ਹੈ, ਓਹ ਮੈਨੂੰ ਲਗੇ। ੧੨. ਅਸਚਰਜ। ੧੩. ਦਿਨ। ੧੪. ਟਿਕਾਣੇ ਸਿਰ। ੧੫. ਅਪੋਖ ਗਿਆਨ, ਵਡੀ ਦ੍ਰਿਸ਼ਟੀ, ਤ੍ਰਿਲੋਕੀ ਦਾ ਬੋਧ।

| ਅੰਗ | ਪੰਗਤੀ | ਸ਼ਬਦ | |
|---|---|---|---|
| ੪੨੬ | ੧੪ | ੩੦ | ਸਾ 'ਸਭ-ਰਾਈ'[੧] ਸੁੰਦਰੀ; ਪਿਰ ਕੈ ਹੇਤਿ, ਪਿਆਰਿ ॥ (੨) ਸਭਰਾਈ[੨] |
| | ੧੬ | ੩੦ | ਪ੍ਰੇਮ 'ਪਿਰਮਲੁ', ਤਨਿ ਲਾਵਣਾ; ਅੰਤਰਿ, ਰਤਨੁ ਵੀਚਾਰੁ ॥ |
| ੪੨੭ | ੫ | ੩੧ | ਜਿਸਨੋ ਆਪੇ ਰੰਗੇ, ਸੁ 'ਰਪਸੀ'[੩]; ਸਤਸੰਗਤਿ ਮਿਲਾਇ ॥ |
| | ੭ | ੩੧ | ਇਕਿ ਗੁਣ ਵਿਹਾਝਹਿ, ਅਉਗਣ ਵਿਕਣਹਿ[੪]; ਗੁਰ ਕੈ ਸਹਜਿ ਸੁਭਾਇ ॥ |
| | ੧੨ | ੩੨ | ਬੁਝਣਾ ਅਬੁਝਣਾ, ਤੁਧੁ ਕੀਆ; ਇਹ ਤੇਰੀ ਸਿਰਿ 'ਕਾਰ' ॥ |
| | | | *(ਬੁੱਝਣਾ, ਅਬੁੱਝਣਾ ਬੋਲੋ)* |
| | ੧੪ | ੩੨ | ਇਕਿ ਕੁਚਲ ਕੁਚੀਲ, 'ਵਿਖਲੀ'-ਪਤੇ[੫]; ਨਾਵਹੁ ਆਪਿ ਖੁਆਏ ॥ |
| | | | (੨) ਵਿਖ ਲੀਪਤੇ[੬] |
| | ੧੫ | ੩੨ | ਨਾ ਓਨ ਸਿਧਿ ਨ ਬੁਧਿ ਹੈ, ਨ ਸੰਜਮੀ; ਫਿਰਹਿ ਉਤਵਤਾਏ[੭] ॥ |
| | | | *(ਉਤ-ਵਤਾਏ ਬੋਲੋ)* |
| ੪੨੮ | ੭ | ੩੩ | ਪਿਰ ਸੇਤੀ ਅਨਦਿਨੁ ਗਹਿ ਰਹੀ; ਸਚੀ ਸੇਜ ਸੁਖੁ ਪਾਇ ॥ |
| ੪੨੯ | ੪ | ੩੫ | ਹਰਿ ਸਰਣਾਈ ਭਜਿ ਪਉ; ਪਾਇਹਿ ਮੋਖ ਦੁਆਰੁ[੮] ॥ |
| | | | (੨) ਮੋਖਦੁਆਰੁ[੯] ॥ |
| ੪੩੦ | ੧ | ੩੬ | ਭਗਤਿ ਨਿਰਾਲੀ ਅਲਾਹ ਦੀ; ਜਾਪੈ ਗੁਰ ਵੀਚਾਰਿ ॥ |
| | ੧੩ | ੧ | ਆਸਾ ਮਹਲਾ ੫ ਅਸਟਪਦੀਆ ਘਰੁ ੨ |
| | ੧੩ | ੧ | ਪੰਚ ਮਨਾਏ[੧੦]; ਪੰਚ ਰੁਸਾਏ[੧੧] ॥ |
| | ੧੩ | ੧ | ਪੰਚ ਵਸਾਏ[੧੨]; ਪੰਚ ਗਵਾਏ[੧੩] ॥ |
| | ੧੫ | ੧ | ਫਰਹੇ 'ਮੁਹਕਮ'[੧੪]; ਗੁਰ ਗਿਆਨੁ ਬੀਚਾਰਿ ॥ |
| | ੧੭ | ੧ | ਜੇਜੀਆ[੧੫] ਡੰਨੁ[੧੬]; ਕੋ ਲਏ ਨ ਜਗਾਤਿ[੧੭] ॥ |
| ੪੩੧ | ੧ | ੨ | ਆਸਾਵਰੀ ਮਹਲਾ ੫ ਘਰੁ ੩ *(ਆਸਾਵ-ਰੀ ਬੋਲੋ)* |
| | ੩ | ੨ | ਕਰਹੁ ਅਨੁਗ੍ਰਹੁ[੧੮] ਪਾਰਬ੍ਰਹਮ; ਹਰਿ ਕਿਰਪਾ ਧਾਰਿ ਮੁਰਾਰਿ ॥ |

੧. ਰਾਣੀ, ਪਟਰਾਣੀ ਰੂਪ ਹੈ। ੨. ਸਹਿਤ ਗਿਆਨ ਵੈਰਾਗ ਭਰਾਵਾਂ ਦੇ ਹੈ। ੩. ਰੰਗਿਆ ਜਾਵੇਗਾ। ੪. ਵੇਚਦੇ। ੫. ਵੇਸਵਾ ਦੇ ਪਤੀ। ੬. ਵਿਸ਼ਿਆਂ ਵਿਚ ਲਿਪਟਾਇਮਾਨ। ੭. ਅਵੈੜਤਾਈ। ੮. ਮੁਕਤੀ ਦਾ ਦੁਆਰ। ੯. ਗਿਆਨ। ੧੦. ਪੰਜ ਗੁਣ—ਸਤ, ਸੰਤੋਖ, ਦਇਆ, ਧਰਮ, ਧੀਰਜ ਮਨਾ ਲਏ ਹਨ। ੧੧. ਪੰਜ ਔਗੁਣ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੁਸਾ ਦਿੱਤੇ ਹਨ। ੧੨. ਪੰਜ ਜੋ ਮਨਾਏ ਸਨ ਸੰਤੋਖਾਦਿ ਉਹ ਸਰੀਰ ਵਿਚ ਵਸਾ ਦਿੱਤੇ ਹਨ। ੧੩. ਪੰਜ ਜੋ ਰੁਸਾਏ ਸਨ ਕਾਮਾਦਿ ਉਹ ਗੁਆ ਦਿੱਤੇ ਹਨ ਭਾਵ ਦੂਰ ਕਰ ਦਿੱਤੇ ਹਨ। ੧੪. ਇਸਥਿਤ ਕਰਕੇ (ਫਰਹੇ) ਦਰਵਾਜ਼ੇ ਨੂੰ ਤਖ਼ਤਿਆਂ ਦੇ ਥਾਂ ਲਾਉਣ ਵਾਲਾ ਫਲ੍ਹਾ। ੧੫. ਜੀਆਂ ਜੀਆਂ ਪ੍ਰਤੀ ਕਾਮਾਦਿਕਾਂ ਦਾ ਦੰਡ, ਟੈਕਸ। ੧੬. ਲੋਕ ਦੰਡ, ਪਿਤਰ ਦੰਡ ਆਦਿਕ। ੧੭. ਮਸੂਲ ਕਰਮਾਂ ਧਰਮਾਂ ਦਾ ਜਮਦੂਤ ਨਹੀਂ ਲੈਂਦੇ। ੧੮. ਕ੍ਰਿਪਾ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੩੧ | ੧੧ | ੩ | ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਕੀ 'ਜਤਿ' |
| | ੧੬ | ੩ | (ਜੱਤਿ ਬੋਲੋ)<br>ਅੰਚਲੁ ਗਹਿਆ ਸਾਧ ਕਾ, ਨਾਨਕ; ਭੈ ਸਾਗਰੁ, ਪਾਰਿ ਪਰਾਇ ॥ |
| | ੧੭ | ੪ | ਸੁੰਦਰੁ ਸੁਘਰੁ ਸੁਜਾਣੁ ਪ੍ਰਭੁ ਮੇਰਾ; ਜੀਵਨੁ ਦਰਸੁ ਦਿਖਾਇ ॥ |
| ੪੩੨ | ੮ | ੧ | ਰਾਗੁ ਆਸਾ ਮਹਲਾ ੧ ਪਟੀ ਲਿਖੀ (ਪੱਟੀ ਬੋਲੋ) |
| | ੧੦ | ੧ | ਜਬ ਲੇਖਾ ਦੇਵਹਿ ਬੀਰਾ[੧]; ਤਉ ਪੜਿਆ ॥ (ਪੜ੍ਹਿਆ ਭਾਰਾ ਬੋਲੋ) |
| | ੧੫ | ੬ | ਖਖੈ, ਖੁੰਦਕਾਰੁ[੨] ਸਾਹ ਆਲਮੁ[੩]; ਕਰਿ ਖਰੀਦਿ[੪] ਜਿਨਿ ਖਰਚੁ[੫] ਦੀਆ ॥ |
| | ੧੭ | ੭ | ਘੜਿ ਭਾਂਡੇ[੬], ਜਿਨਿ ਆਵੀ ਸਾਜੀ[੭]; ਚਾੜਣ ਵਾਹੈ[੮] ਤਈ ਕੀਆ[੯] ॥ |
| ੪੩੩ | ੧ | ੧੦ | ਭਰਮੁ ਉਪਾਇ ਭੁਲਾਈਅਨੁ ਆਪੇ;<br>ਤੇਰਾ ਕਰਮੁ ਹੋਆ, ਤਿਨ੍ ਗੁਰੂ ਮਿਲਿਆ ॥ |
| | ੫ | ੧੪ | ਟਟੈ ਟੰਚੁ ਕਰਹੁ ਕਿਆ ਪ੍ਰਾਣੀ; ਘੜੀ ਕਿ, ਮੁਹਤਿ ਕਿ, ਉਠਿ ਚਲਣਾ ॥<br>(ਟੱਟੈ ਬੋਲੋ) |
| | ੧੨ | ੧੯ | ਨਾ ਤਰ[੧੦], ਨਾ ਤੁਲਹਾ[੧੧], ਹਮ ਬੂਡਸਿ; ਤਾਰਿ ਲੇਹਿ ਤਾਰਣ ਰਾਇਆ ॥ |
| ੪੩੪ | ੧੩ | ੧ | ਰਾਗੁ ਆਸਾ ਮਹਲਾ ੩ ਪਟੀ (ਪੱਟੀ ਬੋਲੋ) |
| | ੧੪ | ੧ | ਅਯੋ ਅੰਙੈ, ਸਭੁ ਜਗੁ ਆਇਆ[੧੨]; ਕਾਖੈ[੧੩] ਘੰਙੈ[੧੪], ਕਾਲੁ ਭਇਆ[੧੫] ॥ |
| | ੧੪ | ੧ | ਰੀਰੀ[੧੬] ਲਲੀ[੧੭] ਪਾਪ ਕਮਾਣੇ; ਪੜਿ ਅਵਗਣ, ਗੁਣ ਵੀਸਰਿਆ ॥<br>(ਲੱਲੀ ਬੋਲੋ, ਪੜ੍ਹਿ ਭਾਰਾ ਬੋਲੋ) |
| | ੧੬ | ੩ | ਸਿਧੰਙਾਇਐ, ਸਿਮਰਹਿ ਨਾਹੀ[੧੮]; ਨੰਨੈ, ਨਾ ਤੁਧੁ ਨਾਮੁ ਲਇਆ ॥ |
| ੪੩੫ | ੯ | ੧੨ | ਏਹ ਵੇਲਾ, ਨ ਲਹਸਹਿ ਮੂੜੇ; ਫਿਰਿ ਤੂੰ ਜਮ ਕੈ ਵਸਿ ਪਇਆ ॥ |

੧. ਹੇ ਭਾਈ ਜਾਂ ਪੰਡਤ। ੨. ਸੱਤਾਂ ਵਲਾਇਤਾਂ ਦਾ ਪਾਤਿਸ਼ਾਹ। ੩. ਸੰਸਾਰ। ੪. ਪ੍ਰਾਰਬਧ ਅਨੁਸਾਰ ਸਰੀਰਾਂ ਨੂੰ ਉਤਪੰਨ ਕਰਨ ਰੂਪ ਖ਼੍ਰੀਦਿਆ। ੫. ਰੋਜੀ ਰੂਪ ਖ਼ਰਚ। ੬. ਘੜਿ ਭਾਂਡੇ = ਸਰੀਰਾਂ ਰੂਪੀ ਭਾਂਡਿਆਂ ਨੂੰ ਘੜਨ ਵਾਲਾ ਬ੍ਰਹਮਾ। ੭. ਆਵੀ = ਪਾਲਣ ਪੋਸਣ ਕਰਨ ਰੂਪੀ ਆਵੀ ਸਾਜਣ ਵਾਲਾ ਵਿਸ਼ਨੂੰ। ੮. ਚਾੜਣ ਵਾਹੈ = ਮ੍ਰਿਤੂ ਕਰਾਉਣ ਵਾਲਾ ਸ਼ਿਵ ਜੀ। ੯. ਤਈਨਾਤ, ਮੁਕੱਰਰ ਕੀਤਾ। ੧੦. ਨਾ ਤਰਨਾ ਜਾਣਦੇ ਹਾਂ। ੧੧. ਨਾ ਪਰੇਮ ਰੂਪੀ ਤੁਲਹਾ ਹੈ। ੧੨. ਅਯੋ = ਜੋ ਸਾਰਿਆਂ ਦੇ ਅੰਗਾਂ ਵਿਚ ਆਇਆ ਹੋਇਆ ਹੈ, ਉਸ ਪ੍ਰਮੇਸ਼ਰ ਤੋਂ ਸਾਰਾ ਸੰਸਾਰ ਆਇਆ ਹੈ। ੧੩. ਕਾਖੈ = ਕਾ = ਕਾਲ ਦਾ ਜੋ ਖੈ = ਨਾਸ ਰੂਪ ਹੈ। ੧੪. ਘੰਙੈ = ਘਰ ਹੈ ਸੰਸਾਰ। ੧੫. ਇਸਦਾ ਅੰਤ ਨੂੰ ਕਾਲ ਹੋ ਗਿਆ। ੧੬. ਗੀ = ਹੇ ਸਖੀ! ਗੀ = ਇੰਦ੍ਰੀਆਂ ਦੇ। ੧੭. ਲਲੀ  ਲਾਲਚ ਵਿਚ ਲੱਗ ਕੇ ਪਾਪ ਕਰਮ ਕਮਾਏ। ੧੮. ਸਿਧੰਙਾਇਐ = ਜੋ ਅੰਗਾਂ ਦੇ ਅੰਦਰ ਆਇਆ ਹੋਇਆ ਹੈ, ਸਿਧੰ ਪ੍ਰਾਪਤਿ ਰੂਪ ਹੈ ਪ੍ਰਮੇਸ਼ਰ, ਤਿਸ ਨੂੰ ਸਿਮਰਦਾ ਨਹੀਂ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੩੫ | ੧੦ | ੧੩ | ਝੁਝੈ ਕਦੇ ਨ ਝੂਰਹਿ ਮੂੜੇ; ਸਤਿਗੁਰ ਕਾ ਉਪਦੇਸੁ ਸੁਣਿ ਤੂੰ, ਵਿਖਾ॥ (ਵਿੱਖਾ ਬੋਲੋ) |
| | ੧੮ | ੧ | ਰਾਗੁ ਆਸਾ ਮਹਲਾ ੧ ਛੰਤ ਘਰੁ ੧ |
| | ੧੯ | ੧ | ਮੁੰਧ ਜੋਬਨਿ[1], ਬਾਲੜੀਏ; ਮੇਰਾ ਪਿਰੁ 'ਰਲੀਆਲਾ' ਰਾਮ॥ |
| | ੧੯ | ੧ | ਧਨ ਪਿਰ, ਨੇਹੁ ਘਣਾ; ਰਸਿ ਪ੍ਰੀਤਿ ਦਇਆਲਾ ਰਾਮ॥ |
| ੪੩੬ | ੨ | ੧ | ਕਰਿ ਦਇਆ ਮਇਆ, ਦਇਆਲ ਸਾਚੇ; ਸਬਦਿ ਮਿਲਿ ਗੁਣ ਗਾਵਓ॥ |
| | ੬ | ੧ | ਨਾਨਕਾ, ਪ੍ਰਿਉ ਪ੍ਰਿਉ ਕਰਿ ਪੁਕਾਰੇ; ਰਸਨ ਰਸਿ ਮਨੁ ਭੀਜਏ॥ |
| | ੯ | ੧ | ਨਾਨਕ ਨਦਰੀ ਧਨ ਸੋਹਾਗਣਿ; ਸਬਦੁ, ਅਭ[2] ਸਾਧਾਰਏ॥ |
| | ੧੩ | ੨ | ਅਨਹਦੋ ਅਨਹਦੁ ਵਾਜੈ; ਰੁਣ 'ਝੁਣਕਾਰੇ', ਰਾਮ॥ |
| ੪੩੭ | ੧੪ | ੩ | ਅਵਗਣ ਮੇਟਿ ਚਲੇ; ਗੁਣ ਸੰਗਮ ਨਾਲੇ ਰਾਮ॥ |
| | ੧੬ | ੩ | ਸਚੁ ਅੰਜਨੋ ਅੰਜਨੁ ਸਾਰਿ; ਨਿਰੰਜਨਿ ਰਾਤਾ ਰਾਮ॥ |
| ੪੩੮ | ੧ | ੪ | ਰਾਗੁ ਆਸਾ ਮਹਲਾ ੧ ਛੰਤ ਘਰੁ ੨ |
| | ੪ | ੪ | ਹੰਸ, 'ਸਿ' ਹੰਸਾ, ਬਗ, 'ਸਿ' ਬਗਾ; ਘਟ ਘਟ ਕਰੇ ਬੀਚਾਰੁ ਜੀਉ॥ |
| | ੫ | ੪ | ਜਿਨ੍ ਇਕ ਮਨਿ ਧਿਆਇਆ, ਤਿਨ੍ ਸੁਖੁ ਪਾਇਆ; ਤੇ ਵਿਰਲੇ ਸੰਸਾਰਿ ਜੀਉ॥ |
| | ੧੮ | ੫ | ਆਸਾ ਮਹਲਾ ੧ ਛੰਤ ਘਰੁ ੩॥ |
| | ੧੮ | ੫ | ਤੂੰ ਸੁਣਿ ਹਰਣਾ ਕਾਲਿਆ; ਕੀ 'ਵਾੜੀਐ' ਰਾਤਾ ਰਾਮ॥ |
| | ੧੯ | ੫ | ਫਿਰਿ ਹੋਇ ਤਾਤਾ, ਖਰਾ ਮਾਤਾ; ਨਾਮ ਬਿਨੁ ਪਰਤਾਪਏ[3]॥ (੨) ਪਰ ਤਾਪਏ[4]॥ |
| ੪੩੯ | ੧ | ੫ | ਓਹੁ ਜੇਵ[5] ਸਾਇਰ[6], ਦੇਇ ਲਹਰੀ; ਬਿਜੁਲ ਜਿਵੈ ਚਮਕਏ॥ |
| | ੩ | ੫ | ਸੂਰਜੁ ਚੜਿਆ ਪਿੰਡੁ ਪੜਿਆ; ਤੇਲੁ ਤਾਵਣਿ ਤਾਤਓ॥ (ਪੜ੍ਹਿਆ ਨਹੀਂ ਬੋਲਣਾ) |
| | ੧੨ | ੬ | ਆਸਾ ਮਹਲਾ ੩ ਛੰਤ ਘਰੁ ੧॥ |
| | ੧੬ | ੬ | ਕਾਮਣਿ, ਗੁਣੁ ਨਾਹੀ; ਬਿਰਥਾ ਜਨਮੁ ਗਵਾਏ ਰਾਮ॥ |
| | ੧੮ | ੬ | ਦੇਖਿ ਪਿਰੁ ਵਿਗਸੀ ਅੰਦਰਹੁ ਸਰਸੀ; ਸਚੈ ਸਬਦਿ ਸੁਭਾਏ॥ |

੧. ਸ਼ੈਂਕ ਅਵਸਥਾ ਰੂਪੀ ਜੋਬਨ ਤੋਂ ਮੁੰਧ = ਅਗਿਆਤ। ੨. ਹਿਰਦਾ। ੩. ਪਸਚਾਤਾਪ। ੪. ਵਿਸ਼ੇਸ਼ ਕਰਕੇ ਤਪਦਾ ਹੈ। ੫. ਜੇਵ ਜਿਸ ਤਰ੍ਹਾ। ੬. ਸਮੁੰਦਰ ਦੀ ਨਿਆਈਂ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੪੦ | ੨ | ੬ | ਮਿਲਿ ਪ੍ਰੀਤਮ ਅਪਣੇ, ਸਦਾ ਰੰਗੁ ਮਾਣੇ; ਸਚੈ ਸਬਦਿ ਸੁਭਾਖਿਆ ॥ |
| | ੪ | ੬ | ਸਾ ਧਨ ਮਨਿ ਅਨਦੁ ਭਇਆ; ਹਰਿ ਜੀਉ, ਮੇਲਿ ਪਿਆਰੇ ਰਾਮ ॥ |
| | ੮ | ੭ | ਆਸਾ ਮਹਲਾ ੩ ਛੰਤ ਘਰੁ ੩ ॥ |
| | ੧੦ | ੭ | ਆਪਣਾ ਭਾਣਾ ਤੁਮ ਕਰਹੁ; ਤਾ ਫਿਰਿ, ਸਹ ਖੁਸੀ ਨ ਆਵਏ ॥ |
| | ੧੧ | ੭ | ਮੇਰੇ ਮਨ ਬੈਰਾਗੀਆ; ਤੂੰ ਬੈਰਾਗੁ ਕਰਿ, ਕਿਸੁ ਦਿਖਾਵਹਿ ॥ |
| | ੧੭ | ੭ | ਇਉ ਕਹੈ ਨਾਨਕੁ, ਜਹ ਮਨ ਤੂੰ ਧਾਵਦਾ; ਤਹ ਹਰਿ ਤੇਰੈ ਸਦਾ ਨਾਲੇ ॥ |
| ੪੪੧ | ੨ | ੭ | ਤਹ ਅਨੇਕ ਵਾਜੇ, ਸਦਾ ਅਨਦੁ ਹੈ; ਸਚੇ ਰਹਿਆ ਸਮਾਏ ॥ |
| | ੯ | ੭ | ਇਉ ਕਹੈ ਨਾਨਕੁ, ਮਨ ਤੂੰ ਗਾਰਬਿ ਅਟਿਆ; ਗਾਰਬਿ ਲਦਿਆ ਜਾਵਹੇ ॥ |
| | ੯ | ੭ | ਮਨ, ਤੂੰ ਮਤ ਮਾਣੁ ਕਰਹਿ, ਜਿ ਹਉ ਕਿਛੁ ਜਾਣਦਾ;<br>ਗੁਰਮੁਖਿ ਨਿਮਾਣਾ ਹੋਹੁ ॥ |
| | ੧੮ | ੭ | ਤਿਨਿ ਸਹਿ ਆਪਿ ਭੁਲਾਏ ਕੁਮਾਰਗਿ ਪਾਏ; ਤਿਨ ਕਾ ਕਿਛੁ ਨ ਵਸਾਈ ॥ |
| ੪੪੨ | ੫ | ੮ | ਰਾਗੁ ਆਸਾ ਛੰਤ ਮਹਲਾ ੪ ਘਰੁ ੧ |
| | ੧੦ | ੮ | ਖਿਨੁ ਆਵੈ ਖਿਨੁ ਜਾਵੈ; ਦੁਰਗੰਧ ਮੜੈ[1], ਚਿਤੁ ਲਾਇਆ ਰਾਮ ॥ |
| | ੧੭ | ੮ | ਹਰਿ ਹਰਿ ਨਾਮੁ ਅਤੋਲਕੁ ਪਾਇਆ; ਤੇਰੀ ਭਗਤਿ, ਭਰੇ ਭੰਡਾਰਾ ॥ |
| | ੧੯ | ੯ | ਝਿਮਿਝਿਮੇ ਝਿਮਿ ਝਿਮਿ ਵਰਸੈ; ਅੰਮ੍ਰਿਤ ਧਾਰਾ ਰਾਮ ॥ (੨) ਝਿਮਿ, ਝਿਮੇ<br>*(ਨੋਟ: ਜਿਥੇ ਦੋ ਵਾਰ ਝਿਮ ਝਿਮ ਆਵੇ ਉਥੇ ਪਿਛਲਾ ਅੱਡ ਕਰਨਾ)* |
| ੪੪੩ | ੧ | ੯ | ਗੁਰਮੁਖੇ ਗੁਰਮੁਖਿ ਨਦਰੀ; ਰਾਮੁ ਪਿਆਰਾ ਰਾਮ ॥ |
| | ੩ | ੯ | ਰਾਮੋ ਰਾਮ ਨਾਮੁ ਜਪਿਆ; ਦੁਖ ਕਿਲਵਿਖ, ਨਾਸ ਗਵਾਇਆ ਰਾਮ ॥ |
| | ੭ | ੯ | ਰੋਮੇ ਰੋਮਿ, ਰੋਮਿ ਰੋਮੇ; ਮੈ ਗੁਰਮੁਖਿ, ਰਾਮੁ ਧਿਆਏ ਰਾਮ ॥ |
| | ੧੦ | ੯ | ਨਾਨਕ ਆਪਿ ਅਨੁਗ੍ਰਹੁ ਕੀਆ; ਹਮ ਦਾਸਨਿ, ਦਾਸਨਿ ਦਾਸਾ ॥ |
| | ੧੧ | ੯ | ਤਿਨ ਅੰਤਰੇ ਮੋਹੁ ਵਿਆਪੈ; ਖਿਨੁ ਖਿਨੁ, ਮਾਇਆ ਲਾਗੀ ਰਾਮ ॥ |
| | ੧੩ | ੯ | ਮਹਾ ਬਿਖਮੁ, ਜਮ ਪੰਥੁ ਦੁਹੇਲਾ; ਕਾਲੂਖਤ[2], ਮੋਹ ਅੰਧਿਆਰਾ ॥ |
| | ੧੪ | ੯ | ਰਾਮੋ ਰਾਮ, ਨਾਮੁ ਗੁਰੂ; ਰਾਮੁ, ਗੁਰਮੁਖੇ ਜਾਣੈ ਰਾਮ[3] ॥ |
| | ੧੪ | ੯ | ਇਹੁ ਮਨੂਆ, ਖਿਨੁ ਊਭ ਪਇਆਲੀ[4];<br>ਭਰਮਦਾ, ਇਕਤੁ ਘਰਿ ਆਣੈ ਰਾਮ ॥ *(ਚਾਲ ਵਾਸਤੇ)* |
| ੪੪੪ | ੬ | ੯ | ਰਾਮੋ ਰਾਮ ਨਾਮੁ, ਸਤੇ ਸਤਿ; ਗੁਰਮੁਖਿ ਜਾਣਿਆ ਰਾਮ ॥ |

੧. ਵਿਸ਼ੇ ਰੂਪ ਦੁਰਗੰਧੀ ਦਾ ਮੜੈ = ਸਰੀਰ। ੨. ਪਾਪਾਂ ਦੀ ਕਾਲਖ ਕਰਕੇ। ੩. ਹੇ ਭਾਈ।
੪. ਅਕਾਸ਼ ਤੇ ਪਾਤਾਲ।

| ਅੰਗ | ਪੰਗਤੀ | ਸ਼ਬਦ | |
|---|---|---|---|
| ੪੪੪ | ੬ | ੯ | ਸੇਵਕੋ, ਗੁਰ ਸੇਵਾ ਲਾਗਾ; ਜਿਨਿ ਮਨੁ ਤਨੁ ਅਰਪਿ, ਚੜ੍ਹਾਇਆ ਰਾਮ ॥ |
| | ੮ | ੯ | ਗੁਰੂ ਸਿਖੁ, ਸਿਖੁ ਗੁਰੂ ਹੈ; ਏਕੋ, ਗੁਰ ਉਪਦੇਸੁ ਚਲਾਏ ॥ |
| | ੧੦ | ੧੦ | ਆਸਾ ਛੰਤ ਮਹਲਾ ੪ ਘਰੁ ੨ ॥ |
| ੪੪੫ | ੫ | ੧੦ | ਹਰਿ ਰਸ ਭੋਗ, ਮਹਾ ਨਿਰਜੋਗ[1]; ਵਡਭਾਗੀ, ਹਰਿ ਰਸੁ ਪਾਇਆ ॥ |
| | ੧੩ | ੧੧ | ਮਨਿ ਹਿਰਦੈ ਕ੍ਰੋਧੁ, ਮਹਾ ਬਿਸ 'ਲੋਧੁ[2]'; ਨਿਰਪ ਧਾਵਹਿ, ਲੜਿ ਦੁਖੁ ਪਾਇਆ ॥ |
| | ੧੬ | ੧੧ | ਤਪੁ ਤਾਪਨ ਤਾਪਹਿ, ਜਗ ਪੁੰਨ ਆਰੰਭਹਿ; ਅਤਿ ਕਿਰਿਆ ਕਰਮ, ਕਮਾਇ ਜੀਉ ॥ *(ਅੱਤ ਨਹੀਂ ਕਰਨਾ)* |
| | ੧੮ | ੧੧ | ਮਹਾ ਜੁਧ, ਜੋਧ ਬਹੁ ਕੀਨੇ ; ਵਿਚਿ ਹਉਮੈ ਪਚੈ ਪਚਾਇ ਜੀਉ ॥ |
| ੪੪੬ | ੧੧ | ੧੨ | ਹਰਿ ਮੀਠਾ ਲਾਇਆ, ਪਰਮ ਸੁਖ ਪਾਇਆ; ਮੁਖਿ, ਭਾਗਾ ਰਤੀ ਚਾਰੇ ॥ *(ਰੱਤੀ ਪਾਠ ਕਰਨਾ)* |
| | ੧੨ | ੧੨ | ਸਭ ਏਕ ਦ੍ਰਿਸਟਿ, ਸਮਤੁ ਕਰਿ ਦੇਖੈ; ਸਭੁ ਆਤਮ-ਰਾਮ ਪਛਾਨ ਜੀਉ ॥ *(ਸਮੱਤੁ ਨਹੀਂ ਬੋਲਣਾ)* |
| | ੧੪ | ੧੨ | ਹਰਿ ਹਰਿ ਆਰਾਧਿਆ ਗੁਰ ਸਬਦਿ ਵਿਗਾਸਿਆ; ਬੀਜਾ ਅਵਰੁ ਨ ਕੋਇ ਜੀਉ ॥ *(ਬੀਜਾੱ ਬੋਲੋ)* |
| ੪੪੭ | ੧ | ੧੨ | ਹਰਿ ਹਰਿ ਨਾਮੁ ਜਪਿਆ, ਆਰਾਧਿਆ; ਮੁਖਿ ਮਸਤਕਿ ਭਾਗੁ ਸਭਾਗਾ ॥ |
| | ੯ | ੧੩ | ਮਨਮੁਖ ਕਰਣ[3] ਪਲਾਵ[4] ਕਰਿ ਭਰਮੇ; ਸਭਿ ਅਉਖਧ ਦਾਰੂ ਲਾਇ ਜੀਉ ॥ |
| | ੧੪ | ੧੩ | ਹਰਿ-ਜਨ ਪ੍ਰਭੁ ਰਲਿ, ਏਕੋ ਹੋਏ; ਹਰਿ-ਜਨ ਪ੍ਰਭੁ, ਏਕ ਸਮਾਨਿ ਜੀਉ ॥ |
| ੪੪੮ | ੧੦ | ੧੪ | ਤੇਰਾ ਸਬਦੁ, ਸਭੁ ਤੂੰਹੈ ਵਰਤਹਿ; ਤੂੰ ਆਪੇ ਕਰਹਿ, ਸੁ ਹੋਈ ॥ *('ਤੂੰਹੈ' ਇਕੱਠਾ ਹੈ)* |
| | ੧੭ | ੧੫ | ੧ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੪ ਛੰਤ ਘਰੁ ੪ ॥ |
| ੪੪੯ | ੧ | ੧੫ | ਹਰਿ ਪ੍ਰੇਮ ਬਾਣੀ, ਮਨੁ ਮਾਰਿਆ; ਅਣੀਆਲੇ[5] ਅਣੀਆ[6], ਰਾਮ ਰਾਜੇ ॥ |
| | ੧੧ | ੧੬ | ਜਨ ਨਾਨਕ, ਸਤਿਗੁਰੁ ਮੇਲਿ ਹਰਿ; ਹਰਿ ਮਿਲਿਆ ਬਨਵਾਲੀ ॥ |
| | ੧੩ | ੧੬ | ਮੈ, ਹਰਿ ਪ੍ਰਭੁ ਪਿਆਰਾ, ਦਸਿ ਗੁਰੁ; ਮਿਲਿ ਹਰਿ ਮਨੁ ਮੰਨੇ ॥ *(ਦੱਸਿ ਬੋਲੋ)* |

੧. ਬੰਧਨਾਂ ਤੋਂ ਰਹਿਤ। ੨. ਜ਼ਹਿਰ ਨੂੰ ਲੋਧ = ਘੋਲਦੇ ਹਨ। ੩. ਕੀਰਨੇ, ਤਰਲੇ। ੪. ਵਿਰਲਾਪ, ਯਤਨ। ੫. ਤੀਰ। ੬. ਕੁੰਡੀਆਂ ਵਾਲੇ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੫੦ | ੨ | ੧੭ | ਹਮ, ਕਿਆ ਗੁਣ ਤੇਰੇ ਵਿਥਰਹ, ਸੁਆਮੀ; ਤੂੰ ਅਪਰ ਅਪਾਰੋ ਰਾਮ ਰਾਜੇ ॥ |
| | ੧੭ | ੧੯ | ਜਨ ਨਾਨਕ, ਨਾਮੁ ਦੀਬਾਣੁ ਹੈ; ਹਰਿ ਤਾਣੁ, ਸਤਾਣੇ ॥ |
| ੪੫੧ | ੧੫ | ੨੧ | ਆਸਾ ਮਹਲਾ ੪ ਛੰਤ ਘਰੁ ੫ |
| | ੧੯ | ੨੧ | ਭਾਗ ਮਣੀ[1], ਸੋਹਾਗਣਿ, ਮੇਰੇ ਪਿਆਰੇ; ਨਾਨਕ, ਹਰਿ ਉਰਿ ਧਾਰੇ ॥ |
| | | | *(ਇਸ ਸ਼ਬਦ ਦੇ ਸਾਰੇ ਬਿਸ੍ਰਾਮ 'ਪਿਆਰੇ' 'ਤੇ ਹਨ)* |
| ੪੫੨ | ੩ | ੨੧ | ਚੜਿ ਚੇਤੁ ਬਸੰਤੁ, ਮੇਰੇ ਪਿਆਰੇ; ਭਲੀਅ ਰੁਤੇ ॥ |
| | ੪ | ੨੧ | ਗੁਰੁ ਨਾਨਕੁ ਦੇਖਿ ਵਿਗਸੀ, ਮੇਰੇ ਪਿਆਰੇ; ਜਿਉ ਮਾਤ ਸੁਤੇ ॥ |
| | | | *(ਸੁਤੇ ਪੋਲਾ ਬੋਲੋ)* |
| | ੭ | ੨੧ | ਪਿਆਰੇ; ਹਰਿ ਬਿਨੁ, ਪ੍ਰੇਮੁ ਨ ਖੇਲਸਾ ॥ |
| | ੭ | ੨੧ | ਕਿਉ ਪਾਈ ਗੁਰੁ; ਜਿਤੁ ਲਗਿ, ਪਿਆਰਾ ਦੇਖਸਾ ॥ |
| | ੮ | ੨੧ | ਹਰਿ ਦਾਤੜੇ, ਮੇਲਿ ਗੁਰੂ; ਮੁਖਿ ਗੁਰਮੁਖਿ ਮੇਲਸਾ ॥ |
| | | | *('ਮੁਖਿ' ਤੇ ਬਿਸ੍ਰਾਮ ਭੀ ਠੀਕ ਹੈ)* |
| | ੮ | ੨੧ | ਗੁਰੁ ਨਾਨਕੁ ਪਾਇਆ, ਮੇਰੇ ਪਿਆਰੇ; ਧੁਰਿ ਮਸਤਕਿ ਲੇਖੁ ਸਾ ॥ |
| | ੧੦ | ੧ | ਰਾਗੁ ਆਸਾ ਮਹਲਾ ੫ ਛੰਤੁ ਘਰੁ ੧ ॥ |
| | ੧੧ | ੧ | ਚਾਖਿਅੜਾ ਚਾਖਿਅੜਾ; ਮੈ, ਹਰਿ ਰਸੁ ਮੀਠਾ ਰਾਮ ॥ |
| ੪੫੩ | ੧ | ੧ | ਗੁਰ ਮਿਲਿ ਜੀਤਾ, ਹਰਿ ਹਰਿ ਕੀਤਾ; ਤੂਟੀ ਭੀਤਾ, ਭਰਮ ਗੜਾ ॥ |
| | ੨ | ੧ | ਸੋਈ ਸੁਗਿਆਨਾ ਸੋ ਪਰਧਾਨਾ; ਜੋ ਪ੍ਰਭਿ ਅਪਨਾ ਕੀਤਾ ॥ |
| | ੪ | ੨ | ਅਕਥਾ ਹਰਿ, ਅਕਥ ਕਥਾ; ਕਿਛੁ ਜਾਇ ਨ ਜਾਣੀ ਰਾਮ ॥ |
| | | | *(ਅਕੱਥਾ ਤੇ ਅਕੱਥ ਬੋਲੋ)* |
| | ੭ | ੨ | ਵਡਭਾਗੀ ਵਡਭਾਗੀ; ਸਤਸੰਗਤਿ ਪਾਈ ਰਾਮ ॥ |
| | ੧੦ | ੨ | ਹਰਿ ਦਰੇ, ਹਰਿ ਦਰਿ ਸੋਹਨਿ; ਤੇਰੇ, ਭਗਤ ਪਿਆਰੇ ਰਾਮ ॥ |
| | ੧੩ | ੨ | ਬੇਅੰਤਾ, ਬੇਅੰਤ ਗੁਣ ਤੇਰੇ; ਕੇਤਕ ਗਾਵਾ ਰਾਮ ॥ |
| | ੧੩ | ੨ | ਤੇਰੇ ਚਰਣਾ ਤੇਰੇ ਚਰਣ ਧੂੜਿ; ਵਡਭਾਗੀ ਪਾਵਾ ਰਾਮ ॥ |
| | ੧੭ | ੩ | ਆਸਾ ਛੰਤ ਮਹਲਾ ੫ ਘਰੁ ੪ |
| | ੧੮ | ੩ | ਮਿਲਿ ਸੰਤ ਸੰਗਤਿ, ਆਰਾਧਿਆ; ਹਰਿ ਘਟਿ ਘਟੇ ਡੀਠਾ ਰਾਮ ਰਾਜੇ ॥ |
| ੪੫੪ | ੪ | ੩ | ਪ੍ਰਭੁ ਸੁਘਰੁ ਸਰੂਪੁ ਸੁਜਾਨੁ ਸੁਆਮੀ; ਤਾ ਕੀ ਮਿਟੈ ਨ ਦਾਤੇ ॥ |
| | | | *(ਦੱਤੇ ਬੋਲੋ)* |

੧. ਸ਼੍ਰੋਮਣੀ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੫੪ | ੮ | ੩ | ਪ੍ਰਭੁ ਪੁਰਖੁ ਜਗਜੀਵਨੋ, ਸੰਤ ਰਸੁ ਪੀਵਨੋ;<br>ਜਪਿ, ਭਰਮ ਮੋਹ ਦੁਖ ਡਾਰਾ ॥ |
| | ੧੩ | ੪ | ਆਸਾ ਮਹਲਾ ੫ ਛੰਤ ਘਰੁ ੬ |
| | ੧੫ | ੪ | ਜਲ ਦੁਧ ਨਿਆਈ ਰੀਤਿ, ਅਬ ਦੁਧ ਆਚ ਨਹੀ; ਮਨ ਐਸੀ ਪ੍ਰੀਤਿ ਹਰੇ ॥ |
| | ੧੬ | ੪ | ਅਬ ਉਰਝਿਓ ਅਲਿ ਕਮਲੇਹ, ਬਾਸਨ ਮਾਹਿ ਮਗਨ;<br>ਇਕੁ ਖਿਨੁ ਭੀ ਨਾਹਿ ਟਰੈ ॥ |
| ੪੫੫ | ੪ | ੪ | ਚਕਵੀ ਸੂਰ ਸਨੇਹੁ, ਚਿਤਵੈ ਆਸ ਘਣੀ; ਕਦਿ ਦਿਨੀਅਰੁ[1] ਦੇਖੀਐ ॥ |
| | ੪ | ੪ | ਕੋਕਿਲ ਅੰਬ ਪਰੀਤਿ, ਚਵੈ[2] ਸੁਹਾਵੀਆ; ਮਨ ਹਰਿ ਰੰਗੁ ਕੀਜੀਐ ॥ |
| | ੮ | ੪ | ਨਿਸਿ ਕੁਰੰਕ[3] ਜੈਸੇ ਨਾਦ, ਸੁਣਿ ਸ੍ਰਵਣੀ ਹੀਉ[4] ਡਿਵੈ[5];<br>ਮਨ ਐਸੀ ਪ੍ਰੀਤਿ ਕੀਜੈ ॥ *(ਚਾਲ ਵਾਸਤੇ 'ਨਾਦ' ਤੇ ਜਮਕ ਹੈ)* |
| | ੮ | ੪ | ਜੈਸੀ ਤਰੁਣਿ[6] ਭਤਾਰ, ਉਰਝੀ ਪਿਰਹਿ ਸਿਵੈ[7]; ਇਹੁ ਮਨੁ ਲਾਲ ਦੀਜੈ ॥ |
| | ੧੦ | ੪ | ਗੁਰੁ ਥੀਆ ਸਾਖੀ, ਤਾ ਡਿਠਮੁ ਆਖੀ; ਪਿਰ ਜੇਹਾ ਅਵਰੁ ਨ ਦੀਸੈ ॥<br>*(ਆਖੀਂ ਬੋਲੋ)* |
| | ੧੩ | ੫ | ਜਾ ਕਉ ਖੋਜਹਿ; ਅਸੰਖ ਮੁਨੀ, ਅਨੇਕ ਤਪੇ ॥ |
| | ੧੪ | ੫ | ਜਪ ਤਾਪ ਸੰਜਮ ਕਿਰਿਆ ਪੂਜਾ; ਅਨਿਕ 'ਸੋਧਨ'[8] ਬੰਦਨਾ ॥ |
| | ੧੫ | ੫ | ਕਰਿ ਗਵਨੁ ਬਸੁਧਾ, 'ਤੀਰਥਹ' ਮਜਨੁ; ਮਿਲਨ ਕਉ ਨਿਰੰਜਨਾ ॥<br>*(ਬਸੁੱਧਾ ਨਹੀਂ ਕਰਨਾ)* |
| | ੧੭ | ੫ | ਚਾਹਹਿ ਤੁਝਹਿ ਦਇਆਰ; ਮਨਿ ਤਨਿ, ਰੁਚ ਅਪਾਰ ॥ |
| ੪੫੬ | ੧ | ੫ | ਨਖਿਅਤ੍ਰ ਸਸੀਅਰ ਸੂਰ ਧਿਆਵਹਿ; ਬਸੁਧ ਗਗਨਾ ਗਾਵਏ ॥<br>*(ਬਸੁੱਧ ਨਹੀਂ ਕਰਨਾ)* |
| | ੩ | ੫ | ਪਤਿਤ ਪਾਵਨ, ਭਗਤਿ ਵਛਲ;<br>ਨਾਨਕ ਮਿਲੀਐ ਸੰਗਿ[9] ਸਾਤਿ ॥ (੨) ਸੰਗਿਸਾਤਿ[10] ॥<br>*('ਸਾਂਤਿ' ਨਹੀਂ ਬੋਲਣਾ)* |
| | ੯ | ੬ | ਸਾਸਿ ਸਾਸਿ, ਅਰਾਧਿ ਹਰਿ ਹਰਿ; ਧਿਆਇ ਸੋ ਪ੍ਰਭੁ, ਮਨਿ ਮੁਖੀ ॥ |
| | ੧੫ | ੬ | ਮੋਹਿ ਆਸਰ, ਤੁਅ ਚਰਨ; ਤੁਮਾਰੀ ਸਰਨਿ ਸਿਧੇ[11] ॥ |
| | ੧੬ | ੬ | ਸਾਗਰ ਸੰਸਾਰ, ਭਵ ਉਤਾਰ; ਨਾਮੁ ਸਿਮਰਤ, ਬਹੁ ਤਰੇ ॥ |

੧. ਸੂਰਜ। ੨. ਬੋਲਦੀ ਹੈ। ੩. ਹਰਨ। ੪. ਹਿਰਦਾ। ੫. ਦੇ ਦਿੰਦਾ ਹੈ। ੬. ਜੁਆਨ ਇਸਤ੍ਰੀ। ੭. ਸੇਵਾ ਵਿਚ। ੮. ਸੁੱਚਮ। ੯. ਸੰਗਿ ਸਾਤਿ = ਸੰਤਾਂ ਦੀ ਸੰਗਤ ਵਿਚ। ੧੦. ਸਤਸੰਗਤ। ੧੧. ਮੁਕਤ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੫੬ | ੧੬ | ੬ | ਆਦਿ ਅੰਤਿ ਬੇਅੰਤ ਖੋਜਹਿ; ਸੁਨੀ ਉਧਰਨ, ਸੰਤ ਸੰਗ ਬਿਧੇ ॥ (‘ਉੱਧਰਨ’ ਤੇ ‘ਬਿੱਧੇ’ ਨਹੀਂ ਬੋਲਣਾ) |
| | ੧੭ | ੬ | ਨਾਨਕੁ ਪਇਅੰਪੈ[1]; ਚਰਨ ਜੰਪੈ; ਓਟ ਗਹੀ ਗੋਪਾਲ, ਦਇਆਲ ਕ੍ਰਿਪਾ ਨਿਧੇ ॥ |
| ੪੫੭ | ੩ | ੭ | ਅਵਿਨਾਸੀ ਅਵਿਗਤੁ ਸੋ ਪ੍ਰਭੁ; ਸਦਾ ਨਵਤਨੁ ਨਿਰਮਲਾ ॥ |
| | ੪ | ੭ | ਪ੍ਰਾਨ ਪਤਿ ਗਤਿ ਮਤਿ ਜਾਤੇ; ਪ੍ਰਿਅ ਪ੍ਰੀਤਿ, ਪ੍ਰੀਤਮੁ ਭਾਵਏ ॥ (੨) ਜਾ ਤੇ |
| | ੬ | ੭ | ਮਾਣੁ ਮਹਤੁ ਕਲਿਆਣੁ, ਹਰਿ ਜਸੁ; ਸੰਗਿ ‘ਸੁਰਜਨੁ’ ਸੋ ਪ੍ਰਭੁ ॥ (ਮਹੱਤ ਬੋਲੋ) |
| | ੭ | ੭ | ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ; ਨਹੀ ਊਨਾ, ਸਭੁ ਕਛੂ ॥ |
| | ੧੮ | ੮ | ਕਤਹੂੰ ਨ ਧਾਵਉ ਸਰਣਿ ਪਾਵਉ; ‘ਕਰੁਣਾ-ਮੈ’ ਪ੍ਰਭ, ਕਰਿ ਮਇਆ ॥ |
| ੪੫੮ | ੧ | ੮ | ਅਪਰਾਧੀ ਮਤਿ ਹੀਨੁ; ਨਿਰਗੁਨੁ ਅਨਾਥੁ ਨੀਚੁ ॥ |
| | ੧ | ੮ | ਸਠ ਕਠੋਰੁ ਕੁਲ ਹੀਨੁ; ਬਿਆਪਤ, ਮੋਹ ਕੀਚੁ[2] ॥ (ਸੱਠ ਨਹੀਂ ਬੋਲਣਾ) |
| | ੨ | ੮ | ਬਨਿਤਾ ਬਿਨੋਦ ਅਨੰਦ ਮਾਇਆ; ਅਗਿਆਨਤਾ ਲਪਟਾਵਏ ॥ |
| | ੪ | ੮ | ਲਪਟਿ ਰਹਿਓ ਤਿਹ ਸੰਗਿ; ਮੀਠੇ ਭੋਗ ਸੋ ਨ[3] ॥ (੨) ਸੋਨ[4] ॥ |
| | ੫ | ੮ | ਰਾਖਨ ਹਾਰੇ ਪ੍ਰਭ ਪਿਆਰੇ; ਮੁਝ ਤੇ ਕਛੂ ਨ ਹੋਆ, ਹੋ ਨ ॥ (੨) ਹੋਨ ॥ |
| | ੬ | ੮ | ਨਾਮ ਧਾਰੀਕ ਉਧਾਰੇ; ਭਗਤਹ ਸੰਸਾ ਕਉਨ ॥ |
| | ੭ | ੮ | ਜੇਨ[5] ਕੇਨ[6] ਪਰਕਾਰੇ[7]; ਹਰਿ ਹਰਿ ਜਸੁ, ਸੁਨਹੁ ਸ੍ਰਵਨ ॥ |
| | ੮ | ੮ | ਬਸੁਧ ਕਾਗਦ, ਬਨਰਾਜ ਕਲਮਾ; ਲਿਖਣ ਕਉ ਜੇ ਹੋਇ ਪਵਨ ॥ |
| | ੧੧ | ੯ | ਮਾਤ ਪਿਤਾ ਸੁਤ ਮੀਤ ‘ਸੁਰਿਜਨ’[8]; ਇਸਟ ਬੰਧਪ ਜਾਣਿਆ ॥ |
| | ੧੫ | ੯ | ਗੋਵਿੰਦ ਗੁਪਾਲ ਦਇਆਲ ਸੰਮ੍ਰਿਥ; ਬੋਲਿ ਸਾਧੂ, ਹਰਿ ਜੈ ਜਏ ॥ |
| ੪੫੯ | ੪ | ੧੦ | ਆਸਾ ਮਹਲਾ ੫ ਛੰਤ ਘਰੁ ੭ |
| | ੫ | ੧੦ | ਨਾਨਕ, ਨਾਮੁ ਨ ਵਿਸਰਉ, ਇਕ ਘੜੀ; ਕਰਿ ਕਿਰਪਾ ਭਗਵੰਤ ॥ |
| | ੬ | ੧੦ | ਭਿੰਨੀ ਰੈਨੜੀਐ; ਚਾਮਕਨਿ ਤਾਰੇ ॥ (ਚਾਮੱਕਨਿ ਬੋਲੋ) |
| | ੧੨ | ੧੦ | ਗੁਣ ਗੂੜ ਗੁਪਤ, ਅਪਾਰ ਕਰਤੇ; ਨਿਗਮ[9], ਅੰਤੁ ਨ ਪਾਵਹੇ ॥ |
| | ੧੩ | ੧੦ | ਸਗਲ ਗੁਣ, ‘ਸੁਗਿਆਨ’ ਪੂਰਨ; ਆਪਣੇ ਪ੍ਰਭ, ਭਾਣੀ ॥ |

੧. ਬੇਨਤੀ ਪੂਰਬਕ ਕਥਨ ਕਰਦੇ ਹਾਂ (ਵਾ) ਹੇ ਪੀਆ ਆਪਣੇ ! ੨. ਚਿੱਕੜ। ੩. ਸੋ ਭੋਗ ਮਿੱਠੇ ਨਹੀਂ। ੪. ਸੋਨਾ ਆਦਿਕ। ੫. ਜਿਸ। ੬. ਕਿਸ। ੭. ਤਰ੍ਹਾਂ ਭੀ ਹੋ ਸਕੇ, ਜਿਵੇਂ ਵੀ ਹੋ ਸਕੇ। ੮. ਸ੍ਰੇਸ਼ਟ ਤੇ ਪਿਆਰਾ ਸਬੰਧੀ, ਸੁਹਿਰਦ। ੯. ਬੇਦ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੫੯ | ੧੫ | ੧੦ | ਸੁਖ ਸਹਜ ਸਰਸੇ ਹਰਿ ਨਾਮਿ ਰਹਸੇ; ਪ੍ਰਭਿ ਆਪਿ ਕਿਰਪਾ ਧਾਰੀਆ ॥<br>(ਰਹੱਸੇ ਨਾ ਬੋਲੋ) |
| ੪੬੦ | ੩ | ੧੧ | ਹਰਿਚੰਦਉਰੀ[1] ਦੇਖਿ ਮੂਠਾ; ਕੂੜੁ ਸੇਜਾ, ਰਾਵਿਆ ॥ |
| | ੫ | ੧੧ | ਤਰਣੁ ਦੁਹੇਲਾ ਭਇਆ, ਖਿਨ ਮਹਿ; ਖਸਮੁ, ਚਿਤਿ ਨ ਆਇਓ ॥ |
| | ੮ | ੧੧ | ਬਲ ਬੁਧਿ ਗਿਆਨੁ ਧਿਆਨੁ ਅਪਣਾ; ਆਪਿ, ਨਾਮੁ ਜਪਾਇਆ ॥ |
| | ੧੩ | ੧੨ | ਬਿਰਹਾ ਲਜਾਇਆ[2] ਦਰਸੁ ਪਾਇਆ; ਅਮਿਉ ਦ੍ਰਿਸਟਿ ਸਿੰਚੰਤੀ ॥ |
| | ੧੪ | ੧੨ | ਨਸਿ ਵੰਞਹੁ ਕਿਲਵਿਖਹੁ; ਕਰਤਾ ਘਰਿ ਆਇਆ ॥ |
| ੪੬੧ | ੧ | ੧੨ | ਨਿਧਿ ਸਿਧਿ ਚਰਣ ਗਹੇ; ਤਾ ਕੇਹਾ ਕਾੜਾ ॥ |
| | ੩ | ੧੨ | ਸਾਧ ਸੰਗੇ ਨਾਮ ਰੰਗੇ; ਰਣੁ ਜੀਤਿ ਵਡਾ ਅਖਾੜਾ ॥ |
| | ੩ | ੧੨ | ਬਿਨਵੰਤਿ ਨਾਨਕ, ਸਰਣਿ ਸੁਆਮੀ; ਬਹੁੜਿ ਜਮਿ ਨ ਉਪਾੜਾ[3] ॥ |
| | ੭ | ੧੩ | ਵਲ[4] ਵੰਚ[5] ਕਰਿ ਉਦਰੁ ਭਰਹਿ; ਮੂਰਖ ਗਾਵਾਰਾ ॥ |
| | ੧੫ | ੧੩ | ਮੀਤੁ ਜੋਬਨੁ ਮਾਲੁ ਸਰਬਸੁ; ਪ੍ਰਭੁ ਏਕੁ ਕਰਿ, ਮਨ ਮਾਹੀ ॥ |
| | ੧੭ | ੧੪ | ਆਸਾ ਮਹਲਾ ੫ ਛੰਤ ਘਰੁ ੮ |
| | ੧੯ | ੧੪ | ਗਹਬਰ[6] ਬਨ, ਘੋਰ[7], ਗਹਬਰ ਬਨ ਘੋਰ ਹੇ; ਗ੍ਰਿਹ ਮੂਸਤ,<br>ਮਨ ਚੋਰ ਹੇ; ਦਿਨਕਰੋ[8] ਅਨ ਦਿਨੁ ਖਾਤ ॥ (੨) ਦਿਨ ਕਰੋ |
| ੪੬੨ | ੧ | ੧੪ | ਦਿਨ, ਖਾਤ ਜਾਤ, ਬਿਹਾਤ ਪ੍ਰਭ ਬਿਨੁ; ਮਿਲਹੁ ਪ੍ਰਭ ਕਰੁਣਾ-ਪਤੇ ॥ |
| | ੪ | ੧੪ | ਸਨਮੁਖ, ਸਹਿ ਬਾਨ, ਸਨਮੁਖ, ਸਹਿ ਬਾਨ ਹੇ; ਮ੍ਰਿਗ ਅਰਪੇ,<br>ਮਨ ਤਨ ਪ੍ਰਾਨ ਹੇ; ਓਹੁ ਬੇਧਿਓ ਸਹਜ ਸਰੋਤ[9] ॥ |
| | ੫ | ੧੪ | ਪਲਕਾ ਨ ਲਾਗੈ, ਪ੍ਰਿਅ ਪ੍ਰੇਮ, ਪਾਗੈ;<br>ਚਿਤਵੰਤਿ ਅਨ ਦਿਨੁ ਪ੍ਰਭ ਮਨਾ ॥ |
| | ੭ | ੧੪ | ਅਲੀ[10] ਅਲ[11] ਗੁੰਜਾਤ, ਅਲੀ ਅਲ ਗੁੰਜਾਤ ਹੇ;<br>ਮਕਰੰਦ[12] ਰਸ ਬਾਸਨ, ਮਾਤ[13] ਹੇ; ਪ੍ਰੀਤਿ ਕਮਲ, ਬੰਧਾਵਤ ਆਪ ॥ |
| | ੮ | ੧੪ | ਚਾਤ੍ਰਿਕ ਚਿਤ, ਪਿਆਸ ਚਾਤ੍ਰਿਕ ਚਿਤ, ਪਿਆਸ ਹੇ;<br>ਘਨ ਬੂੰਦ ਬਚਿਤ੍ਰਿ, ਮਨਿ ਆਸ ਹੇ; ਅਲ ਪੀਵਤ ਬਿਨਸਤ ਤਾਪ ॥ |

੧. ਗੰਧਰਬਾ ਨਗਰੀ, ਰੌੜ ਵਿਚ ਨਗਰ ਪ੍ਰਤੀਤ ਹੋਣਾ (ਵਾ) ਅਸਮਾਨ ਵਿਚ ਨਗਰ ਪ੍ਰਤੀਤ ਹੋਣਾ। ੨. ਵਿਛੋੜਾ, ਲਜਾਇਆ = ਹਉਮੈ ਰੂਪ ਲੱਜਿਆ ਨੂੰ ਪ੍ਰਾਪਤ ਹੋਇਆ ਭਾਵ ਮਿਟ ਗਿਆ। ੩. ਪੱਟਦਾ ਭਾਵ ਮਾਰਦਾ ਨਹੀਂ। ੪. ਕਪਟ (ਵਾ) ਵਲਛਲ। ੫. ਠੱਗੀ। ੬. ਗਾੜ੍ਹਾ ਬਨ। ੭. ਭੈ ਦਾਇਕ। ੮. ਕਾਲ ਰੂਪੀ ਸੂਰਜ। ੯. ਘੰਡਾ ਹੇੜੇ ਦਾ ਸ਼ਬਦ ਸੁਣਨ ਵਿਚ। ੧੦. ਭੌਰੀ। ੧੧. ਭੌਰਾ। ੧੨. ਧੂੜੀ। ੧੩. ਮਸਤ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੬੨ | ੧੧ | ੧੪ | ਚਿਤਵਉ ਚਿਤ, ਨਾਥ, ਚਿਤਵਉ ਚਿਤ, ਨਾਥ ਹੇ; ਰਖਿ ਲੇਵਹੁ ਸਰਣਿ, ਅਨਾਥ ਹੇ; ਮਿਲੁ ਚਾਉ ਚਾਈਲੇ[1] ਪ੍ਰਾਨ ॥ *(ਚਾਈ-ਲੇ ਬੋਲੋ)* |
| | ੧੩ | ੧੪ | ਪ੍ਰਭ ਮਾਨ ਪੂਰਨ, ਦੂਖ ਬਿਦੀਰਨ[2]; ਸਗਲ ਇਛ, ਪੁਜੰਤੀਆ ॥ *(ਇੱਛ ਬੋਲੋ)* |
| | ੧੮ | ੧ | ਆਸਾ ਮਹਲਾ ੧ ॥ ਵਾਰ, ਸਲੋਕਾ ਨਾਲਿ ਸਲੋਕ ਭੀ, ਮਹਲੇ ਪਹਿਲੇ ਕੇ ਲਿਖੇ; ਟੁੰਡੇ ਅਸਰਾਜੈ ਕੀ, ਧੁਨੀ ॥ *(ਇਸ ਵਾਰ ਵਿਚ ਪਉੜੀਆਂ ਸਭ ਪਹਿਲੇ ਸਰੂਪ ਦੀਆਂ ਹਨ)* |
| | ੧੯ | ੧ | ਬਲਿਹਾਰੀ ਗੁਰ ਆਪਣੇ; ਦਿਉਹਾੜੀ ਸਦ ਵਾਰ[3] ॥ |
| ੪੬੩ | ੨ | ੧ | ਨਾਨਕ ਗੁਰੂ ਨ ਚੇਤਨੀ; ਮਨਿ ਆਪਣੈ ਸੁਚੇਤ[4] ॥ |
| | ੩ | ੧ | ਖੇਤੈ ਅੰਦਰਿ ਛੁਟਿਆ; ਕਹੁ ਨਾਨਕ ਸਉ[5] ਨਾਹ[6] ॥ |
| | ੩ | ੧ | ਫਲੀਅਹਿ ਫੁਲੀਅਹਿ ਬਪੁੜੇ; ਭੀ ਤਨ ਵਿਚਿ, ਸੁਆਹ ॥ |
| | ੪ | ੧ | ਦੁਯੀ[7] ਕੁਦਰਤਿ ਸਾਜੀਐ; ਕਰਿ ਆਸਣੁ ਡਿਠੋ ਚਾਉ ॥ *(ਦੁਇਈ ਉਚਾਰੋ)* |
| | ੫ | ੧ | ਤੂੰ ਜਾਣੋਈ ਸਭਸੈ; ਦੇ ਲੈਸਹਿ ਜਿੰਦੁ ਕਵਾਉ[8] ॥ |
| | ੯ | ੨ | ਨਾਨਕ; ਸਚੁ ਧਿਆਇਨਿ ਸਚੁ ॥ |
| | ੯ | ੨ | ਜੋ ਮਰਿ ਜੰਮੇ; ਸੁ ਕਚੁਨਿ[9] ਕਚੁ ॥ (੨) ਕਚੁ ਨਿਕਚੁ ॥ |
| | ੧੧ | ੨ | ਵਡੀ ਵਡਿਆਈ; ਜਾ ਪੁਛਿ[10] ਨ ਦਾਤਿ ॥ |
| | ੧੨ | ੨ | ਨਾਨਕ; ਕਾਰ ਨ ਕਥਨੀ ਜਾਇ ॥ |
| | ੧੬ | ੨ | ਓਥੈ ਸਚੇ ਹੀ ਸਚਿ ਨਿਬੜੈ; ਚੁਣਿ ਵਖਿ ਕਢੇ ਜਜਮਾਲਿਆ[11] ॥ |
| ੪੬੪ | ੯ | ੩ | ਨਾਨਕ ਹੁਕਮੈ ਅੰਦਰਿ ਵੇਖੈ; ਵਰਤੈ ਤਾਕੋ ਤਾਕੁ[12] ॥ |
| | ੯ | ੩ | ਆਪੀਨੈ੍ ਭੋਗ ਭੋਗਿ ਕੈ; ਹੋਇ ਭਸ ਮੜਿ, ਭਉਰੁ ਸਿਧਾਇਆ[13] ॥ |
| | ੧੧ | ੩ | ਥਾਉ ਨ ਹੋਵੀ ਪਉਦੀਈ; ਹੁਣਿ ਸੁਣੀਐ ਕਿਆ, ਰੂਆਇਆ[14] ॥ |

੧. ਕਾਹਲੇ। ੨. ਕੱਟਣਾ। ੩. ਸੈਂਕੜੇ ਵਾਰ। ੪. ਹੁਸ਼ਿਆਰ। ੫. ਰੱਖਯਕ। ਫ਼ਰੀਦ ਕੋਟ ਵਾਲੇ ਟੀਕੇ ਵਿਚ ਮਾਲਕ ਅਰਥ ਕੀਤਾ ਹੈ। ਪੰਡਤ ਨਰੈਣ ਸਿੰਘ ਨੇ ਵੀ ਮਾਲਕ ਅਰਥ ਮੰਨਿਆ ਹੈ। ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਵਿਚ ਕਈ ਅਰਥ ਮੰਨੇ ਹਨ, ਜਿਨ੍ਹਾਂ ਵਿਚੋਂ ਪੰਜਾਬੀ ਮੰਨ ਕੇ ਇਕ ਅਰਥ 'ਸਉ' ਦਾ ਰਾਖਾ ਕੀਤਾ ਹੈ। ੬. ਨਾਹ = ਪ੍ਰਮੇਸ਼ਰ। ੭. ਦੂਜੀ ਰਚਨਾ ਬ੍ਰਹਮ ਤੋਂ ਭਿੰਨ ਜੋ ਪ੍ਰਤੀਤ ਹੁੰਦੀ ਹੈ। ੮. ਪੁਸ਼ਾਕ। ੯. ਕੱਚ ਤੋਂ ਵੀ ਕੱਚਾ। ੧੦. ਪੁਛ ਕੇ ਦਾਤ ਨਹੀਂ ਦਿੰਦਾ। ੧੧. ਕੋੜ੍ਹੇ ਜੀਵ (ਵਾ) ਮੰਦ ਕਰਮਾ ਦੇ ਦਬਾਏ ਹੋਏ (ਵਾ) ਪੂਜਾ ਦਾ ਧਾਨ ਖਾਣ ਵਾਲੇ। ੧੨. ਇਕੋ ਇਕ ਨੂੰ ਤੱਕ। ੧੩. ਸਰੀਰ ਸੁਆਹ ਦਾ ਢੇਰ ਹੋ ਗਿਆ, ਭਉਰ = ਜੀਵਾਤਮਾਂ ਚਲਾ ਗਿਆ। ੧੪. ਪੁਕਾਰਿਆਂ ਹੋਇਆ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੬੪ | ੧੨ | ੪ | ਭੈ ਵਿਚਿ; ਪਵਣੁ ਵਹੈ ਸਦ[1] ਵਾਉ ॥ (੨) ਸਦਵਾਉ[2] ॥ |
| | ੧੪ | ੪ | ਭੈ ਵਿਚਿ; ਰਾਜਾਧਰਮ ਦੁਆਰੁ ॥ |
| | ੧੫ | ੪ | ਭੈ ਵਿਚਿ; ਜੋਧ[3], ਮਹਾ-ਬਲ ਸੂਰ[4] ॥ |
| | ੧੬ | ੪ | ਸਗਲਿਆ; ਭਉ ਲਿਖਿਆ ਸਿਰਿ ਲੇਖੁ ॥ |
| | ੧੬ | ੪ | ਨਾਨਕ; ਨਿਰਭਉ ਨਿਰੰਕਾਰੁ ਸਚੁ ਏਕੁ ॥ |
| ੪੬੫ | ੧੨ | ੫ | ਲਾਟੂ ਮਾਧਾਣੀਆ; ਅਨ-ਗਾਹ[5] ॥ |
| | ੧੫ | ੫ | ਜੀਉ ਪਿੰਡੁ ਸਭੁ ਤਿਸਦਾ; ਦੇ ਖਾਜੈ, ਆਖਿ ਗਵਾਈਐ[6] ॥ |
| | ੧੭ | ੫ | ਕੋ ਰਹੈ ਨ; ਭਰੀਐ ਪਾਈਐ ॥ |
| | ੧੯ | ੬ | ਤੀਰਥਿ ਨਾਵਹਿ ਅਰਚਾ ਪੂਜਾ; ਅਗਰ ਵਾਸੁ ਬਹਕਾਰੁ[7] ॥ |
| ੪੬੬ | ੨ | ੬ | ਦੇ ਦੇ ਮੰਗਹਿ ਸਹਸਾ ਗੂਣਾ[8]; ਸੋਭ ਕਰੇ ਸੰਸਾਰੁ ॥ |
| | ੫ | ੬ | ਸਦਾ ਅਨੰਦਿ ਰਹਹਿ ਦਿਨੁ ਰਾਤੀ; ਗੁਣਵੰਤਿਆ ਪਾ ਛਾਰੁ[9] ॥ |
| ੪੬੭ | ੩ | ੮ | ਪੁਰਖਾਂ ਬਿਰਖਾਂ ਤੀਰਥਾਂ; ਤਟਾਂ[10] ਮੇਘਾਂ ਖੇਤਾਂਹ ॥ |
| | | | *(ਪੋਲੇ ਅੱਖਰ ਬੋਲੋ ਤੱਟਾਂ ਨਹੀਂ ਬੋਲਣਾ)* |
| | ੪ | ੮ | ਅੰਡਜ ਜੇਰਜ ਉਤਭੁਜਾਂ; ਖਾਣੀ ਸੇਤਜਾਂਹ ॥ |
| | ੬ | ੮ | ਤਿਸੁ ਜੋਹਾਰੀ[11] ਸੁਅਸਤਿ[12] ਤਿਸੁ; ਤਿਸੁ ਦੀਬਾਣੁ[13] ਅਭਗੁ[14] ॥ |
| | | | *(ਅਭੱਗੁ ਬੋਲੋ)* |
| | ੭ | ੮ | ਲਖ ਤਪ ਉਪਰਿ ਤੀਰਥਾਂ; ਸਹਜ ਜੋਗ ਬੇਬਾਣ[15] ॥ |
| | ੮ | ੮ | ਲਖ 'ਸੂਰਤਣ'[16] ਸੰਗਰਾਮ[17]; ਰਣ ਮਹਿ ਛੁਟਹਿ ਪਰਾਣ ॥ |
| | | | *(ਸੂਰੱਤਣ ਬੋਲੋ)* |
| | ੧੦ | ੮ | ਜਿਸੁ ਤੂੰ ਦੇਹਿ, ਤਿਸੁ ਮਿਲੈ ਸਚੁ; ਤਾ ਤਿਨ੍ਹੀ ਸਚੁ ਕਮਾਇਆ ॥ |
| | ੧੬ | ੯ | ਸਹੁ, ਵੇ ਜੀਆ; ਅਪਣਾ ਕੀਆ ॥ |
| | ੧੮ | ੯ | ਪਗ ਉਪੇਤਾਣਾ[18]; ਅਪਣਾ ਕੀਆ ਕਮਾਣਾ ॥ |

---

੧. ਪ੍ਰਗਟ ਭਾਵ ਚੰਗੀ ਗਤੀ ਵਾਲੀ। ੨. ਸ੍ਰੇਸ਼ਟ ਹਵਾ ਭਾਵ ਸ਼ੀਤਲ, ਮੰਦ ਸੁਗੰਧ ਵਾਲੀ। ੩. ਵੱਡੇ ਵੱਡੇ ਜੋਧੇ। ੪. ਮਹਾਂਬਲੀ ਸੂਰਮੇ ਹਨ। ੫. ਫਲ੍ਹੇ (ਵਾ) ਬੈਲ, ਅੰਨ ਨੂੰ ਗਾਹੁਣ ਵਾਲੇ। ੬. ਹੋਰਨਾਂ ਨੂੰ ਦੇ ਕੇ ਆਪ ਖਾਈਏ ਤੇ ਆਪਣੀ ਜ਼ਬਾਨ ਤੋਂ ਆਖਣਾ ਛੱਡ ਦੇਈਏ, ਕਿਉਂਕਿ ਪ੍ਰਮੇਸ਼ਰ ਦਾ ਦਿੱਤਾ ਖਾਈਦਾ ਹੈ। ਜਿਹੜਾ ਕਹਿਣਾ ਹੈ ਕਿ ਮੈਂ ਆਪ ਦਿੰਦਾ ਹਾਂ, ਇਹ ਆਖ ਕੇ ਗਵੌਣਾ ਹੀ ਹੈ। ੭. ਮਹਿਕੋਂਦੇ ਹਨ, ਖ਼ੁਸ਼ਬੂ। ੮. ਹਜ਼ਾਰ ਗੁਣਾਂ। ੯. ਚਰਨਾਂ ਦੀ ਧੂੜ। ੧੦. ਕਿਨਾਰੇ। ੧੧. ਨਮਸਕਾਰ ਕਰੀਏ ਉਸ ਨੂੰ। ੧੨. ਕਲਿਆਣ ਸਰੂਪ। ੧੩. ਸਾਧ ਸੰਗਤ। ੧੪. ਨਾਸ ਤੋਂ ਰਹਿਤ। ੧੫. ਉਜਾੜ। ੧੬. ਸੂਰਮਪੁਣਾਂ। ੧੭. ਜੰਗ। ੧੮. ਪੈਰਾਂ ਤੋਂ ਨੰਗਾ, ਥਲੀ ਦੀ ਬੋਲੀ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੬੭ | ੧੮ | ੯ | ਅਲੁ[੧] ਮਲੁ[੨] ਖਾਈ; ਸਿਰਿ ਛਾਈ ਪਾਈ ॥ |
| ੪੬੮ | ੨ | ੯ | ਆਸ ਅੰਦੇਸੇ[੩] ਤੇ, ਨਿਹਕੇਵਲੁ[੪]; ਹਉਮੈ ਸਬਦਿ ਜਲਾਏ ॥ |
| | ੧੫ | ੧੦ | ਫਲੁ ਤੇਵੇਹੋ ਪਾਈਐ; ਜੇਵੇਹੀ ਕਾਰ ਕਮਾਈਐ ॥ |
| ੪੬੯ | ੧ | ੧੧ | ਅੰਧੀ ਰਯਤਿ ਗਿਆਨ ਵਿਹੂਣੀ; ਭਾਹਿ ਭਰੇ[੫], ਮੁਰਦਾਰੁ ॥ *(ਰਈਅਤਿ ਬੋਲੋ)* |
| | ੫ | ੧੧ | ਵਦੀ[੬] 'ਸੁਵਜਗਿ'[੭] ਨਾਨਕਾ; ਸਚਾ ਵੇਖੈ ਸੋਇ ॥ *(ਸੁਵੱਜਗਿ ਬੋਲੋ)* |
| | ੬ | ੧੧ | ਅਗੈ, ਜਾਤਿ ਨ ਜੋਰੁ ਹੈ; ਅਗੈ, ਜੀਉ ਨਵੇ ॥ |
| | ੯ | ੧੨ | ਦੁਖੁ ਦਾਰੂ ਸੁਖੁ ਰੋਗੁ ਭਇਆ; ਜਾ ਸੁਖੁ, ਤਾਮਿ[੮] ਨ ਹੋਈ ॥ |
| | ੧੦ | ੧੨ | ਤੂੰ ਕਰਤਾ ਕਰਣਾ, 'ਮੈ' ਨਾਹੀ; ਜਾ ਹਉ ਕਰੀ, ਨ ਹੋਈ ॥ *('ਮੈਂ' ਬੋਲੋ)* |
| | ੧੪ | ੧੨ | ਖਤ੍ਰੀ ਸਬਦੰ[੯] ਸੂਰ ਸਬਦੰ[੧੦]; ਸੂਦ੍ਰ ਸਬਦੰ ਪਰਾ-ਕ੍ਰਿਤਹ[੧੧] ॥ |
| | ੧੫ | ੧੨ | ਏਕ ਕ੍ਰਿਸਨੰ[੧੨] ਸਰਬ ਦੇਵਾ; ਦੇਵ ਦੇਵਾ ਤ ਆਤਮਾ[੧੩] ॥ |
| | ੧੫ | ੧੨ | ਆਤਮਾ[੧੪] ਬਾਸੁਦੇਵਸ੍ਯਿ[੧੫]; ਜੇ ਕੋ ਜਾਣੈ ਭੇਉ ॥ |
| ੪੭੦ | ੬ | ੧੩ | ਪਾਰਜਾਤੁ, ਗੋਪੀ ਲੈ ਆਇਆ[੧੬]; ਬਿੰਦ੍ਰਾ-ਬਨ ਮਹਿ ਰੰਗੁ ਕੀਆ ॥ |
| | ੧੪ | ੧੪ | ਧਰਿ ਤਾਰਾਜੂ ਤੋਲੀਐ; ਨਿਵੈ ਸੁ ਗਉਰਾ[੧੭] ਹੋਇ ॥ |
| | ੧੫ | ੧੪ | ਅਪਰਾਧੀ ਦੂਣਾ ਨਿਵੈ; ਜੋ ਹੰਤਾ ਮਿਰਗਾਹਿ ॥ |
| ੪੭੧ | ੪ | ੧੫ | 'ਸਿਖਾ' ਕੰਨਿ ਚੜਾਈਆ; ਗੁਰੁ ਬ੍ਰਾਹਮਣੁ ਥਿਆ ॥ *(ਸਿੱਖਾ ਪਾਠ ਬੋਲੋ, ਦੂਜਾ ਪਾਠ ਸਿਖਾ ਹੈ)* |
| | ੬ | ੧੫ | ਲਖ ਠਗੀਆ ਪਹਿਨਾਮੀਆ[੧੮]; ਰਾਤਿ ਦਿਨਸੁ ਜੀਅ ਨਾਲਿ ॥ |
| | ੭ | ੧੫ | ਕੁਹਿ[੧੯] ਬਕਰਾ ਰਿੰਨਿ੍ ਖਾਇਆ; ਸਭੁ ਕੋ ਆਖੈ ਪਾਇ ॥ *(ਕੁਹਿਬ ਕਰਾਰਿੰ ਪਾਠ ਨਹੀਂ ਕਰਨਾ)* |
| | ੧੦ | ੧੫ | ਵੇਤਗਾ; ਆਪੇ ਵਤੈ ॥ |
| | ੧੧ | ੧੫ | ਕਢਿ ਕਾਗਲੁ[੨੦]; ਦਸੇ ਰਾਹੁ[੨੧] ॥ |

---

੧. ਰੱਜ ਕੇ (ਵਾ) ਸੱਜਰੀ। ੨. ਮੈਲ, ਘੋਰੀ ਮੱਤ ਵਾਲਿਆਂ ਨੇ ਖਾਧੀ। ੩. ਸੰਸੇ। ੪. ਸ਼ੁੱਧ। ੫. ਤ੍ਰਿਸ਼ਨਾ ਦੀ ਅੱਗ ਵਿਚ ਭਰੇ ਹੋਏ। ੬. ਜੋ ਠਟੀ ਹੈ ਨੇਤ ਪ੍ਰਮੇਸ਼ਰ ਨੇ। ੭. ਪ੍ਰਗਟ ਹੀ ਹੈ। ੮. ਇੱਛਾ। ੯. ਧਰਮ। ੧੦. ਉਪਦੇਸ਼। ੧੧. ਪਰਾਈ ਕਿਰਤ ਕਰਨੀ ਤਥਾ ਬੈਸ ਨੇ ਪਰ = ਵਿਸ਼ੇਸ਼ ਕਰਕੇ ਕਿਰਤ ਕਰਨੀ। ੧੨. ਭੂਮਾ ਰੂਪ ਸ਼ੁੱਧ ਬ੍ਰਹਮ, ਸਰਬ ਦਾ ਪ੍ਰਕਾਸ਼ਕ। ੧੩. ਚੰਦਰ ਸੂਰਜ ਆਦਿਕ ਪ੍ਰਕਾਸ਼ਕਾਂ ਦਾ ਪ੍ਰਕਾਸ਼ਕ ਜੋ ਆਪਣਾ ਆਪ ਰੂਪ ਹੈ। ੧੪. ਜੀਵ। ੧੫. ਪ੍ਰਮੇਸ਼ਰ ਸਰੂਪ ਹੈ। ੧੬. ਕਲਪਤਰ, ਬ੍ਰਿਛ ਸਤ ਭਾਮਾਂ ਵਾਸਤੇ ਕ੍ਰਿਸ਼ਨ ਲੈ ਕੇ ਆਇਆ ਸੀ। ੧੭. ਭਾਰੀ ਨਿੰਮ੍ਰਤਾ ਵਾਲਾ। ੧੮. ਛਪਾਬਾਜ਼ੀ, ਬੇਈਮਾਨੀਆਂ। ੧੯. ਮਾਰ ਕੇ। ੨੦. ਪੱਤ੍ਰੀ। ੨੧. ਰਾਹੂ ਕੇਤੂ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੭੧ | ੧੨ | ੧੫ | ਸਾਹਿਬੁ ਹੋਇ ਦਇਆਲੁ, ਕਿਰਪਾ ਕਰੇ; ਤਾ ਸਾਈ ਕਾਰ ਕਰਾਇਸੀ॥ |
| | ੧੫ | ੧੬ | ਗਊ ਬਿਰਾਹਮਣ ਕਉ, ਕਰੁ[1] ਲਾਵਹੁ; ਗੋਬਰਿ, ਤਰਣੁ ਨ ਜਾਈ॥ |
| | ੧੫ | ੧੬ | ਧੋਤੀ ਟਿਕਾ, ਤੈ ਜਪਮਾਲੀ; ਧਾਨੁ ਮਲੇਛਾਂ ਖਾਈ॥ |
| | ੧੭ | ੧੬ | ਤਿਨ ਘਰਿ; ਬ੍ਰਹਮਣ ਪੂਰਹਿ ਨਾਦ॥ |
| | ੧੯ | ੧੬ | ਹਥਿ ਛੁਰੀ[2]; ਜਗਤ ਕਾਸਾਈ॥ |
| ੪੭੨ | ੭ | ੧੭ | ਜੇ ਮੋਹਾਕਾ[3] ਘਰੁ ਮੁਹੈ[4]; ਘਰੁ ਮੁਹਿ, ਪਿਤਰੀ ਦੇਇ॥ |
| | ੯ | ੧੭ | ਜਿਉ ਜੋਰੂ[5] ਸਿਰਨਾਵਣੀ[6]; ਆਵੈ ਵਾਰੋ ਵਾਰ॥ |
| | | | *(ਸਿਰ-ਨਾਵਣੀ ਪੋਲਾ ਬੋਲੋ)* |
| | ੧੦ | ੧੭ | ਤੁਰੇ[7] ਪਲਾਣੇ[8], ਪਉਣ ਵੇਗ; ਹਰ ਰੰਗੀ ਹਰਮ[9] ਸਵਾਰਿਆ॥ |
| | ੧੨ | ੧੭ | ਕਰਿ ਫੁਰਮਾਇਸਿ ਖਾਇਆ; ਵੇਖਿ 'ਮਹਲਤਿ'[10] ਮਰਣੁ ਵਿਸਾਰਿਆ॥ |
| | ੧੭ | ੧੮ | ਕੰਨੀ ਸੂਤਕੁ ਕੰਨਿ ਪੈ; 'ਲਾਇਤਬਾਰੀ'[11] ਖਾਹਿ॥ *(ਲਾਇ-ਤਬਾਰੀ ਬੋਲੋ)* |
| ੪੭੩ | ੨ | ੧੮ | ਕਰਿ ਹੁਕਮੁ, ਮਸਤਕਿ ਹਥੁ ਧਰਿ; ਵਿਚਹੁ ਮਾਰਿ ਕਢੀਆ ਬੁਰਿਆਈਆ॥ |
| | ੫ | ੧੯ | ਕੁਹਥੀ[12] ਜਾਈ ਸਟਿਆ; ਕਿਸੁ ਏਹੁ ਲਗਾ ਦੋਖੁ॥ *(ਕੁਹੱਥੀ ਨਹੀਂ ਬੋਲਣਾ)* |
| | ੫ | ੧੯ | ਅੰਨ ਦੇਵਤਾ[13] ਪਾਣੀ ਦੇਵਤਾ, ਬੈਸੰਤਰੁ ਦੇਵਤਾ ਲੂਣੁ; ਪੰਜਵਾ, ਪਾਇਆ ਘਿਰਤੁ॥ |
| | ੧੩ | ੨੦ | ਸਲੋਕ ਮ: ੧॥ |
| | | | *(ਸਲੋਕ ਮਹੱਲਾ ਪਹਿਲਾ ਪੜ੍ਹਨਾ)* |
| ੪੭੪ | ੧ | ੨੦ | ਆਪੇ ਹੀ ਕਰਣਾ ਕੀਓ; ਕਲ[14] ਆਪੇ ਹੀ, ਤੈ ਧਾਰੀਐ॥ *(ਤੈਂ ਬੋਲੋ)* |
| | ੫ | ੨੧ | ਚੰਗੈ, ਚੰਗਾ ਕਰਿ ਮੰਨੇ; ਮੰਦੈ, ਮੰਦਾ ਹੋਇ॥ |
| | ੧੨ | ੨੨ | ਜੇਹਾ ਜਾਣੈ ਤੇਹੋ ਵਰਤੈ; ਵੇਖਹੁ ਕੋ, ਨਿਰਜਾਸਿ॥ |
| | ੧੬ | ੨੨ | ਜੇ ਇਕ ਅਧ ਚੰਗੀ ਕਰੇ; ਦੂਜੀ ਭੀ, ਵੇਰਾਸਿ॥ |
| | ੧੭ | ੨੨ | ਹੁਰਮਤਿ ਤਿਸਨੋ ਅਗਲੀ; ਓਹੁ ਵਜਹੁ[15] ਭਿ ਦੂਣਾ ਖਾਇ॥ |
| | | | *(ਵੱਜਹੁ ਨਹੀਂ ਬੋਲਣਾ)* |
| ੪੭੫ | ੧ | ੨੩ | ਨਾਨਕ ਸਾ ਕਰਮਾਤਿ; ਸਾਹਿਬ ਤੁਠੈ ਜੋ ਮਿਲੈ॥ |
| | ੬ | ੨੪ | ਇਕਿ, ਨਿਹਾਲੀ[16] ਪੈ ਸਵਨਿ੍; ਇਕਿ ਉਪਰਿ ਰਹਨਿ ਖੜੇ॥ |

੧. ਟੈਕਸ। ੨. ਪੱਤ੍ਰੀ ਜਾਂ ਕਲਮ। ੩. ਠੱਗ। ੪. ਲੁੱਟੇ। ੫. ਇਸਤ੍ਰੀ। ੬. ਰਿਤੂ, ਮਾਸਕ ਧਰਮ, ਮੰਥਲੀ ਕੋਰਸ। ੭. ਘੋੜੇ। ੮. ਕਾਠੀਆਂ। ੯. ਘਰ। ੧੦. ਹਵੇਲੀਆਂ। ੧੧. ਚੁਗਲੀ। ੧੨. ਕੋੜੀ ਜਗ੍ਹਾ। ੧੩. ਪਵਿੱਤ੍ਰ। ੧੪. ਸ਼ਕਤੀ। ੧੫. ਤਨਖ਼ਾਹ, ਰੋਜ਼ੀ, ਰੋਜ਼ੀਨਾ। ੧੬. ਤੁਲਾਈ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੭੫ | ੮ | ੨੪ | ਤਿਸੁ ਵਿਚਿ ਜੰਤ ਉਪਾਇਕੈ; ਦੇਖੈ ਥਾਪਿ[1] ਉਥਾਪਿ[2] ॥੨੪॥੧॥ ਸੁਧੁ (ਉਪਾਇ-ਕੈ ਬੋਲੋ) |
| | ੧੩ | ੧ | ਰਾਗੁ ਆਸਾ, ਬਾਣੀ ਭਗਤਾ ਕੀ॥ |
| | ੧੪ | ੧ | ਗੁਰ ਚਰਣ ਲਾਗਿ ਹਮ ਬਿਨਵਤਾ; ਪੂਛਤ, ਕਹ ਜੀਉ ਪਾਇਆ॥ |
| | ੧੫ | ੧ | ਜਨਮ ਮਰਨ ਦੁਖ, ਫੇੜ[3] ਕਰਮ; ਸੁਖ ਜੀਅ, ਜਨਮ ਤੇ ਛੂਟੈ॥ |
| | ੧੬ | ੧ | ਮਾਇਆ ਫਾਸ, ਬੰਧ ਨਹੀ ਫਾਰੈ; ਅਰੁ, ਮਨ ਸੁੰਨਿ ਨ ਲੂਕੇ॥ |
| | ੧੭ | ੧ | ਆਪਾ ਪਦੁ ਨਿਰਬਾਣੁ, ਨ ਚੀਨ੍ਹਿਆ; ਇਨ ਬਿਧਿ, ਅਭਿਉ ਨ ਚੂਕੇ[4]॥ |
| | ੧੮ | ੧ | ਜਿਉ ਪ੍ਰਤਿਬਿੰਬੁ, ਬਿੰਬ ਕਉ ਮਿਲੀ ਹੈ; ਉਦਕ ਕੁੰਭੁ, ਬਿਗਰਾਨਾ॥ |
| ੪੭੬ | ੧ | ੨ | ਗਜ ਸਾਢੇ ਤੈ ਤੈ, ਧੋਤੀਆ; ਤਿਹਰੇ ਪਾਇਨਿ ਤਗ॥ (ਤੱਗ ਬੋਲੋ) |
| | | | ਗਲੀ ਜਿਨ੍ਹਾ ਜਪਮਾਲੀਆ; ਲੋਟੇ ਹਥਿ ਨਿ-ਬਗ[5]॥ (੨) ਨਿਬਗ[6]॥ (ਨਿ-ਬੱਗ ਬੋਲੋ) |
| | ੨ | ੨ | ਐਸੇ ਸੰਤ; ਨ ਮੋ-ਕਉ ਭਾਵਹਿ॥ |
| | ੧੨ | ੪ | ਇਕਤੁ ਪਤਰਿ, ਭਰਿ ਉਰਕਟ ਕੁਰਕਟ; ਇਕਤੁ ਪਤਰਿ, ਭਰਿ ਪਾਨੀ॥ |
| | ੧੩ | ੪ | ਆਸਿ ਪਾਸਿ ਪੰਚ ਜੋਗੀਆ ਬੈਠੇ; ਬੀਚਿ ਨਕਟ, ਦੇ ਰਾਨੀ॥ |
| | ੧੪ | ੪ | ਨਕਟੀ ਕੋ ਠਨਗਨੁ[7]; ਬਾਡਾ[8] ਡੂੰ[9]॥ |
| | ੧੪ | ੪ | ਸਗਲ ਮਾਹਿ, ਨਕਟੀ ਕਾ ਵਾਸਾ; ਸਗਲ ਮਾਰਿ ਅਉ[10] ਹੇਰੀ॥ (੨) ਅਉਹੇਰੀ[11]॥ |
| | ੧੫ | ੪ | ਸਗਲਿਆ ਕੀ, ਹਉ ਬਹਿਨ ਭਾਨਜੀ; ਜਿਨਹਿ ਬਰੀ ਤਿਸੁ ਚੇਰੀ॥ |
| | ੧੯ | ੫ | ਤਾ ਤੇ ਸੇਵੀਅਲੇ; ਰਾਮ ਨਾ[12]॥ |
| | ੧੯ | ੫ | ਰਸਨਾ ਰਾਮ ਨਾਮ ਹਿਤੁ ਜਾ ਕੈ; ਕਹਾ ਕਰੈ ਜਮਨਾ[13]॥ |
| | ੧੯ | ੫ | ਆਗਮ[14] ਨਿਰਗਮ[15] ਜੋਤਿਕ[16] ਜਾਨਹਿ; ਬਹੁ ਬਹੁ ਬਿਆਕਰਨਾ॥ |
| ੪੭੭ | ੨ | ੫ | ਪਾਨ ਕਪੂਰ ਸੁਬਾਸਕ[17] ਚੰਦਨ; ਅੰਤਿ ਤਊ ਮਰਨਾ॥ |
| | ੨ | ੫ | ਬੇਦ ਪੁਰਾਨ ਸਿੰਮ੍ਰਿਤਿ, ਸਭ ਖੋਜੇ; ਕਹੂ ਨ ਊਬਰਨਾ॥ |
| | ੫ | ੬ | ਰਾਜਾਰਾਮ; ਕਕਰੀਆ ਬਰੇ ਪਕਾਏ॥ (ਕੱਕਰੀਆ ਬੋਲੋ) |

੧. ਇਸਥਿਤ ਕਰਕੇ। ੨. ਲੈ ਕਰ ਕੇ ਭਾਵ ਨਾਸ਼ ਕਰਕੇ। ੩. ਕੀਤੇ ਹੋਏ। ੪. ਹਿਰਦਾ ਨਿਰਭਉ ਨਹੀਂ ਹੋਇਆ। ੫. ਵਿਸ਼ੇਸ਼ ਕਰਕੇ ਬਗਲਿਆਂ ਵੱਤ ਚਿਟੇ। ੬. ਚਿਲਕਾਏ ਹੋਏ। ੭. ਚਮਤਕਾਰ, ਡੌਰੂ। ੮. ਵੱਡਾ। ੯. ਦੋਹਾਂ ਲੋਕਾਂ ਵਿਚ। ੧੦. ਪੁਨਾ। ੧੧. ਤੱਕਦੀ ਹੈ। ੧੨. ਨਾਮ। ੧੩. ਜਮ। ੧੪. ਸ਼ਾਸਤ੍ਰ। ੧੫. ਬੇਦ। ੧੬. ਜੋਤਿਸ਼। ੧੭. ਸ੍ਰੇਸ਼ਟ ਖ਼ੁਸ਼ਬੂ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੭੭ | ੫ | ੬ | ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ[੧] ਗਲਉਰੇ[੨] ਲਿਆਵੈ ॥ |
| | ੬ | ੬ | ਬੰਸ ਕੋ ਪੂਤੁ, 'ਬੀਆਹਨ' ਚਲਿਆ; ਸੁਇਨੇ ਮੰਡਪ ਛਾਏ ॥ |
| | ੭ | ੬ | ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ[੩], ਗੁਨ ਗਾਏ ॥ (ਸੱਸੈ ਨਹੀਂ ਬੋਲਣਾ, ਪੋਲਾ ਬੋਲੋ) |
| | ੮ | ੬ | ਕਛੂਆ ਕਹੈ, ਅੰਗਾਰ ਭਿ ਲੋਰਉ; ਲੂਕੀ, ਸਬਦੁ ਸੁਨਾਇਆ ॥ |
| | ੧੦ | ੭ | ਤਲ ਕਾ ਬ੍ਰਹਮੁ; ਲੇ ਗਗਨਿ ਚਰਾਵੈ ॥ (ਚਰ੍ਾਵੈ ਭਾਰਾ ਬੋਲੋ) |
| | ੧੩ | ੭ | ਸਭ 'ਜੋਗਤਣ'[੪] ਰਾਮ ਨਾਮੁ ਹੈ; ਜਿਸ-ਕਾ ਪਿੰਡੁ ਪਰਾਨਾ ॥ (ਜੋਗੱਤਣ ਬੋਲੋ) |
| | ੧੪ | ੮ | ਦਿਲ ਮਹਿ, ਸੋਚਿ ਬਿਚਾਰਿ ਕਵਾਦੇ[੫]; ਭਿਸਤ ਦੋਜਕ ਕਿਨਿ ਪਾਈ ॥ |
| | ੧੫ | ੮ | ਕਾਜੀ; ਤੈ ਕਵਨ ਕਤੇਬ ਬਖਾਨੀ ॥ |
| | ੧੬ | ੮ | ਸਕਤਿ[੬] ਸਨੇਹੁ ਕਰਿ, ਸੁੰਨਤਿ ਕਰੀਐ; ਮੈ ਨ ਬਦਉਗਾ[੭], ਭਾਈ ॥ (ਬਦਉ-ਗਾ ਬੋਲੋ) |
| | ੧੭ | ੮ | ਜਉ ਰੇ ਖੁਦਾਇ ਮੋਹਿ ਤੁਰਕੁ ਕਰੈ-ਗਾ; ਆਪਨ ਹੀ ਕਟਿ ਜਾਈ ॥ |
| | ੧੯ | ੮ | ਕਬੀਰੈ ਪਕਰੀ ਟੇਕ ਰਾਮ ਕੀ; ਤੁਰਕ ਰਹੇ ਪਚਿ[੮] ਹਾਰੀ ॥ |
| ੪੭੮ | ੨ | ੯ | ਕਾ ਕੀ ਮਾਤ, ਪਿਤਾ ਕਹੁ ਕਾ 'ਕੋ'; ਕਵਨ ਪੁਰਖ ਕੀ ਜੋਈ ॥ |
| | ੬ | ੧੦ | ਆਸਾ; ਸ੍ਰੀ ਕਬੀਰ ਜੀਉ ਕੇ ਚਉਪਦੇ, ਇਕ ਤੁਕੇ ॥ |
| | ੭ | ੧੦ | ਬੇਦ ਪੜੇ ਪੜਿ: ਬ੍ਰਹਮੇ ਜਨਮੁ ਗਵਾਇਆ ॥ |
| | ੧੦ | ੧੧ | ਮੰਦਲੁ[੯] ਨ ਬਾਜੈ; ਨਟੁ[੧੦] ਪੈ, ਸੂਤਾ ॥ |
| | ੧੪ | ੧੨ | ਸੁਤੁ; ਅਪਰਾਧ ਕਰਤ ਹੈ ਜੇਤੇ ॥ |
| | ੧੪ | ੧੨ | ਜਨਨੀ; ਚੀਤਿ ਨ ਰਾਖਸਿ ਤੇਤੇ ॥ |
| | ੧੪ | ੧੨ | ਰਾਮਈਆ; ਹਉ ਬਾਰਿਕੁ ਤੇਰਾ ॥ |
| | ੧੫ | ੧੨ | ਜੇ ਅਤਿ ਕ੍ਰੋਪ ਕਰੇ ਕਰਿ; ਧਾਇਆ ॥ |
| | ੧੫ | ੧੨ | ਤਾ ਭੀ; ਚੀਤਿ ਨ ਰਾਖਸਿ ਮਾਇਆ ॥ |
| | ੧੬ | ੧੨ | ਚਿੰਤ ਭਵਨਿ; ਮਨੁ ਪਰਿਓ ਹਮਾਰਾ ॥ |

੧. ਚੂਹੇ ਦੀ ਇਕ ਜਾਤੀ ਪਰ ਚੂਹੇ ਨਾਲੋਂ ਲੰਮੀ ਹੁੰਦੀ ਹੈ (ਚਕੂੰਧਰ)। ੨. ਲੱਡੂ (ਵਾ) ਪਾਨਾਂ ਦੇ ਬੀੜੇ। ੩. ਸਹੇ ਤੇ ਸ਼ੇਰ ਨੇ (ਵਾ) ਗ਼ਰੀਬ ਤੇ ਰਾਜੇ ਨੇ। ੪. ਜੋਗ ਦਾ ਸਿਧਾਂਤ। ੫. ਉਤਰ ਦੇਂਹ (ਵਾ) ਖੋਟਾ ਵਾਦ ਕਰਨ ਵਾਲੇ, ਛੋਟੇ ਧਨੁਖ ਦੀ ਨਿਆਈਂ, ਦੁਖੀ। ੬. ਇਸਤ੍ਰੀ ਦੇ ਪ੍ਰੇਮ ਕਰਕੇ ਇਬਰਾਹੀਮ ਨੇ ਸੁੰਨਤ ਕਰਾਈ ਸੀ। ੭. ਬਦਉਗਾ = ਮੈਂ ਰੱਬ ਵੱਲੋਂ ਸੁੰਨਤ ਕਰਨੀ ਨਹੀਂ ਮੰਨਾਂਗਾ। ੮. ਖਪ ਖਪ ਕੇ। ੯. ਦ੍ਵੈਤ ਰੂਪੀ ਢੋਲ। ੧੦. ਮਨ ਰੂਪੀ ਨਟ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੭੮ | ੧੭ | ੧੩ | ਹਜ[੧] ਹਮਾਰੀ; ਗੋਮਤੀ[੨] ਤੀਰ ॥ |
| ੪੭੯ | ੨ | ੧੩ | ਸਹੰਸ ਨਾਮੁ ਲੈ ਲੈ; ਕਰਉ ਸਲਾਮੁ ॥ |
| | ੮ | ੧੪ | ਭਾਤੁ[੩] ਪਹਿਤਿ[੪] ਅਰੁ ਲਾਪਸੀ[੫]; ਕਰਕਰਾ[੬] ਕਾਸਾਰੁ[੭] ॥ |
| | ੧੧ | ੧੫ | ਸਾਇਰੁ ਸੋਖਿ; ਭੁਜੰ ਬਲਇਓ[੮] ॥ (੨) ਭੁਜੰਬ ਲਇਓ[੯] ॥ *('ਬਲੱਇਓ' ਨਹੀਂ ਬੋਲਣਾ)* |
| | ੧੨ | ੧੫ | ਸੂਕੇ ਸਰਵਰਿ, ਪਾਲਿ ਬੰਧਾਵੈ; ਲੂਣੈ[੧੦] ਖੇਤਿ, ਹਥ ਵਾਰਿ ਕਰੈ ॥ |
| | ੧੫ | ੧੫ | ਕਹਤ ਕਬੀਰ ਸੁਨਹੁ ਰੇ ਸੰਤਹੁ; ਅਨੁ ਧਨੁ ਕਛੂਐ ਲੈ ਨ ਗਇਓ ॥ *(ਅਨੁ ਪੋਲਾ ਬੋਲੋ)* |
| | ੧੮ | ੧੬ | ਅ-ਹਿਰਖ ਵਾਦੁ[੧੧]; ਨ ਕੀਜੈ ਰੇ ਮਨ ॥ *(ਬੋਲਣ ਵਾਸਤੇ ਡੈਸ਼ ਲਾਈ ਹੈ)* |
| | ੧੮ | ੧੬ | ਸੁਕ੍ਰਿਤੁ ਕਰਿ ਕਰਿ ਲੀਜੈ; ਰੇ ਮਨ ॥ |
| | ੧੯ | ੧੬ | ਕਾਹੂ ਮਹਿ, ਮੋਤੀ ਮੁਕਤਾਹਲ[੧੨]; ਕਾਹੂ, ਬਿਆਧਿ ਲਗਾਈ ॥ |
| ੪੮੦ | ੩ | ੧੬ | ਚਿਰਗਟ[੧੩] ਫਾਰਿ[੧੪], ਚਟਾਰਾ ਲੈ ਗਇਓ[੧੫]; ਤਰੀ[੧੬] ਤਾਗਰੀ ਛੂਟੀ[੧੭] ॥ |
| | ੪ | ੧੭ | ਹਮ ਮਸਕੀਨ ਖੁਦਾਈ ਬੰਦੇ; ਤੁਮ ਰਾਜਸੁ[੧੮] ਮਨਿ ਭਾਵੈ ॥ |
| | ੫ | ੧੭ | ਕਾਜੀ; ਬੋਲਿਆ ਬਨਿ ਨਹੀ ਆਵੈ ॥ |
| | ੬ | ੧੭ | ਸਤਰਿ ਕਾਬਾ[੧੯] ਘਟ ਹੀ ਭੀਤਰਿ; ਜੇ ਕਰਿ ਜਾਨੈ ਕੋਈ ॥ *(ਸੱਤਰਿ ਨਾ ਬੋਲੋ)* |
| | ੭ | ੧੭ | ਪਾਚਹੁ ਮੁਸਿ[੨੦], ਮੁਸਲਾ[੨੧] ਬਿਛਾਵੈ; ਤਬ ਤਉ ਦੀਨੁ ਪਛਾਨੈ ॥ *(ਮੁਸੱਲਾ ਬੋਲੋ)* |
| | ੭ | ੧੭ | ਖਸਮੁ ਪਛਾਨਿ, ਤਰਸ ਕਰਿ ਜੀਅ ਮਹਿ; ਮਾਰਿ ਮਣੀ[੨੨], ਕਰਿ ਫੀਕੀ ॥ |
| | ੧੦ | ੧੮ | ਪਾਰਬ੍ਰਹਮ ਪਰਮੇਸੁਰ ਮਾਧੋ; ਪਰਮਹੰਸੁ ਲੇ, ਸਿਧਾਨਾ ॥ |

੧. ਮੱਕੇ ਦੀ ਯਾਤ੍ਰਾ। ੨. ਇਕ ਨਦੀ, ਹਿੰਦੂਆਂ ਦਾ ਇਕ ਖ਼ਾਸ ਤੀਰਥ। ੩. ਚਾਵਲ। ੪. ਦਾਲ। ੫. ਮਿਠੀ ਕੜ੍ਹੀ ਦਾ ਸੀਰਾ। ੬. ਪਾਪੜ ਜਾਂ ਲੱਡੂ। ੭. ਪੰਜੀਰੀ। ੮. ਭੁਜਾਂ ਦਾ ਬਲ ਰੂਪ ਸਮੁੰਦਰ ਬੁਢੇਪੇ ਰੂਪ ਅਗਸਤ ਮੁਨੀ ਪੀ ਲਿਆ। ੯. ਭੁਜੰਬ (ਜਗ ਰੂਪ ਬੜਵਾ ਅਗਨ ਨੇ) ਸਾਇਰੁ (ਜੋਬਨ ਦਾ ਸਮੁੰਦਰ) ਸੋਖਿ ਲਇਓ (ਖ਼ੁਸ਼ਕ ਕਰ ਦਿੱਤਾ)। ੧੦. ਕਟੇ ਹੋਏ। ੧੧. ਅ-ਪ੍ਰਸੰਨਤਾ ਤੇ ਝਗੜਾ। ੧੨. ਮੋਤੀਆਂ ਦੇ ਗੁੱਛੇ ਭਾਵ ਚਾਰ ਪ੍ਰਕਾਰ ਦੀ ਮੁਕਤੀ। ੧੩. ਸਰੀਰ ਰੂਪੀ ਪਿੰਜਰਾ। ੧੪. ਪਾੜ ਕੇ। ੧੫. ਜੀਵ ਰੂਪ ਚਿੜੇ ਨੂੰ ਕਾਲ ਬਿੱਲਾ ਲੈ ਗਿਆ। ੧੬. ਪਾਣੀ ਚੋਗੇ ਵਾਲੀਆਂ ਠੂਨੀਆਂ ਭਾਵ ਇੰਦ੍ਰੀਆਂ ਤੋਂ ਮੁਰਾਦ ਹੈ। ੧੭. ਪਿੰਜਰੇ ਦੀਆਂ ਸੂਤ ਦੀਆਂ ਰੱਸੀਆਂ ਟੁਟ ਗਈਆਂ ਭਾਵ ਸਰੀਰ ਦੀਆਂ ਨਾੜੀਆਂ। ੧੮. ਰਜੋ ਗੁਣ। ੧੯. ਲੁੱਕਿਆ ਹੋਇਆ ਕਾਬਾ। ੨੦. ਪੰਜੇ ਕਾਮਾਦਿਕਾਂ ਨੂੰ ਮੁਸਿ = ਲੁਟਣਾ। ੨੧. ਨਿਮਾਜ਼ ਪੜ੍ਹਨ ਵਾਲਾ ਆਸਣ। ੨੨. ਮਨੌਤ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੮੦ | ੧੧ | ੧੮ | ਬਾਬਾ ਬੋਲਤੇ, ਤੇ ਕਹਾ ਗਏ; ਦੇਹੀ ਕੇ ਸੰਗਿ ਰਹਤੇ ॥ |
| | ੧੩ | ੧੮ | ਸ੍ਰਵਨਨ ਬਿਕਲ ਭਏ, ਸੰਗਿ ਤੇਰੇ; ਇੰਦ੍ਰੀ ਕਾ ਬਲੁ, ਥਾਕਾ ॥ |
| | ੧੪ | ੧੮ | ਥਾਕਾ ਮਨੁ ਕੁੰਚਰ, ਉਰੁ 'ਥਾ' ਕਾ; ਤੇਜੁ, ਸੂਤੁ ਧਰਿ, ਰਮਤੇ ॥ |
| | ੧੯ | ੧੯ | ਸੂਪਨੀ ਜੀਤੀ; ਕਹਾ ਕਰੈ ਜਮ ਰਾ ॥ |
| ੪੮੧ | ੩ | ੨੦ | ਸਾਕਤ ਸਿਉ; ਭੂਲਿ ਨਹੀ ਕਹੀਐ ॥ |
| | ੪ | ੨੦ | ਕਊਆ; ਕਹਾ ਕਪੂਰ ਚਰਾਏ ॥ *(ਚਰਾਏ ਪੋਲਾ ਬੋਲੋ)* |
| | ੧੧ | ੨੨ | ਪਹਿਲਾ ਪੂਤੁ; ਪਿਛੈਰੀ, ਮਾਈ ॥ |
| | ੧੩ | ੨੨ | ਤਲੈ[1] ਰੇ ਬੈਸਾ; ਊਪਰਿ ਸੂਲਾ[2] ॥ |
| | ੧੬ | ੨੩ | ਆਸਾ, ਸ੍ਰੀ ਕਬੀਰ ਜੀਉ ਕੇ ਤਿ-ਪਦੇ ੮ ਦੁ-ਤੁਕੇ ੭ ਇਕ ਤੁਕਾ ੧ *(ਅੱਠ ਸੱਤ ਤੇ ਇਕ ਬੋਲੋ)* |
| | ੧੮ | ੨੩ | ਪੂਰਬ ਜਨਮਿ, ਕਰਮ ਭੂਮਿ; ਬੀਜੁ ਨਾਹੀ ਬੋਇਆ ॥ |
| ੪੮੨ | ੨ | ੨੪ | ਤਨੁ ਰੈਨੀ[3], ਮਨੁ ਪੁਨ 'ਰਪਿ'[4] 'ਕਰਿਹਉ'; ਪਾਚਉ ਤਤ ਬਰਾਤੀ ॥ *(ਇਥੇ ਪਾਠ 'ਪੁਨ' ਤੇ 'ਰਪਿ' ਜੁਦਾ ਹੈ, ਬਾਕੀ ਹੋਰ ਸਾਰੇ ਸਰੂਪ ਵਿਚ ਪੁਨਰਪਿ ਇਕੱਠੇ ਹੁੰਦੇ ਹਨ।)* |
| | ੨ | ੨੪ | ਰਾਮ ਰਾਇ ਸਿਉ ਭਾਵਰਿ[5] ਲੈਹਉ; ਆਤਮ, ਤਿਹ ਰੰਗ ਰਾਤੀ ॥ |
| | ੩ | ੨੪ | ਗਾਉ ਗਾਉ ਰੀ, ਦੁਲਹਨੀ; ਮੰਗਲ ਚਾਰਾ[6] ॥ (੨) ਮੰਗਲਚਾਰਾ[7] ॥ |
| | ੫ | ੨੪ | ਸੁਰਿ ਨਰ ਮੁਨਿ ਜਨ, ਕਉਤਕ ਆਏ; ਕੋਟਿ ਤੇਤੀਸ ਉਜਾਨਾਂ[8] ॥ (੨) ਤੇਤੀਸਉ ਜਾਨਾਂ ॥ |
| | ੮ | ੨੫ | ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥ |
| | ੯ | ੨੫ | ਬਾਪੁ ਸਾਵਕਾ[9], ਕਰੈ ਲਰਾਈ; ਮਾਇਆ ਸਦ ਮਤਵਾਰੀ[10] ॥ |
| | ੧੪ | ੨੬ | ਤੂੰ ਬਾਮ੍ਹਨੁ, ਮੈ ਕਾਸੀਕ ਜੁਲਹਾ; ਬੂਝਹੁ ਮੋਰ ਗਿਆਨਾ ॥ |
| | ੧੭ | ੨੭ | ਬਾਬਾ; ਮਾਇਆ ਮੋਹ ਹਿਤੁ ਕੀਨ੍ ॥ |
| | ੧੭ | ੨੭ | ਜਿਨਿ; ਗਿਆਨੁ ਰਤਨੁ, ਹਿਰਿ ਲੀਨ੍ ॥ |
| ੪੮੩ | ੫ | ੨੯ | ਰੋਜਾ ਧਰੈ ਮਨਾਵੈ ਅਲਹੁ; ਸੁਆਦਤਿ ਜੀਅ ਸੰਘਾਰੈ ॥ |
| | ੬ | ੨੯ | ਕਾਜੀ, ਸਾਹਿਬੁ ਏਕੁ ਤੋਹੀ ਮਹਿ, ਤੇਰਾ; ਸੋਚਿ ਬਿਚਾਰਿ ਨ ਦੇਖੈ ॥ |

੧. ਸ਼ੁਭ ਵਾਸ਼ਨਾ ਥਲੇ ਰਹਿ ਗਈਆਂ। ੨. ਸੂਲ ਦੀ ਨਿਆਈਂ ਮੰਦ-ਵਾਸ਼ਨਾ ਉਤੇ ਆ ਗਈਆਂ। ੩. ਮੱਟੀ। ੪. ਰੰਗਣਾ। ੫. ਫੇਰੇ (ਲਾਵਾਂ) ਨਿਸ਼ਕਾਮ ਧਰਮ, ਵੈਰਾਗ, ਪ੍ਰੇਮ, ਗਿਆਨ। ੬. ਸੁੰਦਰ। ੭. ਖ਼ੁਸ਼ੀ ਦੇ ਗੀਤ। ੮. ਉਜਾਨ = ਦੇਵਤਾ, ਬ੍ਰਹਮਾ ਦੇ ਸੰਕਲਪ ਨਾਲ ਪੈਦਾ ਹੋਣ ਵਾਲੇ ਤੇਤੀ ਕਰੋੜ। ੯. ਸਕਾ। ੧੦. ਸ਼ੁਦੈਣ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੮੩ | ੧੦ | ੩੦ | ਰਾਮ ਬਡੇ; ਮੈ ਤਨਕ[1] ਲਹੁਰੀਆ॥ |
| | ੧੧ | ੩੦ | ਸੇਜ ਏਕ; ਪੈ[2] ਮਿਲਨੁ ਦੁਹੇਰਾ॥ |
| | ੧੪ | ੩੧ | ਹੀਰੈ, ਹੀਰਾ ਬੇਧਿ, ਪਵਨ ਮਨੁ; ਸਹਜੇ ਰਹਿਆ ਸਮਾਈ॥ |
| | ੧੬ | ੩੧ | ਗੁਪਤਾ ਹੀਰਾ ਪ੍ਰਗਟ ਭਇਓ; ਜਬ ਗੁਰ ਗਮ ਦੀਆ ਦਿਖਾਈ॥ |
| ੪੮੪ | ੧ | ੩੩ | ਲੇ ਰਾਖਿਓ; 'ਰਾਮਜਨੀਆ' ਨਾਉ॥ |
| | | ੩੩ | ਇਨ੍‍ ਮੁੰਡੀਅਨ; ਮੇਰਾ ਘਰੁ ਧੁੰਧਰਾਵਾ[3]॥ (੨) ਧੁੰਧ ਰਾਵਾ॥ |
| | ੨ | ੩੩ | ਬਿਟਵਹਿ[4]; ਰਾਮ ਰਮਊਆ ਲਾਵਾ॥ |
| | ੪ | ੩੪ | ਘੂੰਘਟੁ ਕਾਢਿ ਗਈ; ਤੇਰੀ ਆਗੈ॥ |
| | ੭ | ੩੫ | ਕਰਵਤੁ[5] ਭਲਾ; ਨ ਕਰਵਟ[6] ਤੇਰੀ॥ (ਕਰਵੱਤੁ ਬੋਲੋ) |
| | ੯ | ੩੫ | ਹਮ ਤੁਮ ਬੀਚੁ; ਭਇਓ ਨਹੀ ਕੋਈ॥ |
| | ੯ | ੩੫ | ਤੁਮਹਿ ਸੁ ਕੰਤ; ਨਾਰਿ ਹਮ ਸੋਈ॥ |
| | ੧੦ | ੩੬ | ਕੋਰੀ ਕੋ[7] ਕਾਹੂ; ਮਰਮੁ ਨ ਜਾਨਾਂ॥ |
| | ੧੧ | ੩੬ | ਸਭੁ ਜਗੁ ਆਨਿ; ਤਨਾਇਓ ਤਾਨਾਂ॥ |
| | ੧੧ | ੩੬ | ਤਬ ਹਮ; 'ਇਤਨਕੁ' ਪਸਰਿਓ ਤਾਨਾਂ॥ |
| | ੧੨ | ੩੬ | ਧਰਨਿ ਅਕਾਸ ਕੀ; 'ਕਰਗਹ'[8] ਬਨਾਈ॥ |
| | ੧੩ | ੩੬ | ਪਾਈ ਜੋਰਿ, ਬਾਤ ਇਕ ਕੀਨੀ; ਤਹ ਤਾਂਤੀ, ਮਨੁ ਮਾਨਾਂ॥ |
| | ੧੪ | ੩੬ | ਕਹਤੁ ਕਬੀਰੁ; 'ਕਾਰਗਹ' ਤੋਰੀ॥ |
| | ੧੫ | ੩੭ | ਲੋਕ ਪਤੀਣੇ ਕਛੂ ਨ ਹੋਵੈ; ਨਾਹੀ ਰਾਮੁ ਅਯਾਨਾ॥ (ਅਇਆਨਾ ਬੋਲੋ) |
| | ੧੮ | ੩੭ | ਦਿਨਸੁ ਨ ਰੈਨਿ, ਬੇਦੁ ਨਹੀ ਸਾਸਤ੍ਰੁ; ਤਹਾ ਬਸੈ ਨਿਰੰਕਾਰਾ॥ (ਪਾਠ 'ਦਿਨਸੁ ਰੈਨਿ' ਭੀ ਹੁੰਦਾ ਹੈ) |
| ੪੮੫ | ੧ | ੧ | ਆਸਾ, ਬਾਣੀ ਸ੍ਰੀ ਨਾਮਦੇਉ ਜੀ ਕੀ॥ |
| | ੨ | ੧ | ਏਕ, ਅਨੇਕ ਬਿਆਪਕ, ਪੂਰਕ; ਜਤ ਦੇਖਉ, ਤਤ ਸੋਈ॥ |
| | ੨ | ੧ | ਮਾਇਆ ਚਿਤ੍ਰ ਬਚਿਤ੍ਰ, ਬਿਮੋਹਿਤ; ਬਿਰਲਾ ਬੂਝੈ ਕੋਈ॥ |
| | ੩ | ੧ | ਸੂਤੁ ਏਕੁ, ਮਣਿ[9] ਸਤ[10] ਸਹੰਸ[11] ਜੈਸੇ; ਓਤਿ ਪੋਤਿ ਪ੍ਰਭੁ ਸੋਈ॥ |
| | ੪ | ੧ | ਇਹੁ ਪਰਪੰਚੁ, ਪਾਰਬ੍ਰਹਮ ਕੀ ਲੀਲਾ; ਬਿਚਰਤ, ਆਨ ਨ ਹੋਈ॥ |
| | ੯ | ੨ | ਮਹਾ ਅਨੰਦ; ਕਰੇ ਸਦ ਕੇਲਾ[12]॥ |

੧. ਛੋਟੀ ਤੋਂ ਛੋਟੀ। ੨. ਪਰੰਤੂ। ੩. ਘੱਟੇ ਵਿਚ ਰਲਾ ਦਿੱਤਾ ਹੈ। ੪. ਮਨ ਬੇਟੇ ਨੂੰ। ੫. ਕਾਂਸ਼ੀ ਦੇ ਵਿਚ ਇਕ ਆਰਾ ਹੈ, ਕਲਵੱਤ੍ਰ। ੬. ਪਿੱਠ। ੭. ਜੁਲਾਹੇ ਦਾ। ੮. ਕੰਘੀ। ੯. ਮਣਕੇ। ੧੦. ਸੈਂਕੜੇ। ੧੧. ਹਜ਼ਾਰ। ੧੨. ਖੇਲ, ਚੋਜ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੮੫ | ੧੦ | ੨ | ਆਨੀ ਲੇ ਦੂਧੁ, ਰੀਧਾਈ ਲੇ ਖੀਰੰ; ਠਾਕੁਰ ਕਉ ਨੈਵੇਦੁ[1] ਕਰਉ ॥ (‘ਆਨੀ-ਲੇ’ ਤੇ ‘ਰੀਧਾਈ-ਲੇ’ ਬੋਲੋ) |
| | ੧੩ | ੩ | ਮਪਿ ਮਪਿ[2]; ਕਾਟਉ ਜਮ ਕੀ ਫਾਸੀ ॥ |
| | ੧੭ | ੪ | ਕਾਹੇ ਕਉ ਕੀਜੈ; ਧਿਆਨੁ ਜਪੰਨਾ ॥ |
| | ੧੭ | ੪ | ਜਬ ਤੇ; ਸੁਧੁ ਨਾਹੀ ਮਨੁ ਅਪਨਾ ॥ |
| | ੧੮ | ੪ | ਸਿੰਘਚ[3] ਭੋਜਨੁ; ਜੋ ਨਰੁ ਜਾਨੈ ॥ |
| | ੧੮ | ੪ | ਐਸੇ ਹੀ; ਠਗ ਦੇਉ[4] ਬਖਾਨੈ ॥ |
| ੪੮੬ | ੨ | ੫ | ਕੈਸੇ ਮਨ ਤਰਹਿਗਾ ਰੇ; ਸੰਸਾਰੁ ਸਾਗਰੁ ਬਿਖੈ ਕੋ ਬਨਾ ॥ |
| | ੩ | ੫ | ਛੀਪੇ ਕੇ ਘਰਿ ਜਨਮੁ ਦੈਲਾ[5]; ਗੁਰ ਉਪਦੇਸੁ ਭੈਲਾ[6] ॥ |
| | ੫ | ੧ | ਆਸਾ; ਬਾਣੀ ਸ੍ਰੀ ਰਵਿਦਾਸ ਜੀਉ ਕੀ |
| | ੬ | ੧ | ਪੰਚ ਦੋਖ ਅਸਾਧ, ਜਾ ਮਹਿ; ਤਾ ਕੀ ਕੇਤਕ ਆਸ ॥ |
| | ੯ | ੧ | ਕਾਲ ਫਾਸ ‘ਅਬਧ’ ਲਾਗੇ; ਕਛੁ ਨ ਚਲੈ ਉਪਾਇ ॥ (‘ਅਬੱਧ’ ਬੋਲੋ) |
| | ੯ | ੧ | ਰਵਿਦਾਸ ਦਾਸ, ਉਦਾਸ, ਤਜੁ ਭ੍ਰਮੁ;<br>‘ਤਪਨ’ ਤਪੁ, ਗੁਰ ਗਿਆਨ ॥ |
| | ੧੦ | ੧ | ਭਗਤ ਜਨ, ਭੈ ਹਰਨ; ਪਰਮਾਨੰਦ ਕਰਹੁ ਨਿਦਾਨ[7] ॥ |
| | ੧੦ | ੨ | ਸੰਤ ਤੁਝੀ[8] ਤਨੁ[9]; ਸੰਗਤਿ ਪ੍ਰਾਨ ॥ |
| | ੧੧ | ੨ | ਸੰਤ ਚੀ[10], ਸੰਗਤਿ; ਸੰਤ ਕਥਾ ਰਸੁ ॥ |
| | ੧੨ | ੨ | ਸੰਤ ਆਚਰਣ, ਸੰਤ ਚੋ ਮਾਰਗੁ; ਸੰਤਚ, ਓਲ੍ਗ ਓਲ੍ਗਣੀ[11] ॥ |
| | ੧੨ | ੨ | ਅਉਰ ਇਕ ਮਾਗਉ; ਭਗਤਿ ਚਿੰਤਾਮਣਿ ॥ |
| | ੧੩ | ੨ | ਜਣੀ[12] ਲਖਾਵਹੁ; ਅਸੰਤ ‘ਪਾਪੀਸਣਿ’[13] ॥ (੨) ਪਾਪੀ ਸਣਿ[14] ॥ |
| | ੧੬ | ੩ | ਤੁਮ ਮਖਤੂਲ[15] ਸੁਪੇਦ[16] ਸਪੀਅਲ[17]; ਹਮ ਬਪੁਰੇ, ਜਸ ਕੀਰਾ[18] ॥ |
| | ੧੬ | ੩ | ਸਤਸੰਗਤਿ ਮਿਲਿ ਰਹੀਐ ਮਾਧਉ; ਜੈਸੇ ਮਧੁਪ[19] ਮਖੀਰਾ[20] ॥ |
| | ੧੭ | ੩ | ਰਾਜਾਰਾਮ ਕੀ ਸੇਵ ਨ ਕੀਨੀ; ਕਹਿ ਰਵਿਦਾਸ ਚਮਾਰਾ ॥ |

੧. ਮਿੱਠਾ ਭੋਜਨ ਅਰਪਣਾ। ੨. ਮਿਣ ਮਿਣ ਕੇ। ੩. ਸ਼ੇਰ ਵਰਗਾ, ਹਿੰਸਾ ਵਾਲਾ, ਭਾਵ ਕਿ ਜੋ ਮਨੁੱਖ ਹਿੰਸਾ ਦਾ ਭੋਜਨ ਹੀ ਜਾਣਦਾ ਹੈ। ੪. ਠੱਗਾਂ ਦੇ ਗੁਰੂ, ਵੱਡੇ ਠੱਗ। ੫. ਪ੍ਰਮੇਸ਼ਰ ਨੇ ਦਿੱਤਾ। ੬. ਪ੍ਰਾਪਤ ਹੋਇਆ। ੭. ਅੰਤ ਨੂੰ ਜਾਂ ਬਾਲਕ ਨੂੰ। ੮. ਤੇਰੇ। ੯. ਪੁੱਤ੍ਰ। ੧੦. ਦੀ। ੧੧. ਦਾਸਾਂ ਦੀ ਦਾਸੀ ਅਥਵਾ ਜਿਹੜੀ ਸੰਤਾਂ ਨੂੰ ਲਿਵ ਲਗੀ ਹੈ ਓਹ ਮੈਨੂੰ ਵੀ ਲਗੇ। ੧੨. ਮਤ, ਨਾ ਦਿਖਾਓ। ੧੩. ਜਿਨ੍ਹਾਂ ਨੂੰ ਪਾਪ ਪਿਆਰਾ ਹੈ। ੧੪. ਦੁਸ਼ਟ ਪਾਪੀਆਂ ਸਾਥ। ੧੫. ਕਾਲਾ ਰੇਸ਼ਮ। ੧੬. ਚਿੱਟਾ ਰੇਸ਼ਮ। ੧੭. ਪੀਲਾ ਰੇਸ਼ਮ। ੧੮. ਰੇਸ਼ਮ ਨੂੰ ਪੈਦਾ ਕਰਨ ਵਾਲੇ ਕੀੜੇ। ੧੯. ਸ਼ਹਿਦ। ੨੦. ਮੱਖੀਆਂ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੮੬ | ੧੮ | ੪ | ਤੁਝਹਿ ਚਰਨ ਅਰਬਿੰਦ; ਭਵਨ[1] ਮਨੁ ॥ (ਪਾਠੰਤਰ ਭਵਰ ਮਨੁ) |
| | ੧੯ | ੪ | ਪਾਨ[2] ਕਰਤ ਪਾਇਓ; ਪਾਇਓ ਰਾਮਈਆ ਧਨੁ ॥ |
| ੪੮੭ | ੧ | ੪ | ਪ੍ਰੇਮ ਕੀ ਜੇਵਰੀ ਬਾਧਿਓ; ਤੇਰੋ ਜਨੁ ॥ |
| | ੨ | ੫ | ਹਰਿ ਹਰਿ ਹਰਿ ਹਰਿ; ਹਰਿ ਹਰਿ ਹਰੇ ॥ |
| | ੨ | ੫ | ਹਰਿ ਸਿਮਰਤ; ਜਨ ਗਏ ਨਿਸਤਰਿ ਤਰੇ ॥ |
| | ੩ | ੫ | 'ਨਿਮਤ' ਨਾਮਦੇਉ; ਦੂਧੁ ਪੀਆਇਆ ॥ (ਨਿਮੱਤ ਨਹੀਂ ਪੜ੍ਹਨਾ) |
| | ੯ | ੧ | ਆਸਾ; ਬਾਣੀ ਭਗਤ ਧੰਨੇ ਜੀ ਕੀ |
| | ੧੦ | ੧ | ਲਾਲਚ ਬਿਖੁ, ਕਾਮ ਲੁਬਧ[3] ਰਾਤਾ; ਮਨਿ ਬਿਸਰੇ ਪ੍ਰਭ ਹੀਰੇ ॥ |
| | ੧੩ | ੧ | ਬਿਖੁ ਫਲ ਸੰਚਿ, ਭਰੇ ਮਨ ਐਸੇ; ਪਰਮ ਪੁਰਖ ਪ੍ਰਭ, ਮਨ ਬਿਸਰੇ ॥ |
| | ੧੩ | ੧ | ਗਿਆਨ ਪ੍ਰਵੇਸੁ, ਗੁਰਹਿ ਧਨੁ ਦੀਆ; ਧਿਆਨੁ ਮਾਨੁ, ਮਨ ਏਕ ਮਏ ॥ |
| | ੧੪ | ੧ | ਜੋਤਿ ਸਮਾਇ ਸਮਾਨੀ ਜਾ ਕੈ; 'ਅਛਲੀ' ਪ੍ਰਭੁ ਪਹਿਚਾਨਿਆ ॥ (ਅ-ਛਲੀ ਨਹੀਂ ਬੋਲਣਾ) |
| | ੧੭ | ੨ | ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ[4] ॥ (ਗੁਨੀਅ ਬੋਲੋ) |
| | ੧੯ | ੨ | ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ ॥ |
| ੪੮੮ | ੨ | ੩ | ਰੇ ਚਿਤ ਚੇਤਸਿ ਕੀ ਨ, ਦਯਾਲ ਦਮੋਦਰ; ਬਿਬਹਿ[5] ਨ ਜਾਨਸਿ ਕੋਈ ॥ (ਦਇਆਲ ਬੋਲੋ) |
| | ੩ | ੩ | ਜਨਨੀ ਕੇਰੇ, ਉਦਰ ਉਦਕ ਮਹਿ; ਪਿੰਡੁ ਕੀਆ ਦਸ ਦੁਆਰਾ ॥ |
| | ੪ | ੩ | ਕੁੰਮੀ[6] ਜਲ ਮਾਹਿ, ਤਨ[7] ਤਿਸੁ ਬਾਹਰਿ; ਪੰਖ ਖੀਰੁ ਤਿਨ੍ ਨਾਹੀ ॥ |
| | ੫ | ੩ | ਪਾਖਣਿ ਕੀਟੁ, ਗੁਪਤੁ ਹੋਇ ਰਹਤਾ; ਤਾ-ਚੋ ਮਾਰਗੁ ਨਾਹੀ ॥ |
| | ੭ | ੧ | ਆਸਾ; ਸੇਖ ਫਰੀਦ ਜੀਉ ਕੀ ਬਾਣੀ |
| | ੧੧ | ੧ | ਸੇਖ ਫਰੀਦੈ; ਖੈਰੁ ਦੀਜੈ ਬੰਦਗੀ ॥ |
| | ੧੨ | ੨ | ਆਜੁ ਮਿਲਾਵਾ, ਸੇਖ ਫਰੀਦ; ਟਾਕਿਮ ਕੂੰਜੜੀਆ, ਮਨਹੁ ਮਚਿੰਦੜੀਆ[8] ॥ |

੧. ਘਰ ਜਾਂ ਭੌਰੇ ਨੂੰ। ੨. ਅੰਮ੍ਰਿਤ ਨਾਮ ਪੀਂਦਿਆਂ ਦਾ। ੩. ਲੁਭਾਇਮਾਨ ਹੋ ਕੇ ਹੇੜੀ ਦੀ ਨਿਆਈਂ। ੪. ਸਮੁੰਦਰ। ੫. ਦੂਜਾ। ੬. ਕੱਛੂ ਦੇ ਘਰਵਾਲੀ ਕਛੋਪਰੀ। ੭. ਪੁੱਤਰ। ੮. ਹੇ ਸ਼ੇਖ਼ ਫ਼ਰੀਦ! ਅੱਜ ਹੀ (ਵਾ) ਮਨੁੱਖਾ ਸਰੀਰ ਵਿਚ ਤੇਰਾ ਮਿਲਾਪ ਅੱਲਾ ਨਾਲ ਹੋ ਸਕਦਾ ਹੈ ਪਰ ਜੇ ਤੂੰ ਕੂੰਜੜੀਆ = ਇੰਦ੍ਰੀਆਂ ਨੂੰ ਟਾਕਿਮ ਰੋਕੇਂ ਜੋ ਮਨ ਦੀਆਂ ਮਚਿੰਦੜੀਆਂ = ਮਚਾਈਆਂ ਹੋਈਆਂ ਹਨ।

| ਅੰਗ | ਪੰਗਤੀ | ਸ਼ਬਦ | ਰਾਗੁ ਆਸਾ |
|---|---|---|---|
| ੪੮੮ | ੧੪ | ੨ | ਜੋ ਗੁਰੁ ਦਸੈ ਵਾਟ; ਮੁਰੀਦਾ ਜੋਲੀਐ[1] ॥ |
| | ੧੫ | ੨ | ਕੰਚਨ ਵੰਨੇ ਪਾਸੇ; ਕਲਵਤਿ ਚੀਰਿਆ ॥ (ਕਲਵੱਤਿ ਨਾ ਬੋਲੋ) |
| | ੧੬ | ੨ | ਸੇਖ, 'ਹੈਯਾਤੀ'[2] ਜਗਿ; ਨ ਕੋਈ ਥਿਰੁ ਰਹਿਆ ॥ (ਹੈਇਆਤੀ ਬੋਲੋ) |
| | ੧੭ | ੨ | ਕਤਿਕ ਕੂੰਜਾਂ, ਚੇਤਿ ਡਉ[3]; ਸਾਵਣਿ ਬਿਜੁਲੀਆਂ ॥ |
| | ੧੭ | ੨ | ਚਲੇ ਚਲਣਹਾਰ; ਵਿਚਾਰਾ ਲੇਇ ਮਨੋ ॥ |
| | ੧੮ | ੨ | ਜਿਮੀ ਪੁਛੈ, ਅਸਮਾਨ ਫਰੀਦਾ; ਖੇਵਟ[4] ਕਿੰਨਿ ਗਏ ॥ |

੧. ਚੱਲੇ। ੨. ਅਮਰ ਹੋ ਕੇ ਆਪਣੀ ਉਮਰ ਤੋਂ ਉਪਰੰਤ। ੩. ਡਉ ਅਗਨੀ ਜੋ ਬਾਂਸ ਘਸ ਕੇ ਪੈਦਾ ਹੁੰਦੀ ਹੈ। ੪. ਮਲਾਹ ਪੀਰ ਸੀ ਜੋ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | **ਰਾਗੁ ਗੂਜਰੀ** |
| ੪੮੯ | ੩ | ੧ | ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧ ॥ |
| | ੪ | ੧ | ਤੇਰਾ ਨਾਮੁ, ਕਰੀ ਚਨਣਾਠੀਆ[1]; ਜੇ ਮਨੁ ਉਰਸਾ ਹੋਇ[2] ॥ |
| | ੮ | ੨ | ਨਾਭਿ ਕਮਲ ਤੇ ਬ੍ਰਹਮਾ ਉਪਜੇ; ਬੇਦ ਪੜਹਿ ਮੁਖਿ, ਕੰਠਿ ਸਵਾਰਿ ॥ |
| | ੧੧ | ੨ | ਰਵਿ ਸਸਿ ਦੀਪਕ, ਜਾ ਕੇ ਤ੍ਰਿਭਵਣਿ; ਏਕਾ ਜੋਤਿ ਮੁਰਾਰਿ ॥ |
| ੪੯੦ | ੧ | ੩ | ਰਾਗੁ ਗੂਜਰੀ ਮਹਲਾ ੩ ਘਰੁ ੧ |
| | ੩ | ੩ | ਐਸਾ ਸਤਿਗੁਰੁ ਸੇਵੀਐ ਮਨਾ, ਜਿਤੁ ਸੇਵਿਐ,<br>ਗੋਵਿਦ ਪ੍ਰੀਤਿ ਊਪਜੈ; ਅਵਰ ਵਿਸਰਿ ਸਭ ਜਾਇ ॥ |
| | ੧੦ | ੪ | ਹਰਿ ਮੇਰੀ ਪ੍ਰੀਤਿ, ਰੀਤਿ ਹੈ ਹਰਿ ਮੇਰੀ; ਹਰਿ ਮੇਰੀ ਕਥਾ ਕਹਾਨੀ ਜੀ ॥ |
| | ੧੨ | ੪ | ਹਰਿ ਕੀ, ਮੈ ਭੂਖ ਲਾਗੈ, ਹਰਿ ਨਾਮਿ, ਮੇਰਾ ਮਨੁ ਤ੍ਰਿਪਤੈ;<br>ਹਰਿ ਮੇਰਾ ਸਾਕੁ, ਅੰਤਿ ਹੋਇ ਸਖਾਈ ॥ |
| ੪੯੧ | ੧੦ | ੭ | ਵਿਣੁ ਪਾਰਸੈ, ਪੂਜ ਨ ਹੋਵਈ; ਵਿਣੁ ਮਨ ਪਰਚੇ, ਅਵਰਾ ਸਮਝਾਏ ॥ |
| | ੧੬ | ੮ | ਪੰਚ-ਭੂ-ਆਤਮਾ[3] ਵਸਿ ਕਰਹਿ; ਤਾ ਤੀਰਥ ਕਰਹਿ ਨਿਵਾਸੁ ॥ |
| | ੧੭ | ੮ | ਇਹੁ ਮਨੁ ਕਾਸੀ, ਸਭਿ ਤੀਰਥ ਸਿਮ੍ਰਿਤਿ; ਸਤਿਗੁਰ ਦੀਆ ਬੁਝਾਇ ॥ |
| ੪੯੨ | ੧ | ੯ | ਗੂਜਰੀ ਮਹਲਾ ੩ ਤੀਜਾ ॥<br>*(ਤੀਜਾ ਦੋ ਵਾਰ ਪੜ੍ਹਨਾ)* |
| | ੧ | ੯ | ਏਕੋ ਨਾਮੁ ਨਿਧਾਨੁ ਪੰਡਿਤ; ਸੁਣਿ ਸਿਖੁ ਸਚੁ ਸੋਈ ॥ |
| | ੮ | ੧ | ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ |
| | ੧੬ | ੨ | ਮੇਰੇ ਭਾਈ ਜਨਾ; ਮੋ-ਕਉ ਗੋਵਿੰਦੁ ਗੋਵਿੰਦੁ, ਗੋਵਿੰਦੁ ਮਨੁ ਮੋਹੈ ॥ |
| | ੧੮ | ੨ | ਸੁਖ ਸਾਗਰ ਹਰਿ ਭਗਤਿ ਹੈ, ਗੁਰਮਤਿ;<br>ਕਉਲਾ ਰਿਧਿ ਸਿਧਿ, ਲਾਗੈ ਪਗਿ ਓਹੈ ॥ |
| ੪੯੩ | ੨ | ੨ | ਕਊਆ[4] ਕਾਗ[5] ਕਉ, ਅੰਮ੍ਰਿਤ ਰਸੁ ਪਾਈਐ;<br>ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥ |
| | ੨ | ੨ | ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ;<br>ਜਿਤੁ ਨਾਤੈ, ਕਊਆ ਹੰਸੁ ਹੋਹੈ ॥ |

੧. ਚੰਨਣ ਦੀ ਲੱਕੜੀ। ੨. ਚੰਨਣ ਘਸਾਉਣ ਵਾਲੀ ਸਿਲਾ ਦੀ ਨਿਆਈਂ ਮਨ ਅਚੱਲ ਹੋਵੇ। ੩. ਮਨ। ੪. ਦੇਸੀ ਕਾਂ। ੫. ਪਹਾੜੀ ਕਾਂ।

| ਅੰਗ | ਪੰਗਤੀ | ਸ਼ਬਦ | ਰਾਗੁ ਗੂਜਰੀ |
|---|---|---|---|
| ੪੯੩ | ੩ | ੨ | ਨਾਨਕ ਧਨੁ ਧੰਨੁ, ਵਡੇ ਵਡਭਾਗੀ; ਜਿਨ੍ ਗੁਰਮਤਿ ਨਾਮੁ, ਰਿਦੈ ਮਲੁ ਧੋਹੈ ॥ |
| | ੫ | ੩ | ਰਾਮ; ਮੋ-ਕਉ ਹਰਿਜਨ ਮੇਲਿ ਪਿਆਰੇ ॥ |
| | ੧੧ | ੪ | ਸਭਿ ਸੁਖ ਸਭਿ ਗੁਣ, ਸਭਿ ਨਿਧਾਨ ਹਰਿ; ਜਿਤੁ ਜਪਿਐ, ਦੁਖ ਭੁਖ ਸਭ ਲਹਿ ਜਾਈ ॥ |
| | ੧੭ | ੫ | ਗੁਰਮੁਖਿ, ਸਖੀ ਸਹੇਲੀ ਮੇਰੀ; ਮੋ-ਕਉ ਦੇਵਹੁ ਦਾਨੁ, ਹਰਿ ਪ੍ਰਾਨ ਜੀਵਾਇਆ ॥ |
| | ੧੯ | ੫ | ਮੇਰੈ ਮਨਿ ਤਨਿ ਬਿਰਹੁ; ਗੁਰਸਿਖ ਪਗ ਲਾਇਆ ॥ |
| ੪੯੪ | ੭ | ੬ | ਭਾਈ ਰੇ; ਮੋ-ਕਉ ਕੋਈ ਆਇ ਮਿਲੈ, ਹਰਿ ਨਾਮੁ ਦ੍ਰਿੜਾਵੈ ॥ |
| | ੧੫ | ੭ | ਗੂਜਰੀ ਮਹਲਾ ੪ ਘਰੁ ੩ ॥ |
| | ੧੬ | ੭ | ਹਮਰਾ ਜੋਰੁ; ਸਭੁ ਰਹਿਓ ਮੇਰੇ ਬੀਰ ॥ |
| | ੧੬ | ੭ | ਹਰਿ ਕਾ ਤਨੁ ਮਨੁ; ਸਭੁ ਹਰਿ ਕੈ ਵਸਿ ਹੈ ਸਰੀਰ ॥ |
| ੪੯੫ | ੧ | ੧ | ਗੂਜਰੀ ਮਹਲਾ ੫ ਚਉਪਦੇ ਘਰੁ ੧ |
| | ੮ | ੨ | ਗੂਜਰੀ ਮਹਲਾ ੫ ਚਉਪਦੇ ਘਰੁ ੨ |
| | ੯ | ੨ | ਕਿਰਿਆਚਾਰ, ਕਰਹਿ ਖਟੁ ਕਰਮਾ; ਇਤੁ ਰਾਤੇ ਸੰਸਾਰੀ ॥ *(‘ਕਰਹਿ’ ਦੇਹਲੀ ਦੀਪਕ ਹੈ)* |
| | ੧੦ | ੨ | ਮੇਰੇ ਠਾਕੁਰ; ਰਖਿ ਲੇਵਹੁ ਕਿਰਪਾ ਧਾਰੀ ॥ |
| | ੧੫ | ੩ | ਨਿਮਖ ਨ ਬਿਸਰਉ ਮਨ ਤੇ, ਹਰਿ ਹਰਿ; ਸਾਧ ਸੰਗਤਿ ਮਹਿ, ਪਾਇਆ ॥ |
| | ੧੫ | ੩ | ਮਾਈ; ਖਾਟਿ ਆਇਓ ਘਰਿ ਪੂਤਾ ॥ |
| ੪੯੬ | ੪ | ੪ | ਪੂਤਾ; ਮਾਤਾ ਕੀ, ਆਸੀਸ ॥ |
| | ੧੦ | ੫ | ਖਿਨ ਮਹਿ, ਥਾਪਿ ਉਥਾਪਨਹਾਰਾ; ਆਪਨ ਹਾਥਿ ਮਤਾਤ[1] ॥ |
| | ੧੧ | ੫ | ਜੋ ਅਨਰੂਪਿਓ[2] ਠਾਕੁਰਿ ਮੇਰੈ; ਹੋਇ ਰਹੀ, ਉਹ ਬਾਤ ॥ |
| | ੧੧ | ੫ | ਦੇਸੁ ਕਮਾਵਨ, ਧਨ ਜੋਰਨ ਕੀ ਮਨਸਾ; ਬੀਚੇ ਨਿਕਸੇ ਸਾਸ ॥ |
| | ੧੨ | ੫ | ਹੋਇ ਅਨੰਨਿ[3], ਮਨ ਹਠ ਕੀ ਦ੍ਰਿੜਤਾ; ਆਪਸ ਕਉ ਜਾਨਾਤ ॥ |
| ੪੯੭ | ੩ | ੭ | ਗੁਰ ਹਰਿ ਬਿਨੁ; ਕੋ ਨ ਬ੍ਰਿਥਾ ਦੁਖੁ ਕਾਟੈ ॥ |
| | ੭ | ੭ | ਸਾਧ ਕੇ ਚਰਨ ਧੂਰਿ, ਜਨੁ ਬਾਛੈ; ਸੁਖੁ ਨਾਨਕ ਇਹੁ ਪਾਇਆ ॥ |

੧. ਸਿਧਾਂਤ, ਮਤਾ, ਸਲਾਹ। ੨. ਜੋ ਬਣਾਇਆ ਹੈ (ਵਾ) ਜੋ ਮਿਥੀ ਹੈ। ੩. ਇਕ ਰਸ, ਦੂਜੇ ਨੂੰ ਨਾ ਜਾਨਣਾ।

| ਅੰਗ | ਪੰਗਤੀ | ਸ਼ਬਦ | |
|---|---|---|---|
| ੪੯੭ | ੯ | ੮ | ਗੂਜਰੀ ਮਹਲਾ ੫ ਪੰਚਪਦਾ ਘਰੁ ੨ |
| | ੧੦ | ੮ | ਚਿਤ੍ਰ ਸਾਲ[1], ਸੁੰਦਰ ਬਾਗ ਮੰਦਰ; ਸੰਗਿ ਨ ਕਛਹੂ ਜਾਇਆ ॥ |
| | ੧੧ | ੮ | ਅਵਰ ਸਭ ਮਿਥਿਆ; ਲੋਭ 'ਲਬੀ' ॥ (ਲੱਬੀ ਬੋਲੋ) |
| | ੧੭ | ੯ | ਗੂਜਰੀ ਮਹਲਾ ੫ ਤਿਪਦੇ ਘਰੁ ੨ |
| | ੧੯ | ੯ | ਹਰਿ ਜਪਿ; ਮਾਇਆ ਬੰਧਨ ਤੂਟੇ ॥ |
| ੪੯੮ | ੪ | ੧੦ | ਗੂਜਰੀ ਮਹਲਾ ੫ ਦੁਪਦੇ ਘਰੁ ੨ |
| | ੮ | ੧੧ | ਹੈ ਨਾਹੀ ਕੋਊ, ਬੂਝਨਹਾਰੋ; ਜਾਨੈ ਕਵਨੁ ਭਤਾ[2] ॥ ('ਭੱਤਾ' 'ਗੱਤਾ' ਨਹੀਂ ਬੋਲਣਾ) |
| | ੧੨ | ੧੨ | ਪ੍ਰਭ ਕੋ; ਭਗਤਿ ਵਛਲੁ ਬਿਰਦਾਇਓ ॥ |
| | ੧੩ | ੧੨ | ਜਪ ਤਪ ਸੰਜਮ ਕਰਮ ਧਰਮ; ਹਰਿ ਕੀਰਤਨੁ ਜਨਿ ਗਾਇਓ ॥ |
| | ੧੯ | ੧੪ | ਮੁਨਿ ਜੋਗੀ ਸਾਸਤ੍ਰਗਿ[3] ਕਹਾਵਤ; ਸਭ ਕੀਨੇ ਬਸਿ ਅਪਨਹੀ ॥ (ਸਾਸਤ੍ਰੱਗਿ ਬੋਲੋ) |
| | ੧੯ | ੧੪ | ਤੀਨਿ ਦੇਵ, ਅਰੁ ਕੋੜਿ ਤੇਤੀਸਾ; ਤਿਨ ਕੀ ਹੈਰਤਿ[4] ਕਛੁ ਨ ਰਹੀ ॥ |
| ੪੯੯ | ੧ | ੧੪ | ਬਲਵੰਤਿ; ਬਿਆਪਿ ਰਹੀ ਸਭ ਮਹੀ ॥ |
| | ੮ | ੧੬ | ਠਾਕੁਰ; ਤੁਝ ਬਿਨੁ ਆਹਿ ਨ ਮੋਰਾ ॥ |
| | ੧੦ | ੧੭ | ਆਲ ਜਾਲ ਭ੍ਰਮ ਮੋਹ ਤਜਾਵੈ; ਪ੍ਰਭ ਸੇਤੀ ਰੰਗੁ ਲਾਈ ॥ |
| | ੧੩ | ੧੭ | ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ; ਭਵਜਲੁ ਪਾਰਿ ਪਰਾਈ ॥ |
| | ੧੪ | ੧੮ | ਧਿਆਈਐ; ਅਪਨੋ ਸਦਾ ਹਰੀ ॥ |
| | ੧੬ | ੧੮ | ਅਚੇਤ ਇਆਨੇ ਬਾਰਿਕ ਨਾਨਕ ਹਮ; ਤੁਮ ਰਾਖਹੁ ਧਾਰਿ ਕਰੀ ॥ |
| ੫੦੦ | ੫ | ੨੧ | ਬ੍ਰਹਮ ਲੋਕ ਅਰੁ ਰੁਦ੍ਰ ਲੋਕ; ਆਈ, ਇੰਦ੍ਰ ਲੋਕ ਤੇ ਧਾਇ ॥ |
| | ੬ | ੨੧ | ਗੁਹਜ ਪਾਵਕੋ ਬਹੁਤੁ ਪ੍ਰਜਾਰੈ; ਮੋ-ਕਉ ਸਤਿਗੁਰਿ ਦੀਓ ਹੈ ਬਤਾਇ ॥ |
| | ੧੨ | ੨੩ | 'ਬਿਸੰਭਰ' ਜੀਅਨ ਕੋ ਦਾਤਾ; ਭਗਤਿ, ਭਰੇ ਭੰਡਾਰ ॥ (ਬਿਸੁਅੰ-ਭਰ ਬੋਲੋ) |
| ੫੦੧ | ੫ | ੨੬ | ਨਾਮੁ ਏਕੁ ਅਧਾਰੁ ਭਗਤਾ; ਈਤ[5] ਆਗੈ, ਟੇਕ[6] ॥ |
| | ੮ | ੨੭ | ਗੂਜਰੀ ਮਹਲਾ ੫ ਘਰੁ ੪ ਚਉਪਦੇ |
| | ੧੩ | ੨੭ | ਅਗਮ ਦਇਆਲ ਪ੍ਰਭੂ ਊਚਾ; ਸਰਣਿ ਸਾਧੂ, ਜੋਗੁ ॥ |

੧. ਚਿਤ੍ਰਕਾਰੀ ਵਾਲੇ ਘਰ। ੨. ਕਿਸ ਪ੍ਰਕਾਰ (ਵਾ) ਕਿਸ ਭਾਂਤ ਜਾਣੇ। ੩. ਸ਼ਾਸਤ੍ਰਾਂ ਦੇ ਗਿਆਤੇ। ੪. ਅਕਲ, ਹੋਸ਼। ੫. ਏਥੇ। ੬. ਆਸਰਾ।

| ਅੰਗ | ਪੰਗਤੀ | ਸ਼ਬਦ | ਰਾਗੁ ਗੂਜਰੀ |
|---|---|---|---|
| ੫੦੨ | ੪ | ੨੯ | ਦੀਨ ਦਰਦ ਨਿਵਾਰਿ, ਤਾਰਣ; ਦਇਆਲ ਕਿਰਪਾ ਕਰਣ ॥ |
| | ੫ | ੨੯ | ਅਟਲ ਪਦਵੀ ਨਾਮ ਸਿਮਰਣ; ਦ੍ਰਿੜੁ ਨਾਨਕ ਹਰਿ ਹਰਿ ਸਰਣ ॥ |
| | | | (ਅਟੱਲ ਬੋਲੋ) |
| | ੬ | ੩੦ | ਅਹੰ-ਬੁਧਿ ਬਹੁ ਸਘਨ ਮਾਇਆ; ਮਹਾ ਦੀਰਘ, ਰੋਗੁ ॥ |
| | ੭ | ੩੦ | ਮਨਿ ਤਨਿ; ਬਾਛੀਐ ਜਨ ਧੂਰਿ ॥ |
| | ੮ | ੩੦ | ਆਦਿ ਅੰਤੇ ਮਧਿ ਆਸਾ; ਕੂਕਰੀ ਬਿਕਰਾਲ ॥ (ਚਾਲ ਵਾਸਤੇ ਬਿਸ੍ਰਾਮ) |
| | ੯ | ੩੦ | ਕਾਮ ਕ੍ਰੋਧ ਲੋਭ ਮੋਹ ਮੂਠੇ; ਸਦਾ ਆਵਾ ਗਵਣ ॥ |
| | ੧੦ | ੩੦ | ਮਿਤ੍ਰ ਪੁਤ੍ਰ ਕਲਤ੍ਰ ਸੁਰਰਿਦ[1]; ਤੀਨਿ ਤਾਪ ਜਲੰਤ ॥ |
| | ੧੧ | ੩੦ | ਸਰਬ ਬਿਧਿ ਭ੍ਰਮਤੇ ਪੁਕਾਰਹਿ; ਕਤਹਿ ਨਾਹੀ ਛੋਟਿ ॥ |
| | ੧੧ | ੩੦ | ਹਰਿ ਚਰਣ ਸਰਣ, ਅਪਾਰ ਪ੍ਰਭ ਕੇ; ਦ੍ਰਿੜੁ ਗਹੀ, ਨਾਨਕ ਓਟ ॥ |
| | ੧੩ | ੩੧ | ਗੂਜਰੀ ਮਹਲਾ ੫ ਘਰੁ ੪ ਦੁਪਦੇ |
| | ੧੪ | ੩੧ | ਗੁਣ ਰਮਣ, ਸ੍ਰਵਣ, ਅਪਾਰ ਮਹਿਮਾ; ਫਿਰਿ ਨ ਹੋਤ ਬਿਓਗੁ ॥ |
| | ੧੫ | ੩੧ | ਮਨ; ਚਰਣਾਰਬਿੰਦ ਉਪਾਸ[2] ॥ |
| ੫੦੩ | ੩ | ੩੨ | ਚਰਣ ਅਧਾਰੁ ਤੇਰਾ, ਪ੍ਰਭ ਸੁਆਮੀ; ਓਤਿ ਪੋਤਿ ਪ੍ਰਭੁ ਸਾਥਿ ॥ |
| | ੫ | ੩੨ | ਗੂਜਰੀ ਅਸਟਪਦੀਆ ਮਹਲਾ ੧ ਘਰੁ ੧ |
| | ੬ | ੧ | ਤ੍ਰਿਹਦ[3] ਸਮਾਲ ਰਖੈ, ਜੋ ਨਾਨਕ; ਮੋਖ ਮੁਕਤਿ ਸੋ ਪਾਵੈ ॥ |
| | | | (੨) ਤ੍ਰਿਹ ਦਸ ਮਾਲ[4] |
| | ੭ | ੧ | ਚੇਤਹੁ; ਬਾਸੁਦੇਉ ਬਨਵਾਲੀ ॥ |
| | ੭ | ੧ | ਰਾਮੁ ਰਿਦੈ; ਜਪਮਾਲੀ ॥ |
| | ੭ | ੧ | ਉਰਧ[5] ਮੂਲ ਜਿਸ, ਸਾਖ[6] 'ਤਲਾਹਾ'[7]; ਚਾਰਿ ਬੇਦ ਜਿਤੁ ਲਾਗੇ ॥ |
| | ੮ | ੧ | ਸਹਜ ਭਾਇ ਜਾਇ[8] ਤੇ, ਨਾਨਕ; ਪਾਰਬ੍ਰਹਮ ਲਿਵ ਜਾਗੇ ॥ |
| | | | (੨) ਜਾਇਤੇ[9] |
| | ੮ | ੧ | 'ਪਾਰਜਾਤੁ' ਘਰਿ ਆਗਨਿ ਮੇਰੈ; ਪੁਹਪ ਪਤ੍ਰ ਤਤੁ ਡਾਲਾ ॥ |
| | | | (ਆਂਗਨਿ ਬੋਲੋ) |

੧. ਸੁਹਿਰਦ, ਚੰਗੇ ਰਿਦੇ ਵਾਲੇ ਮਿੱਤਰ ਸੱਜਣ (ਵਾ) ਦੇਵਤਾ। ੨. ਭਗਤੀ। ੩. ਦੇਵਤੇ, ਇੰਦ੍ਰੇ (ਵਾ) ਚੋਰ। (ਤ੍ਰਿਹਦ) ਪਾਠ ਭਾਈ ਵੀਰ ਸਿੰਘ ਦੇ ਕੋਸ਼ਾਂ ਅਨੁਸਾਰ ਕੀਤਾ ਹੈ। ੪. ਤਿੰਨ ਗੁਣ, ਦਸ ਇੰਦ੍ਰੇ, ਸ਼ੁਭ ਗੁਣਾਂ ਦਾ ਮਾਲ। ੫. ਉਤਲੇ ਲੋਕ, ਬ੍ਰਹਮ ਲੋਕ। ੬. ਡਾਹਣੀਆਂ। ੭. ਥਲੇ ਦੀਆਂ ਨੀਵੀਆਂ। ੮. ਪੈਦਾ ਹੋ ਰਿਹਾ ਹੈ (ਤੇ) ਉਹ। ੯. ਉਤਪੰਨ, ਐਸਾ ਬ੍ਰਿਛ ਸੁਤੇ ਸਿਧ ਹੋ ਰਿਹਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਗੂਜਰੀ |
|---|---|---|---|
| ੫੦੩ | ੯ | ੧ | ਸੁਣਿ 'ਸਿਖਵੰਤੇ' ਨਾਨਕੁ ਬਿਨਵੈ; ਛੋਡਹੁ ਮਾਇਆ ਜਾਲਾ॥ |
| | ੧੧ | ੧ | ਸੋ ਗੁਰੂ, ਸੋ ਸਿਖੁ ਕਥੀਅਲੇ; ਸੋ ਵੈਦੁ, ਜਿ ਜਾਣੈ ਰੋਗੀ॥ |
| | ੧੧ | ੧ | ਤਿਸੁ ਕਾਰਣਿ ਕੰਮੁ ਨ, ਧੰਧਾ ਨਾਹੀ; ਧੰਧੈ, ਗਿਰਹੀ ਜੋਗੀ॥ |
| | ੧੩ | ੧ | ਬ੍ਰਹਮ ਕਮਲ ਮਧੁ, ਤਾਸੁ ਰਸਾਦੰ[੧]; ਜਾਗਤ, ਨਾਹੀ ਸੂਤਾ॥ |
| | ੧੪ | ੧ | ਮਹਾ ਗੰਭੀਰ ਪਤ੍ਰ ਪਾਤਾਲਾ; ਨਾਨਕ, ਸਰਬ ਜੁ ਆਇਆ[੨]॥<br>(੨) ਜੁਆਇਆ[੩]॥ |
| | ੧੪ | ੧ | ਉਪਦੇਸ ਗੁਰੂ ਮਮ, ਪੁਨਹਿ ਨ ਗਰਭੰ; ਬਿਖੁ ਤਜਿ ਅੰਮ੍ਰਿਤੁ ਪੀਆਇਆ॥ |
| | ੧੬ | ੨ | ਐ ਜੀ, ਜਪੁ ਤਪੁ ਸੰਜਮੁ; ਸਚੁ ਅਧਾਰ॥ |
| | ੧੯ | ੨ | ਨਾ ਤਦਿ ਮਾਇਆ, ਮਗਨੁ ਨ ਛਾਇਆ[੪];<br>ਨਾ ਸੂਰਜ ਚੰਦ ਨ, ਜੋਤਿ ਅਪਾਰ॥ *(ਨੰਨਾ ਦੇਹਲੀ ਦੀਪਕ ਹੈ)* |
| ੫੦੪ | ੩ | ੨ | ਸਿਧ ਸਮਾਧੀ ਅੰਤਰਿ ਜਾਚਹਿ; ਰਿਧਿ ਸਿਧਿ ਜਾਚਿ, ਕਰਹਿ ਜੈਕਾਰ॥ |
| | ੯ | ੩ | ਐ ਜੀ, ਬਹੁਤੇ ਭੇਖ ਕਰਹਿ ਭਿਖਿਆ ਕਉ;<br>ਕੇਤੇ, ਉਦਰੁ ਭਰਨ ਕੈ ਤਾਈ॥ |
| | ੧੯ | ੪ | ਨਾਮ ਰਤੇ ਕੇਵਲ ਬੈਰਾਗੀ; ਸੋਗ ਬਿਜੋਗ ਬਿਸਰਜਿਤ[੫] ਰੋਗ॥<br>*(ਬਿਸੱਰਜਿਤ ਬੋਲੋ)* |
| ੫੦੫ | ੨ | ੪ | ਬਿਨੁ ਹਰਿ ਨਾਮ, ਬ੍ਰਿਥਾ ਜਗਿ ਜੀਵਨੁ;<br>ਹਰਿ ਬਿਨੁ, ਨਿਹਫਲ 'ਮੇਕ'[੬] ਘਰੀ॥ |
| | ੫ | ੪ | ਐ ਜੀ, ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ;<br>ਬਿਲਮ ਨ, ਅਧੂਆ ਰਾਈ[੭]॥ |
| | ੭ | ੪ | ਐ ਜੀ, ਸਦਾ ਦਇਆਲੁ, ਦਇਆ ਕਰਿ ਰਵਿਆ;<br>ਗੁਰਮਤਿ ਭ੍ਰਮਨਿ ਚੁਕਾਈ॥ |
| | ੮ | ੪ | ਪੁਨਰਪਿ ਜਨਮੁ ਨਾਹੀ, ਜਨ ਸੰਗਤਿ; ਜੋਤੀ ਜੋਤਿ ਮਿਲਾਈ॥ |
| | ੧੧ | ੫ | ਗੂਜਰੀ ਮਹਲਾ ੧ ਘਰੁ ੪ |
| | ੧੩ | ੫ | ਸੰਸਾਰ ਸਾਗਰ ਤਾਰਿ ਤਾਰਣ; ਰਮ ਨਾਮ, ਕਰਿ ਕਰਣੀ॥ |
| | ੧੫ | ੫ | ਚਲ, ਚਿਤ ਵਿਤ, ਭ੍ਰਮਾ ਭ੍ਰਮੰ; ਜਗੁ, ਮੋਹ ਮਗਨ ਹਿਤੰ॥ |
| | ੧੫ | ੫ | ਥਿਰੁ ਨਾਮੁ ਭਗਤਿ, ਦਿੜੰ ਮਤੀ; ਗੁਰ ਵਾਕਿ ਸਬਦ ਰਤੰ॥ |

੧. ਰਸ ਦਾ ਅਸਨ ਕਰਕੇ ਖਾਂਦੇ ਹਨ। ੨. ਐਸਾ ਜੋ ਮਹਾਨ ਰੂਪ ਬ੍ਰਹਮ ਹੈ ਓਹੀ ਸਾਰਿਆਂ ਵਿਚ ਸੂਖਮ ਰੂਪ ਹੋ ਕੇ ਆਇਆ ਹੈ। ੩. ਜੁੜਿਆ ਹੋਇਆ ਹੈ ਭਾਵ ਬਿਆਪਕ ਹੈ। ੪. ਅਵਿਦਿਆ। ੫. ਚਲੇ ਗਏ। ੬. ਇਕ। ੭. ਅੱਧੀ ਰਾਈ ਜਿੰਨੀ।

| ਅੰਗ | ਪੰਗਤੀ | ਸ਼ਬਦ | ਰਾਗੁ ਗੂਜਰੀ |
|---|---|---|---|
| ੫੦੫ | ੧੮ | ੫ | ਗੁਰਮਤਿ ਨਿਹਚਲ, ਮਨਿ ਮਨੁ; ਮਨੰ ਸਹਜ ਬੀਚਾਰੰ ॥ *(ਬਿਸ੍ਰਾਮ ਗੋਵਿੰਦ ਦਾਸ ਦੇ ਪ੍ਰਯਾਵਾਂ ਅਨੁਸਾਰ)* |
| ੫੦੬ | ੩ | ੬ | ਗੂਜਰੀ ਮਹਲਾ ੩ ਘਰੁ ੧ |
| | ੭ | ੬ | ਸਕਤੀ ਘਰਿ ਜਗਤੁ ਸੂਤਾ, ਨਾਚੈ ਟਾਪੈ ਅਵਰੋ ਗਾਵੈ; ਮਨਮੁਖਿ ਭਗਤਿ ਨ ਹੋਈ ॥ |
| | ੮ | ੬ | ਸੁਰਿ ਨਰ, ਵਿਰਤਿ ਪਖਿ[1], ਕਰਮੀ ਨਾਚੇ[2]; ਮੁਨਿ ਜਨ, ਗਿਆਨ ਬੀਚਾਰੀ ॥ |
| | ੧੭ | ੭ | ਗੂਜਰੀ ਮਹਲਾ ੪ ਘਰੁ ੨ |
| ੫੦੭ | ੩ | ੭ | ਭਗਤ ਜਨਾ ਕੀ, ਊਤਮ ਬਾਣੀ; ਗਾਵਹਿ ਅਕਥ ਕਥਾ ਨਿਤ ਨਿਆਰੀ ॥ |
| | ੮ | ੭ | ਰਸ 'ਨਿਰਸਨਿ'[3], ਰਸਿ ਗਾਵਹਿ ਹਰਿ ਗੁਣ; ਰਸਨਾ ਹਰਿ ਰਸੁ ਧਾਰੀ ॥ (੨) ਰਸਨਿ[4] ਰਸਨਿ, ਰਸਿ ਗਾਵਹਿ ਹਰਿ ਗੁਣ *(ਨਿ-ਰਸਨਿ ਬੋਲੋ)* |
| | ੧੦ | ੮ | ਗੂਜਰੀ ਮਹਲਾ ੫ ਘਰੁ ੨ |
| | ੧੨ | ੮ | ਪਿਤਾ ਮੇਰੋ; ਬਡੋ ਧਨੀ ਅਗਮਾ ॥ |
| | ੧੭ | ੮ | ਲਖਿਮੀ ਕੇਤਕ, ਗਨੀ ਨ ਜਾਈਐ; ਗਨਿ ਨ ਸਕਉ ਸੀਕਾ[5] ॥ |
| ੫੦੮ | ੩ | ੧ | ਗੂਜਰੀ ਮਹਲਾ ੫ ਘਰੁ ੪ |
| | ੪ | ੧ | ਨਾਥ 'ਨਰਹਰ', ਦੀਨ ਬੰਧਵ; ਪਤਿਤ ਪਾਵਨ ਦੇਵ ॥ |
| | ੬ | ੧ | ਕਾਮ ਕ੍ਰੋਧ ਹਰਨ, ਮਦ ਮੋਹ 'ਦਹਨ'[6]; ਮੁਰਾਰਿ, ਮਨ ਮਕਰੰਦ ॥ |
| | ੭ | ੧ | ਜਲਤ, ਅਨਿਕ ਤਰੰਗ ਮਾਇਆ; ਗੁਰ ਗਿਆਨ ਹਰਿ ਰਿਦ ਮੰਤ ॥ |
| | ੭ | ੧ | ਛੇਦਿ ਅਹੰ-ਬੁਧਿ 'ਕਰੁਣਾ-ਮੈ'; ਚਿੰਤ ਮੇਟਿ ਪੁਰਖ ਅਨੰਤ ॥ |
| | ੯ | ੧ | ਮੋਹ ਮਿਥਨ ਦੁਰੰਤ[7] ਆਸਾ; ਬਾਸਨਾ ਬਿਕਾਰ ॥ |
| | ੧੦ | ੧ | ਧਨਾਢਿ ਆਢਿ[8], ਭੰਡਾਰ ਹਰਿ ਨਿਧਿ; ਹੋਤ ਜਿਨਾ ਨ ਚੀਰ ॥ |
| | ੧੦ | ੧ | ਖਲ ਮੁਗਧ ਮੂੜ, ਕਟਾਖ੍ਹ ਸ੍ਰੀ ਧਰ; ਭਏ ਗੁਣ ਮਤਿ ਧੀਰ ॥ |
| | ੧੨ | ੧ | ਜੀਅ ਦਇਆ ਮਇਆ, ਸਰਬਤ੍ਰ ਰਮਣੰ; ਪਰਮਹੰਸਹ ਰੀਤਿ ॥ |

੧. ਪ੍ਰਵਿਰਤੀ ਦਾ ਪੱਖ ਲੈ ਕੇ ਭਾਵ ਉਪਜੀਵਕਾ ਵਾਸਤੇ। ੨. ਕਰਮ ਕਾਂਡੀ। ੩. ਨਿਰਾਸ ਹੋ ਕੇ। ੪. ਰਸਨਾ ਨੂੰ ਰਸਨ = ਰਸਾ ਕੇ, ਰਸ = ਪ੍ਰੇਮ ਸਹਿਤ। ੫. ਹੁਕਮ ਰੂਪੀ ਸਿੱਕਾ। ੬. ਸਾੜਨਾ। ੭. ਬੇਅੰਤ। ੮. ਆਸਰਾ।

| ਅੰਗ | ਪੰਗਤੀ | ਸ਼ਬਦ | ਰਾਗੁ ਗੂਜਰੀ |
|---|---|---|---|
| ੫੦੮ | ੧੨ | ੧ | ਦੇਤ ਦਰਸਨੁ, ਸ੍ਰਵਨ ਹਰਿ ਜਸੁ; ਰਸਨ ਨਾਮ ਉਚਾਰ॥<br>(ਪਾਠੰਤਰ ਨੇਤ) |
| | ੧੪ | ੧ | ਗੂਜਰੀ ਕੀ ਵਾਰ, ਮਹਲਾ ੩; ਸਿਕੰਦਰ ਬਿਰਾਹਿਮ ਕੀ, ਵਾਰ ਕੀ ਧੁਨੀ, ਗਾਉਣੀ |
| ੫੦੯ | ੧ | ੧ | ਹਰਿ ਨਾਮੁ ਨ ਪਾਇਆ, ਜਨਮੁ ਬਿਰਥਾ ਗਵਾਇਆ;<br>ਨਾਨਕ ਜਮੁ ਮਾਰਿ ਕਰੇ ਖੁਆਰ॥ |
| | ੪ | ੨ | ਓਹੁ ਅਉ[੧] ਹਾਣੀ ਕਦੇ ਨਾਹਿ[੨]; ਨਾ ਆਵੈ ਨਾ ਜਾਇ॥<br>(੨) ਅਉਹਾਣੀ[੩] |
| | ੬ | ੨ | ਨਿਹਫਲੁ ਤਿਨ ਕਾ ਜੀਵਿਆ, ਜਿ ਖਸਮੁ ਨ ਜਾਣਹਿ ਆਪਣਾ;<br>ਅਵਰੀ ਕਉ ਚਿਤੁ ਲਾਇ॥ |
| | ੭ | ੨ | ਨਾਨਕ ਏਵ ਨ ਜਾਪਈ; ਕਰਤਾ ਕੇਤੀ ਦੇਇ ਸਜਾਇ॥ |
| | ੮ | ੨ | ਕਥਨੀ ਬਦਨੀ ਕਰਤਾ ਫਿਰੈ; ਹੁਕਮੈ ਮੂਲਿ ਨ ਬੁਝਈ,<br>ਅੰਧਾ ਕੁਚਨਿ[੪] ਕਚੁ॥ (੨) ਕਚੁ ਨਿਕਚੁ[੫]॥ |
| | ੧੦ | ੨ | ਬ੍ਰਹਮਾ ਬਿਸਨੁ ਮਹੇਸੁ ਤ੍ਰੈ-ਗੁਣ; ਸਿਰਿ ਧੰਧੈ ਲਾਇਆ॥ |
| | ੧੮ | ੪ | ਨਾਨਕ ਮੁਕਤਿ ਦੁਆਰਾ ਅਤਿ ਨੀਕਾ; ਨਾਨ੍ਹਾ[੬] ਹੋਇ, ਸੁ ਜਾਇ॥ |
| | ੧੯ | ੪ | ਹਉਮੈ, ਮਨੁ ਅਸਥੂਲੁ ਹੈ; ਕਿਉ ਕਰਿ, ਵਿਚੁ ਦੇ ਜਾਇ[੭]॥ |
| ੫੧੦ | ੯ | ੫ | ਗੁਰਮੁਖਿ ਕੋਈ ਗਾਰੜੂ[੮]; ਤਿਨਿ ਮਲਿ ਦਲਿ ਲਾਈ ਪਾਇ॥ |
| ੫੧੧ | ੩ | ੭ | ਇਸੁ ਧਨ ਕਉ, ਤਸਕਰੁ ਜੋਹਿ ਨ ਸਕਈ; ਨਾ ਓਚਕਾ[੯] ਲੈ ਜਾਇ॥<br>(ਓਚੱਕਾ ਬੋਲੋ) |
| | ੭ | ੭ | ਗੁਣਵੰਤੀ ਸਾਲਾਹਿਆ; ਸਦਾ ਥਿਰੁ ਨਿਹਚਲੁ, ਹਰਿ ਪੂਰਾ॥ |
| | ੧੩ | ੮ | ਨਾਨਕ ਕਰਤੈ ਬਣਤ ਬਣਾਈ, ਮਨਮੁਖ ਕੂੜੁ ਬੋਲਿ ਬੋਲਿ ਡੁਬੇ;<br>ਗੁਰਮੁਖਿ ਤਰੇ, ਜਪਿ ਹਰਿ ਨਾਉ॥ |
| ੫੧੩ | ੬ | ੧੨ | ਆਪਿ ਤਰਿਆ ਕੁਲ ਜਗਤੁ ਤਰਾਇਆ; ਧੰਨੁ ਜਣੇਦੀ ਮਾਇਆ॥<br>(ਕੁੱਲ ਪਾਠ ਨਹੀਂ ਕਰਨਾ ਪਰ ਦੂਜੇ ਅਰਥ ਵਿਚ ਕੁੱਲ ਕਰਨਾ) |

੧. ਵਿਸ਼ੇਸ ਕਰਕੇ (ਵਾ) ਪੁਨਾ। ੨. ਉਸਦੀ ਹਾਨੀ ਕਦੇ ਨਹੀਂ ਹੁੰਦੀ, ਉਸਦੇ ਬਰਾਬਰ ਦਾ ਕੋਈ ਨਹੀਂ। ੩. ਹਾਨ, ਨੁਕਸਾਨ ਲਾਇਕ (ਵਾ) ਵਿਨਾਸ਼ ਹੋਣ ਵਾਲਾ। ੪. ਕੱਚ ਤੋਂ ਭੀ ਕੱਚਾ। ੫. ਕੱਚ ਤੋਂ ਭੀ ਨਿਕੰਮਾਂ। ੬. ਛੋਟਾ। ੭. ਮੁਕਤੀ ਦੇ ਦਰਵਾਜ਼ੇ ਵਿਚ ਦੀ ਕਿਵੇਂ ਲੰਘਿਆ ਜਾਏ। ੮. ਗਾਰੜੂ ਮੰਤ੍ਰ, ਜੋ ਸੱਪ ਦੀ ਵਿਸ਼ ਦੂਰ ਕਰਦਾ ਹੈ, ਜਿਸਦਾ ਦੇਵਤਾ ਗਰੁੜ ਮੰਨਿਆ ਗਿਆ ਹੈ। ਗੁਰਬਾਣੀ ਵਿਚ ਗੁਰਮੰਤ੍ਰ ਤੋਂ ਭਾਵ ਹੈ ਜੋ ਹਉਮੈ (ਵਾ) ਅਗਿਆਨ ਰੂਪੀ ਮਾਇਆ ਨਾਗਣੀ ਦਾ ਵਿਸ਼ ਦੂਰ ਕਰ ਦਿੰਦਾ ਹੈ। ੯. ਠੱਗ।

| ਅੰਗ | ਪੰਗਤੀ | ਸ਼ਬਦ | ਰਾਗੁ ਗੂਜਰੀ |
|---|---|---|---|
| ੫੧੩ | ੯ | ੧੨ | ਦੂਜੈ ਭਾਇ, ਪੜਹਿ ਨਿਤ ਬਿਖਿਆ; ਨਾਵਹੁ ਦਯਿ ਖੁਆਇਆ ॥ (ਦਈਇ ਬੋਲੋ) |
| | ੧੧ | ੧੨ | ਛਾਦਨੁ ਭੋਜਨੁ, ਨ ਲੈਹੀ ਸਤ ਭਿਖਿਆ[1]; ਮਨ ਹਠਿ ਜਨਮੁ ਗਵਾਇਆ ॥ |
| | ੧੧ | ੧੨ | ਏਤੜਿਆ ਵਿਚਹੁ ਸੋ ਜਨੁ 'ਸਮਧਾ'[2]; ਜਿਨਿ ਗੁਰਮੁਖਿ ਨਾਮੁ ਧਿਆਇਆ ॥ (ਸਮੱਧਾ ਨਹੀਂ ਬੋਲਣਾ) |
| | ੧੩ | ੧੨ | ਏਹ ਜਮ ਕੀ ਸਿਰ ਕਾਰ ਹੈ; ਏਨਾ੍ ਉਪਰਿ 'ਜਮ' ਕਾ ਡੰਡੁ ਕਰਾਰਾ ॥ (੨) ਸਿਰਕਾਰ |
| | ੧੬ | ੧੩ | ਗੁਰ ਕੈ ਸਬਦਿ ਪਰ-ਜਾਲੀਐ; ਤਾ ਏਹ ਵਿਚਹੁ ਜਾਇ ॥ |
| | ੧੮ | ੧੩ | ਇਹੁ ਮਨੁ ਕੇਤੜਿਆ ਜੁਗ ਭਰਮਿਆ; ਥਿਰੁ ਰਹੈ ਨ , ਆਵੈ ਜਾਇ ॥ |
| ੫੧੪ | ੬ | ੧੪ | ਵਾਹੁ ਵਾਹੁ ਕਰਤੀ ਰਸਨਾ; ਸਬਦਿ ਸੁਹਾਈ ॥ (ਰਸਨਾ ਪਦ ਦੇਹਲੀ ਦੀਪਕ ਹੈ) |
| | ੧੩ | ੧੫ | ਵਾਹੁ ਵਾਹੁ; ਕਰਮੀ, ਬੋਲੈ ਬੋਲਾਇ ॥ |
| ੫੧੬ | ੧੮ | ੨੦ | ਮਨੁ ਕੁੰਚਰੁ, ਪੀਲਕੁ[3] ਗੁਰੂ, ਗਿਆਨੁ ਕੁੰਡਾ; ਜਹ ਖਿੰਚੇ ਤਹ ਜਾਇ ॥ |
| ੫੧੭ | ੧੪ | ੧ | ਰਾਗੁ ਗੂਜਰੀ ਵਾਰ ਮਹਲਾ ੫ |
| ੫੧੮ | ੨ | ੧ | ਸਭਸੈ ਦੇ ਦਾਤਾਰੁ; ਜੇਤ ਉਪਾਰੀਐ[4] ॥ |
| | ੨ | ੧ | ਇਕਤੁ ਸੂਤਿ, ਪਰੋਇ; ਜੋਤਿ ਸੰਜਾਰੀਐ[5] ॥ |
| | ੭ | ੨ | ਕਿਤੀ ਬੈਹਨਿ੍[6] ਬੈਹਣੇ; ਮੁਚੁ[7], 'ਵਜਾਇਨਿ' ਵਜ[8] ॥ |
| | ੭ | ੨ | ਤੁਧੁ, ਧਿਆਇਨਿ੍ ਬੇਦ; ਕਤੇਬਾ, ਸਣੁ ਖੜੇ ॥ |
| | ੯ | ੨ | ਪੀਰ ਪਿਕਾਬਰ ਸੇਖ; ਮਸਾਇਕ[9] ਅਉਲੀਏ ॥ |
| | ੧੧ | ੩ | ਚੰਗਿਆਈ ਆਲਕੁ[10] ਕਰੇ; ਬੁਰਿਆਈ, ਹੋਇ ਸੇਰੁ ॥ |
| | ੧੨ | ੩ | ਕਿਤੀਆ ਕੁਢੰਗ; ਗੁਝਾ ਥੀਐ, ਨ ਹਿਤੁ ॥ |
| | ੧੮ | ੪ | ਨਿਤ ਜਪੀਐ ਸਾਸਿ ਗਿਰਾਸਿ; ਨਾਉ ਪਰਵਦਿਗਾਰ[11] ਦਾ ॥ |
| ੫੧੯ | ੨ | ੪ | ਸਦਾ ਅਭਗੁ ਦੀਬਾਣੁ ਹੈ; ਹਉ ਤਿਸੁ ਨਮਸਕਾਰਦਾ ॥ (ਅਭੱਗ ਬੋਲੋ) |
| | ੮ | ੫ | ਗੁਰ ਪਰਸਾਦਿ, ਕਿਨੈ ਵਿਰਲੈ; ਹਰਿ ਧਨੁ ਖਾਟੀਐ ॥ |

੧. ਸ਼ਰਧਾ ਨਾਲ ਦਿੱਤੀ ਭਿੱਛਿਆ (ਵਾ) ਸੱਤ ਬਚਨ ਕਹਿ ਕੇ ਨਹੀਂ ਲੈਂਦੇ। ੨. ਸਮਝਿਆ ਹੈ। ੩. ਮਹਾਵਤ। ੪. ਉਤਪੰਨ ਕੀਤੀ ਹੋਈ। ੫. ਪ੍ਰਾਪਤ ਕੀਤੀ ਹੈ। ੬. ਸਿੰਘਾਸਣ। ੭. ਬਹੁਤੇ। ੮. ਵਾਜੇ। ੯. ਮਿਹਨਤ ਕਰਨ ਵਾਲੇ। ੧੦. ਆਲਸ। ੧੧. ਸ੍ਰਿਸ਼ਟੀ ਨੂੰ ਪਾਲਣ ਵਾਲਾ ਪ੍ਰਭੂ।

| ਪੰਗਤੀ | ਸ਼ਬਦ | ਰਾਗੁ ਗੂਜਰੀ |
|---|---|---|
| ੧੩ | ੬ | ਖਿਨ ਮਹਿ ਕਰੇ ਨਿਹਾਲੁ; ਊਣੇ, 'ਸੁਭਰ' ਭਰਿ ॥ |
| ੧੪ | ੭ | ਲਗੜੀ 'ਸੁਥਾਨਿ'; ਜੋੜਣ-ਹਾਰੈ ਜੋੜੀਆ ॥ |
| ੧੫ | ੭ | ਨਾਨਕ, ਲਹਰੀ ਲਖ ਸੈ[1] ਆਨ; ਡੁਬਣ ਦੇਇ ਨ, ਮਾ ਪਿਰੀ ॥ |
| ੧੫ | ੭ | ਬਨਿ 'ਭੀਹਾਵਲੈ'[2] ਹਿਕੁ ਸਾਥੀ ਲਧਮੁ; ਦੁਖ ਹਰਤਾ ਹਰਿ ਨਾਮਾ |
| ੧੯ | ੭ | ਹਰਿ ਹਰਿ, ਹਰਿ ਹਰਿ ਨਾਮੁ; ਜੀਵਾ ਸੁਣਿ ਸੁਣੇ ॥ |
| ੧ | ੮ | ਪ੍ਰੇਮ ਪਟੋਲਾ, ਤੈ ਸਹਿ ਦਿਤਾ; ਢਕਣ ਕੂ, ਪਤਿ ਮੇਰੀ ॥ |
| ੨ | ੮ | ਤੈਡੈ ਸਿਮਰਣਿ ਹਭੁ ਕਿਛੁ ਲਧਮੁ; ਬਿਖਮੁ, ਨ ਡਿਠਮੁ ਕੋਈ ॥ |
| ੭ | ੯ | ਤਉ ਸਹ ਚਰਣੀ, ਮੈਡਾ 'ਹੀਅੜਾ'[3] ਸੀਤਮੁ[4]; ਹਰਿ ਨਾਨਕ ਤੁਲਹਾ ਬੇੜੀ ॥ |
| ੧੩ | ੧੦ | ਬਾਰਿ ਵਿਡਾਨੜੈ[5] ਹੁੰਮਸ ਧੁੰਮਸ[6]; ਕੂਕਾ ਪਈਆ ਰਾਹੀ ॥ |
| ੧੯ | ੧੧ | ਵਿਛੋਹੇ ਜੰਬੂਰ; ਖਵੇ[7] ਨ ਵੰਞਨਿ[8] ਗਾਖੜੇ[9] ॥ |
| ੩ | ੧੧ | ਸਰਣਿ ਪਰੇ ਤੇਰੀ, ਦਾਸ; ਕਰਿ, ਗਤਿ ਹੋਇ ਮੇਰੀਆ ॥ |
| ੬ | ੧੨ | ਖੋਜੀ ਲਧਮੁ, ਖੋਜੁ; ਛਡੀਆ ਉਜਾੜਿ ॥ |
| ੧੧ | ੧੩ | ਲਧਮੁ 'ਲਭਣ-ਹਾਰੁ'; ਕਰਮੁ ਕਰੰਦੋ ਮਾ ਪਿਰੀ ॥ |
| ੧੧ | ੧੩ | ਇਕੋ 'ਸਿਰਜਣ-ਹਾਰੁ'; ਨਾਨਕ ਬਿਆ[10] ਨ ਪਸੀਐ[11] ॥ |
| ੧੨ | ੧੩ | ਪਾਪੜਿਆ ਪਛਾੜਿ[12]; ਬਾਣੁ ਸਚਾਵਾ ਸੰਨ੍ਹਿ ਕੈ ॥ |
| ੧੬ | ੧੩ | ਵਡੀ ਹੂ ਵਡਾ, ਅਪਾਰ ਖਸਮੁ; ਜਿਸੁ ਲੇਪੁ ਨ, ਪੁੰਨਿ ਪਾਪਿ ॥ |
| ੨ | ੧੪ | ਪੀਵਤਿ ਅੰਮ੍ਰਿਤ ਨਾਮੁ ਜਨ; ਨਾਮੇ ਰਹੇ ਅਘਾਇ ॥ |
| ੬ | ੧੫ | ਫਉਜ 'ਸਤਾਣੀ' ਹਾਠ[13]; ਪੰਚਾ ਜੋੜੀਐ ॥ |
| ੬ | ੧੫ | ਦਸ ਨਾਰੀ ਅਉਧੂਤ[14]; ਦੇਨਿ੍ ਚਮੋੜੀਐ ॥ |
| ੭ | ੧੫ | ਭਰਮੁ ਕੋਟੁ, ਮਾਇਆ ਖਾਈ; ਕਹੁ ਕਿਤੁ ਬਿਧਿ ਤੋੜੀਐ ॥ |
| ੧੫ | ੧੭ | ਉਦਮੁ ਕਰੇਦਿਆ ਜੀਉ ਤੂੰ; ਕਮਾਵਦਿਆ ਸੁਖ ਭੁੰਚੁ ॥ |
| ੧੬ | ੧੭ | ਨਾਨਕ ਨਾਮੁ ਨ ਵਿਸਰਉ, ਇਕ ਘੜੀ; ਕਰਿ ਕਿਰਪਾ ਭਗਵੰਤ ॥ |
| ੧੯ | ੧੭ | ਤੇਰੇ ਦਾਸ ਧਿਆਇਨਿ ਤੁਧੁ; ਤੂੰ ਰਖਣ ਵਾਲਿਆ ॥ |
| ੩ | ੧੮ | ਖਾਂਦਿਆ ਖਾਂਦਿਆ ਮੁਹੁ ਘਠਾ[15]; ਪੈਨੰਦਿਆ ਸਭੁ ਅੰਗੁ ॥ (ਘੱਠਾ ਬੋਲੋ) |

---

੧. ਹੈ (ਵਾ) ਸੈਂਕੜੇ। ੨. ਭਿਆਨਕ। ੩. ਹਿਰਦਾ। ੪. ਸਿਊਂਤਾ ਹੋਇਆ। ੫. ਬਿਗਾਨੇ ਬਾਰ। ੬. ਮਾਰ ਕੱਟ, ਸ਼ੋਰ ਸ਼ਰਾਬਾ (ਵਾ) ਛੰਛ ਰੌਲਾ ਪੈ ਰਿਹਾ ਹੈ (ਵਾ) ਹੁੰਮਸ ਗਰਮੀ ਦਾ ਘਬਰਾ ਧੁੰਮਸ ਹਨ੍ਹੇਰਾ। ੭. ਸਹਾਰੇ ਨਹੀਂ। ੮. ਜਾਂਦੇ। ੯. ਕਠਨ। ੧੦. ਦੂਜਾ। ੧੧. ਦੇਖੀਦਾ। ੧੨. ਪਾਪਾਂ ਨੂੰ ਪਛਾੜ ਕੇ। ੧੩. ਪੱਖ, ਧਿਰ (ਵਾ) ਹਨ। ੧੪. ਵਿਰਕਤ। ੧੫. ਘਸ ਜਾਂਦਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਗੂਜਰੀ |
|---|---|---|---|
| ੫੨੩ | ੬ | ੧੮ | ਅੰਤਰਿ ਬਾਹਰਿ; ਇਕੁ ਨੈਣ ਅਲੋਵਣਾ[੧] ॥ |
| | ੮ | ੧੯ | ਨਾਨਕ ਦੁਨੀਆ ਸੰਗਿ ਗੁਦਾਰਿਆ[੨]; ਸਾਕਤ ਮੂੜ 'ਨਪਾਕ' ॥ |
| | ੯ | ੧੯ | ਆਦਿ ਜੁਗਾਦੀ; ਆਪਿ ਰਖਣ ਵਾਲਿਆ ॥ |
| | ੧੯ | ੨੦ | ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ[੩]; ਫੜਿ ਜੋਨੀ ਜੁਤੇ ॥ |
| ੫੨੪ | ੭ | ੨੧ | ਗੁਰ ਪ੍ਰਸਾਦਿ ਨਾਨਕ; ਸਚਿ ਸਮਾਇਆ ॥ ਸੁਧੁ ॥ |
| | ੮ | ੧ | ਰਾਗੁ ਗੂਜਰੀ, ਭਗਤਾ ਕੀ ਬਾਣੀ |
| | ੯ | ੧ | ਚਾਰਿ ਪਾਵ, ਦੁਇ ਸਿੰਗ; ਗੁੰਗ ਮੁਖ; ਤਬ ਕੈਸੇ ਗੁਨ ਗਈ ਹੈ ॥ |
| | ੧੦ | ੧ | ਫਾਟੇ 'ਨਾਕਨ', ਟੂਟੇ ਕਾਧਨ; ਕੋਦਉ ਕੋ ਭੁਸੁ ਖਈ ਹੈ ॥ |
| | ੧੩ | ੧ | ਭ੍ਰਮਤ ਫਿਰਤ, ਤੇਲਕ[੪] ਕੇ ਕਪਿ[੫] ਜਿਉ; ਗਤਿ ਬਿਨੁ ਰੈਨਿ ਬਿਹਈ ਹੈ ॥ |
| | ੧੫ | ੨ | ਏ ਬਾਰਿਕ, ਕੈਸੇ ਜੀਵਹਿ; ਰਘੁਰਾਈ ॥ |
| | ੧੬ | ੨ | ਜਬ ਲਗੁ; ਤਾਗਾ 'ਬਾਹਉ' ਬੇਹੀ[੬] ॥ |
| | ੧੮ | ੨ | ਹਮਰਾ ਇਨਕਾ ਦਾਤਾ; ਏਕੁ, ਰਘੁਰਾਈ ॥ |
| ੫੨੫ | ੧ | ੧ | ਗੂਜਰੀ, ਸ੍ਰੀ ਨਾਮਦੇਵ ਜੀ ਕੇ ਪਦੇ, ਘਰੁ ੧ |
| | ੨ | ੧ | ਤੂੰ ਹਰਿ ਭਜੁ, ਮਨ ਮੇਰੇ; ਪਦੁ ਨਿਰਬਾਨੁ ॥ |
| | ੩ | ੧ | ਬਹੁਰਿ ਨ ਹੋਇ; ਤੇਰਾ ਆਵਨ ਜਾਨੁ ॥ |
| | ੬ | ੨ | ਮਲੈ ਨ ਲਾਛੈ[੭], ਪਾਰ ਮਲੋ; ਪਰਮਲੀਓ[੮], ਬੈਠੋ ਰੀ ਆਈ ॥ |
| | ੭ | ੨ | ਕਉਣੁ ਕਹੈ ਕਿਣਿ ਬੂਝੀਐ; ਰਮਈਆ ਆਕੁਲੁ, ਰੀ ਬਾਈ ॥ |
| | ੯ | ੨ | ਨਾਮੇ ਚੇ ਸੁਆਮੀ, ਬੀਠਲੋ; ਜਿਨਿ ਤੀਨੈ ਜਰਿਆ ॥ |
| | ੧੦ | ੧ | ਗੂਜਰੀ, ਸ੍ਰੀ ਰਵਿਦਾਸ ਜੀ ਕੇ ਪਦੇ; ਘਰੁ ੩ |
| | ੧੨ | ੧ | ਅਵਰੁ ਨ ਫੂਲੁ; ਅਨੂਪੁਨ[੯] ਪਾਵਉ ॥ (੨) ਅਨੂਪੁ ਨ ਪਾਵਉ ॥ |
| | ੧੨ | ੧ | ਮੈਲਾਗਰ[੧੦]; ਬੇਰ੍ਹੇ[੧੧] ਹੈ ਭੁਇਅੰਗਾ[੧੨] ॥ |
| | ੧੩ | ੧ | ਧੂਪ ਦੀਪ; 'ਨਈਬੇਦਹਿ'[੧੩] ਬਾਸਾ[੧੪] ॥ |
| | ੧੪ | ੧ | ਪੂਜਾ ਅਰਚਾ[੧੫]; ਆਹਿ ਨ, ਤੋਰੀ ॥ |

੧. ਵੇਖਣਾ। ੨. ਗੁਜ਼ਾਰਿਆ। ੩. ਸਹਾਰ ਨਹੀਂ ਸਕਦੇ। ੪. ਤ੍ਰੇਲ ਦੇ ਕਿਣਕੇ। ੫. ਬਾਂਦਰ ਦੀ ਨਿਆਈਂ (ਵਾ) ਜੋੜੇ ਹੋਏ ਬੈਲ ਦੀ ਨਿਆਈਂ। ੬. ਨਲੀ ਦਾ ਛੇਕ। ੭. ਚਿੰਨ੍ਹ। ੮. ਬਾਵਨ ਚੰਦਨ। ੯. ਅਨੂਪਮ, ਉਪਮਾਂ ਤੋਂ ਰਹਿਤ। ੧੦. ਬਾਵਨ ਚੰਦਨ। ੧੧. ਵਲੇ ਹੋਏ। ੧੨. ਸੱਪਾਂ ਨੇ। ੧੩. ਦੇਵਤਿਆਂ ਨੂੰ ਨਿਵੇਦਨ ਕੀਤਾ, ਅਰਪਿਆ ਹੋਇਆ ਮਿੱਠਾ ਭੋਜਨ। ੧੪. ਵਾਸ਼ਨਾ (ਵਾ) ਸੁਗੰਧੀ। ੧੫. ਆਦਰ ਸਤਿਕਾਰ।

| ਅੰਗ | ਪੰਗਤੀ | ਸ਼ਬਦ | ਰਾਗੁ ਗੂਜਰੀ |
|---|---|---|---|
| ੫੨੫ | ੧੬ | ੧ | ਗੂਜਰੀ, ਸ੍ਰੀ ਤ੍ਰਿਲੋਚਨ ਜੀਉ ਕੇ ਪਦੇ, ਘਰੁ ੧ |
| | ੧੭ | ੧ | ਹਿਰਦੈ ਕਮਲੁ ਘਟਿ, ਬ੍ਰਹਮੁ ਨ ਚੀਨ੍ਾ; ਕਾਹੇ ਭਇਆ ਸੰਨਿਆਸੀ ॥ (ਚੀਨਿਆ ਨਹੀਂ ਬੋਲਣਾ) |
| ੫੨੬ | ੧ | ੧ | ਭਰਮੇ ਭੂਲੀ; ਰੇ ਜੈਚੰਦਾ ॥ |
| | ੧ | ੧ | ਨਹੀ ਨਹੀ ਚੀਨ੍ਿਆ; ਪਰਮਾਨੰਦਾ ॥ |
| | ੪ | ੧ | ਕਾਇ 'ਕਮੰਡਲੁ' ਕਾਪੜੀਆ ਰੇ; ਅਠਸਠਿ ਕਾਇ ਫਿਰਾਹੀ ॥ |
| | ੬ | ੨ | ਸਰਪ ਜੋਨਿ; ਵਲਿ ਵਲਿ ਅਉਤਰੈ[੧] ॥ |
| | ੧੦ | ੨ | ਬਦਤਿ ਤਿਲੋਚਨੁ ਤੇ ਨਰ ਮੁਕਤਾ; ਪੀਤੰਬਰੁ ਵਾ ਕੇ ਰਿਦੈ ਬਸੈ ॥ |
| | ੧੨ | ੧ | ਗੂਜਰੀ, ਸ੍ਰੀ ਜੈਦੇਵ ਜੀਉ ਕਾ ਪਦਾ, ਘਰੁ ੪ |
| | ੧੩ | ੧ | ਪਰਮਾਦਿ[੨] ਪੁਰਖ ਮਨੋਪਿਮੰ; ਸਤਿ ਆਦਿ ਭਾਵ ਰਤੰ ॥ |
| | ੧੩ | ੧ | ਪਰਮਦਭੁਤੰ[੩] ਪਰਕ੍ਰਿਤਿ ਪਰੰ; ਜਦਿ ਚਿੰਤਿ ਸਰਬ ਗਤੰ ॥੧॥ |
| | ੧੪ | ੧ | ਕੇਵਲ; ਰਾਮ ਨਾਮ ਮਨੋਰਮੰ[੪] ॥ |
| | ੧੪ | ੧ | ਬਦਿ ਅੰਮ੍ਰਿਤ; ਤਤ ਮਇਅੰ ॥ |
| | ੧੪ | ੧ | ਨ ਦਨੋਤਿ ਜ ਸਮਰਣੇਨ; ਜਨਮ ਜਰਾਧਿ, ਮਰਣ ਭਇਅੰ[੫] ॥੧॥ਰਹਾਉ॥ |
| | ੧੫ | ੧ | ਇਛਸਿ ਜਮਾਦਿ 'ਪਰਾਭਯੰ'; ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ[੬] ॥ |
| | ੧੬ | ੧ | ਭਵ ਭੂਤ ਭਾਵ, ਸਮਬ੍ਿਅੰ; ਪਰਮੰ ਪ੍ਰਸੰਨ ਮਿਦੰ[੭] ॥੨॥ (ਸਮੱਬ੍ਿਅੰ ਬੋਲੋ) |
| | ੧੬ | ੧ | ਲੋਭਾਦਿ, ਦ੍ਰਿਸਟਿ ਪਰ ਗ੍ਰਿਹੰ; ਜਦਿ ਬਿਧਿ ਆਚਰਣੰ[੮] ॥ |
| | ੧੭ | ੧ | ਤਜਿ ਸਕਲ ਦੁਹਕ੍ਰਿਤ ਦੁਰਮਤੀ; ਭਜੁ ਚਕ੍ਰ-ਧਰ ਸਰਣੰ[੯] ॥੩॥ |
| | ੧੭ | ੧ | ਹਰਿ ਭਗਤ ਨਿਜ ਨਿਹਕੇਵਲਾ; ਰਿਦ ਕਰਮਣਾ ਬਚਸਾ[੧੦] ॥ |

੧. ਜਨਮ ਧਾਰਦਾ ਹੈ। ੨. ਵਡਾ ਹੈ ਆਦਿ = ਮੁਢ ਰੂਪ, ਉਪਮਾਂ ਤੋਂ ਰਹਿਤ ਪੂਰਨ ਹੈ, ਸਤ ਚੇਤਨ ਅਨੰਦ ਆਦਿ ਵਿਸ਼ੇਸ਼ਣਾਂ ਦੇ ਸੰਜੁਗਤ ਹੈ। ੩. ਵੱਡਾ, ਅਸਚਰਜ ਰੂਪ ਹੈ, ਮਾਇਆ ਤੋਂ ਪਰੇ ਹੈ, ਜੇਕਰ ਚਿੰਤਨ ਕਰੇ ਸਾਰਿਆਂ ਵਿਚ ਜੋ ਪ੍ਰਾਪਤ ਰੂਪ ਹੈ। ੪. ਇਕੋ ਇਕ ਪ੍ਰਮੇਸ਼ਰ ਦਾ ਨਾਮ ਸੁੰਦਰ ਹੈ, ਕਥਨ ਕਰ ਕੇ ਅੰਮ੍ਰਿਤ ਰੂਪ ਹੈ, ਸਿਧਾਂਤ ਰੂਪ ਹੈ। ੫. ਜਿਸਦਾ ਭਜਨ ਕਰ ਕੇ ਪੀੜਾ ਨਹੀਂ ਹੁੰਦੀ, ਬੁਢੇਪਾ ਆਧੀ ਬਿਆਧੀ ਅਤੇ ਜਨਮ ਮਰਨ ਦੇ ਭੈ ਦੀ। ੬. ਜੇ ਇੱਛਾ ਜਮਾਂ ਆਦਿਕਾਂ ਦੀ ਨਿਰਾਦਰੀ ਕਰਨ ਦੀ ਹੈ, ਤਾਂ ਕਲਿਆਣ ਰੂਪ ਪ੍ਰਮੇਸ਼ਰ ਦਾ ਪੁੰਨ ਰੂਪ ਜਸ ਕਹਿਣਾ ਕਰੇ। ੭. ਕਲਿਆਣ ਸਰੂਪ ਭਵਿਖਤ ਕਾਲ ਵਿਚ ਭੂਤ ਕਾਲ ਵਿਚ ਤੇ ਭਾਵ = ਵਰਤਮਾਨ ਕਾਲ ਵਿਚ ਸਮਾਇਆ ਹੋਇਆ ਅਵਿਨਾਸ਼ੀ ਹੈ, ਵੱਡਾ ਅਨੰਦ ਸਰੂਪ ਐਸਾ ਹੈ। ੮. ਲੋਭ ਆਦਿਕਾਂ ਦਾ ਤਿਆਗ, ਪਰਾਏ ਘਰਾਂ ਦੀ ਦ੍ਰਿਸ਼ਟੀ ਦਾ ਤਿਆਗ ਜੇ ਕਰਕੇ ਇਸ ਵਿਧੀ ਦੇ ਕਰਤੱਬਾਂ ਨੂੰ ਕਰੇ। ੯. ਸਾਰੀ ਖੋਟੀ ਕਿਰਤ ਤੇ ਖੋਟੇ ਪੁਰਸ਼ਾਂ ਦੀ ਸਿੱਖਿਆ ਤਿਆਗ ਦੇਵੇ, ਚੱਕ੍ਰਧਾਰੀ ਪ੍ਰਮੇਸ਼ਰ ਦੀ ਸ਼ਰਨ ਸੇਵਨ ਕਰੇ। ੧੦. ਹਰੀ ਦੀ ਭਗਤੀ ਆਪ ਜਿਹਾ ਕਿ ਮਨ ਬਾਣੀ ਸਰੀਰ ਕਰਕੇ ਕਰੇ।

| ਅੰਗ | ਪੰਗਤੀ | ਸ਼ਬਦ | ਰਾਗੁ ਗੂਜਰੀ |
|---|---|---|---|
| ੫੨੬ | ੧੮ | ੧ | ਜੋਗੇਨ ਕਿੰ, ਜਗੇਨ ਕਿੰ; ਦਾਨੇਨ ਕਿੰ, ਤਪਸਾ[1] ॥੪॥ (ਜੋਗੇਨ ਬੋਲੋ) |
| | | | (੨) ਜੋਗੇ ਨ ਕਿੰ, ਜਗੇ ਨ ਕਿੰ; ਦਾਨੇ ਨ ਕਿੰ, ਤਪਸਾ ॥੪॥ |
| | ੧੮ | ੧ | ਗੋਬਿੰਦ ਗੋਬਿੰਦੇਤਿ ਜਪਿ ਨਰ; ਸਕਲ ਸਿਧਿ ਪਦੰ[2] ॥ |
| | ੧੯ | ੧ | ਜੈਦੇਵ ਆਇਉ ਤਸ ਸਫੁਟੰ; ਭਵ ਭੂਤ ਸਰਬ ਗਤੰ[3] ॥੫॥੧॥ |

੧. ਜੋਗ ਵਿਚ ਕੀ ਹੈ, ਯੱਗਾਂ ਵਿਚ ਕੀ ਹੈ, ਦਾਨ ਵਿਚ ਕੀ ਹੈ, ਤਪੱਸਿਆ ਵਿਚ ਕੀ ਪਿਆ ਹੈ। ਵਾ-ਕੀ ਉਸ ਨੇ ਜੋਗ ਨਹੀਂ ਕਰ ਲਿਆ ? ਯੱਗ ਦਾਨ ਤਪੱਸਿਆ ਆਦਿ ਨਹੀਂ ਕਰ ਲਏ ? ਭਾਵ ਸਭ ਕਰ ਲਏ ਹਨ। ੨. ਗੋ = ਇੰਦ੍ਰੀਆਂ ਦਾ ਬਿੰਦ = ਜੋ ਪ੍ਰਕਾਸ਼ਕ ਹੈ, ਗੋ = ਪ੍ਰਿਥਵੀ ਦਾ ਜੋ ਰੱਖਯਕ ਹੈ 'ਏਤ' ਐਸੇ ਨਾਮ ਨੂੰ ਜਪਣਾ ਕਰ ਹੇ ਪੁਰਖ ! ਜੋ ਸਾਰੀਆਂ ਮੁਕਤੀਆਂ ਦਾ ਪਦੰ = ਥਾਨ ਹੈ। ੩. ਜੈ ਦੇਵ ਭਗਤ ਜੀ ਕਹਿੰਦੇ ਹਨ ਮੈਂ ਆਇਆ ਹਾਂ, ਤਿਸਦੀ ਸ = ਸ਼ਰਨ (ਸਫੁਟੰ) ਜੋ ਪ੍ਰਗਟ ਹੀ ਕਲਿਆਣ ਸਰੂਪ ਹੈ ਅਤੇ ਜੋ ਸਾਰਿਆਂ ਵਿਚ ਪ੍ਰਾਪਤ ਹੈ।

# ਰਾਗੁ ਦੇਵਗੰਧਾਰੀ

| ਅੰਗ | ਪੰਗਤੀ | ਸ਼ਬਦ | |
|---|---|---|---|
| ੫੨੭ | ੩ | ੧ | ਰਾਗੁ ਦੇਵਗੰਧਾਰੀ, ਮਹਲਾ ੪ ਘਰੁ ੧ ॥ |
| | ੭ | ੨ | ਮੇਰੋ ਸੁੰਦਰੁ; ਕਹਹੁ ਮਿਲੈ ਕਿਤੁ ਗਲੀ[੧] ॥ *(ਗੱਲੀ ਨਹੀਂ ਕਰਨਾ) ਦੂਸਰੇ ਅਰਥ ਵਿਚ (ਗੱਲੀਂ) ਕਰਦੇ ਹਨ।* |
| | ੯ | ੨ | ਲਟੂਰੀ[੨] ਮਧੁਰੀ[੩] ਠਾਕੁਰ ਭਾਈ; ਓਹ ਸੁੰਦਰਿ, ਹਰਿ ਢੁਲਿ[੪] ਮਿਲੀ ॥ |
| | ੧੧ | ੩ | ਮੇਰੇ ਮਨ; ਮੁਖਿ ਹਰਿ ਹਰਿ, ਹਰਿ ਬੋਲੀਐ ॥ |
| ੫੨੮ | ੪ | ੫ | ਤੁਮ ਪਵਿਤ੍ਰ ਪਾਵਨ ਪੁਰਖ, ਪ੍ਰਭ ਸੁਆਮੀ; ਹਮ ਕਿਉ ਕਰਿ ਮਿਲਹ ਜੂਠਾਰੀ[੫] ॥ |
| | ੮ | ੬ | ਜਿਨ ਕੈ ਹਿਰਦੈ, ਨਾਹਿ ਹਰਿ ਸੁਆਮੀ; ਤੇ ਬਿਗੜ-ਰੂਪ[੬] ਬੇਰਕਟੀ[੭] ॥ *(ਬੇ-ਰਕਟੀ ਬੋਲੋ)* |
| | ੧੦ | ੬ | ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ; ਤਿਨਾ ਸਾਧ ਜਨਾ ਪਗ ਚਕਟੀ[੮] ॥ |
| | ੧੦ | ੬ | ਨਾਨਕ ਪਤਿਤ ਪਵਿਤ, ਮਿਲਿ ਸੰਗਤਿ; ਗੁਰ ਸਤਿਗੁਰ ਪਾਛੈ, ਛੁਕਟੀ[੯] ॥ ਛਕਾ ੧ (ਇੱਕ) *(੧ ਅੰਕ ਨੂੰ ਇੱਕ ਕਹੋ)* |
| | ੧੨ | ੧ | ਦੇਵਗੰਧਾਰੀ ਮਹਲਾ ੫ ਘਰੁ ੨ |
| | ੧੭ | ੨ | ਕਹ ਫੂਲਹਿ, ਆਨੰਦ ਬਿਖੈ ਸੋਗ; ਕਬ ਹਸਨੋ ਕਬ ਰੋਈਐ ॥ |
| ੫੨੯ | ੨ | ੩ | ਜੋ ਜੋ ਕਹੈ ਸੋਈ ਭਲ ਮਾਨਉ; ਨਾਹਿਨ ਕਾ ਬੋਲ ਕਰਤ ॥ (੨) ਨਾਹਿ ਨ ਕਾ ਬੋਲ ਕਰਤ ॥ |
| | ੪ | ੩ | ਨਿਰਗੁਨਿ ਕਰੂਪਿ ਕੁਲ ਹੀਣ, ਨਾਨਕ ਹਉ; ਅਨਦ ਰੂਪ ਸੁਆਮੀ ਭਰਤ ॥ |
| | ੭ | ੪ | ਕਹੁ ਨਾਨਕ ਮੇਰੇ ਪੂਰੇ ਮਨੋਰਥ; ਸਾਧ ਸੰਗਿ, 'ਤਜਿ' ਲਬਹੂੰ[੧੦] ॥ *('ਸੰਗਤ' ਨਹੀਂ ਬੋਲਣਾ, 'ਸੰਗਿ' ਤੇ 'ਤਜਿ' ਬੋਲੋ)* |
| | ੧੧ | ੬ | ਪ੍ਰਭ ਜੀ ਤਉ ਪ੍ਰਸਾਦਿ; ਭ੍ਰਮੁ ਡਾਰਿਓ ॥ |
| | ੧੮ | ੮ | ਹਰਿ ਪ੍ਰਾਨ ਪ੍ਰਭੂ; ਸੁਖ ਦਾਤੇ ॥ |
| ੫੩੦ | ੪ | ੯ | ਕਰਿ ਕਿਰਪਾ, ਕਰਿ ਲੀਨੋ ਅਪੁਨਾ; 'ਜਲਤੇ'[੧੧] ਸੀਤਲ ਹੋਣੀ ॥ |

੧. ਰਸਤੇ। ੨. ਚੰਚਲ ਪ੍ਰੇਮ ਦੀ ਮਸਤੀ ਵਾਲੀ। ੩. ਨੀਵੀਂ ਨਿੰਮ੍ਰਤਾ ਵਾਲੀ। ੪. ਦੇਹ ਅਭਿਮਾਨ ਤੋਂ ਢਲਕ ਕੇ। ੫. ਅਵਿੱਦਿਆ ਦੀ ਜੂਠ ਕਰ ਕੇ ਅਪਵਿਤ੍ਰ ਹਨ। ੬. ਕੁਸ਼ਟੀ। ੭. ਅਬਿਗੜੇ ਸਰੂਪ ਵਾਲੇ ਹਨ ਜੋ ਬਿਨਾਂ ਪ੍ਰੀਤ ਤੋਂ ਹੈ। ੮. ਚਾਹ, ਇੱਛਾ। ੯. ਛੁਟਕਾਰਾ। ੧੦. ਲਾਲਚ ਨੂੰ ਤਿਆਗ। ੧੧. ਸੜਦੇ।

| ਅੰਗ | ਪੰਗਤੀ | ਸ਼ਬਦ | ਰਾਗੁ ਦੇਵਗੰਧਾਰੀ |
|---|---|---|---|
| ੫੩੦ | ੬ | ੧੦ | ਹਰਿ ਰਾਮ ਨਾਮੁ ਜਪਿ; ਲਾਹਾ ॥ |
| | ੮ | ੧੦ | ਸੁੰਦਰ ਸੁਘੜ ਸਰੂਪ ਤੇ, ਨਾਨਕ; ਜਿਨ੍ ਹਰਿ ਹਰਿ ਨਾਮੁ ਵਿਸਾਹਾ ॥ |
| | ੯ | ੧੧ | ਮਨ; ਕਹ ਅਹੰਕਾਰਿ ਅਫਾਰਾ ॥ |
| | ੧੦ | ੧੧ | ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ; ਜੋ ਦੀਸੈ ਸੋ ਛਾਰਾ ॥ |
| | ੧੪ | ੧੨ | ਉਦਰੁ ਦੇਹ ਦੁਲਭ, ਸਾਧੂ ਸੰਗਿ; ਹਰਿ ਹਰਿ ਨਾਮੁ ਜਪੇਰੈ ॥ |
| ੫੩੧ | ੧੨ | ੧੭ | ਦੇਵਗੰਧਾਰ ਮਹਲਾ ੫ ॥ *(ਇਥੇ 'ਦੇਵਗੰਧਾਰ' ਸ਼ੁੱਧ ਹੈ)* |
| ੫੩੨ | ੬ | ੨੦ | ਆਦਿ ਜੁਗਾਦਿ ਭਗਤ ਜਨ ਸੇਵਕ; ਤਾਕੀ, ਬਿਖੈ ਅਧਾਰਾ ॥ *(ਤਾੱਕੀ ਬੋਲੋ)* (੨) ਤਾ ਕੀ |
| | ੧੦ | ੨੧ | ਸਫਲੁ ਜਨਮੁ, ਹਰਿ ਜਨ ਕਾ ਉਪਜਿਆ; ਜਿਨਿ ਕੀਨੋ ਸਉਤੁ[1] ਬਿਧਾਤਾ ॥ |
| | ੧੩ | ੨੨ | ਟਿਕਨੁ ਨ ਪਾਵੈ ਬਿਨੁ ਸਤਸੰਗਤਿ; ਕਿਸੁ ਆਗੈ ਜਾਇ, ਰੂਆਈਐ[2] ॥ |
| | ੧੬ | ੨੩ | ਭਈ ਕਲਿਆਣ ਅਨੰਦ-ਰੂਪ ਹੋਈ ਹੈ; ਉਬਰੇ ਬਾਲ ਗੁਪਾਲ ॥ |
| ੫੩੩ | ੨ | ੨੪ | ਦੇਵਗੰਧਾਰੀ ਮਹਲਾ ੫ ॥ |
| | ੩ | ੨੪ | ਕਰੁ ਮਸਤਕਿ ਧਾਰਿ ਸਾਜਿ ਨਿਵਾਜੇ; ਮੁਏ ਦੁਸਟ ਜੋ ਖਇਆ[3] ॥ |
| | ੪ | ੨੪ | ਪਰ-ਉਪਕਾਰੀ ਸਰਬ ਸਧਾਰੀ; ਸਫਲ ਦਰਸਨ 'ਸਹਜਇਆ' ॥ |
| | ੬ | ੨੫ | ਆਗੈ ਪਾਛੈ; 'ਅੰਤੀਵਾਰੇ' ॥ *(ਬਚਨਾਰੇ, ਦਰਸਾਰੇ, ਕਰਨੈਹਾਰੇ, ਸਾਰੇ ਪਾਠ ਇਕੱਠੇ ਹਨ)* |
| | ੮ | ੨੫ | ਮਨ ਮਹਿ ਰਾਖਉ; ਏਕ ਅਸਾਰੇ[4] ॥ |
| | ੯ | ੨੬ | ਕ੍ਰਿਪਾ ਨਿਧਾਨ ਦਇਆਲ ਮੋਹਿ; ਦੀਜੈ ਕਰਿ ਸੰਤਨ ਕਾ ਚੇਰਾ ॥ *(ਚਾਲ ਵਾਸਤੇ ਬਿਸ੍ਰਾਮ)* |
| | ੧੩ | ੨੭ | ਰਾਗੁ ਦੇਵਗੰਧਾਰੀ ਮਹਲਾ ੫ ਘਰੁ ੩ |
| | ੧੪ | ੨੭ | ਮੀਤਾ; ਐਸੇ ਹਰਿ ਜੀਉ ਪਾਏ ॥ |
| | ੧੫ | ੨੭ | ਅਨਿਕ ਅਨਿਕ ਭਾਤਿ, ਬਹੁ ਪੇਖੇ; ਪ੍ਰਿਅ, ਰੋਮ ਨ ਸਮਸਰਿ ਲਾਏ ॥ |
| | ੧੬ | ੨੭ | ਮੰਦਰਿ ਭਾਗੁ ਸੋਭ ਦੁਆਰੈ; ਅਨਹਤ ਰੁਣੁ ਝੁਣੁ ਲਾਏ ॥ |
| | ੧੬ | ੨੭ | ਕਹੁ ਨਾਨਕ ਸਦਾ ਰੰਗੁ ਮਾਣੇ; ਗ੍ਰਿਹ ਪ੍ਰਿਅ ਥੀਤੇ[5], ਸਦ ਥਾਏ ॥ |
| ੫੩੪ | ੧ | ੨੮ | ਜੁਗਤਿ ਨ ਜਾਨਾ ਗੁਨੁ ਨਹੀ ਕੋਈ; ਮਹਾ ਦੁਤਰੁ ਮਾਇਆਛੈ[6] ॥ |
| | ੫ | ੨੯ | ਦੀਨੁ ਦੁਆਰੈ ਆਇਓ ਠਾਕੁਰ; ਸਰਨਿ ਪਰਿਓ ਸੰਤ, ਹਾਰੇ ॥ |

੧. ਸਫਲਾ, ਸਪੁੱਤ੍ਰ। ੨. ਪੁਕਾਰੀਏ। ੩. ਖਹਿੰਦੇ ਰਹਿੰਦੇ ਸਾਂ। ੪. ਆਸਰਾ। ੫. ਇਸਥਿੱਤ। ੬. ਕਠਨ; ਮਾਇਆ।

| ਅੰਗ | ਪੰਗਤੀ | ਸ਼ਬਦ | |
|---|---|---|---|
| ੫੩੪ | ੧੧ | ੩੧ | ਰਾਗੁ ਦੇਵਗੰਧਾਰੀ ਮਹਲਾ ੫ ਘਰੁ ੪ |
| | ੧੨ | ੩੧ | ਕਥਨ ਸੁਨਾਵਨ ਗੀਤ ਨੀਕੇ ਗਾਵਨ; ਮਨ ਮਹਿ ਧਰਤੇ ਗਾਰ[1] ॥ |
| | ੧੩ | ੩੧ | ਮਾਨ ਮੋਹ ਮੇਰ ਤੇਰ ਬਿਬਰਜਿਤ; ਏਹੁ ਮਾਰਗੁ ਖੰਡੇ ਧਾਰ ॥ |
| | | | (‘ਬਿ-ਬਰਜਿਤ’ ਬੋਲੋ) |
| | ੧੫ | ੩੨ | ਰਾਗੁ ਦੇਵਗੰਧਾਰੀ ਮਹਲਾ ੫ ਘਰੁ ੫ |
| | ੧੬ | ੩੨ | ਆਨ ਨ ਸਮਸਰਿ ਕੋਊ ਲਾਗੈ; ਢੂਢਿ ਰਹੇ ਹਮ ਮੂਚਾ[2] ॥ |
| | ੧੭ | ੩੨ | ਬਹੁ ਬੇਅੰਤੁ, ਅਤਿ ਬਡੋ ਗਾਹਰੋ[3]; ਥਾਹ ਨਹੀ, ਅਗਹੂਚਾ[4] ॥ |
| | | | (ਅੱਤਿ ਨਹੀਂ ਕਰਨਾ) |
| | ੧੮ | ੩੨ | ਖੋਜ ਅਸੰਖਾ ਅਨਿਕ ਤਪੰਥਾ[5]; ਬਿਨੁ ਗੁਰ, ਨਹੀ ਪਹੂਚਾ ॥ |
| ੫੩੫ | ੩ | ੩੩ | ਚਾਰਿ ਆਸਰਮ[6] ਚਾਰਿ ਬਰੰਨਾ; ਮੁਕਤਿ ਭਏ ਸੇਵਤੋਊ[7] ॥ |
| | ੪ | ੩੩ | ਕਹੁ ਨਾਨਕ ਭਵ ਸਾਗਰੁ ਤਰਿਆ; ਹਰਿ ਨਿਧਿ ਪਾਈ ਸਹਜੋਊ[8] ॥ |
| | ੫ | ੩੪ | ਰਾਗੁ ਦੇਵਗੰਧਾਰੀ ਮਹਲਾ ੫ ਘਰੁ ੬ |
| | ੬ | ੩੪ | ਕਾਹੇ ਭ੍ਰਮਤ-ਹਉ, ਤੁਮ ਭ੍ਰਮਹੁ ਨ ਭਾਈ; ਰਵਿਆ ਰੇ ਰਵਿਆ, ਸ੍ਰਬ ਥਾਨ ॥ |
| | ੯ | ੩੫ | ਕਹ ਪੇਖਾਰਉ[9] ਹਉ ਕਰਿ ਚਤੁਰਾਈ; ਬਿਸਮਨ ਬਿਸਮੇ, ਕਹਨ ਕਹਾਤਿ ॥ |
| | ੧੧ | ੩੫ | ਗੁਨ ਬੇਅੰਤ ਬੇਅੰਤ ਭਨੁ, ਨਾਨਕ; ਕਹਨੁ ਨ ਜਾਈ ਪਰੈ ਪਰਾਤਿ ॥ |
| | ੧੨ | ੩੬ | ਭਉ ਨਾਹੀ, ਸੁਖ ਸਹਜ ਅਨੰਦਾ; ਅਨਿਕ ਓਹੀ ਰੇ, ਏਕ ਸਮਾਰ ॥ |
| | ੧੩ | ੩੬ | ਸਫਲ ਮੂਰਤਿ ਗੁਰੁ; ਮੇਰੈ ਮਾਥੈ ॥ |
| | ੧੫ | ੩੬ | ਤਾ ਕੀ ਸਰਨਿ, ਆਸਰ ਪ੍ਰਭ ਨਾਨਕ; ਜਾ ਕਾ ਅੰਤੁ ਨ, ਪਾਰਾਵਾਰ ॥ |
| | ੧੬ | ੩੭ | ਉਲਟੀ ਰੇ ਮਨ; ਉਲਟੀ ਰੇ ॥ |
| | ੧੬ | ੩੭ | ਝੂਠੈ ਕੀ ‘ਰੇ’, ਝੂਠੁ ਪਰੀਤਿ; ਛੁਟਕੀ ‘ਰੇ’ ਮਨ, ਛੁਟਕੀ ਰੇ; ਸਾਕਤ ਸੰਗਿ, ਨ ਛੁਟਕੀ[10] ਰੇ ॥ |
| | ੧੭ | ੩੭ | ਜਿਉ ਕਾਜਰ ਭਰਿ, ਮੰਦਰੁ ਰਾਖਿਓ; ਜੋ ਪੈਸੈ ਕਾਲੂਖੀ[11] ਰੇ ॥ |
| | ੧੭ | ੩੭ | ਦੂਰਹੁ ਹੀ ਤੇ, ਭਾਗਿ ਗਇਓ ਹੈ; ਜਿਸੁ ਗੁਰ ਮਿਲਿ, ਛੁਟਕੀ ਤ੍ਰਿਕੁਟੀ[12] ਰੇ ॥ |

੧. ਹੰਕਾਰ। ੨. ਬਹੁਤਾ। ੩. ਗਹਿਰਾ (ਵਾ) ਗਾਹੜਾ, ਭਾਰੀ। ੪. ਗ੍ਰਹਿਣ ਤੋਂ ਰਹਿਤ, ਉੱਚਾ। ੫. ਤਪੀਏ। ੬. ਚਾਰ ਆਸ਼੍ਰਮ—ਬ੍ਰਹਮਚਾਰੀ, ਗ੍ਰਹਿਸਤੀ, ਬਾਨਪ੍ਰਸਤੀ, ਸੰਨਿਆਸੀ। ੭. ਉਸ ਪ੍ਰਮੇਸ਼ਰ ਨੂੰ ਸੇਵ ਕੇ। ੮. ਸਹਿਜੇ ਹੀ। ੯. ਦਿਖਲਾਊਂ। ੧੦. ਮੁਕਤ ਨਹੀਂ ਹੋਇਆ ਜਾਂਦਾ। ੧੧. ਪਾਪਾਂ ਕਰਕੇ ਕਾਲਾ ਹੋਇਆ ਹੈ। ੧੨. ਤਿੰਨਾਂ ਗੁਣਾਂ ਦੀ ਤ੍ਰਿਕੁ

| ਅੰਗ | ਪੰਗਤੀ | ਸ਼ਬਦ | ਰਾਗੁ ਦੇਵਗੰਧਾਰੀ |
|---|---|---|---|
| ੫੩੬ | ੩ | ੩੮ | ਰਾਗੁ, ਦੇਵਗੰਧਾਰੀ ਮਹਲਾ ੫, ਘਰੁ ੭ |
| | ੪ | ੩੮ | ਸਭ ਦਿਨ ਕੇ ਸਮਰਥ ਪੰਥ, ਬਿਠੁਲੇ; ਹਉ ਬਲਿ ਬਲਿ ਜਾਉ ॥ |
| | ੪ | ੩੮ | ਗਾਵਨ ਭਾਵਨ, ਸੰਤਨ ਤੋਰੈ; ਚਰਨ ਉਵਾ ਕੈ, ਪਾਉ ॥ |
| | ੫ | ੩੮ | ਜਾਸਨ ਬਾਸਨ ਸਹਜ ਕੇਲ ਕਰੁਣਾ-ਮੈ; ਏਕ ਅਨੰਤ, ਅਨੂਪੇ ਠਾਉ ॥ |
| | ੮ | ੧ | ਰਾਗੁ ਦੇਵਗੰਧਾਰੀ ਮਹਲਾ ੯ ॥ |
| | ੧੧ | ੧ | ਕਹੁ ਨਾਨਕ, ਭਜੁ ਰਾਮ ਨਾਮ ਨਿਤ; ਜਾ ਤੇ ਕਾਜੁ ਸਰੈ ॥ |
| | ੧੧ | ੨ | ਸਭ ਕਿਛੁ; ਜੀਵਤ ਕੋ ਬਿਵਹਾਰ ॥ |
| | ੧੩ | ੨ | ਮ੍ਰਿਗ ਤ੍ਰਿਸਨਾ ਜਿਉ, ਜਗ ਰਚਨਾ ਯਹ; ਦੇਖਹੁ ਰਿਦੈ ਬਿਚਾਰਿ ॥ |
| | ੧੭ | ੩ | ਮਨ ਮੂਰਖ, 'ਅਜਹੂ' ਨਹ ਸਮਝਤ; ਸਿਖ ਦੈ ਹਾਰਿਓ, ਨੀਤ ॥ |

# ਰਾਗੁ ਬਿਹਾਗੜਾ

| ਅੰਗ | ਪੰਗਤੀ | ਸ਼ਬਦ | |
|---|---|---|---|
| ੫੩੭ | ੩ | ੧ | ਰਾਗੁ ਬਿਹਾਗੜਾ ਚਉਪਦੇ ਮਹਲਾ ੫ ਘਰੁ ੨ ਦੇ ॥ |
| | | | (੨ ਅੰਕ ਨੂੰ ਦੂਜੇ ਪੜ੍ਹਨਾ) |
| | ੪ | ੧ | ਦੂਤਨ ਸੰਗਰੀਆ[1] ॥ ਭੁਇਅੰਗਨਿ[2] ਬਸਰੀਆ ॥ ਅਨਿਕ ਉਪਰੀਆ[3] ॥ |
| | | | (ਸੰ-ਗਰੀਆ, ਬ-ਸਰੀਆ, ਉ-ਪਰੀਆ, ਮੋ-ਹਰੀਆ, ਬ-ਟਰੀਆ, ਇਕੱਤਰੀਆ, ਸ-ਫਰੀਆ, ਸਰ-ਨਰੀਆ ਬੋਲੋ) |
| | ੪ | ੧ | ਤਉ ਸੁਖ; ਸਹਜਰੀਆ ॥ |
| | | | ('ਸਹ ਜਰੀਆ' ਨਹੀਂ ਬੋਲਣਾ, ਸਹਜਰੀਆ ਇਕੱਠਾ ਹੈ) |
| | ੫ | ੧ | ਅਨ ਕਉ; ਮੇਰੀਆ[4] ॥ |
| | ੬ | ੧ | ਸਗਲ ਬਟਰੀਆ[5] ॥ ਬਿਰਖ 'ਇਕਤਰੀਆ' ॥ (ਇਕੱਤਰੀਆ ਬੋਲੋ) |
| | ੮ | ੧ | ਰਾਗੁ ਬਿਹਾਗੜਾ ਮਹਲਾ ੯ ॥ |
| | ੯ | ੧ | ਰੀਤੇ[6] ਭਰੇ, ਭਰੇ ਸਖਨਾਵੈ[7]; ਯਹ ਤਾ ਕੋ ਬਿਵਹਾਰੋ ॥ |
| | ੧੨ | ੧ | ਸਗਲ ਭਰਮ ਤਜਿ, ਨਾਨਕ ਪ੍ਰਾਣੀ; ਚਰਨਿ ਤਾਹਿ, ਚਿਤੁ ਲਾਇਓ ॥ |
| | ੧੩ | ੧ | ਰਾਗੁ ਬਿਹਾਗੜਾ ਛੰਤ ਮਹਲਾ ੪ ਘਰੁ ੧ ॥ |
| ੫੩੮ | ੨ | ੧ | ਮਨ ਚਿੰਦਿਅੜਾ ਫਲੁ ਪਾਇਆ, ਹਰਿ ਪ੍ਰਭੁ; ਗੁਣ ਨਾਨਕ, ਬਾਣੀ ਬੋਲੇ ਰਾਮ ॥ |
| | | | (ਨੋਟ ਇਨ੍ਹਾਂ ਛੰਤਾਂ ਵਿਚ ਜਿੰਦੁੜੀਏ ਪਾਠ ਤੇ ਬਿਸ੍ਰਾਮ ਕਰਨੇ ਬਾਕੀ ਲੋੜਵੰਦੇ ਬਿਸ੍ਰਾਮ ਲਿਖ ਦਿੱਤੇ ਹਨ) |
| | ੧੮ | ੨ | ਜਿਉ ਪੰਖੀ ਕਪੋਤਿ[8], ਆਪੁ ਬਨ੍ਹਾਇਆ, ਮੇਰੀ ਜਿੰਦੁੜੀਏ; ਤਿਉ ਮਨਮੁਖ, ਸਭਿ ਵਸਿ ਕਾਲੇ ਰਾਮ ॥ |
| | ੧੯ | ੨ | ਜੋ ਮੋਹਿ ਮਾਇਆ, ਚਿਤੁ ਲਾਇਦੇ ਮੇਰੀ ਜਿੰਦੁੜੀਏ; ਸੇ ਮਨਮੁਖ ਮੂੜ, ਬਿਤਾਲੇ ਰਾਮ ॥ |
| ੫੩੯ | ੪ | ੨ | ਕਰਿ ਕਿਰਪਾ ਸੁਣਿ ਬੇਨਤੀ ਹਰਿ ਹਰਿ; ਜਨ ਨਾਨਕ ਨਾਮੁ ਧਿਆਇਆ ਰਾਮ ॥ |

---

੧. ਕਾਮਾਦਿਕਾਂ ਦੀ ਸੰਗਤ। ੨. ਮਾਇਆ ਰੂਪ ਸੱਪਨੀ। ੩. ਅਨੇਕਾਂ ਹੀ ਪੱਟ ਦਿੱਤੇ। ੪. ਹੋਰ ਦੀਆਂ ਚੀਜ਼ਾਂ ਨੂੰ ਮੇਰੀਆਂ ਸਮਝਣਾ। ੫. ਰਾਹੀ। ੬. ਖ਼ਾਲੀ। ੭. ਖ਼ਾ[illegible]
੮. ਕਬੂਤਰ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਹਾਗੜਾ |
|---|---|---|---|
| ੫੩੯ | ੭ | ੩ | ਵਡ ਪੁੰਨੀ, ਹਰਿ ਧਿਆਇਆ ਜਨ ਨਾਨਕ; ਹਮ ਮੂਰਖ ਮੁਗਧ ਨਿਸਤਾਰੇ ਰਾਮ ॥ |
| | ੧੧ | ੩ | ਹਮ ਪਾਪੀ ਬਲ ਵੰਚੀਆ[੧], ਮੇਰੀ ਜਿੰਦੁੜੀਏ; ਪਰ-ਦ੍ਰੋਹੀ[੨], ਠਗ ਮਾਇਆ ਰਾਮ ॥ |
| | ੧੨ | ੩ | ਗੁਰਿ ਅੰਮ੍ਰਿਤੁ ਹਰਿ, ਮੁਖਿ ਚੋਇਆ ਮੇਰੀ ਜਿੰਦੁੜੀਏ; ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥ |
| ੫੪੦ | ੧੦ | ੪ | ਨਾਨਕ, ਤੇ ਹਰਿ ਦਰਿ ਪੈਨ੍ਹਾਇਆ, ਮੇਰੀ ਜਿੰਦੁੜੀਏ; ਜੋ ਗੁਰਮੁਖਿ, ਭਗਤਿ ਮਨੁ ਲਾਵੈ, ਰਾਮ ॥ |
| | ੧੬ | ੫ | ਸਾ ਵੇਲਾ ਸੋ ਮੂਰਤੁ ਸਾ ਘੜੀ, ਸੋ ਮੁਹਤੁ ਸਫਲੁ ਹੈ, ਮੇਰੀ ਜਿੰਦੁੜੀਏ; ਜਿਤੁ ਹਰਿ ਮੇਰਾ, ਚਿਤਿ ਆਵੈ ਰਾਮ ॥ |
| ੫੪੧ | ੩ | ੫ | ਜਿਨ੍ਹੀ ਇਕ ਮਨਿ ਇਕੁ ਅਰਾਧਿਆ, ਮੇਰੀ ਜਿੰਦੁੜੀਏ; ਤਿਨਾ ਨਾਹੀ ਕਿਸੈ ਦੀ, ਕਿਛੁ ਚਡਾ[੩] ਰਾਮ ॥ *(ਚੱਡਾ ਬੋਲੋ)* |
| | ੬ | ੬ | ਸਭਿ ਜੀਅ ਤੇਰੇ ਤੂੰ ਵਰਤਦਾ, ਮੇਰੇ ਹਰਿ ਪ੍ਰਭ; ਤੂੰ ਜਾਣਹਿ, ਜੋ ਜੀਇ ਕਮਾਈਐ ਰਾਮ ॥ |
| | ੧੭ | | ਛਕਾ ੧ *(ਛਕਾ ਇਕ ਪੜ੍ਹਨਾ)* |
| | ੧੮ | ੧ | ਬਿਹਾਗੜਾ ਮਹਲਾ ੫ ਛੰਤ ਘਰੁ ੧ |
| ੫੪੨ | ੧੫ | ੨ | ਅਤਿ ਪ੍ਰੀਤਮ ਮਨ ਮੋਹਨਾ, ਘਟ ਸੋਹਨਾ; ਪ੍ਰਾਨ ਅਧਾਰਾ ਰਾਮ ॥ *(ਅੱਤਿ ਨਹੀਂ ਕਰਨਾ)* |
| | ੧੭ | ੨ | ਨੈਨ ਤਰਸਨ ਦਰਸ ਪਰਸਨ; ਨਹ ਨੀਦ, ਰੈਣਿ ਵਿਹਾਣੀਆ ॥ |
| | ੧੮ | ੨ | ਨਾਨਕੁ ਪਇਅੰਪੈ[੪] ਸੰਤ ਜੰਪੈ[੫]; ਮੇਲਿ ਕੰਤੁ ਹਮਾਰਾ ॥ |
| | ੧੮ | ੨ | ਲਾਖ ਉਲਾਹਨੇ[੬] ਮੋਹਿ; ਹਰਿ ਜਬ ਲਗੁ ਨਹ ਮਿਲੈ ਰਾਮ ॥ |
| | ੧੯ | ੨ | ਮਿਲਨ ਕਉ ਕਰਉ ਉਪਾਵ; ਕਿਛੁ ਹਮਾਰਾ ਨਹ ਚਲੈ ਰਾਮ ॥ |
| | ੧੯ | ੨ | ਚਲ ਚਿਤ, ਬਿਤ ਅਨਿਤ, ਪ੍ਰਿਅ ਬਿਨੁ; ਕਵਨ ਬਿਧੀ ਨ ਧੀਜੀਐ ॥ |
| ੫੪੩ | ੨ | ੨ | ਸੇਜ ਏਕ ਪ੍ਰਿਉ ਸੰਗਿ; ਦਰਸੁ ਨ ਪਾਈਐ ਰਾਮ ॥ |
| | ੧੦ | ੩ | ਅੰਮ੍ਰਿਤ ਬਾਣੀ ਉਚਰਾ ਹਰਿ ਜਸੁ; ਮਿਠਾ ਲਾਗੈ ਤੇਰਾ ਭਾਣਾ ਰਾਮ ॥ |
| | ੧੧ | ੩ | ਸਮਰਥ ਅਗਥ ਅਪਾਰ ਪੂਰਨ; ਜੀਉ ਤਨੁ ਧਨੁ ਤੁਮ੍ ਮਨਾ ॥ |

੧. ਛਲ, ਫਰੇਬ ਕਰਨ ਵਾਲੇ। ੨. ਪਰਾਇਆ ਨਾਲ ਧ੍ਰੋਹ ਕਰਨ ਵਾਲੇ, ਵਿਸ਼ਵਾਸ-ਘਾਤੀ। ੩. ਚਾਹ, ਕਨੌਡ। ੪. ਕਥਨ ਕਰਦੇ ਹਨ (ਵਾ) ਆਪਣੇ ਪਤੀ। ੫. ਜਾਪਦੇ ਹਨ। ੬. ਉਲਾਂਭੇ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਹਾਗੜਾ |
|---|---|---|---|
| ੫੪੩ | ੧੩ | ੩ | ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ; ਸਭ ਪਤਿਤ ਪੁਨੀਤਾ ਰਾਮ ॥ |
| | ੧੫ | ੩ | ਰਿਧਿ ਸਿਧਿ ਨਵ ਨਿਧਿ, ਹਰਿ ਜਪਿ; ਜਿਨੀ ਆਤਮੁ ਜੀਤਾ ॥ |
| ੫੪੪ | ੫ | ੪ | ਬਿਹਾਗੜਾ ਮਹਲਾ ੫ ਘਰੁ ੨<br>ੴ ਸਤਿਨਾਮੁ ਗੁਰਪ੍ਰਸਾਦਿ ॥ |
| | ੬ | ੪ | ਘਟੁ, ਦੂਖ ਨੀਦੜੀਏ; ਪਰਸਉ ਸਦਾ ਪਗਾ[1] ॥ *(ਪਗਾ ਪੋਲਾ ਬੋਲੋ)* |
| | ੧੨ | ੪ | ਰਾਂਡ, ਨ ਬੈਸਈ; ਪ੍ਰਭ ਪੁਰਖ ਚਿਰਾਣੇ[2] ॥ |
| | ੧੩ | ੪ | ਸੁਖ ਸਹਿਜ ਸੋਵਹਿ ਕਿਲਬਿਖ ਖੋਵਹਿ; ਨਾਮ ਰਸਿ ਰੰਗਿ, ਜਾਗੀਆ ॥ |
| ੫੪੫ | ੬ | ੫ | ਬਿਨਵੰਤਿ ਨਾਨਕ ਸਦਾ ਨਿਰਮਲ; ਸਚੁ ਸਬਦੁ ਰੁਣ ਝੁਣਕਾਰੋ ॥ |
| | ੧੧ | ੫ | ਮਿਲਿ ਬ੍ਰਹਮ ਜੋਤੀ, ਓਤਿ ਪੋਤੀ[3]; ਉਦਕੁ ਉਦਕਿ[4] ਸਮਾਇਆ ॥ |
| ੫੪੬ | ੧ | ੬ | ਅਮਿਅ ਸਰੋਵਰੋ; ਪੀਉ ਹਰਿ ਹਰਿ ਨਾਮਾ ਰਾਮ ॥ |
| | ੮ | ੭ | ਅਨ ਕਾਏ[5] ਰਾਤੜਿਆ; ਵਾਟ ਦੁਹੇਲੀ ਰਾਮ ॥ |
| | ੧੧ | ੭ | ਤੂੰ ਵਲ ਵੰਚ ਲੂਕਿ ਕਰਹਿ; ਸਭ ਜਾਣੈ ਜਾਣੀ ਰਾਮ ॥ |
| | ੧੪ | ੭ | ਆਏ ਖਰੇ ਕਠਿਨ; ਜਮਕੰਕਰਿ ਪਕੜਿ ਲਇਆ ॥ |
| | ੧੭ | ੭ | ਤੁਝ ਬਿਨੁ ਕੋ ਨਾਹੀ; ਪ੍ਰਭ ਰਾਖਨਹਾਰਾ ਰਾਮ ॥ |
| | ੧੮ | ੭ | ਪਤਿਤ ਉਧਾਰਣ; ਹਰਿ ਬਿਰਦੁ ਤੁਮਾਰਾ ਰਾਮ ॥ |
| ੫੪੭ | ੬ | ੮ | ਸਰਨਿ ਤੇਰੀ ਰਖਿ ਲੇਹੁ ਮੇਰੀ; ਸਰਬ-ਮੈ ਨਿਰੰਜਨਾ ॥<br>*('ਮੈ' ਪਾਠ ਨਹੀਂ ਕਰਨਾ)* |
| | ੯ | ੮ | ਕਰਿ ਅਨੁਗ੍ਰਹੁ ਪਤਿਤ ਪਾਵਨ; ਬਹੁ ਜੋਨਿ ਭ੍ਰਮਤੇ, ਹਾਰੀ ॥ |
| | ੧੨ | ੮ | ਰਤਨੁ ਤਿਆਗਿ, ਸੰਗ੍ਰਹਨ[6] ਕਉਡੀ; ਪਸੂ ਨੀਚੁ ਇਆਨਾ ॥ |
| | ੧੪ | ੮ | ਗੁਣ ਗਾਇ ਗੋਵਿਦ ਸਦਾ ਨੀਕੇ; ਕਲਿਆਣ-ਮੈ ਪਰਗਟ ਭਏ ॥<br>*('ਮੈ' ਪਾਠ ਨਹੀਂ ਕਰਨਾ)* |
| | ੧੭ | ੯ | ਬੋਲਿ, ਸੁ ਧਰਮੀੜਿਆ[7]; ਮੋਨਿ ਕਤ ਧਾਰੀ ਰਾਮ ॥ |
| ੫੪੮ | ੧ | ੯ | ਮਾਇਆ ਝੂਠੁ ਰੁਦਨੁ; ਕੇਤੇ ਬਿਲਲਾਹੀ ਰਾਮ ॥ |
| | ੪ | ੯ | ਨਰਪਤਿ, ਜਾਣਿ ਗ੍ਰਹਿਓ[8]; ਸੇਵਕ ਸਿਆਣੇ ਰਾਮ ॥ |
| | ੯ | ੯ | ਮਹਾ ਧਰਮ, ਸੁ ਦਾਨ ਕਿਰਿਆ; ਸੰਗਿ ਤੇਰੈ ਸੇ ਚਲੇ ॥ |

੧. ਚਰਨ। ੨. ਪੁਰਾਤਨ ਪੁਰਖ। ੩. ਓਤਿਪੋਤੀ = ਤਾਣੇ ਪੇਟੇ ਦੀ ਤਰ੍ਹਾਂ। ੪. ਜਲ ਵਿਚ ਜਲ। ੫. ਹੋਰਨਾਂ ਵਿਚ ਕਾਏ = ਕਿਸ ਵਾਸਤੇ। ੬. ਇਕੱਤ੍ਰ ਕਰਨਾ। ੭. ਧਰਮੀਆਂ। ੮. ਘਰ ਦੇ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਹਾਗੜਾ |
|---|---|---|---|
| ੫੪੮ | ੧੧ | ੧ | ਬਿਹਾਗੜੇ ਕੀ ਵਾਰ ਮਹਲਾ ੪ |
| | ੧੯ | ੨ | ਗੁਰਮਤਿ, ਮਤਿ ਅਚਲੁ ਹੈ; ਚਲਾਇ ਨ ਸਕੈ ਕੋਇ ॥ (ਅਚੱਲੁ ਬੋਲੋ) |
| ੫੪੯ | ੩ | ੨ | ਦਿਤੈ ਕਿਤੈ ਨ ਸੰਤੋਖੀਅਨਿ; ਅੰਤਰਿ ਤ੍ਰਿਸਨਾ ਬਹੁਤੁ ਅਗ੍ਯ੍ਾਨੁ ਅੰਧਾਰੁ ॥ |
| | ੧੦ | ੩ | ਅੰਤਰਿ ਸਬਦੁ ਵਸਾਇਆ ਦੁਖੁ ਕਟਿਆ; ਚਾਨਣੁ ਕੀਆ ਕਰਤਾਰਿ ॥ |
| | ੧੫ | ੩ | ਤੁਧੁ ਜੇਵਡੁ ਦਾਤਾਰੁ, ਮੈ ਕੋਈ ਨਦਰਿ ਨ ਆਵਈ;<br>ਤੁਧੁ ਸਭਸੈ ਨੋ ਦਾਨੁ ਦਿਤਾ;<br>ਖੰਡੀ ਵਰਭੰਡੀ ਪਾਤਾਲੀ ਪੁਰਈ, ਸਭ ਲੋਈ ॥ |
| | ੧੯ | ੪ | ਮੁੰਢੈ ਦੀ ਖਸਲਤਿ[1], ਨ ਗਈਆ ਅੰਧੇ; ਵਿਛੁੜਿ ਚੋਟਾ ਖਾਏ ॥ |
| ੫੫੦ | ੮ | ੪ | ਹਰਿ ਕਿਰਪਾ ਤੇ, ਹੋਆ ਹਰਿ ਭਗਤੁ; ਹਰਿ ਭਗਤ ਜਨਾ ਕੈ ਮੁਹਿ ਡਿਠੈ,<br>ਜਗਤੁ ਤਰਿਆ ਸਭੁ ਲੋੜੀਐ ॥ |
| | ੧੨ | ੫ | ਹਰਿ ਆਪੇ ਠਾਕੁਰੁ ਸੇਵਕੁ ਭਗਤੁ; ਹਰਿ ਆਪੇ ਕਰੇ ਕਰਾਏ ॥ |
| | ੧੭ | ੬ | ਨਾਨਕ ਤਰਵਰੁ[2] ਏਕੁ, ਫਲੁ; ਦੁਇ ਪੰਖੇਰੂ[3] ਆਹਿ ॥ |
| ੫੫੧ | ੩ | ੭ | ਕਰਮ ਧਰਮ ਸਭਿ ਬੰਧਨਾ; ਪਾਪ ਪੁੰਨ ਸਨਬੰਧੁ ॥ (੨) ਸਨ ਬੰਧੁ ॥ |
| | ੮ | ੭ | ਫਿਰਿ ਆਪੇ ਜਗਤੁ ਉਪਾਇਆ ਕਰਤੈ; ਦਾਨੁ ਸਭਨਾ ਕਉ ਦੀਆ ॥ |
| | ੮ | ੭ | ਆਪੇ ਸੇਵ ਬਣਾਈਅਨੁ ਗੁਰਮੁਖਿ; ਆਪੇ ਅੰਮ੍ਰਿਤੁ ਪੀਆ ॥ |
| | ੯ | ੭ | ਆਪਿ ਨਿਰੰਕਾਰੁ, ਆਕਾਰੁ ਹੈ ਆਪੇ; ਆਪੇ ਕਰੈ ਸੁ ਥੀਆ ॥ |
| | ੧੭ | ੯ | ਸੇਖਾ ਅੰਦਰਹੁ ਜੋਰੁ ਛਡਿ ਤੂ; ਭਉ ਕਰਿ ਝਲੁ ਗਵਾਇ ॥ |
| ੫੫੨ | ੧੩ | ੧੦ | ਜਨੁ ਨਾਨਕੁ ਸਾਲਾਹਿ ਨ ਰਜੈ, ਤੁਧੁ ਕਰਤੇ;<br>ਤੂ ਹਰਿ ਸੁਖ ਦਾਤਾ ਵਡਨੁ ॥ (ਵੱਡਨੁ ਬੋਲੋ) |
| | ੧੮ | ੧੧ | ਆਪੇ ਚਾਟਸਾਲ[4], ਆਪਿ ਹੈ ਪਾਧਾ; ਆਪੇ ਚਾਟੜੇ ਪੜਣ ਕਉ, ਆਣੇ ॥<br>(ਪੱਧਾ ਬੋਲੋ) |
| | ੧੯ | ੧੧ | ਇਕ ਥੈ ਪੜਿ, ਬੁਝੈ ਸਭੁ ਆਪੇ; ਇਕ ਥੈ ਆਪੇ ਕਰੇ ਇਆਣੇ ॥ |
| ੫੫੩ | ੨ | ੧੨ | ਸਲੋਕੁ ਮਰਦਾਨਾ ੧ ॥ (ਸਲੋਕੁ ਮਰਦਾਨਾ ਪਹਿਲਾ ਬੋਲੋ) |
| | ੨ | ੧੨ | ਕਲਿ ਕਲਵਾਲੀ[5] ਕਾਮੁ ਮਦੁ; ਮਨੂਆ ਪੀਵਣ-ਹਾਰੁ ॥ |
| | ੨ | ੧੨ | ਕ੍ਰੋਧ ਕਟੋਰੀ ਮੋਹਿ ਭਰੀ; ਪੀਲਾਵਾ ਅਹੰਕਾਰੁ ॥ |
| | ੩ | ੧੨ | ਮਜਲਸ[6] ਕੂੜੇ ਲਬੁ ਕੀ; ਪੀ ਪੀ ਹੋਇ ਖੁਆਰੁ ॥ |

੧.ਆਦਤ। ੨.ਸਰੀਰ ਰੂਪੀ ਬ੍ਰਿਛ। ੩.ਦੋ ਪੰਛੀ ਜੀਵਾਤਮਾ ਤੇ ਪਰਮਾਤਮਾ। ੪.ਪਾਠਸ਼ਾਲਾ, ਸਕੂਲ। ੫.ਸੱਕ, ਗੁੜ ਆਦਿ ਦਾ ਸਾੜਾ, ਜਿਸ ਵਿਚੋਂ ਸ਼ਰਾਬ ਕੱਢੀਂਦੀ ਹੈ (ਜਾਂ) ਮੱਟੀ। ੬.ਸਭਾ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਰਾਗੁ ਬਿਹਾਗੜਾ |
| ੫੫੩ | ੩ | ੧੨ | ਕਰਣੀ[੧] ਲਾਹਨਿ[੨] ਸਤੁ ਗੁੜੁ; ਸਚੁ ਸਰਾ ਕਰਿ, ਸਾਰੁ ॥ |
| | ੫ | ੧੨ | |
| | | | ਮਰਦਾਨਾ ੧ |
| | ੫ | ੧੨ | ਕਾਇਆ ਲਾਹਣਿ ਆਪੁ ਮਦੁ; ਮਜਲਸ, ਤ੍ਰਿਸਨਾ ਧਾਤੁ ॥ (੧ ਅੰਕ ਨੂੰ 'ਪਹਿਲਾ' ਬੋਲੋ) |
| | ੬ | ੧੨ | ਗਿਆਨੁ ਗੁੜੁ, ਸਾਲਾਹ ਮੰਡੇ; ਭਉ ਮਾਸੁ ਆਹਾਰੁ ॥ |
| | ੭ | ੧੨ | 'ਕਾਂਯਾਂ' ਲਾਹਣਿ ਆਪੁ ਮਦੁ; ਅੰਮ੍ਰਿਤ ਤਿਸ ਕੀ ਧਾਰ ॥ ('ਕਾਂਇਆਂ' ਬੋਲੋ) |
| | ੮ | ੧੨ | ਸਤਸੰਗਤਿ ਸਿਉ ਮੇਲਾਪੁ ਹੋਇ; |
| | | | ਲਿਵ ਕਟੋਰੀ ਅੰਮ੍ਰਿਤ ਭਰੀ; ਪੀ ਪੀ ਕਟਹਿ ਬਿਕਾਰ ॥ |
| | ੧੩ | ੧੩ | ਗੁਰ ਪਰਸਾਦੀ ਦੁਬਿਧਾ ਮਰੈ; |
| | | | ਮਨੂਆ ਅਸਥਿਰੁ, ਸੰਧਿਆ ਕਰੇ ਵੀਚਾਰੁ ॥ |
| | ੧੩ | ੧੩ | ਨਾਨਕ ਸੰਧਿਆ ਕਰੈ ਮਨਮੁਖੀ, ਜੀਉ ਨ ਟਿਕੈ; |
| | | | ਮਰਿ ਜੰਮੈ ਹੋਇ ਖੁਆਰੁ ॥ |
| ੫੫੪ | ੧ | ੧੪ | ਘਟਿ ਵਸਹਿ ਚਰਣਾਰਬਿੰਦ; ਰਸਨਾ ਜਪੈ ਗੁਪਾਲ ॥ (ਜਪੈ = ਦੇਲ੍ਹੀ ਦੀਪਕ ਹੈ) |
| | ੮ | ੧੫ | ਸਾਹਿਬੁ ਸਦਾ ਹਜੂਰਿ ਹੈ; |
| | | | ਭਰਮੈ ਕੇ ਛਉੜ[੩] ਕਟਿ ਕੈ, ਅੰਤਰਿ ਜੋਤਿ ਧਰੇਹੁ ॥ |
| | ੧੦ | ੧੫ | ਆਪੇ ਭਾਰ ਅਠਾਰਹ 'ਬਣਸਪਤਿ'; ਆਪੇ ਹੀ ਫਲ ਲਾਏ ॥ (ਬਣੱਸਪਤਿ ਬੋਲਣਾ) |
| | ੧੫ | ੧੬ | ਝੂਠਾ ਮਦੁ ਮੂਲਿ ਨ ਪੀਚਈ; ਜੇ ਕਾ[੪] ਪਾਰਿ[੫] ਵਸਾਇ[੬] ॥ |
| ੫੫੫ | ੧੭ | ੧੮ | ਜੁਗ ਛਤੀਹ ਗੁਬਾਰੁ ਕਰਿ; ਵਰਤਿਆ 'ਸੁੰਨਾ' ਹਰਿ[੭] ॥ |
| | ੧੮ | ੧੮ | ਬੈਠਾ ਤਾੜੀ ਲਾਇ; ਆਪਿ ਸਭ-ਦੂ ਹੀ, ਬਾਹਰਿ ॥ |
| | ੧੯ | ੧੮ | ਆਪਣੀ ਮਿਤਿ ਆਪਿ ਜਾਣਦਾ; ਆਪੇ ਹੀ 'ਗਉਹਰੁ'[੮] ॥ |
| ੫੫੬ | ੧ | ੧੯ | ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ; ਕਿ ਕਰੇਗੁ ਅਗੈ ਜਾਇ ॥ |
| | ੫ | ੧੯ | ਨਾਨਕ ਇਹੁ 'ਮਰਤਬਾ'[੯] ਤਿਸਨੋ ਦੇਇ; ਜਿਸਨੋ ਕਿਰਪਾ ਕਰੇ ਰਜਾਇ ॥ |
| | ੮ | ੨੦ | ਪੁਤੁ 'ਜਿਨੂਰਾ'[੧੦] ਧੀਅ ਜਿਨੂਰੀ[੧੧]; ਜੋਰੂ[੧੨] ਜਿਨਾ ਦਾ ਸਿਕਦਾਰੁ[੧੩] ॥ |
| | ੯ | ੨੦ | ਹਿੰਦੂ ਮੂਲੇ ਭੂਲੇ; ਅਖੁਟੀ ਜਾਂਹੀ ॥ |
| | ੧੮ | ੨੧ | ਨਾਨਕੁ ਮੰਗੈ ਦਾਨੁ ਹਰਿ; ਸੰਤਾ ਰੇਨਾਰੁ ॥ |

੧. ਨਿਸ਼ਕਾਮ ਕਰਮਾਂ ਦੀ ਕਰਨੀ। ੨. ਕਿੱਕਰ ਦੇ ਸੱਕ ਆਦਿਕ, ਮੱਟੀ, ਪੂਰ, ਭੱਠੀ। ੩. ਫੋਲੇ, ਪੜਦੇ। ੪. ਜਿਥੋਂ ਤੱਕ। ੫. ਵਾਹ, ਵਸ। ੬. ਚੱਲੇ। ੭. ਅਫੁਰ ਹਰੀ ਵਰਤ ਰਿਹਾ। ੮. ਅਣਵਿੱਧ ਮੋਤੀ ਦੀ ਨਿਆਈਂ ਭਾਰਾ ਸਮੁੰਦ੍ਰ ਦੀ ਨਿਆਈਂ ਗੰਭੀਰ ਹੈ। ੯. ਅਹੁਦਾ ਦਰਜਾ। ੧੦. ਕੁਤ। ੧੧. ਕੁਤਨੀ। ੧੨. ਇਸਤ੍ਰੀ, ਘਰਵਾਲੀ। ੧੩. ਥਾਣੇਦਾਰ

## ਰਾਗੁ ਵਡਹੰਸੁ

| ਅੰਗ | ਪੰਗਤੀ | ਸ਼ਬਦ | |
|---|---|---|---|
| ੫੫੭ | ੩ | ੧ | ਰਾਗੁ ਵਡਹੰਸੁ ਮਹਲਾ ੧ ਘਰੁ ੧॥ |
| | ੪ | ੧ | ਹਉ ਵਾਰੀ ਵੰਞਾ, ਖੰਨੀਐ[੧] ਵੰਞਾ; ਤਉ ਸਾਹਿਬ ਕੇ ਨਾਵੈ॥ |
| | ੬ | ੧ | ਮੈ ਕੀ[੨], ਨਦਰਿ ਨ ਆਵਹੀ; ਵਸਹਿ, ਹਭੀਆਂ ਨਾਲਿ[੩]॥ |
| | ੭ | ੧ | ਤਿਖਾ ਤਿਹਾਇਆ ਕਿਉ ਲਹੈ; ਜਾ ਸਰ ਭੀਤਰਿ, ਪਾਲਿ॥ |
| | ੯ | ੨ | ਮੇਰਾ ਕੰਤੁ ਰੀਸਾਲੂ; ਕੀ ਧਨ ਅਵਰਾ ਰਾਵੇ ਜੀ॥ |
| | ੧੧ | ੨ | ਰਾਹੁ ਦਸਾਈ[੪], ਨ ਜੁਲਾਂ[੫]; ਆਖਾਂ ਅੰਮੜੀਆਸੁ[੬]॥ |
| | ੧੧ | ੨ | ਤੈ ਸਹ ਨਾਲਿ ਅਕੂਅਣਾ[੭]; ਕਿਉ ਥੀਵੈ ਘਰ ਵਾਸੁ॥ |
| | ੧੩ | ੩ | ਮੋਰੀ[੮] ਰੁਣ ਝੁਣ ਲਾਇਆ; ਭੈਣੇ, ਸਾਵਣੁ[੯] ਆਇਆ॥ |
| | ੧੩ | ੩ | ਤੇਰੇ ਮੁੰਧ ਕਟਾਰੇ, ਜੇਵਡਾ[੧੦]; ਤਿਨਿ ਲੋਭੀ, ਲੋਭ ਲੁਭਾਇਆ॥ |
| | ੧੫ | ੩ | ਚੂੜਾ ਭੰਨੁ; ਪਲੰਘ[੧੧] ਸਿਉ, ਮੁੰਧੇ; ਸਣੁ ਬਾਹੀ[੧੨] ਸਣੁ ਬਾਹਾ[੧੩]॥ |
| ੫੫੮ | ੧ | ੩ | ਨਾ ਮਨੀਆਰੁ[੧੪] ਨ ਚੂੜੀਆ[੧੫]; ਨਾ ਸੇ ਵੰਗੁੜੀਆਹਾ[੧੬]॥ |
| | ੨ | ੩ | ਸਭਿ ਸਹੀਆ, ਸਹੁ ਰਾਵਣਿ ਗਈਆ; ਹਉ ਦਾਧੀ[੧੭], ਕੈ ਦਰਿ ਜਾਵਾ॥ |
| | ੩ | ੩ | ਮਾਠਿ[੧੮], ਗੁੰਦਾਈ ਪਟੀਆ[੧੯]; ਭਰੀਐ; ਮਾਗ[੨੦] ਸੰਧੂਰੇ[੨੧]॥ |
| | ੫ | ੩ | ਆਇ ਨ ਸਕਾ, ਤੁਝ ਕਨਿ[੨੨] ਪਿਆਰੇ; ਭੇਜਿ[੨੩] ਨ ਸਕਾ ਕੋਇ॥ |
| | ੭ | ੩ | ਸੀਸੁ ਵਢੇ ਕਰਿ, ਬੈਸਣੁ[੨੪] ਦੀਜੈ; ਵਿਣੁ[੨੫] ਸਿਰ ਸੇਵ ਕਰੀਜੈ[੨੫]॥ |
| | ੯ | ੧ | ਵਡਹੰਸੁ ਮਹਲਾ ੩ ਘਰੁ ੧ |
| | ੧੪ | ੧ | ਭਣਤਿ ਨਾਨਕੁ, ਸਤਿਗੁਰ ਕਉ ਮਿਲਦੋ[੨੬] ਮਰੈ;<br>ਗੁਰ ਕੈ ਸਬਦਿ ਫਿਰਿ ਜੀਵੈ ਕੋਇ॥ |
| ੫੫੯ | ੮ | ੪ | ਸਤਗੁਰਿ ਮੋ-ਕਉ; ਹਰਿ ਦੀਆ ਬੁਝਾਇ॥ |

੧. ਟੁਕੜੇ। ੨. ਮੈਨੂੰ ਕਿਉਂ ਨਹੀਂ। ੩. ਸਾਰੀਆਂ ਮਹਾਤਮਾ ਰੂਪੀ ਸਖੀਆਂ ਨਾਲ। ੪. ਪੁੱਛਦੀ ਹਾਂ। ੫. ਚੱਲਦੀ ਨਹੀਂ। ੬. ਪਹੁੰਚ ਗਈ ਹਾਂ। ੭. ਬੋਲਣਾ ਨਹੀਂ। ੮. ਇੰਦ੍ਰੇ। ੯. ਸ਼ੌਕ ਅਵਸਥਾ ਰੂਪ। ੧੦. ਪ੍ਰੇਮ ਦਾ ਜੇਵੜਾ। ੧੧. ਅੰਤਹਕਰਨ ਚੂੜਾ ਸਕਾਮ ਕਰਮ। ੧੨. ਯੱਗਾਂ ਦੀ ਸਮੱਗ੍ਰੀ ਦੀਆਂ ਵਿਧੀਆਂ। ੧੩: ਬ੍ਰਿਤੀਆਂ ਪ੍ਰਮਾਣ ਆਦਿਕ ਬਾਹਾਂ ਹਨ। ੧੪. ਵੰਗਾਂ ਚੜ੍ਹਾਉਣ ਵਾਲਾ ਭਾਵ ਬ੍ਰਹਮ ਸ੍ਰੋਤਰੀ ਬ੍ਰਹਮ ਨੇਸ਼ਟੀ ਗੁਰੂ। ੧੫. ਨਿਸ਼ਕਾਮ ਕਰਮਾਂ ਦੀਆਂ ਚੂੜੀਆਂ। ੧੬. ਕਰੁਣਾ ਮੈਤ੍ਰੀ ਆਦਿ। ੧੭. ਮੈਂ ਵਿਛੋੜੇ ਰੂਪੀ ਅਗਨ ਦੀ ਸਾੜੀ ਹੋਈ। ੧੮. ਬਣਾ ਕੇ। ੧੯. ਇੰਦ੍ਰੀਆਂ ਦਾ ਦਮਨ ਰੂਪ ਪੱਟੀਆਂ। ੨੦. ਚੀਰਨੀਆਂ ਤਿਲਕ ਛਾਪਾ ਆਦਿਕ। ੨੧. ਸੰਧੂਰ ਸਹਿਤ। ੨੨. ਤੁਹਾਡੇ ਵਲ। ੨੩. ਇੰਦਰੇ ਰੂਪ ਹਲਕਾਰਾ। ੨੪. ਸਿੰਘਾਸਨ ਸੀਸ ਰੂਪ ਹੰਕਾਰ, ਵਢੇ = ਮੇਟ ਕੇ। ੨੫. ਬਿਨਾਂ ਹੰਕਾਰ ਤੋਂ ਹੋ ਕੇ। ੨੬. ਮਿਲਣ ਸਾਰ।

| ਅੰਗ | ਪੰਗਤੀ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੫੯ | ੯ | ੪ | ਦੂਜੈ ਭਾਇ ਕਰੂਪੀ[1]; ਦੂਖੁ ਪਾਵਹਿ ਆਗੈ ਜਾਇ ॥ |
| | ੧੧ | ੪ | ਸਭਨਾ ਕਾ ਭਤਾਰੁ, ਏਕੁ ਹੈ ਸੁਆਮੀ; ਕਹਣਾ ਕਿਛੂ ਨ ਜਾਇ ॥ |
| | ੧੧ | ੪ | ਨਾਨਕ, ਆਪੇ ਵੇਕ[2] ਕੀਤਿਅਨੁ; ਨਾਮੇ ਲਇਅਨੁ ਲਾਇ ॥ |
| | ੧੫ | ੫ | 'ਮਹਾਦੇਉ' ਗਿਆਨੀ, ਵਰਤੈ ਘਰਿ ਆਪਣੈ; ਤਾਮਸੁ[3], ਬਹੁਤੁ ਅਹੰਕਾਰਾ ॥ |
| ੫੬੦ | ੧ | ੬ | ਗੁਰਮੁਖਿ ਜਾਤਿ ਪਤਿ; ਸਚੁ ਸੋਇ ॥ |
| | ੨ | ੬ | ਗੁਰਮੁਖਿ; ਅੰਤਰਿ ਸਖਾਈ[4] ਪ੍ਰਭੁ ਹੋਇ ॥ |
| | ੨ | ੬ | ਗੁਰਮੁਖਿ ਜਿਸਨੋ ਆਪਿ ਕਰੇ; ਸੋ ਹੋਇ ॥ |
| | ੨ | ੬ | ਗੁਰਮੁਖਿ; ਆਪਿ ਵਡਾਈ ਦੇਵੈ ਸੋਇ ॥ |
| | ੩ | ੬ | ਗੁਰਮੁਖਿ ਸਬਦੁ ਸਚੁ; ਕਰਣੀ ਸਾਰੁ ॥ |
| | ੩ | ੬ | ਗੁਰਮੁਖਿ ਨਾਨਕ; ਪਰਵਾਰੈ ਸਾਧਾਰੁ ॥ |
| | ੫ | ੭ | ਸਦਾ ਸੁਖੁ; ਸਾਚੈ ਸਬਦਿ, ਵੀਚਾਰੀ ॥ |
| | ੬ | ੭ | ਦੇਹ[5] ਸਰੀਰਿ[6] ਸੁਖੁ ਹੋਵੈ; ਸਬਦਿ ਹਰਿ ਨਾਇ ॥ |
| | ੭ | ੭ | ਨਾਮੁ ਪਰਮਲੁ; ਹਿਰਦੈ ਰਹਿਆ ਸਮਾਇ ॥ |
| | ੧੩ | ੯ | ਹਰਿ ਚੇਤਿ ਮਨ ਮੇਰੇ; ਤੂ ਗੁਰ ਕਾ ਸਬਦੁ ਕਮਾਇ ॥ |
| | ੧੮ | ੧ | ਵਡਹੰਸੁ ਮਹਲਾ ੪ ਘਰੁ ੧ |
| | ੧੯ | ੧ | ਮੈ ਪ੍ਰਭ ਮਿਲਣ; ਪ੍ਰੇਮ ਮਨਿ ਆਸਾ ॥ |
| ੫੬੧ | ੫ | ੨ | ਹਉ ਕਿਉ ਕਰਿ; ਪਿਰ ਕਉ ਮਿਲਉ ਇਆਣੀ ॥ |
| | ੯ | ੨ | ਮੈ ਨਿਰਗੁਣ ਬਖਸਿ; ਨਾਨਕੁ ਵੇਚਾਰਾ ॥ |
| ੫੬੨ | ੨ | ੩ | ਗੁਰ ਸਤਿਗੁਰ ਪਾਸਹੁ, ਹਰਿ ਗੋਸਟਿ ਪੂਛਾਂ; ਕਰਿ ਸਾਂਝੀ, ਹਰਿ ਗੁਣ ਗਾਵਾਂ ॥ |
| | ੬ | ੩ | ਨਾਨਕ ਹਰਿ-ਜਨ ਹਰਿ, ਇਕੋ ਹੋਏ; ਹਰਿ ਜਪਿ, ਹਰਿ ਸੇਤੀ ਰਲਿਆ ॥ |
| | ੮ | ੧ | ਵਡਹੰਸੁ ਮਹਲਾ ੫ ਘਰੁ ੧ |
| | ੯ | ੧ | ਕੋਟਿ ਕੋਟਿ ਕੋਟਿ; ਲਖ ਧਾਵੈ ॥ (ਮੁੱਖ ਪਾਠ ਲੱਖ ਕਰਨਾ, ਲਖ = ਜਾਣ ਲੈਣ ਦਾ ਅਰਥ ਭੀ ਹੈ) |
| | ੯ | ੧ | ਇਕੁ ਤਿਲੁ; ਤਾ ਕਾ ਮਹਲੁ ਨ ਪਾਵੈ ॥ |

੧. ਦਿਲ ਦੀ ਬੇ-ਸਫ਼ਾਈ ਵਾਲੀ। ੨. ਭਿੰਨ ਭਿੰਨ। ੩. ਤਮੋ ਗੁਣ। ੪. ਸਹਾਈ ਹੁੰਦਾ ਹੈ। ੫. ਸਥੂਲ ਦੇਹ। ੬. ਸੂਖਮ ਦੇਹ।

| ਅੰਗ | ਪੰਗਤੀ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੬੨ | ੧੪ | ੧ | ਮਹਲਿ ਬੁਲਾਇਆ ਪ੍ਰਭ; ਅੰਮ੍ਰਿਤੁ ਭੂੰਚਾ ॥ |
| ੫੬੩ | ੩ | ੩ | ਨਾਨਕ; ਸਾਧੂ ਦੇਖਿ[1], ਮਨੁ ਰਾਤਾ ॥ |
| | ੧੩ | ੬ | ਸਿਮਰਿ ਸਿਮਰਿ ਪ੍ਰਭੁ; ਭਏ ਨਿਹਾਲਾ ॥ |
| | ੧੭ | ੭ | ਸੰਸਾਰ ਸਾਗਰ ਤੇ; ਕਢੁ, ਦੇ ਹਾਥੀ ॥ |
| ੫੬੪ | ੪ | ੯ | ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ; ਹਉ ਕਿਉ ਪਾਈ ਗੁਰ ਪੂਰੇ ॥ |
| | ੪ | ੯ | ਜੇ ਸਉ ਖੇਲ ਖੇਲਾਈਐ ਬਾਲਕੁ; ਰਹਿ ਨ ਸਕੈ ਬਿਨੁ ਖੀਰੇ ॥ |
| | ੫ | ੯ | ਮੇਰੈ ਅੰਤਰਿ ਭੁਖ, ਨ ਉਤਰੈ ਅੰਮਾਲੀ[2]; ਜੇ ਸਉ ਭੋਜਨ ਮੈ ਨੀਰੇ ॥ |
| | ੧੩ | ੯ | ਜਿਚਰੁ, ਦੂਜਾ ਭਰਮੁ 'ਸਾ' ਅੰਮਾਲੀ; ਤਿਚਰੁ, ਮੈ ਜਾਣਿਆ ਪ੍ਰਭੁ ਦੂਰੇ ॥ |
| | ੧੭ | ੧ | ਵਡਹੰਸੁ ਮਹਲਾ ੩ ਅਸਟਪਦੀਆ |
| ੫੬੫ | ੧ | ੧ | ਬਿਨੁ ਸਾਚੇ ਹੋਰੁ ਸਾਲਾਹਣਾ; ਜਾਸਹਿ ਜਨਮੁ ਸਭੁ ਖੋਇ ॥ |
| | ੨ | ੧ | ਅਨ ਦਿਨੁ ਲਾਹਾ, ਸਚੁ ਨਾਮੁ ਧਨੁ; ਭਗਤਿ, ਭਰੇ ਭੰਡਾਰਾ ॥ |
| | ੧੨ | ੨ | ਹਮ ਨੀਚ ਸੇ, ਊਤਮ ਭਏ; ਹਰਿ ਕੀ ਸਰਣਾਈ ॥ |
| | ੧੩ | ੨ | ਬਿਖੁ ਸੇ, ਅੰਮ੍ਰਿਤ ਭਏ; ਗੁਰਮਤਿ ਬੁਧਿ ਪਾਈ ॥ |
| | ੧੩ | ੨ | 'ਅਕਹੁ'[3] ਪਰਮਲ ਭਏ[4]; ਅੰਤਰਿ ਵਾਸਨਾ ਵਸਾਈ[5] ॥ (ਅੱਕਹੁ ਬੋਲੋ) |
| | ੧੮ | ੧ | ਵਡਹੰਸੁ ਮਹਲਾ ੧ ਛੰਤ |
| | ੧੯ | ੧ | ਜਬ ਸਾਚ ਅੰਦਰਿ, ਹੋਇ ਸਾਚਾ; ਤਾਮਿ[6] ਸਾਚਾ ਪਾਈਐ ॥ |
| ੫੬੬ | ੯ | ੧ | ਕਿਛੁ ਪੁੰਨ ਦਾਨ ਅਨੇਕ ਕਰਣੀ; ਨਾਮ ਤੁਲਿ ਨ ਸਮਸਰੇ[7] ॥ |
| | ੧੦ | ੧ | ਨਾਨਕਾ ਜਿਨ ਨਾਮੁ ਮਿਲਿਆ; ਕਰਮੁ ਹੋਆ ਧੁਰਿ ਕਦੇ[8] ॥ |
| | ੧੩ | ੨ | ਨਾਮੁ ਤੇਰਾ ਹੈ ਸਾਚਾ; ਸਦਾ ਮੈ ਮਨਿ ਭਾਣਾ ॥ |
| ੫੬੭ | ੩ | ੨ | ਕੀਰਤਿ ਕਰਹਿ ਸੁਆਮੀ; ਤੇਰੈ ਦੁਆਰੇ ॥ |
| | ੮ | ੨ | ਵਡਾ ਸਾਹਿਬੁ ਹੈ ਆਪਿ; ਅਲਖ ਅਪਾਰਾ ॥ |
| | ੧੧ | ੨ | ਤੇਰੀ ਚਾਲ ਸੁਹਾਵੀ; ਮਧੁਰਾੜੀ[9] ਬਾਣੀ ॥ |
| | ੧੨ | ੨ | ਕੁਹਕਨਿ[10] ਕੋਕਿਲਾ; ਤਰਲ ਜੁਆਣੀ[11] ॥ |
| | ੧੨ | ੨ | ਸਾਰੰਗ[12] ਜਿਉ, ਪਗੁ ਧਰੈ ਠਿਮਿ ਠਿਮਿ[13]; ਆਪਿ ਆਪੁ ਸੰਧੂਰਏ[14] ॥ |

੧. ਸ੍ਰੀ ਗੁਰੂ ਰਾਮਦਾਸ ਜੀ ਦਾ ਦਰਸ਼ਨ ਕਰਕੇ। ੨. ਅੰਮਾਂ, ਵੱਡੀ ਸਖੀ। ੩. ਕ੍ਰੋਧਾਦਿਕ ਸਹਿਤ। ੪. ਚੰਨਣ ਬਣ ਗਏ। ੫. ਭਗਤੀ ਰੂਪ ਵਾਸ਼ਨਾ ਵੱਸਣ ਕਰਕੇ। ੬. ਤਦੋਂ। ੭. ਜੇ ਵਿਚਾਰਿਆ ਜਾਏ ਤਾਂ ਨਾਮ ਦੇ ਬਰਾਬਰ ਕੁਝ ਨਹੀਂ। ੮. ਚਿਰੋਕਣਾ। ੯. ਮਿੱਠੀ। ੧੦. ਕੂਕਣਾ। ੧੧. ਚੰਚਲ, ਚੜ੍ਹਦੀ ਜਵਾਨੀ। ੧੨. ਹਾਥੀ। ੧੩. ਥੰਮ੍ਹ ਥੰਮ੍ਹ ਕੇ, ਇਕ ਰਸ। ੧੪. ਮਸਤ ਰਹਿੰਦੇ ਹੋ।

| ਅੰਗ | ਪੰਗਤੀ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੬੭ | ੧੩ | ੨ | ਸ੍ਰੀ ਰੰਗ ਰਾਤੀ ਫਿਰੈ ਮਾਤੀ; ਉਦਕੁ, ਗੰਗਾ ਵਾਣੀ[1] ॥ |
| | ੧੫ | ੧ | ਵਡਹੰਸ ਮਹਲਾ ੩ ਛੰਤ |
| | ੧੮ | ੧ | ਨਾਨਕ ਸਾ ਧਨ ਮੇਲਿ ਲਈ, ਪਿਰਿ ਆਪੇ; ਸਾਚੈ ਸਾਹਿ ਸਵਾਰੀ ॥ |
| ੫੬੮ | ੬ | ੧ | ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ; ਹਰਿ ਕਾ ਪ੍ਰੇਮੁ 'ਸੁ' ਭਾਇਆ ॥ (੨) ਸੁਭਾਇਆ ॥ |
| ੫੬੯ | ੫ | ੩ | ਮਨ ਮੇਰਿਆ; ਤੂ ਸਦਾ ਸਚੁ ਸਮਾਲਿ ਜੀਉ ॥ |
| | ੧੧ | ੩ | ਮਨ ਮੇਰਿਆ, ਜਨਮੁ ਪਦਾਰਥੁ ਪਾਇ-ਕੈ; ਇਕਿ ਸਚਿ ਲਗੇ ਵਾਪਾਰਾ ॥ |
| | ੧੬ | ੩ | ਮਤਿ ਨਿਹਚਲ ਅਤਿ ਗੂੜੀ ਗੁਰਮੁਖਿ; ਸਹਜੇ ਨਾਮੁ ਵਖਾਣਿਆ ॥ |
| ੫੭੦ | ੧੦ | ੪ | ਜਿਉ ਤਿਸਦੀ ਵਡਿਆਈ, ਆਪਿ ਕਰਾਈ; ਵਰੀਆਮੁ[2] ਨ ਫੁਸੀ[3] ਕੋਈ ॥ *(ਨੰਨਾ ਦੇਹਲੀ ਦੀਪਕ ਹੈ)* |
| | ੧੮ | ੫ | ਅੰਤਰਿ ਖੂਹਟਾ[4] ਅੰਮ੍ਰਿਤਿ ਭਰਿਆ; ਸਬਦੇ, ਕਾਢਿ ਪੀਐ ਪਨਿਹਾਰੀ ॥ |
| ੫੭੧ | ੧੧ | ੬ | ਮਾਇਆ ਮੋਹੁ ਸਭੁ ਬਰਲੁ[5] ਹੈ; ਦੂਜੈ ਭਾਇ ਖੁਆਈ[6] ਰਾਮ ॥ |
| | ੧੯ | ੬ | ਦਰਿ ਸਾਚੈ ਸਦਾ ਹੈ ਸਾਚਾ; ਸਾਚੈ ਸਬਦਿ ਸੁਭਾਖਿਆ[7] ॥ |
| ੫੭੨ | ੧ | ੬ | ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ; ਮਤਿ ਪਰਵਾਣੁ ਸਚੁ ਸਾਈ ॥ *(ਸਾਂਈ ਨਹੀਂ ਬੋਲਣਾ)* |
| | ੩ | ੧ | ਵਡਹੰਸੁ ਮਹਲਾ ੪ ਛੰਤ |
| | ੭ | ੧ | ਹਰਿ ਨਾਮੋ ਹਰਿ ਨਾਮੁ ਦ੍ਰਿੜਾਏ; ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ॥ *(ਵਿਗੱਸੇ ਨਹੀਂ ਬੋਲਣਾ)* |
| | ੧੨ | ੧ | ਮੇਰੈ ਮਨਿ ਬੈਰਾਗੁ ਭਇਆ, ਬੈਰਾਗੀ; ਮਿਲਿ ਗੁਰ ਦਰਸਨਿ, ਸੁਖੁ ਪਾਏ ॥ |
| ੫੭੩ | ੯ | ੨ | ਹਰਿ ਆਪੇ ਹਰਿ ਆਪੇ; ਪੁਰਖੁ ਨਿਰੰਜਨੁ ਸੋਈ ਰਾਮ ॥ |
| | ੯ | ੨ | ਹਰਿ ਆਪੇ ਹਰਿ ਆਪੇ ਮੇਲੈ; ਕਰੈ ਸੋ ਹੋਈ ਰਾਮ ॥ |
| | ੧੩ | ੩ | ਤਿਮਰ ਅਗਿਆਨੁ ਗਵਾਇਆ; ਗੁਰ ਗਿਆਨੁ ਅੰਜਨੁ, ਗੁਰਿ ਪਾਇਆ ਰਾਮ ॥ |
| ੫੭੪ | ੧ | ੩ | ਜਿਨੀ ਦਰਸਨੁ ਜਿਨੀ ਦਰਸਨੁ; ਸਤਿਗੁਰ ਪੁਰਖ ਨ ਪਾਇਆ ਰਾਮ ॥ |
| | ੨ | ੩ | ਤਿਨ ਨਿਹਫਲੁ ਤਿਨ ਨਿਹਫਲੁ ਜਨਮੁ; ਸਭੁ ਬ੍ਰਿਥਾ ਗਵਾਇਆ ਰਾਮ ॥ |

੧. ਪਾਣੀ (ਵਾ) ਬਣਾਵਟ। ੨. ਬਹਾਦਰ ਸੂਰਮਾ। ੩. ਕਾਇਰ। ੪. ਹਿਰਦਾ ਰੂਪੀ ਖੂਹ
੫. ਕਮਲਾਪਨ। ੬. ਭੁਲਾਈ ਹੋਈ ਹੈ। ੭. ਉਚਾਰਨ ਕੀਤਾ।

| ਅੰਗ | ਪੰਗਤੀ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੭੪ | ੫ | ੩ | ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ; ਹਰਿ ਪਾਸਿ ਬੇਨੰਤੀ ਰਾਮ ॥ |
| | ੭ | ੩ | ਕਹੁ ਨਾਨਕ ਗੁਰਿ ਨਾਮੁ ਦ੍ਰਿੜ੍ਹਾਇਆ; ਹਰਿ ਹਰਿ ਨਾਮੁ, ਹਰਿ ਸਤੀ ॥ ('ਸੱਤੀ' ਬੋਲੋ) |
| | ੯ | ੪ | ਹਰਿ ਕਿਰਪਾ ਹਰਿ ਕਿਰਪਾ ਕਰਿ; ਸਤਿਗੁਰੁ ਮੇਲਿ ਸੁਖ ਦਾਤਾ ਰਾਮ ॥ |
| | ੯ | ੪ | ਹਮ ਪੂਛਹ ਹਮ ਪੂਛਹ; ਸਤਿਗੁਰ ਪਾਸਿ, ਹਰਿ ਬਾਤਾ ਰਾਮ ॥ |
| | ੧੨ | ੪ | ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮਿ; ਸਭਿ ਬਿਨਸੇ ਹੰਉਮੈ ਪਾਪਾ ਰਾਮ ॥ ('ਨਾਮੁ' ਭੀ ਕਈ ਸਰੂਪਾਂ ਵਿਚ ਆਇਆ ਹੈ) |
| | ੧੩ | ੪ | ਜਪਿ ਹਰਿ ਹਰਿ, ਜਪਿ ਹਰਿ ਹਰਿ ਨਾਮੁ; ਲਥਿਅੜੇ ਜਗਿ ਤਾਪਾ ਰਾਮ ॥ |
| | ੧੬ | ੪ | ਜਪਿ ਹਰਿ ਹਰਿ, ਜਪਿ ਹਰਿ ਹਰਿ ਨਾਮੁ; ਮੇਰੈ ਮਨਿ ਭਾਇਆ ਰਾਮ ॥ |
| | ੧੭ | ੪ | ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ; ਸਭਿ ਰੋਗ ਗਵਾਇਆ ਰਾਮ ॥ |
| ੫੭੫ | ੧ | ੪ | ਹਮ ਪਾਪੀ, ਹਮ ਪਾਪੀ ਨਿਰਗੁਣ; ਦੀਨ ਤੁਮ੍ਾਰੇ ਰਾਮ ॥ |
| | ੫ | ੫ | ਵਡਹੰਸੁ ਮਹਲਾ ੪ ਘੋੜੀਆ ('ਘੋੜੀਆਂ' ਬੋਲੋ) |
| | ੬ | ੫ | ਦੇਹ 'ਤੇਜਣਿ'[1] ਜੀ; ਰਾਮਿ ਉਪਾਈਆ ਰਾਮ ॥ |
| | ੬ | ੫ | ਮਾਣਸ ਜਨਮੁ ਵਡ ਪੁੰਨੇ ਪਾਇਆ; ਦੇਹ ਸੁ ਕੰਚਨ, ਚੰਗੜੀਆ[2] ॥ |
| | ੭ | ੫ | ਗੁਰਮੁਖਿ, ਰੰਗੁ ਚਲੂਲਾ ਪਾਵੈ; ਹਰਿ ਹਰਿ ਹਰਿ ਨਵਰੰਗੜੀਆ[3] ॥ (੨) ਨਵ ਰੰਗੜੀਆ ॥ |
| | ੯ | ੫ | ਦੇਹ ਪਾਵਉ ਜੀਨੁ; ਬੁਝਿ ਚੰਗਾ ਰਾਮ ॥ |
| | ੧੦ | ੫ | ਹਰਿ ਬੋਹਿਥਿ ਚੜਿ, ਵਡਭਾਗੀ ਲੰਘੈ; ਗੁਰੁ ਖੇਵਟੁ[4], ਸਬਦਿ ਤਰਾਏ ॥ |
| | ੧੨ | ੫ | ਕੜੀਆਲੁ[5] ਮੁਖੇ; ਗੁਰਿ ਗਿਆਨੁ ਦ੍ਰਿੜਾਇਆ ਰਾਮ ॥ |
| | ੧੩ | ੫ | ਤਨਿ ਪ੍ਰੇਮੁ ਹਰਿ; ਚਾਬੁਕ ਲਾਇਆ ਰਾਮ ॥ |
| | ੧੩ | ੫ | ਅਘੜੋ ਘੜਾਵੈ ਸਬਦੁ ਪਾਵੈ; ਅਪਿਉ, ਹਰਿ ਰਸੁ ਪੀਤਿਆ ॥ (ਅ-ਘੜੋ ਨਹੀਂ ਬੋਲਣਾ) |
| | ੧੫ | ੫ | ਘੋੜੀ 'ਤੇਜਣਿ' ਦੇਹ; ਰਾਮਿ ਉਪਾਈਆ ਰਾਮ ॥ |
| | ੧੫ | ੫ | ਜਿਤੁ ਹਰਿ ਪ੍ਰਭੁ ਜਾਪੈ; ਸਾ ਧਨੁ ਧੰਨੁ ਤੁਖਾਈਆ[6] ਰਾਮ ॥ |
| | ੧੭ | ੫ | ਚੜਿ 'ਦੇਹੜਿ'[7] ਘੋੜੀ, ਬਿਖਮੁ ਲਘਾਏ; ਮਿਲੁ ਗੁਰਮੁਖਿ ਪਰਮਾਨੰਦਾ ॥ |
| | ੧੮ | ੫ | ਜਨ ਨਾਨਕ ਹਰਿ ਵਰੁ ਪਾਇਆ ਮੰਗਲੁ; ਮਿਲਿ ਸੰਤ ਜਨਾ ਵਾਧਾਈ ॥ |

੧. ਘੋੜੀ। ੨. ਚੰਗੀ। ੩. ਪ੍ਰਮੇਸ਼ਰ ਦੇ ਨਵੀਨ ਪ੍ਰੇਮ ਰੰਗ ਵਿਚ ਰੰਗੀ ਗਈ। ੪. ਮਲਾਹ। ੫. ਕੰਢਿਆਂ ਵਾਲੀ ਲਗਾਮ। ੬. ਘੋੜੀ। ੭. ਦੇਹ ਰੂਪੀ।

| ਅੰਗ | ਪੰਗਤੀ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੭੫ | ੧੯ | ੬ | ਦੇਹ ਤੇਜਨੜੀ; ਹਰਿ ਨਵਰੰਗੀਆ ਰਾਮ ॥ |
| | ੧੯ | ੬ | ਗੁਰ ਗਿਆਨੁ, ਗੁਰੂ; ਹਰਿ ਮੰਗੀਆ ਰਾਮ ॥ |
| ੫੭੬ | ੩ | ੬ | ਦੇਹ ਕੰਚਨ; ਜੀਨੁ ਸੁਵਿਨਾ[1] ਰਾਮ ॥ |
| | ੬ | ੬ | ਕੜੀਆਲੁ ਮੁਖੇ; ਗੁਰਿ ਅੰਕਸੁ[2] ਪਾਇਆ ਰਾਮ ॥ |
| | ੭ | ੬ | ਮਨੁ 'ਮੈਗਲੁ'[3]; ਗੁਰ ਸਬਦਿ, ਵਸਿ ਆਇਆ ਰਾਮ ॥ |
| | ੧੦ | ੬ | ਹਰਿ ਗਾਇ ਮੰਗਲੁ ਰਾਮ ਨਾਮਾ; ਹਰਿ ਸੇਵ 'ਸੇਵਕ', ਸੇਵ 'ਕੀ'[4] ॥ (੨) ਹਰਿ ਸੇਵ ਸੇਵਕ ਸੇਵਕੀ[5] ॥ |
| | ੧੧ | ੬ | ਪ੍ਰਭ ਜਾਇ ਪਾਵੈ ਰੰਗ ਮਹਲੀ; ਹਰਿ ਰੰਗੁ ਮਾਣੇ, ਰੰਗ 'ਕੀ' ॥ |
| | ੧੪ | ੧ | ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪ |
| | ੧੬ | ੧ | ਸੋ ਘਰੁ ਲਧਾ ਸਹਜਿ 'ਸਮਧਾ'[6]; ਹਰਿ ਕਾ ਨਾਮੁ ਅਧਾਰਾ ॥ *(ਸਮੱਧਾ ਬੋਲੋ)* |
| | ੧੮ | ੧ | ਗੁਰਿ, ਮੰਤ੍ਰੁ ਸਬਦੁ ਸਚੁ; ਦੀਤਾ ਰਾਮ ॥ |
| ੫੭੭ | ੧੨ | ੨ | ਲੋਇਣ, ਲੋਈ[7] ਡਿਠ; ਪਿਆਸ ਨ ਬੁਝੈ, ਮੂ ਘਣੀ ॥ *(ਬੁੱਝੈ ਨਹੀਂ ਕਰਨਾ)* |
| | ੧੩ | ੨ | ਨਾਨਕ, ਸੇ ਅਖੜੀਆਂ ਬਿਅੰਨਿ[8]; ਜਿਨੀ ਡਿਸੰਦੋ ਮਾ ਪਿਰੀ ॥ |
| | ੧੪ | ੨ | ਸੇ ਸਾਚੀ ਦਰਗਹ; ਭਾਣੇ ਰਾਮ ॥ *(ਚਾਲ ਵਾਸਤੇ ਬਿਸ੍ਰਾਮ)* |
| | ੧੫ | ੨ | ਸੇਈ ਸਜਣ, ਸੰਤ ਸੇ ਸੁਖੀਏ; ਠਾਕੁਰ ਅਪਣੇ ਭਾਣੇ ॥ |
| | ੧੯ | ੨ | ਦੁਖ ਨਾਸ, ਭਰਮ ਬਿਨਾਸ ਤਨ ਤੇ; ਜਪਿ ਜਗਦੀਸ ਈਸਹ, ਜੈ ਜਏ ॥ |
| ੫੭੮ | ੨ | ੨ | ਨਾਨਕ ਜਾਣੇ ਸਤਿ; ਸਾਂਈ, ਸੰਤ ਨ ਬਾਹਰਾ ॥ |
| | ੨ | ੨ | ਮਿਲਿ ਜਲੁ ਜਲਹਿ; ਖਟਾਨਾ ਰਾਮ ॥ |
| | ੫ | ੨ | ਨਾਨਕ ਭ੍ਰਮ ਭੈ ਗੁਣ ਬਿਨਾਸੇ; ਮਿਲਿ ਜਲੁ ਜਲਹਿ, ਖਟਾਨਾ ॥ |
| | ੬ | ੩ | ਰਖੁ ਜਗਤੁ ਸਗਲ; ਦੇ ਹਥਾ ਰਾਮ ॥ |
| | ੮ | ੩ | ਪ੍ਰਭ ਦੂਖ ਦਰਦ ਭ੍ਰਮ; ਹਰਤਾ ਰਾਮ ॥ |
| | ੧੧ | ੩ | ਮਨ ਇਛਿਅੜਾ; ਫਲੁ ਪਾਈਐ ਰਾਮ ॥ |
| | ੧੪ | ੩ | ਘਟਿ ਘਟਿ; ਹਰਿ ਗੋਬਿੰਦੁ ਗਾਜੇ[9] ਰਾਮ ॥ |

੧. ਸੁਨਹਿਰੀ। ੨. ਕੁੰਡਾ। ੩. ਹਾਥੀ। ੪. ਸੇਵ = ਸੇਵਾ ਕੀ = ਕੀਤੀ ਇਹ ਸੰਪ੍ਰਦਾਈ ਅਰਥ ਹੈ। ੫. ਦਾਸਾਂ ਦਾ ਦਾਸ ਹੋ ਕੇ ਹਰੀ ਦੀ ਸੇਵਾ ਕਰੇਗਾ। ੬. ਸਮਾਏ ਜਾਂ ਸਮਝੇ। ੭. ਪ੍ਰਕਾਸ਼ ਰੂਪ ਬ੍ਰਹਮ। ੮. ਦੂਜੀਆਂ ਹੋਰ, ਬ੍ਰਹਮ ਗਿਆਨ ਤੇ ਸ਼ਰਧਾ ਸੁਰਤ ਦੀਆਂ ਅੱਖਾਂ। ੯. ਪ੍ਰਗਟ ਹੋ ਰਿਹਾ।

| ਅੰਗ | ਪੰਗਤੀ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੭੮ | ੧੮ | ੧ | ਰਾਗੁ ਵਡਹੰਸ ਮਹਲਾ ੧ ਘਰੁ ੫ ਅਲਾਹਣੀਆ |
| | | | (ਅਲਾਹਣੀਆਂ ਬੋਲੋ) |
| | ੧੯ | ੧ | ਮੁਹਲਤਿ[੧] ਪੁਨੀ, ਪਾਈ[੨] ਭਰੀ; ਜਾਨੀਅੜਾ ਘਤਿ ਚਲਾਇਆ ॥ |
| ੫੭੯ | ੧੦ | ੧ | ਵਾਲੇਵੇ[੩] ਕਾਰਣਿ ਬਾਬਾ ਰੋਈਐ; ਰੋਵਣੁ ਸਗਲ ਬਿਕਾਰੋ ॥ |
| ੫੮੦ | ੭ | ੩ | ਜਿਨਿ ਆਪੀ-ਨੈ ਆਪੁ ਸਾਜਿਆ; ਸਚੜਾ ਅਲਖ ਅਪਾਰੋ ॥ |
| | ੯ | ੩ | ਸਚੜਾ ਸਾਹਿਬੁ ਸਚੁ ਤੂ; ਸਚੜਾ ਦੇਹਿ ਪਿਆਰੋ ॥ |
| | ੧੨ | ੩ | ਜੰਮਣੁ ਮਰਣਾ ਆਇ ਗਇਆ; ਬਧਿਕੁ[੪], ਜੀਉ ਬਿਕਾਰੋ ॥ |
| | ੧੨ | ੩ | ਭੂਡੜੈ[੫] ਨਾਮੁ ਵਿਸਾਰਿਆ; ਬੂਡੜੈ[੬] ਕਿਆ ਤਿਸੁ ਚਾਰੋ[੭] ॥ |
| | ੧੬ | ੩ | ਸਾ ਧਨ ਛੁਟੀ[੮] ਮੁਠੀ[੯], ਝੂਠਿ ਵਿਧਣੀਆ[੧੦];<br>ਮਿਰਤਕੜਾ[੧੧], ਅੰਙਨੜੇ[੧੨] ਬਾਰੇ[੧੩] ॥ |
| | ੧੬ | ੩ | ਸੁਰਤਿ ਮੁਈ, ਮਰੁ ਮਾਈਏ; ਮਹਲ ਰੁੰਨੀ, ਦਰ ਬਾਰੇ[੧੩] ॥ |
| | ੧੯ | ੩ | ਜੀਵਤੁ ਮਰੈ, 'ਸੁ' ਜਾਣੀਐ; ਪਿਰ ਸਚੜੈ, ਹੇਤਿ ਪਿਆਰੇ ॥ |
| ੫੮੧ | ੧ | ੩ | ਹਉ ਮੁਠੜੀ ਧੰਧੈ ਧਾਵਣੀਆ; ਪਿਰਿ ਛੋਡਿਅੜੀ ਵਿਧਣ ਕਾਰੇ[੧੪] ॥ |
| | ੨ | ੩ | ਮੈ, ਪਿਰੁ ਸਚੁ ਸਾਲਾਹਣਾ; ਹਉ ਰਹਸਿਅੜੀ[੧੫] ਨਾਮਿ ਭਤਾਰੇ ॥ |
| | ੩ | ੩ | ਬਈਅਰਿ[੧੬], ਨਾਮਿ ਸੋੁਹਾਗਣੀ; ਸਚੁ ਸਵਾਰਣਹਾਰੋ ॥ |
| | ੪ | ੩ | ਗਾਵਹੁ ਗੀਤੁ, ਨ ਬਿਰਹੜਾ[੧੭]; ਨਾਨਕ ਬ੍ਰਹਮ ਬੀਚਾਰੋ ॥ |
| | | | (੨) ਗਾਵਹੁ ਗੀਤੁਨ |
| | ੭ | ੪ | ਜਿਨਿ ਜਗੁ ਥਾਪਿ[੧੮], ਵਤਾਇਆ[੧੯] ਜਾਲੋੁ; ਸੋ ਸਾਹਿਬੁ ਪਰਵਾਣੋ ॥ |
| | ੮ | ੪ | ਬਾਬਾ ਆਇਆ ਹੈ ਉਠਿ ਚਲਣਾ; ਅਧ[੨੦] ਪੰਧੈ ਹੈ, ਸੰਸਾਰੋ 'ਵਾ' ॥ |
| | ੧੩ | ੪ | ਇਬ ਕੇ ਰਾਹੇ[੨੧] ਜੰਮਨਿ ਨਾਹੀ; ਪਛੁਤਾਣੇ ਸਿਰਿ ਭਾਰੋ ॥ |
| | ੧੯ | ੫ | ਲਬਿ ਧੰਧੈ ਮਾਇਆ, ਜਗਤੁ ਭੁਲਾਇਆ; ਕਾਲੁ ਖੜਾ ਰੂਆਏ[੨੨] ॥ |
| | | | (ਕਾਲੁ ਖੜਾਰੂ ਨਹੀਂ ਬੋਲਣਾ) |

---

੧. ਅਰਸਾ, ਵਕਤ। ੨. ਪੜੋਪੀ, ਪੜੋਪੀ ਵਿਚ ਅੱਧ ਸੇਰ ਦਾਣੇ ਪੈਂਦੇ ਹਨ। ੩. ਮ੍ਰਿਤੂ ਹੋਇ ਮਗਰੋਂ, ਉਸ ਦੇ ਗੁਣਾਂ ਦਾ ਉਚਾਰਣ ਜਿਸ ਵਿਚ ਹੋਵੇ ਤਥਾ ਵਾਲੇਵੇ = ਪਦਾਰਥਾਂ ਦੇ ਧੰਧੇ ਲਈ। ੪. ਹਿੰਸਕ ਜੀਵ। ੫. ਭੈੜੇ ਨੇ। ੬. ਡੁੱਬਣ ਜੋਗੇ ਦਾ। ੭. ਜ਼ੋਰ ਹੈ। ੮. ਛੁੱਟੜ ਹੋਈ। ੯. ਲੁੱਟੀ ਗਈ। ੧੦. ਦੁਖੀ। ੧੧. ਮੁਰਦਾ। ੧੨. ਵੇਹੜੇ ਦੇ। ੧੩. ਬੂਹੇ ਵਿਚ। ੧੪. ਦੁਖੀ ਕਰਕੇ। ੧੫. ਅਨੰਦ ਨੂੰ ਪ੍ਰਾਪਤ ਹੋਈ। ੧੬. ਇਸਤ੍ਰੀ। ੧੭. ਪ੍ਰੇਮ ਵਿਛੋੜਾ। ੧੮. ਇਸਥਿਤ ਕਰਕੇ। ੧੯. ਫੇਰਿਆ, ਪਾਇਆ, ਕਾਲ ਰੂਪੀ। ੨੦. ਅੱਧ ਵਿਚਾਲੇ। ੨੧. ਇਸ ਵੇਲੇ ਦੇ ਰਾਹੇ ਬੀਜਿਆ ਹੋਇਆ। ੨੨. ਸੱਦਦਾ ਹੈ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਰਾਗੁ ਵਡਹੰਸੁ |
| ੫੮੨ | ੭ | ੫ | ਹੋਛੀ ਮਤਿ, ਭਇਆ ਮਨੁ ਹੋਛਾ; ਗੁੜੁ[੧] ਸਾ, ਮਖੀ ਖਾਇਆ[੨] ॥ |
| | ੭ | ੫ | ਨਾ 'ਮਰਜਾਦੁ[੩]' ਆਇਆ, ਕਲਿ ਭੀਤਰਿ; ਨਾਂਗੋ ਬੰਧਿ ਚਲਾਇਆ ॥ |
| | ੮ | ੫ | ਲਿਖਿਅੜਾ ਲੇਖੁ, ਨ ਮੇਟੀਐ; ਦਰਿ, ਹਾਕਾਰੜਾ[੪] ਆਇਆ ਹੈ ॥ |
| | ੧੦ | ੫ | ਨਾਨਕ, ਜੁਗਿ ਜੁਗਿ ਜਾਣ 'ਸਿਜਾਣਾ'[੫]; ਰੋਵਹਿ, ਸਚੁ ਸਮਾਲੇ ॥ |
| | ੧੨ | ੧ | ਵਡਹੰਸੁ ਮਹਲਾ ੩ ਮਹਲਾ ਤੀਜਾ |
| | | | *(ਅੱਖਰਾਂ ਵਿਚ ਮਹਲਾ ਤੀਜਾ ਲਿਖ ਕੇ ਜਣਾਇਆ ਹੈ ਕਿ ੩ ਅੰਗ ਨੂੰ ਤ੍ਰੈ ਜਾਂ ਤਿੰਨ ਨਹੀਂ ਕਹਿਣਾ, ਤੀਜਾ ਬੋਲਣਾ)* |
| | ੧੩ | ੧ | ਸਾ ਧਨ, ਰੰਡ ਨ ਕਬਹੂ ਬੈਸਈ; ਨਾ ਕਦੇ ਹੋਵੈ ਸੋਗੁ ॥ |
| | ੧੫ | ੧ | ਗੁਣਵੰਤੀਆ ਗੁਣ ਸਾਰਹਿ, ਅਪਣੇ ਕੰਤ ਸਮਾਲਹਿ; ਨਾ ਕਦੇ ਲਗੈ ਵਿਜੋਗੋ ॥ |
| ੫੮੩ | ੫ | ੧ | ਅਉਗੁਣ ਸਬਦਿ ਜਲਾਏ, ਦੂਜਾ ਭਾਉ ਗਵਾਏ; ਸਚੇ ਹੀ ਸਚਿ ਰਾਤੀ ॥ |
| | ੧੪ | ੨ | ਸੋ ਪਿਰੁ ਸਚਾ, ਸਦ ਹੀ ਸਾਚਾ ਹੈ; ਨਾ ਓਹੁ ਮਰੈ ਨ ਜਾਏ ॥ |
| | ੧੯ | ੨ | ਇਹੁ ਤਨੁ, ਰੁਲੈ ਰੁਲਾਇਆ, ਕਾਮਿ ਨ ਆਇਆ; ਜਿਨਿ, ਖਸਮੁ ਨ ਜਾਤਾ ਹਦੂਰੇ ॥ |
| ੫੮੪ | ੧੮ | ੪ | ਜਮ ਪੁਰਿ ਘੋਰ ਅੰਧਾਰੁ, ਮਹਾ ਗੁਬਾਰੁ; ਨਾ ਤਿਥੈ ਭੈਣ ਨ ਭਾਈ ॥ |
| | ੧੯ | ੪ | ਇਹੁ ਸਰੀਰੁ ਜਜਰੀ[੬] ਹੈ; ਇਸ ਨੋ ਜਰੁ[੭] ਪਹੁਚੈ ਆਈ ॥ |
| ੫੮੫ | ੧੧ | ੧ | ਵਡਹੰਸ ਕੀ ਵਾਰ ਮਹਲਾ ੪, ਲਲਾਂ ਬਹਲੀਮਾ ਕੀ ਧੁਨਿ, ਗਾਵਣੀ |
| | | | *(ਲੱਲਾਂ ਨਹੀਂ ਬੋਲਣਾ)* |
| | ੧੨ | ੧ | ਸਬਦਿ ਰਤੇ ਵਡ ਹੰਸ[੮] ਹੈ; ਸਚੁ ਨਾਮੁ ਉਰਿ ਧਾਰਿ ॥ |
| | ੧੭ | ੧ | ਤੂ ਅਣਮੰਗਿਆ ਦਾਨੁ ਦੇਵਣਾ; 'ਸਭਨਾਹਾ'[੯] ਜੀਆ ॥ |
| ੫੮੭ | ੧੭ | ੫ | ਇਕਿ ਸਦਾ 'ਇਕਤੈ' ਰੰਗਿ ਰਹਹਿ; ਤਿਨ ਕੈ ਹਉ ਸਦ ਬਲਿਹਾਰੈ ਜਾਉ ॥ |
| | ੧੯ | ੫ | ਨਾਨਕ ਨਾਮਿ ਰਤੇ ਸੁਖੀਏ ਸਦਾ; ਸਚੇ ਸਿਉ ਲਿਵ ਲਾਇ ॥ |
| ੫੮੮ | ੩ | ੫ | ਨਾਨਕੁ ਗੁਰ ਵਿਟਹੁ ਵਾਰਿਆ, ਜਿਨਿ ਹਰਿ ਨਾਮੁ ਦੀਆ; ਮੇਰੇ ਮਨ ਕੀ ਆਸ ਪੁਰਾਈ ॥ |

---

੧. ਜੀਵ ਰੂਪੀ ਗੁੜ। ੨. ਮਾਇਆ ਰੂਪੀ ਮੱਖੀ ਨੇ ਤੈਨੂੰ ਖਾ ਲਿਆ ਹੈ (ਵਾ) ਮਾਇਆ ਗੁੜ ਵਾਂਗ ਹੈ ਤੂੰ ਉਸ ਨੂੰ ਮੱਖੀ ਦੀ ਨਿਆਈਂ ਖਾ ਰਿਹਾ ਹੈਂ। ੩. ਬੇ-ਮ੍ਰਯਾਦਾ ਭਾਵ ਨੰਗਾ। ੪. ਸੱਦਾ। ੫. ਸਿਆਣਾ। ੬. ਪੁਰਾਣਾ ਕਮਜ਼ੋਰ। ੭. ਬੁਢੇਪਾ। ੮. ਵੱਡੇ ਹੰਸ ਭਾਵ ਤੱਤ ਵੇਲੇ ਮਹਾਤਮਾ। ੯. ਸਭਨਾਂ ਨੂੰ।

| ਅੰਗ | ਪੰਗਤੀ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੮੮ | ੬ | ੬ | ਵਰਮੀ ਮਾਰੀ ਸਾਪੁ ਨਾ ਮਰੈ[1]; ਤਿਉ ਨਿਗੁਰੇ ਕਰਮ ਕਮਾਹਿ ॥ |
| | ੧੦ | ੬ | ਜਿਨੀ ਹਰਿ ਹਰਿ ਨਾਮੁ ਧਿਆਇਆ; ਤਿਨ੍ੀ ਪਾਇਅੜੇ ਸਰਬ ਸੁਖਾ ॥<br>*(ਸੁੱਖਾ, ਭੁੱਖਾ, ਦੁੱਖਾ, ਚੁੱਖਾ, ਮੁੱਖਾ ਪੜ੍ਹਨੇ ਹਨ)* |
| | ੧੪ | ੭ | ਜਮ ਕਾਲੈ ਵਸਿ, ਜਗੁ ਬਾਂਧਿਆ; ਤਿਸਦਾ ਫਰੂ[2] ਨ ਕੋਇ ॥ |
| | ੧੫ | ੭ | ਏਹਾ ਕਾਇਆ ਰੋਗਿ ਭਰੀ; ਬਿਨੁ ਸਬਦੈ, ਦੁਖੁ ਹਉਮੈ ਰੋਗੁ ਨ ਜਾਇ ॥ |
| | ੧੮ | ੭ | ਤਿਸੁ ਗੁਰ ਕਉ ਹਉ ਖੰਨੀਐ; ਜਿਨਿ ਮਧੁਸੂਦਨੁ ਹਰਿ ਨਾਮੁ ਸੁਣਾਇਆ ॥ |
| ੫੮੯ | ੮ | ੮ | ਜਿਸੁ ਤੂ ਮੇਲਹਿ ਪਿਆਰਿਆ, ਸੋ ਤੁਧੁ ਮਿਲੈ; ਗੁਰਮੁਖਿ ਵੀਚਾਰੇ ॥ |
| | ੧੦ | ੯ | ਰਤਨਾ ਸਾਰ ਨ ਜਾਣਈ; ਅਗਿਆਨੀ, ਅੰਧੁ ਅੰਧਾਰੁ ॥ |
| ੫੯੦ | ੮ | ੧੧ | ਰਾਜੇ ਓਇ ਨ ਆਖੀਅਹਿ; ਭਿੜਿ ਮਰਹਿ, ਫਿਰਿ ਜੂਨੀ ਪਾਹਿ ॥ |
| | ੧੩ | ੧੧ | ਗੁਰੁ ਸਤਿਗੁਰੁ, ਬੋਹਲੁ ਹਰਿ ਨਾਮ ਕਾ;<br>ਵਡਭਾਗੀ ਸਿਖ, ਗੁਣ ਸਾਂਝ ਕਰਾਵਹਿ ॥ |
| | ੧੫ | ੧੨ | ਮਨਮੁਖ, ਘਰਿ ਹੋਦੀ ਵਥੁ ਨ ਜਾਣਨੀ; ਅੰਧੇ ਭਉਕਿ ਮੁਏ ਬਿਲਲਾਇ ॥ |
| ੫੯੧ | ੧ | ੧੨ | ਜਿਨਾ ਗੁਰਸਿਖਾ ਕਉ, ਹਰਿ ਸੰਤੁਸਟੁ[3] ਹੈ;<br>ਤਿਨ੍ੀ ਸਤਿਗੁਰ ਕੀ ਗਲ ਮੰਨੀ ॥ |
| | ੧ | ੧੨ | ਜੋ ਗੁਰਮੁਖਿ ਨਾਮੁ ਧਿਆਇਦੇ; ਤਿਨ੍ੀ ਚੜੀ 'ਚਵਗਣਿ' ਵੰਨੀ ॥<br>*(ਚਵੱਗਣਿ ਬੋਲੋ)* |
| | ੬ | ੧੩ | ਗੁਰਮੁਖਿ ਪ੍ਰਹਿਲਾਦਿ; ਜਪਿ ਹਰਿ, ਗਤਿ ਪਾਈ ॥<br>*(ਦੂਜੇ 'ਜਨਕਿ' 'ਬਸਿਸਟਿ' ਤੇ ਬਿਸ੍ਰਾਮ ਹਨ)* |
| | ੭ | ੧੩ | ਬਿਨੁ ਗੁਰ ਹਰਿ ਨਾਮੁ; ਨ ਕਿਨੈ ਪਾਇਆ ਮੇਰੇ ਭਾਈ ॥ |
| | ੭ | ੧੩ | ਗੁਰਮੁਖਿ ਹਰਿ ਭਗਤਿ; ਹਰਿ ਆਪਿ ਲਹਾਈ[4] ॥ |
| | ੧੨ | ੧੪ | ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ; ਹਰਿ ਜੀਉ ਕਿਰਪਾ ਕਰੇ, ਰਜਾਇ ॥ |
| | ੧੩ | ੧੪ | ਜਿਸ ਕੈ ਘਰਿ ਦੀਬਾਨੁ ਹਰਿ ਹੋਵੈ;<br>ਤਿਸ ਕੀ ਮੁਠੀ ਵਿਚਿ, ਜਗਤੁ ਸਭੁ ਆਇਆ ॥ |
| | ੧੪ | ੧੪ | ਮਾਣਸਾ ਕਿਅਹੁ ਦੀਬਾਣਹੁ, ਕੋਈ ਨਸਿ ਭਜਿ ਨਿਕਲੈ[5];<br>ਹਰਿ ਦੀਬਾਣਹੁ, ਕੋਈ ਕਿਥੈ ਜਾਇਆ ॥ |

੧. ਸਰੀਰ ਨੂੰ ਕਸ਼ਟ ਦੇਣੇ ਕਰ ਕੇ ਮਨ ਨਹੀਂ ਮਰਦਾ ਹੈ। ੨. ਪਕੜਨ ਵਾਲਾ (ਵਾ) ਰੋਕਣ ਵਾਲਾ। ੩. ਭਲੀ ਪ੍ਰਕਾਰ ਪ੍ਰਸੰਨਤਾਈ। ੪. ਮੁਖੀ ਗੁਰੂ ਜੋ ਦੁਰਬਾਸਾ ਜੀ ਹਨ ਉਨ੍ਹਾਂ ਨੇ ਹੀ ਹਰੀ ਦੀ ਭਗਤੀ ਹਰਿ = ਕ੍ਰਿਸ਼ਨ ਜੀ ਨੂੰ ਆਪ ਲਹਾਈ = ਲੱਭਾਈ ਹੈ। ੫. ਮਨੁਖਾ ਦੀ ਕਚਹਿਰੀ ਵਿਚੋਂ ਕੋਈ ਨੱਸ ਭੱਜ ਕੇ ਨਿਕਲ ਸਕਦਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਵਡਹੰਸੁ |
|---|---|---|---|
| ੫੯੧ | ੧੫ | ੧੪ | ਸੋ ਐਸਾ ਹਰਿ ਦੀਬਾਨੁ, ਵਸਿਆ ਭਗਤਾ ਕੈ ਹਿਰਦੈ;<br>ਤਿਨਿ ਰਹਦੇ ਖੁਹਦੇ ਆਣਿ, ਸਭਿ ਭਗਤਾ ਅਗੈ ਖਲਵਾਇਆ[1] ॥ |
| ੫੯੨ | ੧ | ੧੫ | ਸਭਿ ਘਟ ਭੋਗਵੈ ਅਲਿਪਤੁ ਰਹੈ; ਅਲਖੁ ਨ ਲਖਣਾ ਜਾਈ ॥ |
| | ੭ | ੧੫ | ਜਨ ਨਾਨਕ ਕੰਉ, ਹਰਿ ਨਾਮੁ ਹਰਿ ਗੁਰਿ ਦੀਆ;<br>ਹਰਿ ਹਲਤਿ ਪਲਤਿ, ਸਦਾ ਕਰੇ ਨਿਸਤਾਰਾ ॥ |
| | ੧੩ | ੧੬ | ਹਰਿ ਨਾਮੁ ਹਮਾਰਾ, ਪ੍ਰਭੁ ਅਬਿਗਤੁ ਅਗੋਚਰੁ;<br>ਅਬਿਨਾਸੀ ਪੁਰਖੁ ਬਿਧਾਤਾ ॥ |
| ੫੯੩ | ੨ | ੧੭ | ਹਰਿ ਨਾਮੁ ਹਮਾਰਾ ਭੋਜਨੁ, ਛਤੀਹ ਪਰਕਾਰ;<br>ਜਿਤੁ ਖਾਇਐ, ਹਮ ਕਉ ਤ੍ਰਿਪਤਿ ਭਈ ॥ |
| | ੪ | ੧੭ | ਹਰਿ ਨਾਮੁ ਹਮਾਰਾ ਵਣਜੁ, ਹਰਿ ਨਾਮੁ ਵਾਪਾਰੁ:<br>ਹਰਿ ਨਾਮੈ ਕੀ ਹਮ ਕੰਉ; ਸਤਿਗੁਰਿ 'ਕਾਰਕੁਨੀ'[2] ਦੀਈ ॥ |
| ੫੯੪ | ੬ | ੨੦ | ਘਰ ਹੀ ਮੁੰਧਿ, ਵਿਦੇਸਿ ਪਿਰੁ; ਨਿਤ ਝੂਰੇ ਸੰਮਾਲੇ ॥ |
| | ੯ | ੨੦ | ਤਿਪਤਿ ਰਹੇ ਆਘਾਇ; ਮਿਟੀ ਭਭਾਖਿਆ[3] ॥ |
| | ੧੪ | ੨੧ | ਜਿਨ ਕਾਰਣਿ ਗੁਰੂ ਵਿਸਾਰਿਆ; ਸੇ ਨ ਉਪਕਰੇ[4] ਅੰਤੀ ਵਾਰ ॥<br>*(ਉਪੱਕਰੇ ਬੋਲੋ)* |
| | ੧੭ | ੨੧ | ਹਰਿ ਬਿਨੁ, ਕੋਈ ਮਾਰਿ ਜੀਵਾਲਿ ਨ ਸਕੈ;<br>ਮਨ ਹੋਇ ਨਿਚਿੰਦ, ਨਿਸਲੁ[5] ਹੋਇ ਰਹੀਐ ॥<br>*(ਸੱਕੈ ਨੂੰ ਅਧਿਕ ਸਹਿਤ ਬੋਲੋ)* |
| | ੧੮ | ੨੧ | ਉਠਦਿਆ ਬਹਦਿਆ ਸੁਤਿਆ, ਸਦਾ ਸਦਾ ਹਰਿ ਨਾਮੁ ਧਿਆਈਐ;<br>ਜਨ ਨਾਨਕ, ਗੁਰਮੁਖਿ ਹਰਿ ਲਹੀਐ ॥੨੧॥੧॥ਸੁਧੁ |

੧. ਤਾਬਿਆ ਕਰ ਦਿੱਤੇ। ੨. ਮੁਖਤਿਆਰੀ ਭਾਵ ਹੈ ਨਾਮ ਵਰਤਾਉਣ ਦੀ ਮੁਖਤਿਆਰੀ ਦਿੱਤੀ ਹੈ। ੩. ਭੁਖ, ਖਾਣ ਦੀ ਇੱਛਿਆ। ੪. ਸਹਾਇਤਾ ਕਰਨੀ। ੫. ਵੇਪ੍ਰਵਾਹ (ਵਾ) ਦੁੱਖਾਂ ਤੋਂ ਰਹਿਤ।

# ਰਾਗੁ ਸੋਰਠਿ

| ਅੰਗ | ਪੰਗਤੀ | ਸ਼ਬਦ | |
|---|---|---|---|
| ੫੯੫ | ੩ | ੧ | ਸੋਰਠਿ ਮਹਲਾ ੧ ਘਰੁ ੧ ਚਉਪਦੇ॥ |
| | ੪ | ੧ | ਸਭਨਾ ਮਰਣਾ ਆਇਆ; ਵੇਛੋੜਾ 'ਸਭਨਾਹ'॥ |
| | ੪ | ੧ | ਪੁਛਹੁ ਜਾਇ ਸਿਆਣਿਆ; ਆਗੈ ਮਿਲਣੁ 'ਕਿਨਾਹ'[1]॥ (੨) ਕਿ ਨਾਹ॥ |
| | ੪ | ੧ | ਜਿਨ ਮੇਰਾ ਸਾਹਿਬੁ ਵੀਸਰੈ; ਵਡੜੀ ਵੇਦਨ 'ਤਿਨਾਹ'॥ |
| | ੬ | ੧ | ਜੋ ਤਿਸੁ ਭਾਵੈ ਸੋ ਥੀਐ; ਰੰਨ[2], ਕਿ ਰੁੰਨੈ[3] ਹੋਇ॥ |
| | ੭ | ੧ | ਜੋ ਅਸਮਾਨਿ ਨ ਮਾਵਨੀ[4]; ਤਿਨ ਨਕਿ ਨਥਾ ਪਾਇ॥ |
| | ੯ | ੧ | ਅਗੈ ਗਏ ਨ ਮੰਨੀਅਨਿ; ਮਾਰਿ ਕਢਹੁ ਵੇ-ਪੀਰ[5]॥ |
| | ੧੧ | ੨ | ਭਾਉ ਕਰਮ ਕਰਿ, ਜੰਮਸੀ; ਸੇ ਘਰ ਭਾਗਠ[6] ਦੇਖੁ॥ |
| | ੧੩ | ੨ | ਸੁਰਤਿ ਸੋਚ ਕਰਿ, ਭਾਂਡਸਾਲ[7]; ਤਿਸੁ ਵਿਚਿ ਤਿਸਨੋ ਰਖੁ॥ |
| | ੧੩ | ੨ | ਵਣਜਾਰਿਆ ਸਿਉ ਵਣਜੁ ਕਰਿ; ਲੈ ਲਾਹਾ, ਮਨ ਹਸੁ[8]॥ |
| | ੧੫ | ੨ | ਨਿਰੰਕਾਰ ਕੈ ਦੇਸਿ ਜਾਹਿ; ਤਾ ਸੁਖਿ ਲਹਹਿ ਮਹਲੁ[9]॥ (ਮਹੱਲੁ ਬੋਲੋ) |
| ੫੯੬ | ੬ | ੩ | ਗੰਧਣ ਵੈਣਿ[10] ਰਤਾ, ਹਿਤਕਾਰੀ; ਸਬਦੈ, ਸੁਰਤਿ ਨ ਆਈ॥ |
| | ੧੨ | ੪ | ਪੁੜੁ[11] ਧਰਤੀ, ਪੁੜੁ ਪਾਣੀ ਆਸਣੁ; ਚਾਰਿ ਕੁੰਟ, ਚਉਬਾਰਾ[12]॥ |
| | ੧੫ | ੪ | ਇਕਤੁ ਰੂਪਿ ਫਿਰਹਿ ਪਰਛੰਨਾ[13]; ਕੋਇ ਨ ਕਿਸਹੀ ਜੇਹਾ॥ |
| | ੧੯ | ੫ | ਕਰਤਾ; ਤੂ ਮੈ, ਮਾਣੁ ਨਿਮਾਣੇ॥ |
| ੫੯੭ | ੫ | ੬ | ਜਾਤਿ ਅਜਾਤਿ ਅਜੋਨੀ ਸੰਭਉ; ਨਾ ਤਿਸੁ ਭਾਉ, ਨ ਭਰਮਾ॥ |
| | ੮ | ੬ | ਬਜਰ ਕਪਾਟ, ਮੁਕਤੇ ਗੁਰਮਤੀ; ਨਿਰਭੈ ਤਾੜੀ ਲਾਈ॥ |
| | ੯ | ੬ | ਸੂਚੈ ਭਾਡੈ[14] ਸਾਚੁ ਸਮਾਵੈ; ਵਿਰਲੇ ਸੂਚਾਚਾਰੀ[15]॥ |
| ੫੯੮ | ੭ | ੯ | ਸਰ ਅਪਸਰ[16] ਕੀ ਸਾਰ ਨ ਜਾਣਹਿ; ਫਿਰਿ ਫਿਰਿ ਕੀਚ[17] ਬੁਡਾਹੀ ਜੀਉ॥ |
| | ੧੦ | ੧੦ | ਅਪਨਾ ਘਰੁ ਮੂਸਤ[18], ਰਾਖਿ ਨ ਸਾਕਹਿ; ਕੀ ਪਰ ਘਰੁ ਜੋਹਨ[19] ਲਾਗਾ॥ |
| | ੧੨ | ੧੦ | ਮਨ ਰੇ ਸਮਝੁ; ਕਵਨ ਮਤਿ ਲਾਗਾ॥ |

੧. ਅੱਗੇ ਜਾ ਕੇ ਕਿੰਨ੍ਹਾਂ ਦਾ ਮੇਲ ਹੋਵੇਗਾ। ੨. ਇਸਤ੍ਰੀਆਂ ਦੀ ਨਿਆਈਂ। ੩. ਰੋਣੇ ਤੇ। ੪. ਸਮਾਉਂਦੇ ਨਹੀਂ ਸਨ। ੫. ਬਿਨਾਂ ਗੁਰੂ ਤੋਂ ਭਾਵ ਨਿਗੁਰੇ। ੬. ਸ਼ਾਹੂਕਾਰ। ੭. ਭਾਂਡਿਆਂ ਵਾਲੀ ਜਗ੍ਹਾ, ਮਾਲ ਗੁਦਾਮ। ੮. ਪ੍ਰਸੰਨ ਹੋ ਕੇ। ੯. ਪ੍ਰਮਾਤਮਾ ਸਰੂਪ। ੧੦. ਦੁਰਗੰਧੀ ਵਾਲੇ ਬਚਨ। ੧੧. ਪੜਦਾ ਜਾਂ ਚੱਕ। ੧੨. ਚਾਰ ਕੁੰਟ (ਵਾ) ਚਾਰ ਖਾਣੀਆਂ ਰੂਪ ਚਉਬਾਰਾ ਹੈ। ੧੩. ਗੁਪਤ। ੧੪. ਸ਼ੁਧ ਹਿਰਦੇ। ੧੫. ਸ੍ਰੇਸ਼ਟ ਕਰਤੱਬ ਵਾਲੇ। ੧੬. ਸਰ ਚੰਗੇ, ਅਪਸਰ ਮੰਦੇ ਦੀ। ੧੭. ਮੋਹ ਰੂਪੀ ਚਿੱਕੜ। ੧੮. ਕਾਮ ਆਦਿਕਾਂ ਕਰਕੇ ਲੁੱਟਿਆ ਜਾ ਲਿਆ ਹੈ। ੧੯. ਤੱਕਣ ਲੱਗਾ।

| ਅੰਗ | ਪੰਗਤੀ | ਸ਼ਬਦ | ਰਾਗੁ ਸੋਰਠਿ |
|---|---|---|---|
| ੫੯੮ | ੧੩ | ੧੦ | ਆਪੇ ਦੁਖ ਸੁਖ ਭੋਗਿ ਭੋਗਾਵੈ; ਗੁਰਮੁਖਿ ਸੋ ਅਨਰਾਗਾ[੧] ॥ |
| | ੧੪ | ੧੦ | ਮਾਇਆ ਮੋਹਿਤ, ਜਿਨਿ ਇਹੁ ਰਸੁ ਖੋਇਆ; ਜਾ ਸਾਕਤ ਦੁਰਮਤਿ ਲਾਗਾ ॥ |
| ੫੯੯ | ੫ | ੧੧ | ਤਤੁ ਨਿਰੰਜਨੁ ਜੋਤਿ ਸਬਾਈ; ਸੋ ਹੰ[੨] ਭੇਦੁ ਨ ਕੋਈ ਜੀਉ ॥ |
| | ੫ | ੧੧ | ਅਪਰੰਪਰ ਪਾਰਬ੍ਰਹਮੁ ਪਰਮੇਸਰੁ; ਨਾਨਕ, ਗੁਰੁ ਮਿਲਿਆ ਸੋਈ ਜੀਉ ॥ |
| | ੧੦ | ੧੨ | ਤਾ; ਮਿਟਿਆ ਸਗਲ ਅੰਧ੍ਯਾਰਾ ॥ |
| | ੧੪ | ੧ | ਸੋਰਠਿ ਮਹਲਾ ੩ ਘਰੁ ੧ |
| ੬੦੦ | ੧੩ | ੩ | ਸਬਦਿ ਰਤੇ ਸਦਾ 'ਇਕਰੰਗੀ'; ਹਰਿ ਸਿਉ ਰਹੇ ਸਮਾਈ ॥ |
| ੬੦੧ | ੬ | ੪ | ਹਰਿ ਰਸੁ ਨ ਪਾਇਆ, ਬਿਰਥਾ ਜਨਮੁ ਗਵਾਇਆ; ਜੰਮਹਿ ਵਾਰੋ ਵਾਰਾ ॥ |
| | ੮ | ੪ | ਜੋ ਧੁਰਿ ਲਿਖਿਆ, ਸੁ ਕੋਇ ਨ ਮੇਟੈ ਭਾਈ; ਕਰਤਾ ਕਰੇ, ਸੁ ਹੋਈ ॥ |
| ੬੦੩ | ੧ | ੮ | ਤੁਹ[੩] ਕੁਟਹਿ, ਮਨਮੁਖ ਕਰਮ ਕਰਹਿ ਭਾਈ; ਪਲੈ ਕਿਛੂ ਨ ਪਾਇ ॥ |
| | ੯ | ੯ | ਨਾਨਕ ਨਾਉ ਬੇੜਾ, ਨਾਉ ਤੁਲਹੜਾ ਭਾਈ; ਜਿਤੁ ਲਗਿ, ਪਾਰਿ ਜਨ ਪਾਇ ॥ |
| | ੧੧ | ੧੦ | ਪ੍ਰਾਣੀ ਸਤਿਗੁਰੁ ਸੇਵਿ; ਸੁਖੁ ਪਾਇ ॥ |
| | ੧੩ | ੧੦ | ਸੰਧਿਆ ਤਰਪਣੁ[੪] ਕਰਹਿ, ਗਾਇਤ੍ਰੀ; ਬਿਨੁ ਬੂਝੇ ਦੁਖੁ ਪਾਇਆ ॥ *('ਕਰਹਿ' ਦੇਹਲੀ ਦੀਪਕ ਹੈ)* |
| ੬੦੪ | ੧੨ | ੧ | ਜਪਿ ਮਨ; ਹਰਿ ਹਰਿ ਨਾਮੁ ਸਲਾਹ ॥ |
| | ੧੮ | ੨ | ਸੋਰਠਿ ਮਹਲਾ ੪ ਚਉਥਾ *(ਚਉਥਾ ਦੋ ਵਾਰ ਬੋਲੋ)* |
| | ੧੮ | ੨ | ਆਪੇ, ਅੰਡਜ ਜੇਰਜ ਸੇਤਜ ਉਤਭੁਜ; ਆਪੇ ਖੰਡ, ਆਪੇ ਸਭ ਲੋਇ ॥ |
| ੬੦੫ | ੧ | ੨ | ਆਪੇ ਹੀ 'ਸੂਤਧਾਰੁ'[੫] ਹੈ ਪਿਆਰਾ; ਸੂਤੁ ਖਿੰਚੇ ਢਹਿ ਢੇਰੀ ਹੋਇ ॥ *(ਇਨ੍ਹਾਂ ਸ਼ਬਦਾਂ ਦੇ 'ਪਿਆਰਾ' ਪਾਠ ਤੇ ਬਿਸ੍ਰਾਮ ਦੇਣੇ ਹਨ)* |
| | ੨ | ੨ | ਆਪੇ ਜਲ ਥਲਿ ਸਭਤੁ ਹੈ ਪਿਆਰਾ; ਪ੍ਰਭੁ ਆਪੇ ਕਰੇ, ਸੁ ਹੋਇ ॥ *(ਸੱਭਤੁ ਬੋਲੋ)* |
| | ੯ | ੩ | ਜਪਿ ਮਨ; ਹਰਿ ਹਰਿ ਨਾਮ, ਰਸਿ ਧ੍ਰਾਪੇ ॥ |
| | ੧੬ | ੪ | ਆਪੇ ਧਰਤੀ ਸਾਜੀਅਨੁ ਪਿਆਰੈ; ਪਿਛੈ ਟੰਕੁ ਚੜਾਇਆ[੬] ॥ |

---

੧. ਪ੍ਰੇਮ। ੨. ਜੀਵ ਈਸ਼ ਦੀ ਭਗਤੀ। ੩. ਨਿਸ਼ਕਾਮ ਕਰਮਾਂ ਰੂਪੀ ਫੋਕ। ੪. ਹੱਥਾਂ ਵਿਚ, ਜੌਂ ਦੇ ਛੱਲੇ ਲੈ ਕੇ ਸੂਰਜ ਨੂੰ ਪਾਣੀ ਦੇਣਾ। ੫. ਨਟ। ੬. ਸਾਢੇ ਚਾਰ ਮਾਸੇ ਦਾ ਟੰਕ ਹੁੰਦਾ ਹੈ ਭਾਵ ਓਅੰਕਾਰ ਰੂਪੀ ਟੰਕ (ਵੱਟਾ) ਚਾੜ੍ਹਿਆ।

| ਅੰਗ | ਪੰਗਤੀ | ਸ਼ਬਦ | ਰਾਗੁ ਸੋਰਠਿ |
|---|---|---|---|
| ੬੦੫ | ੧੯ | ੪ | ਆਪੇ ਹੀ ਭਉ ਪਾਇਦਾ ਪਿਆਰਾ; 'ਬੰਨਿ' ਬਕਰੀ, ਸੀਹੁ ਹਢਾਇਆ[੧] ॥ (ਬੰਨ੍ਹਿ ਬੋਲੋ) |
| ੬੦੬ | ੭ | ੫ | ਮੇਰੇ ਮਨ; ਜਪਿ ਰਾਮ ਨਾਮੁ ਨੀਸਾਣੁ[੨] ॥ |
| | ੭ | ੫ | ਸਤਸੰਗਤਿ ਮਿਲਿ, ਧਿਆਇ ਤੂ ਹਰਿ ਹਰਿ; ਬਹੁੜਿ, ਨ ਆਵਣ ਜਾਣੁ ॥ |
| | ੧੭ | ੬ | ਕੁਵਲੀਆ-ਪੀੜੁ[੩] ਆਪਿ ਮਰਾਇਦਾ ਪਿਆਰਾ; (ਕੁਵੱਲੀਆ-ਪੀੜ ਨਹੀਂ ਪੜ੍ਹਨਾ)<br>ਕਰਿ ਬਾਲਕ ਰੂਪਿ, ਪਚਾਹਾ ॥ |
| | ੧੮ | ੬ | ਕਰਿ ਬਾਲਕ ਰੂਪ, ਉਪਾਇਦਾ ਪਿਆਰਾ;<br>ਚੰਡੂਰੁ[੪] ਕੰਸੁ ਕੇਸੁ[੫], ਮਾਰਾਹਾ ॥ |
| ੬੦੭ | ੪ | ੭ | ਗੋਬਿਦ ਪ੍ਰੀਤਿ ਲਗੀ; ਅਤਿ ਪਿਆਰੀ ॥ |
| | ੪ | ੭ | ਜਬ ਸਤਸੰਗ ਭਏ, ਸਾਧੂ ਜਨ; ਹਿਰਦੈ ਮਿਲਿਆ ਸਾਂਤਿ ਮੁਰਾਰੀ ॥ |
| | ੧੦ | ੮ | ਮੇਰੇ ਪ੍ਰਭ; ਕਿਰਪਾ ਜਲੁ ਦੇਵਹੁ ਹਰਿ ਨਾਈ ॥ |
| | ੧੫ | ੯ | ਅਚਰੁ ਚਰੈ ਤਾ ਸਿਧਿ ਹੋਈ; ਸਿਧੀ ਤੇ, ਬੁਧਿ ਪਾਈ ॥ |
| | ੧੫ | ੯ | ਪ੍ਰੇਮ ਕੇ ਸਰ, ਲਾਗੇ ਤਨ ਭੀਤਰਿ; ਤਾ ਭ੍ਰਮੁ ਕਾਟਿਆ ਜਾਈ ॥ |
| ੬੦੮ | ੩ | ੧ | ਸੋਰਠਿ ਮਹਲਾ ੫ ਘਰੁ ੧ ਤਿਤੁਕੇ |
| | ੫ | ੧ | ਹਰਿ ਜੀਉ; ਤੇਰੀ ਦਾਤੀ 'ਰਾਜਾ' ॥ (ਰੱਜਾ ਬੋਲਣਾ) |
| ੬੦੯ | ੯ | ੩ | ਜਨ ਨਾਨਕ ਦੀਨ, ਸਰਨਿ ਆਇਓ ਪ੍ਰਭ; ਸਭੁ ਲੇਖਾ ਰਖਹੁ ਉਠਾਈ[੬] ॥ |
| | ੯ | ੪ | ਪੁਤ੍ਰ ਕਲਤ੍ਰ ਲੋਕ, ਗ੍ਰਿਹ ਬਨਿਤਾ; ਮਾਇਆ ਸਨਬੰਧੇਹੀ[੭] ॥ |
| | ੧੦ | ੪ | ਅੰਤ ਕੀ ਬਾਰ, ਕੋ ਖਰਾ[੮] ਨ ਹੋਸੀ, ਸਭ ਮਿਥਿਆ ਅਸਨੇਹੀ ॥ |
| | ੧੦ | ੪ | ਰੇ ਨਰ; ਕਾਹੇ ਪਪੋਰਹੁ ਦੇਹੀ ॥ |
| | ੧੧ | ੪ | ਤੀਨਿ ਸੰਙਿਆ[੯] ਕਰਿ, ਦੇਹੀ ਕੀਨੀ; ਜਲ[੧੦] ਕੂਕਰ[੧੧] 'ਭਸਮੇਹੀ'[੧੨] ॥ |
| | ੧੨ | ੪ | ਹੋਇ ਆਮਰੋ ਗ੍ਰਿਹ ਮਹਿ ਬੈਠਾ; ਕਰਣ ਕਾਰਣ ਬਿਸਰੋਹੀ ॥ |
| | ੧੮ | ੫ | ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ; ਹੈ ਭੀ ਹੋਵਨ-ਹਾਰਾ ॥ |
| ੬੧੦ | ੧੭ | ੮ | ਸੋਈ ਗਿਆਨੀ ਸੋਈ ਧਿਆਨੀ; ਸੋਈ ਪੁਰਖੁ ਸੁਭਾਈ ॥ |

੧. ਬੱਕਰੀ ਅਤੇ ਸ਼ੇਰ ਵਰਗੇ ਵਿਰੋਧੀਆਂ ਨੂੰ ਇਕੱਠੇ ਬੰਨ੍ਹ ਕੇ ਫਿਰਾਉਂਦਾ ਹੈ (ਵਾ) ਸ਼ੇਰ ਨੂੰ ਬੱਕਰੀ ਦਾ ਹਢਾਇਆ = ਪਹਿਰੇਦਾਰ ਲਾਇਆ ਹੈ। ੨. ਜੋ ਪ੍ਰਗਟ ਰੂਪ। ੩. ਹਾਥੀ ਦਾ ਨਾਮ ਹੈ ਜੋ ਕੰਸ ਨੇ ਕ੍ਰਿਸ਼ਨ ਜੀ ਨੂੰ ਮਾਰਨ ਲਈ ਪ੍ਰੇਰਿਆ ਸੀ, ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰ ਲਿਆ ਸੀ, ਅਥਵਾ, ਉਲਟੀਆਂ ਪੀੜਾਂ, ਕਰੜਾ ਦੁਖ। ੪. ਇਕ ਪਹਿਲਵਾਨ ਸੀ। ੫. ਕੇਸੀ ਦੈਂਤ। ੬. ਉਠਾ ਰੱਖੋ ਭਾਵ ਮੁਆਫ਼ ਕਰ ਦਿਉ। ੭. ਸਬੰਧੀ। ੮. ਖਰਾ ਤੇ ਚੰਗਾ। ੯. ਸੰਕੇਤ ਕਰਕੇ। ੧੦. ਪਾਣੀ। ੧੧. ਕੁਤੇ ਵਾ ਕੂ = ਪ੍ਰਿਥਵੀ ਕਰ = ਕਰਕੇ। ੧੨. ਅਗਨੀ ਇਹਨਾ ਤਿੰਨਾ ਸੰਕੇਤਾ ਕਰਕੇ ਹੈ ਪਾਣੀ, ਪ੍ਰਿਥਵੀ, ਅਗਨੀ।

| ਅੰਗ | ਪੰਗਤੀ | ਸ਼ਬਦ | ਰਾਗੁ ਸੋਰਠਿ |
|---|---|---|---|
| ੬੧੧ | ੧੩ | ੧੧ | ਪ੍ਰਭ ਬਾਣੀ; ਸਬਦੁ[1] ਸੁਭਾਖਿਆ ॥ |
| | ੧੯ | ੧੨ | ਏਕੁ ਪਿਤਾ ਏਕਸ ਕੇ ਹਮ ਬਾਰਿਕ; ਤੂ ਮੇਰਾ 'ਗੁਰਹਾਈ[2]' ॥ (੨) ਗੁਰ ਹਾਈ ॥ |
| | ੧੯ | ੧੨ | ਸੁਣਿ ਮੀਤਾ, ਜੀਉ ਹਮਾਰਾ ਬਲਿ ਬਲਿ ਜਾਸੀ; ਹਰਿ ਦਰਸਨੁ ਦੇਹੁ ਦਿਖਾਈ ॥ |
| ੬੧੨ | ੧ | ੧੨ | ਇਹੁ ਮਨੁ ਤੇਰਾ; ਭਾਈ ॥ |
| | ੧ | ੧੨ | ਪਾਵ ਮਲੋਵਾ ਮਲਿ ਮਲਿ ਧੋਵਾ; ਇਹੁ ਮਨੁ ਤੈ-ਕੂ ਦੇਸਾ ॥ |
| | ੭ | ੧੩ | ਹਰਿ ਹਰਿ ਗੁਰੁ ਗੁਰੁ; ਕਰਤਾ ਰੇ ॥ |
| | ੭ | ੧੩ | ਹਰਿ ਜੀਉ; ਨਾਮੁ ਪਰਿਓ ਰਾਮ ਦਾਸੁ ॥ |
| | ੧੨ | ੧੪ | ਸਹਜ[3] ਸੈਨ ਅਰੁ ਸੁਖਮਨ ਨਾਰੀ[4]; ਊਧ ਕਮਲ ਬਿਗਸਇਆ ॥ *(ਬਿਗ-ਸਇਆ ਬੋਲੋ)* |
| | ੧੩ | ੧੪ | ਜੋਇ ਦੂਤ, ਮੋਹਿ ਬਹੁਤੁ ਸੰਤਾਵਤ; ਤੇ 'ਭਇਆਨਕ' ਭਇਆ ॥ |
| | ੧੯ | ੧੫ | ਜਿਸਨੋ ਵਿਸਰੈ ਮੇਰਾ ਰਾਮ ਸਨੇਹੀ; ਤਿਸੁ ਲਾਖ ਬੇਦਨ ਜਣੁ ਆਈ ॥ |
| ੬੧੩ | ੨ | ੧੫ | ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ; ਤੇ ਨਰਕ ਘੋਰ ਮਹਿ ਪਰਿਆ ॥ |
| | ੮ | ੧੬ | ਬਿਦਿਆ ਮਹਿ ਬਿਦੁਅੰਸੀ[5] ਰਚਿਆ; ਨੈਨ ਦੇਖਿ ਸੁਖੁ ਪਾਵਹਿ ॥ |
| | ੯ | ੧੬ | ਜੈਸੀ ਭੂਖ ਤੈਸੀ ਕਾ ਪੂਰਕੁ; ਸਗਲ ਘਟਾ ਕਾ ਸੁਆਮੀ ॥ |
| | ੧੨ | ੧੭ | ਹਮ ਪਾਪੀ, ਤੁਮ ਪਾਪ ਖੰਡਨ; ਨੀਕੋ ਠਾਕੁਰ ਦੇਸਾ ॥ |
| | ੧੭ | ੧੮ | ਮਾਧੌ; ਤੂ ਠਾਕੁਰੁ ਸਿਰਿ ਮੋਰਾ ॥ |
| | ੧੮ | ੧੮ | ਕੀਤੇ ਕਉ, ਮੇਰੈ ਸੰਮਾਨੈ; ਕਰਣ-ਹਾਰੁ ਤ੍ਰਿਣੁ ਜਾਨੈ ॥ |
| ੬੧੪ | ੧੩ | ੨੦ | ਨਾਮੁ ਵਰਤਣਿ ਨਾਮੋ ਵਾਲੇਵਾ[6]; ਨਾਮੁ ਨਾਨਕ ਪ੍ਰਾਨ ਅਧਾਰਾ ॥ |
| ੬੧੫ | ੧ | ੨੨ | ਸਿਮਰਹੁ ਹਰਿ ਹਰਿ ਨਾਮੁ; ਪਰਾਨੀ ॥ |
| | ੨ | ੨੨ | ਬਿਨਸੈ ਕਾਚੀ ਦੇਹ; ਅਗਿਆਨੀ ॥ |
| | ੩ | ੨੨ | ਹਉ ਹਉ ਕਰਤ, ਬਿਹਾਇ ਅਵਰਦਾ[7]; ਜੀਅ ਕੋ ਕਾਮੁ ਨ ਕੀਨਾ ॥ *(ਅ-ਵਰਦਾ ਬੋਲੋ)* |
| | ੭ | ੨੩ | ਪੂਰੈ ਗੁਰਿ; ਮੇਟਿਓ ਭਰਮੁ ਅੰਧੇਰਾ ॥ |
| | ੭ | ੨੩ | ਭਜੁ ਪ੍ਰੇਮ ਭਗਤਿ; ਪ੍ਰਭੁ ਨੇਰਾ ॥ |
| | ੧੨ | ੨੪ | ਮੇਰਾ ਗੁਰੁ; ਹੋਆ ਆਪਿ ਸਹਾਈ ॥ |

੧. ਉਪਦੇਸ਼। ੨. ਗੁਰ ਭਾਈ। ੩. ਸ਼ਾਂਤੀ ਦੇ ਵਿਚ ਬਿਰਾਜਦੇ ਹਾਂ। ੪. ਮਨ ਨੂੰ ਸੁੱਖ ਦੇਣ ਵਾਲੀ ਭਗਤੀ ਰੂਪ ਨਾਰੀ। ੫. ਵਿਦਿਆਰਥੀ (ਵਾ) ਵਿਦਵਾਨ। ੬. ਪਦਾਰਥ। ੭. ਉਮਰ।

| ਅੰਗ | ਪੰਗਤੀ | ਸ਼ਬਦ | ਰਾਗੁ ਸੋਰਠਿ |
|---|---|---|---|
| ੬੧੫ | ੧੪ | ੨੪ | ਗੁਣ ਗਾਵਤ ਆਰਾਧਿ ਨਾਮੁ ਹਰਿ; ਆਏ ਅਪੁਨੈ ਥਾਨੇ ॥ |
| ੬੧੭ | ੧੭ | ੩੩ | ਮੇਰੇ ਮਨ; ਜਪਿ ਗੁਰ ਗੋਪਾਲ ਪ੍ਰਭੁ ਸੋਈ ॥ |
| ੬੧੮ | ੨ | ੩੪ | ਜਨਮ ਮਰਨ ਕੇ ਦੂਖ ਨਿਵਾਰੇ; ਸੂਕਾ ਮਨੁ, ਸਾਧਾਰੈ[1] ॥ |
| | ੬ | ੩੫ | ਹਰਿ ਚਰਣ ਸਰਣ; ਮੋਹਿ ਚੇਰੋ ॥ |
| | ੭ | ੩੫ | ਕਾਟਿ ਸਿਲਕ[2] ਕੀਨੋ ਅਪੁਨੋ ਦਾਸਰੋ; ਤਉ ਨਾਨਕ ਕਹਾ ਨਿਹੋਰੋ[3] ॥ |
| | ੮ | ੩੬ | ਸੋਰਠਿ ੫ ॥ |
| | | | *(ਇਸ ਅੰਗ ਨੂੰ 'ਪੰਜਵਾਂ' ਕਹਿਣਾ, 'ਮਹਲਾ' ਨਾਲ ਨਹੀਂ ਬੋਲਣਾ)* |
| | ੯ | ੩੬ | ਭਲੋ ਸਮੂਰਤੁ[4]; ਪੂਰਾ ॥ |
| | ੯ | ੩੬ | ਸਾਂਤਿ ਸਹਜ ਆਨੰਦ, ਨਾਮੁ ਜਪਿ; ਵਾਜੇ ਅਨਹਦ ਤੂਰਾ ॥ |
| | ੧੨ | ੩੭ | ਮੇਰੋ ਗੁਰੁ; ਰਖਵਾਰੋ ਮੀਤ ॥ |
| | ੧੪ | ੩੭ | ਗੁਰ ਪੂਰੇ ਕੀ ਅਚਰਜ ਵਡਿਆਈ; ਨਾਨਕ ਸਦ ਬਲਿਹਾਰੇ ॥ |
| | | | *(ਅੱਚਰਜ ਨਹੀਂ ਕਰਨਾ)* |
| | ੧੬ | ੩੮ | ਹਰਿ ਕੇ ਚਰਨ ਕਮਲ; ਆਧਾਰ ॥ |
| ੬੧੯ | ੧੯ | ੪੪ | ਜੀਉ ਪਾਇ, ਪਿੰਡੁ ਜਿਨਿ ਸਾਜਿਆ; ਦਿਤਾ ਪੈਨਣੁ ਖਾਣੁ ॥ |
| ੬੨੦ | ੨ | ੪੫ | ਹੋਈ ਰਾਜੇਰਾਮ ਕੀ; ਰਖਵਾਲੀ ॥ |
| | ੩ | ੪੫ | ਸੂਖ ਸਹਜ ਆਨਦ, ਗੁਣ ਗਾਵਹੁ; ਮਨੁ ਤਨੁ ਦੇਹ ਸੁਖਾਲੀ ॥ |
| | ੭ | ੪੬ | ਵਡੀ ਵਡਿਆਈ ਨਾਨਕ ਕਰਤੇ ਕੀ; ਸਾਚੁ ਸਬਦੁ ਸਤਿ ਭਾਖਿਆ ॥ |
| | ੯ | ੪੭ | ਅਪਣੇ ਜੀਅ ਜੰਤ ਆਪੇ ਰਾਖੇ; ਜਮਹਿ ਕੀਓ ਹਟਤਾਰਿ[5] ॥ |
| | | | (੨) ਹਟ ਤਾਰਿ ॥ |
| ੬੨੧ | ੩ | ੫੦ | ਪਾਰਬ੍ਰਹਮੁ ਪੂਰਾ; ਮੇਰੈ ਨਾਲਿ ॥ |
| | ੭ | ੫੧ | ਮਿਲਿ ਪੰਚਹੁ; ਨਹੀ ਸਹਸਾ ਚੁਕਾਇਆ ॥ |
| | ੭ | ੫੧ | ਸਿਕਦਾਰਹੁ[6]; ਨਹ ਪਤੀਆਇਆ ॥ |
| | ੭ | ੫੧ | ਉਮਰਾਵਹੁ ਆਗੈ; ਝੇਰਾ ॥ |
| | ੭ | ੫੧ | ਮਿਲਿ ਰਾਜਨਰਾਮ; ਨਿਬੇਰਾ[7] ॥ |
| | ੮ | ੫੧ | ਆਇਆ; ਪ੍ਰਭ ਦਰਬਾਰਾ ॥ |

੧. ਸਹਿਤ ਆਸਰੇ। ੨. ਫਾਹੀ। ੩. ਕਿਸੇ ਦਾ ਅਹਿਸਾਨਮੰਦ ਹੋਣਾ। ੪. ਦੋ ਘੜੀ ਦਾ ਸਮਾਂ (ਵਾ) ਸ਼ੁਭ ਸਮਾਂ। ੫. ਬੰਦ ਕਰ ਦਿੱਤਾ। ੬. ਸਿੱਕਾ ਚਲਾਉਣਵਾਲਾ ਰਾਜਾ (ਵਾ) ਸਰਦਾਰ (ਵਾ) ਜੋਤਸ਼ੀ। ੭. ਜਹਾਂਗੀਰ ਬਾਦਸ਼ਾਹ (ਵਾ) ਮਹਾਰਾਜਿਆਂ ਦਾ ਰਾਜਾ ਜੋ ਵਾਹਿਗੁਰੂ ਹੈ, ਉਸ ਨੇ ਸਾਹਸ਼ਾਹ ਦੀ ਰਸਨਾ ਉਪਰ ਬੈਠ ਕੇ ਇਸ ਤਰ੍ਹਾਂ ਦਾ ਨਿਬੇਰਾ ਫੈਸਲਾ ਕਰ ਦਿੱਤਾ।

| ਅੰਗ | ਪੰਗਤੀ | ਸ਼ਬਦ | ਰਾਗੁ ਸੋਰਠਿ |
|---|---|---|---|
| ੬੨੧ | ੧੦ | ੫੧ | ਊਹਾ; ਸਮ ਠਾਕੁਰੁ ਸਮ ਚੇਰਾ ॥ |
| | ੧੩ | ੫੨ | ਸੋ ਸੁਖੁ ਸਾਚਾ; ਲਹਿਆ ॥ |
| ੬੨੨ | ੬ | ੫੪ | ਜਪਿ ਅਨਦਿ ਰਹਉ; ਗੁਰ ਚਰਣਾ ॥ |
| | ੧੬ | ੫੬ | ਸਰਣਿ ਸਚੇ ਕੀ; 'ਤਾਕੀ' ॥ (ਤੱਕੀ ਬੋਲੋ) |
| ੬੨੩ | ੭ | ੫੭ | ਇਹੁ ਬ੍ਰਹਮ ਬਿਚਾਰੁ; ਸੁ ਜਾਨੈ ॥ |
| | ੧੫ | ੫੯ | ਹਰਿ ਗੁਣ ਗਾਵਹੁ; ਸਦਾ 'ਸੁਭਾਈ[1]' ॥ |
| ੬੨੪ | ੭ | ੬੧ | ਦਹ ਦਿਸ ਛਤ੍ਰ, ਮੇਘ ਘਟਾ ਘਟ; ਦਾਮਨਿ ਚਮਕਿ, ਡਰਾਇਓ ॥ |
| | ੮ | ੬੧ | ਹੁਣਿ ਨਹੀ; ਸੰਦੇਸ[2] ਰੋਮਾਇਓ[3] ॥ (੨) ਸੰਦੇਸਰੋ ਮਾਇਓ ॥ |
| | ੮ | ੬੧ | ਏਕ ਕੋਸਰੋ, ਸਿਧਿ ਕਰਤ[4] ਲਾਲੁ; ਤਬ, ਚਤੁਰ ਪਾਤਰੋ[5] ਆਇਓ ॥ |
| | ੧੧ | ੬੧ | ਭਾਂਭੀਰੀ ਕੇ ਪਾਤ ਪਰਦੋ; ਬਿਨੁ ਪੇਖੇ ਦੂਰਾਇਓ ॥ |
| | ੧੨ | ੬੧ | ਸਭੁ ਰਹਿਓ ਅੰਦੇਸਰੋ[6]; ਮਾਇਓ ॥ |
| | ੧੭ | ੬੨ | ਪਿਛਲੇ ਅਉਗੁਣ ਬਖਸਿ ਲਏ ਪ੍ਰਭੁ; ਆਗੈ ਮਾਰਗਿ ਪਾਵੈ ॥ |
| ੬੨੫ | ੫ | ੬੩ | ਤੂਹੈ ਮੰਤ੍ਰੀ[7], ਸੁਨਹਿ ਪ੍ਰਭ ਤੂਹੈ; ਸਭੁ ਕਿਛੁ ਕਰਣੈ-ਹਾਰਾ ॥ |
| ੬੨੬ | ੪ | ੬੭ | ਪਾਛੈ; ਕੁਸਲ ਖੇਮ ਗੁਰਿ ਕੀਆ ॥ |
| | ੭ | ੬੮ | ਚਉਕੀ[8]; ਚਉਗਿਰਦ[9] ਹਮਾਰੇ ॥ |
| | ੮ | ੬੮ | ਜਮੁ ਲਜਾਇ[10] ਕਰਿ; ਭਾਗਾ ॥ (ਲੱਜਾਇ ਕੱਸ ਕੇ ਬੋਲੋ) |
| | ੧੬ | ੭੦ | ਜਨ ਨਾਨਕ; ਸਾਚੁ ਸੁਭਾਖਿਆ ॥ |
| ੬੨੭ | ੪ | ੭੨ | ਮਨਿ ਤਨਿ; ਹਰਿ ਦਰਸਿ ਸਮਾਵੈ ॥ |
| | ੯ | ੭੪ | ਇਹੁ ਲਹੁੜਾ[11]; ਗੁਰੂ ਉਬਾਰਿਆ ॥ |
| | ੧੨ | ੭੫ | ਪ੍ਰਭ; ਬਾਲਕ ਰਾਖੇ ਆਪੇ ॥ |
| ੬੨੮ | ੧੧ | ੭੯ | ਕਰੁ ਗਹਿ ਲੀਨੇ, ਸਰਬਸੁ ਦੀਨੇ; ਆਪਹਿ ਆਪੁ ਮਿਲਾਇਆ ॥ |
| | ੧੩ | ੮੦ | ਖੰਨਾ ਸਗਲ ਰੇਨੁ; ਛਾਰੀ ॥ |
| | ੧੮ | ੮੧ | ਗੁਰਬਾਣੀ ਗਾਵਹ; ਭਾਈ ॥ |
| | ੧੮ | ੮੧ | ਓਹ; ਸਫਲ ਸਦਾ ਸੁਖਦਾਈ ॥ |
| ੬੨੯ | ੪ | ੮੩ | ਅਪਨੇ ਕਾਜ ਕਉ; ਕਿਉ ਅਲਕਾਈਐ[12] ॥ |
| | ੮ | ੮੪ | 'ਸੁਖ ਸਾਂਦਿ[13]'; ਘਰਿ ਆਇਆ ॥ |

੧. ਸੁਭਾਵਕ ਹੀ। ੨. ਸੁਨੇਹਾ। ੩. ਪੁਚਾਇਆ। ੪. ਜਾਣਾ ਕਰਦਾ ਸੀ। ੫. ਚਾਰ ਚਿੱਠੀਆਂ। ੬. ਸੰਸੇ। ੭. ਵਜ਼ੀਰ। ੮. ਚਾਰ ਪਹਿਰੇਦਾਰਾਂ ਦੀ ਟੋਲੀ। ੯. ਚਾਰੇ ਪਾਸੇ। ੧੦. ਸ਼ਰਮਿੰਦਾ ਹੋ ਕੇ। ੧੧. ਛੋਟਾ ਬੱਚਾ। ੧੨. ਆਲਸ। ੧੩. ਸੁਖ ਅਰ ਸ਼ਾਂਤੀ ਨਾਲ (ਵਾ) ਸੁਖ ਸਾਂਦ ਨਾਲ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ |
|---|---|---|---|
| ੭੩੧ | ੧੭ | ੨ | ਤੁਮ ਸਮਰਥ ਪੁਰਖ, ਵਡੇ ਪ੍ਰਭ ਸੁਆਮੀ;<br>ਮੋ-ਕਉ ਦੀਜੈ ਦਾਨੁ, ਹਰਿ ਨਿਮਘਾ[1] ॥ |
| ੭੩੨ | ੨ | ੩ | ਹਰਿ ਪ੍ਰਭੁ ਚਿਤਿ ਨ ਆਇਓ; ਮਨਿ ਦੂਜਾ ਭਾਉ ਸਹਲੰਙੁ[2] ॥ |
| | ੭ | ੪ | ਗਿਆਨੀ; ਗੁਰ ਬਿਨੁ ਭਗਤਿ ਨ ਹੋਈ ॥ |
| | ੧੫ | ੫ | ਸਤਿਗੁਰਿ ਦਇਆਲਿ; ਗੁਣ ਨਾਮੁ ਦ੍ਰਿੜਾਈ ॥ |
| | ੧੯ | ੬ | ਗੁਰਮੁਖਿ; ਰੰਗੁ ਚਲੂਲਾ ਹੋਈ ॥ |
| | ੧੯ | ੬ | ਮਨਮੁਖਿ ਮੁਗਧੁ ਨਰੁ; ਕੋਰਾ ਹੋਇ ॥ |
| ੭੩੩ | ੪ | ੭ | ਮਨਮੁਖਿ; ਹਰਿ ਰਸੁ ਚਾਖਿਆ ਨ ਜਾਇ ॥ |
| | ੭ | ੮ | ਪੂਛਹੁ ਬਿਦਰ, ਦਾਸੀ ਸੁਤੈ; ਕਿਸਨੁ ਉਤਰਿਆ ਘਰਿ ਜਿਸੁ ਜਾਇ ॥ |
| | ੧੪ | ੯ | ਹਰਿ ਹਰਿ ਧਿਆਇ ਮਨ ਮੇਰੇ, ਮਨ ਧਿਆਇ ਹਰਿ;<br>ਜਨਮ ਜਨਮ ਕੇ ਸਭਿ ਦੂਖ ਨਿਵਾਰਣ-ਹਾਰਾ ॥ |
| | ੧੭ | ੯ | ਜਿਸੁ ਘਰਿ ਵਿਰਤੀ[3], ਸੋਈ ਜਾਣੈ; (ਵਿਰੱਤੀ ਨਹੀਂ ਬੋਲਣਾ)<br>ਜਗਤ ਗੁਰ ਨਾਨਕ ਪੂਛਿ, ਕਰਹੁ ਬੀਚਾਰਾ ॥ |
| | ੧੮ | ੯ | ਚਹੁ ਪੀੜੀ ਆਦਿ ਜੁਗਾਦਿ, ਬਖੀਲੀ ਕਿਨੈ ਨ ਪਾਇਓ;<br>ਹਰਿ ਸੇਵਕ-ਭਾਇ ਨਿਸਤਾਰਾ ॥ |
| ੭੩੪ | ੨ | ੧੦ | ਸਤਸੰਗਤੀ ਸੰਗਿ, ਹਰਿ ਧਨੁ ਖਟੀਐ;<br>ਹੋਰ ਥੈ ਹੋਰਤੁ ਉਪਾਇ, ਹਰਿ ਧਨੁ ਕਿਤੈ ਨ ਪਾਈ ॥ |
| | ੩ | ੧੦ | ਹਰਿ ਰਤਨੈ ਕਾ ਵਾਪਾਰੀਆ, ਹਰਿ ਰਤਨ ਧਨੁ ਵਿਹਾਝੇ;<br>ਕਚੈ ਕੇ ਵਾਪਾਰੀਏ, ਵਾ ਕਿ[4] ਹਰਿ ਧਨੁ ਲਇਆ ਨ ਜਾਈ ॥<br>(੨) ਵਾਕਿ |
| | ੪ | ੧੦ | ਹਰਿ ਧਨੁ ਰਤਨੁ ਜਵੇਹਰੁ ਮਾਣਕੁ, ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ;<br>ਹਰਿ ਭਗਤੀ, ਹਰਿ ਲਿਵ ਲਾਈ ॥ |
| | ੫ | ੧੦ | ਹਰਿ ਧਨੁ, ਅੰਮ੍ਰਿਤ ਵੇਲੈ ਵਤੈ ਕਾ ਬੀਜਿਆ;<br>ਭਗਤ ਖਾਇ ਖਰਚਿ ਰਹੇ, ਨਿਖੁਟੈ ਨਾਹੀ ॥ |
| | ੬ | ੧੦ | ਹਰਿ ਧਨੁ ਨਿਰਭਉ, ਸਦਾ ਸਦਾ ਅਸਥਿਰੁ ਹੈ ਸਾਚਾ;<br>ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ;<br>ਕਿਸੈ ਕਾ ਗਵਾਇਆ ਨ ਜਾਈ ॥ |

੧. ਨਿਮਖ ਮਾਤ੍ਰ, ਵਾਹਿਗੁਰੂ ਵਿਚ ਲੀਨਤਾ। ੨. ਸਹ = ਸਾਥ ਲੱਗਾ ਹੋਇਆ ਭਾਵ ਮਨ ਨਾਲ ਦੂਜਾ ਭਾਉ ਦ੍ਵੈਤ ਭਾਵ ਮਿਲੀ ਹੋਈ ਹੈ। ੩. ਵਰਤਾਰਾ। ੪. ਉਹਨਾਂ ਦੇ ਪਾਸੋਂ (ਵਾ) ਬਚਨਾਂ ਕਰ ਕੇ

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ |
|---|---|---|---|
| ੭੩੪ | ੮ | ੧੦ | ਹਰਿ ਧਨ ਕਉ 'ਉਚਕਾ' ਨੇੜਿ ਨ ਆਵਈ; |
| | | | ਜਮੁ ਜਾਗਾਤੀ ਡੰਡੁ ਨ ਲਗਾਈ ॥ (ਉਚੱਕਾ ਬੋਲੋ) |
| | ੯ | ੧੦ | ਹਲਤੈ ਵਿਚਿ[1] ਸਾਕਤ ਦੁਹੇਲੇ ਭਏ, ਹਥਹੁ ਛੁੜਕਿ ਗਇਆ; |
| | | | ਅਗੈ ਪਲਤਿ ਸਾਕਤੁ, ਹਰਿ ਦਰਗਹ ਢੋਈ ਨ ਪਾਈ ॥ |
| | ੧੨ | ੧੧ | ਜਿਸਨੋ ਹਰਿ ਸੁ ਪ੍ਰਸੰਨੁ ਹੋਇ ਸੋ ਹਰਿ ਗੁਣਾ ਰਵੈ; ਸੋ ਭਗਤੁ ਸੋ ਪਰਵਾਨੁ ॥ |
| | ੧੪ | ੧੧ | ਗੋਵਿੰਦ ਗੁਣ ਗਾਈਐ ਜੀਉ; ਲਾਇ ਸਤਿਗੁਰੂ ਨਾਲਿ ਧਿਆਨੁ ॥ |
| | ੧੫ | ੧੧ | ਜੋ ਦੂਜੈ ਭਾਇ ਸਾਕਤ, ਕਾਮਨਾ ਅਰਥਿ ਦੁਰਗੰਧ ਸਰੇਵਦੇ; |
| | ੪ | ੧੨ | ਸੋ ਨਿਹਫਲ ਸਭੁ ਅਗਿਆਨੁ ॥ |
| ੭੩੫ | ੬ | ੧੨ | ਬਕਰੀ[2] ਸਿੰਘੁ[3], ਇਕਤੈ ਥਾਇ ਰਾਖੇ; |
| | | | ਮਨ ਹਰਿ ਜਪਿ, ਭ੍ਰਮੁ ਭਉ ਦੂਰਿ ਕੀਜੈ ॥ |
| | ੧੦ | ੧੩ | ਸਭੁ ਮੋਹੁ ਮਾਇਆ ਸਰੀਰੁ, ਹਰਿ ਕੀਆ; |
| | | | ਵਿਚਿ ਦੇਹੀ ਮਾਨੁਖ, ਭਗਤਿ ਕਰਾਈ ॥ |
| | ੧੭ | ੧੪ | ਬ੍ਰਹਮਾ ਬਿਸਨੁ ਮਹਾਦੇਉ ਤ੍ਰੈ-ਗੁਣ ਰੋਗੀ; |
| | | | ਵਿਚਿ ਹਉਮੈ ਕਾਰ ਕਮਾਈ ॥ |
| ੭੩੬ | ੬ | ੧੫ | ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ; |
| | | | ਕੋਈ ਛੇਵਾ ਕਰਿਉ, ਜੇ ਕਿਛੁ ਕੀਤਾ ਹੋਵੈ ॥ |
| | ੧੦ | ੧ | ਰਾਗੁ ਸੂਹੀ ਮਹਲਾ ੫ ਘਰੁ ੧ ॥ |
| | ੧੧ | ੧ | ਬਾਜੀਗਰਿ; ਜੈਸੇ ਬਾਜੀ ਪਾਈ ॥ |
| | ੧੨ | ੧ | ਕਵਨ ਰੂਪ; ਦ੍ਰਿਸਟਿਓ ਬਿਨਸਾਇਓ ॥ |
| | ੧੩ | ੧ | ਬੀਜੁ, ਬੀਜਿ; ਦੇਖਿਓ ਬਹੁ ਪਰਕਾਰਾ ॥ |
| | ੧੩ | ੧ | ਫਲ ਪਾਕੇ ਤੇ; ਏਕੰਕਾਰਾ ॥ |
| ੭੩੭ | ੬ | ੩ | ਸਖੀ; ਸਹੇਲੀ ਕਉ ਸਮਝਾਵੈ ॥ |
| | ੮ | ੩ | ਬਿਨਉ ਕਰੀ; ਜੇ ਜਾਣਾ ਦੂਰਿ ॥ |
| | ੯ | ੪ | ਦਸ ਦਾਸੀ ਕਰਿ ਦੀਨੀ; ਭਤਾਰਿ[4] ॥ |
| | ੧੦ | ੪ | ਕਵਨ ਕਹਾ ਗੁਨ; ਕੰਤ ਪਿਆਰੇ ॥ |
| | ੧੧ | ੪ | ਸਤੁ ਸੀਗਾਰ; ਭਉ ਅੰਜਨੁ ਪਾਇਆ ॥ |

੧. ਮਾਤ ਲੋਕ ਵਿਚ। ੨. ਧਰਤੀ, ਕਾਠ ਜਿੰਦ। ੩. ਪਾਣੀ ਅੱਗ ਕਾਲ ਭਾਵ ਕਾਲ ਤੇ ਜਿੰਦ ਨੂੰ ਇਕੱਠੇ ਰਖਿਆ ਹੈ। ੪. ਪਤੀ ਪ੍ਰਮੇਸਰ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ |
|---|---|---|---|
| ੭੩੭ | ੧੨ | ੪ | ਕੰਗਨ ਬਸਤ੍ਰ ਗਹਨੇ; ਬਨੇ ਸੁਹਾਵੇ ॥ |
| | ੧੫ | ੪ | ਜਨ ਨਾਨਕ; ਪਿਰ ਧਨ ਮਿਲਿ, ਸੁਖੁ ਪਾਇਆ ॥ |
| | ੧੬ | ੫ | ਸੁਨਤ ਸਦੇਸਰੋ ਪ੍ਰਿਅ; ਗ੍ਰਿਹਿ ਸੇਜ ਵਿਛਾਈ ॥ |
| ੭੩੮ | ੧ | ੫ | ਹੋਇ ਕ੍ਰਿਪਾਲੁ ਪ੍ਰਭ; ਮਿਲਹ ਸਭਾਗੇ ॥ |
| | ੪ | ੬ | ਕਿਆ ਗੁਣ ਤੇਰੇ ਸਾਰਿ ਸਮ੍ਾਲੀ; ਮੋਹਿ ਨਿਰਗੁਨ ਕੇ ਦਾਤਾਰੇ ॥ |
| | | | *(ਇਸ ਸ਼ਬਦ ਦੇ ਸਾਰੇ 'ਰਾਰੇ' ਇਕੱਠੇ ਹੀ ਹਨ)* |
| | ੧੦ | ੭ | ਕੂੜੇ ਮੂਰਖ ਕੀਹਾ; ਠੀਸਾ[1] ॥ (੨) ਕੀ ਹਾਠੀਸਾ[2] ॥ |
| | ੧੪ | ੭ | ਦਰਸਨ ਦੇਖੇ ਕੀ; ਵਡਿਆਈ ॥ |
| | ੧੪ | ੭ | ਤੁਮ੍ ਸੁਖ ਦਾਤੇ; ਪੁਰਖ ਸੁਭਾਈ ॥ |
| ੭੩੯ | ੨ | ੯ | ਗਲ ਮਹਿ; ਪਾਹਣੁ ਲੈ ਲਟਕਾਵੈ ॥ |
| | ੪ | ੯ | ਓਹੁ ਪਾਹਣੁ; ਲੈ ਉਸ ਕਉ ਡੁਬਤਾ ॥ |
| | ੪ | ੯ | ਪਾਹਣ ਨਾਵ; ਨ ਪਾਰ ਗਿਰਾਮੀ ॥ |
| | ੫ | ੯ | ਗੁਰ ਮਿਲਿ ਨਾਨਕ; ਠਾਕੁਰੁ ਜਾਤਾ ॥ |
| | ੭ | ੧੦ | ਪਾਵ ਮਲੋਵਉ; ਸੰਗਿ ਨੈਨ ਭਤੀਰੀ[3] ॥ |
| | | | *(ਇਸ ਸ਼ਬਦ ਵਿਚ 'ਭਤੀਰੀ' ਪਾਠ ਇਕੱਠਾ ਹੈ, ਹੋਰ ਸਾਰੇ 'ਰਾਰੇ' ਵੱਖਰੇ ਹਨ)* |
| | ੭ | ੧੦ | ਜਹਾ ਪਠਾਵਉ; ਜਾਂਉ ਤਤੀ ਰੀ ॥ |
| | ੯ | ੧੦ | ਸਾ ਨਾਨਕ; ਸੁਹਾਗਵਤੀ ਰੀ ॥ |
| | ੧੧ | ੧੧ | ਬੈ ਖਰੀਦੁ; ਹਉ ਦਾਸਰੋ ਤੇਰਾ ॥ |
| | ੧੫ | ੧੨ | ਗੁਹਜ ਕਥਾ; ਇਹ ਗੁਰ ਤੇ ਜਾਣੀ ॥ |
| | ੧੯ | ੧੩ | ਜਾ ਕੈ ਸਿਮਰਣਿ; ਮੁਖ ਉਜਲਾਰੇ ॥ |
| ੭੪੦ | ੭ | ੧੫ | ਅਨਿਕ ਜੋਨਿ ਭ੍ਰਮਿ ਭ੍ਰਮਿ; ਭ੍ਰਮਿ ਹਾਰੇ ॥ |
| | ੭ | ੧੫ | ਓਟ ਗਹੀ ਅਬ; ਸਾਧ ਸੰਗਾਰੇ ॥ |
| | ੯ | ੧੬ | ਇਹੁ ਸੁਪਨਾ; ਸੋਵਤ ਨਹੀ ਜਾਨੈ ॥ |
| | ੧੦ | ੧੬ | ਕਈ ਜੰਤ; ਬਿਨਾਹਿ[4] ਉਪਾਰਾ[5] ॥ |
| | ੧੨ | ੧੭ | ਸਿਮਰਿ ਸਿਮਰਿ ਤਾ ਕਉ; ਹਉ ਜੀਵਾ ॥ |
| | ੧੩ | ੧੭ | ਸੁਣਿ ਸੁਣਿ ਅੰਮ੍ਰਿਤ ਨਾਮੁ; ਧਿਆਵਾ ॥ |
| | ੧੮ | ੧੮ | ਕਾਮ ਕ੍ਰੋਧ ਲੋਭ ਮੋਹ; 'ਤਜਾਰੀ'[6] ॥ |

੧. ਗੱਪਾਂ । ੨. ਹਠ । ੩. ਨੇਤਰਾਂ ਦੀਆਂ ਧੀਰੀਆਂ, ਝਿੰਮਣੀਆਂ । ੪. ਨਾਸ । ੫. ਉਤਪਤੀ । ੬. ਤਿਆਗ ਦਿੱਤਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ | |
|---|---|---|---|---|
| ੭੪੦ | ੧੮ | ੧੮ | ਦ੍ਰਿੜੁ ਨਾਮ ਦਾਨੁ; ਇਸਨਾਨੁ 'ਸੁਚਾਰੀ'[੧] ॥ | |
| ੭੪੧ | ੨ | ੧੯ | ਸੁਆਦ ਬਾਦ ਈਰਖ; ਮਦ ਮਾਇਆ ॥ | |
| | ੬ | ੨੦ | ਹਰਿ ਹਰਿ ਨਾਮੁ ਜਪਿ; ਅੰਮ੍ਰਿਤ ਬਾਨੀ ॥ | |
| ੭੪੨ | ੧ | ੨੪ | ਦਰਸਨੁ ਦੇਖਿ ਜੀਵਾ; ਗੁਰ ਤੇਰਾ ॥ | |
| | ੨ | ੨੪ | ਦੇਹਿ ਨਾਮੁ; ਕਰਿ ਅਪਣੇ ਚੇਰੇ[੨] ॥ | |
| | ੬ | ੨੫ | ਪਾਰਬ੍ਰਹਮੁ ਜਪਿ; ਪਹਿਰਿ ਸਨਾਹ[੩] ॥ | |
| | ੬ | ੨੫ | ਕੋਟਿ ਆਵਧ[੪]; ਤਿਸੁ ਬੇਧਤ ਨਾਹਿ ॥ | |
| | ੭ | ੨੫ | ਕਾਲੁ ਕੰਟਕੁ ਜਮੁ; ਤਿਸੁ ਨ ਬਿਦਾਰੈ ॥ | |
| | ੮ | ੨੬ | ਗੁਣ ਗੋਪਾਲ ਪ੍ਰਭ ਕੇ; ਨਿਤ ਗਾਹਾ ॥ | |
| | ੧੪ | ੨੭ | ਅਚਰਜ ਸਾਦ ਤਾ ਕੇ; ਬਰਨੇ ਨ ਜਾਹੀ ॥ | (ਅਚੱਰਜ ਨਹੀਂ ਕਰਨਾ) |
| | ੧੫ | ੨੭ | ਪਾਰਬ੍ਰਹਮ ਕੀ ਸਰਣਿ; ਜਨ 'ਤਾਕੀ' ॥ | (ਤੱਕੀ ਬੋਲੋ) |
| | ੧੬ | ੨੮ | ਅਨਿਕ ਬੀਗ[੫] ਦਾਸ ਕੇ; ਪਰਹਰਿਆ ॥ | |
| ੭੪੩ | ੩ | ੨੯ | ਸਚਾ ਧਰਮੁ ਪੁੰਨੁ; ਭਲਾ ਕਰਾਏ ॥ | |
| | ੧੦ | ੩੧ | ਤੁਝ ਬਿਨੁ ਠਾਕੁਰ; ਕਵਨੁ ਹਮਾਰਾ ॥ | |
| | ੧੧ | ੩੧ | ਪੂਰਬ ਕਰਮਿ ਲਿਖਤ; ਧੁਰਿ ਪਾਈ ॥ | |
| | ੧੧ | ੩੧ | ਜਪਿ ਹਰਿ ਹਰਿ ਨਾਮੁ; ਅਚਰਜੁ ਪਰਤਾਪ ॥ | ('ਅਚੱਰਜ' ਨਾ ਬੋਲੋ) |
| | ੧੪ | ੩੨ | ਸਾਧ ਗਾਵਹਿ; ਗੁਣ ਸਦਾ ਰਸਾਲਾ ॥ | |
| | ੧੬ | ੩੨ | ਤੂੰ ਦਾਤਾ ਪ੍ਰਭ; ਦੇਵਣਹਾਰੁ ॥ | |
| | ੧੬ | ੩੨ | ਨਾਨਕ; ਦੇਵਨਹਾਰ ਸੁਜਾਨਾ ॥ | |
| | ੧੭ | ੩੩ | ਮਿਥਿਆ ਮੋਹ ਬੰਧਹਿ; ਨਿਤ ਪਾਰਚ[੬] ॥ | |
| | ੧੮ | ੩੩ | ਮਾਧਵੇ; ਭਜੁ ਦਿਨ ਨਿਤ ਰੈਣੀ ॥ | |
| | ੧੮ | ੩੩ | ਜਨਮੁ ਪਦਾਰਥੁ ਜੀਤਿ; ਹਰਿ ਸਰਣੀ ॥ | |
| ੭੪੪ | ੨ | ੩੪ | ਹਰਿ ਹਰਿ ਨਾਮੁ; ਸਿਮਰਿ ਰਤਨਾਗਰੁ ॥ | |
| | ੪ | ੩੪ | ਮਨੁ ਤਨੁ ਨਿਰਮਲੁ; ਸਾਚੁ ਸੁਆਉ[੭] ॥ | |
| | ੧੫ | ੩੮ | ਗੋਬਿੰਦਾ ਗੁਣ ਗਾਉ; ਦਇਆਲਾ ॥ | |
| ੭੪੫ | ੨ | ੪੦ | ਪ੍ਰੇਮ ਬਿਛੋਹਾ; ਕਰਤ ਕਸਾਈ[੮] ॥ | |

੧. ਇਨ੍ਹਾਂ ਸ੍ਰੇਸ਼ਟ ਅਚਾਰਾ ਨੂੰ ਦ੍ਰਿੜ੍ਹ ਕੀਤਾ ਹੈ। ੨. ਚੇਲੇ। ੩. ਸੰਜੋਅ, ਲੋਹੇ ਦੀਆਂ ਤਾਰਾਂ ਦਾ ਕੁੜਤਾ। ੪. ਸ਼ਸਤ੍ਰ। ੫. ਵਿੰਗੇ ਸੰਕਲਪ। ੬. ਝੂਠੇ ਪਦਾਰਥਾਂ ਦੇ ਮੋਹ ਕਰਕੇ ਨਿਤਾਪ੍ਰਤੀ ਸੰਸਾਰਕ ਪਰਚਿਆਂ ਨੂੰ ਬੰਨ੍ਹਦਾ ਹੈ। ੭. ਪ੍ਰਯੋਜਨ, ਲਾਭ। ੮. ਕਾਮਾਦਿਕ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ |
|---|---|---|---|
| ੭੪੫ | ੨ | ੪੦ | ਨਿਰਦੋ[1] ਜੰਤੁ; ਤਿਸੁ ਦਇਆ ਨ ਪਾਈ॥ (ਨਿਰ-ਦੈ ਬੋਲੋ) |
| | ੩ | ੪੦ | ਅਨਿਕ ਜਨਮ ਬੀਤੀਅਨ; ਭਰਮਾਈ[2] ॥ (੨) ਬੀਤੀ ਅਨ[3] ਭਰਮਾਈ॥ |
| | ੮ | ੪੧ | ਜਲਿ ਜਾਉ ਏਹੁ ਬਡਪਨਾ; ਮਾਇਆ ਲਪਟਾਏ॥ |
| | | | ('ਬਡ-ਪਨਾ' ਬੋਲੋ, 'ਬਡੱਪਨਾ' ਨਹੀਂ ਬੋਲਣਾ) |
| | ੯ | ੪੧ | ਪੀਸਨੁ ਪੀਸਿ ਓਢਿ ਕਾਮਰੀ; ਸੁਖੁ ਮਨੁ, ਸੰਤੋਖਾਏ[4] ॥ (ਸੰਤੋਖਾ-ਏ ਜ਼ੋਰ ਨਾਲ ਬੋਲੋ) |
| | ੧੨ | ੪੨ | ਹਰਿ ਕਾ ਸੰਤੁ ਪਰਾਨ ਧਨ; ਤਿਸ ਕਾ ਪਨਿਹਾਰਾ॥ |
| | ੧੭ | ੪੩ | ਰਾਖਿ ਲੇਹੁ, ਇਹੁ ਬਿਖਈ ਜੀਉ; ਦੇਹੁ ਅਪੁਨਾ ਨਾਉ॥ |
| ੭੪੬ | ੩ | ੪੪ | ਜਪਿ ਮਨ ਗੋਬਿੰਦ ਏਕੈ, ਅਵਰੁ ਨਹੀ ਕੋ ਲੇਖੈ; ਸੰਤ ਲਾਗੁ, ਮਨਹਿ ਛਾਡੁ ਦੁਬਿਧਾ ਕੀ ਕੁਰੀਆ[5] ॥੧॥ਰਹਾਉ॥ |
| | ੪ | ੪੪ | ਨਿਰਗੁਨ ਹਰੀਆ ਸਰਗੁਨ ਧਰੀਆ; ਅਨਿਕ ਕੋਠਰੀਆ, ਭਿੰਨ ਭਿੰਨ, ਭਿੰਨ ਭਿਨ[6] ਕਰੀਆ॥ |
| | ੫ | ੪੪ | ਵਿਚਿ; ਮਨ 'ਕੋਟਵਰੀਆ'[7] ॥ |
| | ੬ | ੪੪ | ਕਿਰਤਨਿ[8] ਜੁਰੀਆ, ਬਹੁ ਬਿਧਿ ਫਿਰੀਆ; ਪਰ ਕਉ ਹਿਰੀਆ[9] ॥ ਬਿਖਨਾ[10] ਘਿਰੀਆ॥ |
| | ੯ | ੪੫ | ਪੇਖੈ ਖੁਸੀ; ਭੋਗਨ ਹੀ ਹਾਰਾ[11] ॥ (੨) ਭੋਗ ਨਹੀ ਹਾਰਾ[12] ॥ |
| | ੯ | ੪੫ | ਸਭਿ ਰਸ ਲੈਤ; ਬਸਤ ਨਿਰਾਰਾ॥ |
| | ੧੦ | ੪੫ | ਬਰਨੁ ਚਿਹਨੁ ਨਾਹੀ; ਮੁਖੁ ਨ ਮਾਸਾਰਾ[13] ॥ |
| | ੧੩ | ੪੬ | ਸੁਨਿ ਸੁਨਿ ਹੀ; ਡਰਾਇਆ॥ ਕਰਰੋ[14]; ਧ੍ਰਮਰਾਇਆ॥ |
| | ੧੪ | ੪੬ | ਗ੍ਰਿਹ; ਅੰਧ ਕੂਪਾਇਆ[15] ॥ |
| | ੧੪ | ੪੬ | ਪਾਵਕੁ ਸਗਰਾਇਆ[16] ॥੩॥ ਗਹੀ ਓਟ; ਸਾਧਾਇਆ॥ |
| ੭੪੭ | ੧੨ | ੪੯ | ਦਸ ਅਉਤਾਰ ਰਾਜੇ ਹੋਇ ਵਰਤੇ; ਮਹਾਦੇਵ ਅਉਧੂਤਾ॥ |
| ੭੪੮ | ੧ | ੫੦ | ਗੁਰਮੁਖਿ ਨਾਮੁ ਜਪੈ, ਉਧਰੈ ਸੋ ਕਲਿ ਮਹਿ; ਘਟਿ ਘਟਿ, ਨਾਨਕ ਮਾਝਾ[17] ॥ |
| | ੧੦ | ੫੨ | ਅੰਧ ਕੂਪ ਤੇ, ਕਾਢਿ ਲੀਏ ਤੁਮ੍ਹ; ਆਪਿ ਭਏ ਕਿਰਪਾਲਾ॥ |

੧. ਨਿਰਦਈ ਕਾਮਾਦਿਕ। ੨. ਗੁਜਰ ਗਏ ਭਰਮਾਉਂਦਿਆਂ ਨੂੰ। ੩. ਦ੍ਵੈਤ ਵਿਚ। ੪. ਸੰਤੋਖ ਆਵਣ ਤੇ। ੫. ਪਗ ਡੰਡੀ। ੬. ਚਾਰ ਖਾਣੀਆਂ ਰੂਪ। ੭. ਕੋਤਵਾਲ। ੮. ਮਾਯਕੀ ਕੰਮਾਂ ਵਿਚ। ੯. ਪਰਾਏ ਪਦਾਰਥਾਂ ਨੂੰ ਚਰਾਉਂਦੇ ਹਨ। ੧੦. ਵਿਸ਼ੇ ਮਾਇਆ। ੧੧. ਪ੍ਰਮੇਸ਼ਰ ਨਿਰਲੇਪ ਰਹਿ ਕੇ ਦੇਖਦਾ ਹੈ ਸੰਸਾਰ ਦਾ ਭੋਗ ਪੌਣ ਵਾਲਾ। ੧੨. ਦਾਤਾ ਪਦਾਰਥ ਦਿੰਦਾ ਹੋਇਆ ਹਾਰਦਾ ਨਹੀਂ। ੧੩. ਨਾ ਹੀ ਮੂੰਹ ਤੇ ਦਾਹੜਾ ਹੈ (ਵਾ) ਨਾ ਹੀ ਮੂੰਹ ਹੈ ਤੇ ਨਾ ਹੀ ਮਸਾਰਾ = ਮਾਸ ਭਾਵ ਸਰੀਰ ਹੈ। ੧੪. ਕਰੜਾ। ੧੫. ਅੰਨ੍ਹਾਂ ਖੂਹ ਹੈ। ੧੬. ਸਮੁੰਦਰ। ੧੭. ਵਿਚ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ |
|---|---|---|---|
| ੭੪੮ | ੧੪ | ੫੩ | ਜਬ ਕਛੁ ਨ ਸੀਓ, ਤਬ ਕਿਆ ਕਰਤਾ; ਕਵਨ ਕਰਮ ਕਰਿ ਆਇਆ ॥ |
| ੭੪੯ | ੧੩ | ੫੬ | ਮੇਰੇ ਸਾਹਿਬ; ਤੂੰ ਮੈ, ਮਾਣੁ ਨਿਮਾਣੀ ॥ |
| | | | ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧ |
| ੭੫੦ | ੧੫ | ੧ | ਅੰਤਿ ਨ; ਸਾਹਿਬੁ ਸਿਮਰਿਆ ਜਾਈ ॥ (ਚਾਲ ਵਾਸਤੇ) |
| | ੧੭ | ੧ | ਤਉ ਕਾਮਣਿ ਪਿਆਰੇ; ਨਵ ਨਿਧਿ ਪਾਈ ॥ |
| | ੧੯ | ੧ | ਜੈ ਭਾਵੈ ਪਿਆਰਾ; ਤੈ ਰਾਵੇਸੀ ॥ (ਰਾਵੇ-ਸੀ ਬੋਲੋ ਪਾਠ ਇਕੱਠਾ ਹੈ) |
| ੭੫੧ | ੧੦ | ੨ | ਅਨ ਕੋ[1] ਕੀਜੈ ਮਿਤੜਾ; ਖਾਕੁ ਰਲੈ, ਮਰਿ ਜਾਇ ਜੀਉ ॥ |
| | ੧੨ | ੨ | 'ਖਿੰਚੋਤਾਣਿ' ਵਿਗੁਚੀਐ; ਬੁਰਾ ਭਲਾ ਦੁਇ ਨਾਲਿ ਜੀਉ ॥ |
| ੭੫੨ | ੧੦ | ੪ | ਤੂ ਦੇਖਹਿ ਥਾਪਿ ਉਥਾਪਿ; ਦਰਿ ਬੀਨਾਈਐ[2] ॥ (੨) ਦਰਿਬੀ ਨਾਈਐ[3] ॥ |
| | ੧੧ | ੪ | ਇਹੁ ਕਿਥੈ, ਘਰੁ 'ਅਉਤਾਕੁ'[4]; ਮਹਲੁ ਨ ਪਾਈਐ ॥੪॥ |
| | ੧੧ | ੪ | ਦਿਹੁ ਦੀਵੀ ਅੰਧ ਘੋਰੁ; ਘਬੁ[5] ਮੁਹਾਈਐ[6] ॥ |
| | ੧੨ | ੪ | ਗਰਬਿ ਮੁਸੈ ਘਰੁ ਚੋਰੁ[7]; ਕਿਸੁ 'ਰੂਆਈਐ'[8] ॥ |
| | ੧੨ | ੪ | ਸਬਦਿ ਨਿਵਾਰੀ ਆਗਿ; ਜੋਤਿ ਦੀਪਾਈਐ[9] ॥ |
| | ੧੮ | ੫ | ਜਨਮਤ ਹੀ ਦੁਖੁ ਲਾਗੈ; ਮਰਣਾ ਆਇ-ਕੈ ॥ |
| ੭੫੩ | ੨ | ੫ | ਤੂੰ ਨਾਹੀ ਪ੍ਰਭ ਦੂਰਿ; ਜਾਣਹਿ ਸਭ 'ਤੂਹੈ' ॥ |
| | ੨ | ੫ | ਗੁਰਮੁਖਿ ਵੇਖਿ ਹਦੂਰਿ; ਅੰਤਰਿ ਭੀ 'ਤੂਹੈ' ॥ |
| | ੩ | ੫ | ਗੁਣ ਗਾਵੈ ਨਾਨਕ ਦਾਸੁ; ਸਤਿਗੁਰੁ ਮਤਿ ਦੇਇ ॥ |
| ੭੫੪ | ੧੨ | ੨ | ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ; ਪਾਈਐ ਗੁਰ ਕੈ ਸਬਦਿ ਵੀਚਾਰਾ ॥ |
| | ੧੪ | ੨ | ਮੋਲਿ ਕਿਤਹੀ, ਨਾਮੁ ਪਾਈਐ ਨਾਹੀ; ਨਾਮੁ ਪਾਈਐ ਗੁਰ ਬੀਚਾਰਾ ॥ |
| ੭੫੫ | ੧੦ | ੩ | ਗੁਣਕਾਰੀ[10] ਗੁਣ ਸੰਘਰੈ[11]; ਅਵਰਾ ਉਪਦੇਸੇਨਿ ॥ |
| | ੧੦ | ੩ | ਸੇ ਵਡਭਾਗੀ, ਜਿ ਓਨਾ ਮਿਲਿ ਰਹੇ; ਅਨ ਦਿਨੁ ਨਾਮੁ ਲਏਨਿ ॥ |
| | ੧੮ | ੩ | ਸਪੈ ਦੁਧੁ ਪੀਆਈਐ; ਅੰਦਰਿ ਵਿਸੁ, ਨਿਕੋਰ[12] ॥ |
| ੭੫੬ | ੬ | ੩ | ਸਤਿਗੁਰ ਨੋ ਮਿਲੇ ਸਿ ਭਾਇਰਾ[13]; ਸਚੈ ਸਬਦਿ ਲਗੰਨਿ ॥ |

੧. ਹੋਰਨਾਂ ਨੂੰ। ੨. ਚੁਣ ਕੇ। ੩. ਢਲਦਾ ਹੈ ਨਾਮ ਤੇ (ਵਾ) ਕੜਛੀ ਦੀ ਨਿਆਈਂ ਜਿਹੜੇ ਨਿਰਲੇਪ ਰਹਿੰਦੇ ਹਨ। ੪. ਬੈਠਕਾਂ। ੫. ਘਰ। ੬. ਲੁਟਾਉਂਦੇ ਹਨ। ੭. ਹੰਕਾਰ ਰੂਪੀ ਚੋਰ ਘਰ ਨੂੰ ਲੁੱਟਦਾ ਹੈ। ੮. ਕਿਸ ਅੱਗੇ ਫਰਿਆਦ ਕਰੀਏ। ੯. ਪ੍ਰਕਾਸ਼ਦੀ ਹੈ। ੧੦. ਉਪਕਾਰੀ। ੧੧. ਇਕੱਤ੍ਰ ਕਰਦੇ ਹਨ। ੧੨. ਨਿਰੀ ਨਿਕਲਦੀ ਹੈ। ੧੩. ਭਾਈ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ |
|---|---|---|---|
| ੭੫੬ | ੮ | ੩ | ਅਵਗਣ ਵਿਕਣਿ[1] ਪਲ੍ਰਨਿ[2]; ਗੁਣ ਕੀ ਸਾਝ ਕਰੰਨਿ ॥ |
| | ੧੫ | ੩ | ਅੰਤਰਿ ਨਵ ਨਿਧਿ ਨਾਮੁ ਹੈ, ਖਾਨਿ ਖਰਚਨਿ ਨ ਨਿਖੁਟਈ; ਹਰਿ ਗੁਣ ਸਹਜਿ ਰਵੰਨਿ। |
| | | | ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨ ॥ |
| ੭੫੭ | ੧੦ | ੧ | ਦਰਸਨੁ ਹਰਿ; ਦੇਖਣ ਕੈ ਤਾਈ ॥ |
| | ੧੨ | ੧ | ਜੇ ਭੁਖ ਦੇਹਿ ਤ ਇਤ ਹੀ ਰਾਜਾ; ਦੂਖ ਵਿਚਿ ਸੂਖ ਮਨਾਈ ॥ (ਰੱਜਾ ਬੋਲੋ) |
| | ੧੪ | ੧ | ਅਖੀ ਕਾਢਿ, ਧਰੀ ਚਰਣਾ ਤਲਿ; ਸਭ ਧਰਤੀ ਫਿਰਿ, ਮਤ[3] ਪਾਈ ॥ |
| ੭੫੮ | ੩ | ੧ | ਤੂ ਆਪੇ ਗੁਰੁ, ਚੇਲਾ ਹੈ ਆਪੇ; ਗੁਰ ਵਿਚੁ[4] ਦੇ, ਤੁਝਹਿ ਧਿਆਈ ॥ |
| | ੯ | ੧ | ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ; ਵਿਚਿ ਅਖੀ, ਗੁਰ ਪੈਰ ਧਰਾਈ ॥ |
| | ੧੪ | ੨ | ਮੈ; ਹਰਿ ਹਰਿ ਨਾਮੁ, ਵਿਸਾਹੁ ॥ |
| | | | ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧ ॥ |
| ੭੫੯ | ੧੪ | ੧ | ਬਸਇ ਕਰੋਧੁ; ਸਰੀਰਿ ਚੰਡਾਰਾ ॥ |
| ੭੬੦ | ੨ | ੨ | ਚਰਣ ਕਮਲ ਸਰਣਾਇ; ਨਰਾਇਣ ॥ |
| | ੩ | ੨ | ਸਾਧ ਸੰਗਿ; ਜਮਦੂਤ ਨ ਭੇਟਨ ॥ |
| | ੧੦ | ੩ | ਸੰਤ ਸਜਨ ਮਨ ਮਿਤ੍ਰ ਸੇ; ਲਾਇਨਿ ਪ੍ਰਭ ਸਿਉ ਰੰਗੁ ਜੀਉ ॥ |
| | ੧੭ | ੩ | ਆਦਰੁ ਦਿਤਾ ਪਾਰਬ੍ਰਹਮਿ; ਗੁਰੁ ਸੇਵਿਆ 'ਸਤਭਾਇ'[5] ਜੀਉ ॥ |
| ੭੬੧ | ੪ | ੩ | ਤੂ ਸਮਰਥੁ ਤੂ ਸਰਬ ਮੈ; 'ਤੂਹੈ' ਬੁਧਿ ਬਿਬੇਕ ਜੀਉ ॥ (ਮੈਂ ਨਾ ਬੋਲੋ) |
| | ੭ | ੪ | ਜਿਨ੍ਹਾ ਨੇਹੁ ਦੂਜਾਣੇ[6] ਲਗਾ; ਝੂਰਿ ਮਰਹੁ, ਸੇ ਵਾਢੀਆ[7] ॥ |
| | ੧੦ | ੪ | ਏਹਾ ਪਾਈ ਮੂ ਦਾਤੜੀ; ਨਿਤ ਹਿਰਦੈ ਰਖਾ ਸਮਾਲਿ ॥ |
| | ੧੦ | ੪ | ਪਾਵ ਜੁਲਾਈ[8] ਪੰਧ[9] ਤਉ[10]; ਨੈਣੀ ਦਰਸੁ ਦਿਖਾਲਿ ॥ |
| | ੧੧ | ੪ | ਕਿਤੀ ਲਖ ਕਰੋੜਿ ਪਿਰੀਏ; ਰੋਮ ਨ ਪੁਜਨਿ ਤੇਰਿਆ ॥ |
| ੭੬੨ | ੧ | ੫ | ਆਵਹਿ ਜਾਹਿ ਅਨੇਕ; ਮਰਿ ਮਰਿ ਜਨਮਤੇ ॥ |
| | ੩ | ੫ | ਖੋਜਹਿ, ਕੋਟਿ ਅਸੰਖ; ਬਹੁਤੁ ਅਨੰਤ ਕੇ ॥ |

੧. ਵੇਚਦੇ ਹਨ। ੨. ਪੱਲਰ ਦੀ ਨਿਆਈਂ ਫਿੱਕੇ ਜਾਣਦੇ ਹਨ। ੩. ਸਿੱਖਿਆ। ੪. ਵਿਚੋਲਗੀ। ੫. ਨਿਸਚੇ ਕਰਕੇ। ੬. ਦੂਜੇ ਦੇਵੀ ਦੇਵਤੇ। ੭. ਵਿਛੁੜੀਆਂ ਹੋਈਆਂ। ੮. ਚੱਲਾਂ। ੯. ਰਸਤੇ ਵਿਚ। ੧੦. ਤੇਰੇ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ |
|---|---|---|---|
| ੭੬੨ | ੫ | ੧ | ਰਾਗੁ ਸੂਹੀ ਮਹਲਾ ੧ ਕੁਚਜੀ |
| | ੬ | ੧ | ਮੰਞੁ ਕੁਚਜੀ ਅੰਮਾਵਣਿ[੧] ਡੋਸੜੇ[੨];<br>(ਕੁਚੱਜੀ ਬੋਲੋ)<br>ਹਉ ਕਿਉ ਸਹੁ ਰਾਵਣਿ[੩] ਜਾਉ ਜੀਉ ॥ |
| | ੭ | ੧ | ਜਿਨੀ ਸਖੀ ਸਹੁ ਰਾਵਿਆ; ਸੇ ਅੰਬੀ[੪] 'ਛਾਵੜੀਏਹਿ'[੫], ਜੀਉ ॥ |
| | ੮ | ੧ | ਕਿਆ ਗੁਣ ਤੇਰੇ ਵਿਥਰਾ;<br>ਹਉ ਕਿਆ ਕਿਆ ਘਿਨਾ[੬] ਤੇਰਾ ਨਾਉ ਜੀਉ ॥ |
| | ੮ | ੧ | ਇਕਤੁ ਟੋਲਿ[੭] ਨ ਅੰਬੜਾ[੮]; ਹਉ ਸਦ ਕੁਰਬਾਣੈ ਤੇਰੈ, ਜਾਉ ਜੀਉ ॥ |
| | ੧੦ | ੧ | ਹਉ ਏਨੀ ਟੋਲੀ[੯], ਭੁਲੀਅਸੁ; ਤਿਸੁ ਕੰਤ, ਨ ਬੈਠੀ ਪਾਸਿ ਜੀਉ ॥ |
| | ੧੨ | ੧ | ਸੁਤੀ ਸੁਤੀ ਝਾਲੁ[੧੦] ਥੀਆ; ਭੁਲੀ ਵਾਟੜੀਆਸੁ[੧੧] ਜੀਉ ॥ |
| | ੧੨ | ੧ | ਤੈ ਸਹ ਨਾਲਹੁ ਮੁਤੀਅਸੁ[੧੨]; ਦੁਖਾ ਕੂੰ, ਧਰੀਆਸੁ[੧੩] ਜੀਉ ॥ |
| | ੧੪ | ੨ | ਸੁਚਜੀ ॥<br>(ਸੁਚੱਜੀ ਬੋਲੋ) |
| | ੧੬ | ੨ | ਭਾਣੈ, ਥਲ ਸਿਰਿ, ਸਰੁ ਵਹੈ[੧੪]; ਕਮਲੁ ਫੁਲੈ, ਆਕਾਸਿ[੧੫] ਜੀਉ ॥ |
| | ੧੭ | ੨ | ਭਾਣੈ, ਸਹੁ ਭੀਹਾਵਲਾ[੧੬]; ਹਉ ਆਵਣਿ ਜਾਣਿ ਮੁਈਆਸਿ ਜੀਉ ॥ |
| ੭੬੩ | ੩ | ੩ | ਇਹੁ ਮਨੁ ਤੈ-ਕੂੰ ਡੇਵਸਾ[੧੭]; ਮੈ ਮਾਰਗੁ ਦੇਹੁ ਬਤਾਇ ਜੀਉ ॥ |
| | ੯ | ੧ | ਭਰ ਜੋਬਨਿ ਮੈ ਮਤ; ਪੇਈਅੜੈ ਘਰਿ ਪਾਹੁਣੀ, ਬਲਿ ਰਾਮ ਜੀਉ ॥<br>(ਮੈਂ ਨਹੀਂ ਬੋਲਣਾ) |
| | ੧੦ | ੧ | ਮੈਲੀ ਅਵਗਣਿ ਚਿਤਿ; ਬਿਨੁ ਗੁਰ,<br>ਗੁਣ ਨ ਸਮਾਵਨੀ, ਬਲਿ ਰਾਮ ਜੀਉ ॥ |
| | ੧੨ | ੧ | ਨਾਨਕ 'ਬਾਲਤਣਿ'[੧੮] ਰਾਡੇਪਾ; ਬਿਨੁ ਪਿਰ, ਧਨ ਕੁਮਲਾਣੀ ॥<br>(ਬਾਲੱਤਣਿ ਨਾ ਬੋਲੋ) |
| | ੧੩ | ੧ | ਬਾਬਾ ਮੈ ਵਰੁ ਦੇਹਿ;<br>ਮੈ ਹਰਿ ਵਰੁ ਭਾਵੈ, ਤਿਸ ਕੀ[੧੯] ਬਲਿ ਰਾਮ ਜੀਉ ॥ |

੧. ਮਿਣਤੀ ਤੋਂ ਰਹਿਤ। ੨. ਦੋਸ਼ ਹਨ। ੩. ਭੋਗਣ ਵਾਸਤੇ। ੪. ਅੰਬ ਦੀ ਨਿਆਈਂ ਸੰਤਾਂ ਦੇ ਸਰੀਰ ਹਨ। ੫. ਸ਼ਾਂਤੀ ਰੂਪ ਠੰਢੀ ਛਾਂ ਹੈ। ੬. ਲੈਣਾ ਕਰਾਂ। ੭. ਪਦਾਰਥ। ੮. ਪਹੁੰਚ ਸਕਾਂ। ੯. ਪਦਾਰਥ। ੧੦. ਕਾਲ ਰੂਪੀ ਸਵੇਰਾ। ੧੧. ਭਗਤੀ ਰੂਪੀ ਰਸਤਾ। ੧੨. ਛੁੱਟੜ ਹੋ ਕੇ। ੧੩. ਧਾਰਨ ਕਰਦੀ ਹਾਂ। ੧੪. ਤੇਰੇ ਭਾਣੇ ਵਿਚ ਮਾਰੂਥਲਾਂ ਦੇ ਸਿਰ ਤੇ ਸਰ = ਦਰਿਆ ਵਹਿ ਤੁਰਦੇ ਹਨ, ਭਾਵ ਸ਼ਰਧਾ ਹੀਨ ਖੁਸ਼ਕ ਹਿਰਦਿਆਂ ਵਿਚ ਪਰੇਮ ਦੇ ਦਰਿਆ ਵਗ ਤੁਰਦੇ ਹਨ। ੧੫. ਅਕਾਸ਼ ਦੀ ਨਿਆਈਂ ਹੰਕਾਰੀ ਰਿਦਿਆਂ ਵਿਚ ਭੀ ਤੇਰੇ ਭਾਣੇ ਅਨੁਸਾਰ ਸ਼ੁਭ ਗੁਣਾ ਦੇ ਕੰਵਲ ਖਿੜ ਆਉਂਦੇ ਹਨ। ੧੬. ਭੈ ਦਾਇਕ ਸੰਸਾਰ। ੧੭. ਦੇ ਦੇਵਾਂ। ੧੮. ਬਾਲਪੁਣੇ ਤੋਂ। ੧੯. ਤਿਸ ਹਰੀ ਦੇ ਪਤੀ ਦੀ ਹਾਂ।

| ਅੰਗ | ਪੰਗਤੀ | ਸ਼ਬਦ | |
|---|---|---|---|
| ੭੬੩ | ੧੩ | ੧ | ਰਵਿ ਰਹਿਆ ਜੁਗ ਚਾਰਿ;<br>ਤ੍ਰਿਭਵਣ ਬਾਣੀ, ਜਿਸ ਕੀ ਬਲਿ ਰਾਮ ਜੀਉ ॥ |
| | ੧੫ | ੧ | ਹਰਿ ਕੀ ਨਾਰਿ[੧], ਸੁ ਸਰਬ ਸੁਹਾਗਣਿ; ਰਾਂਡ 'ਨ[੨]' ਮੈਲੈ ਵੇਸੇ[੩] ॥<br>('ਨੰਨਾ' ਦੇਹਲੀ ਦੀਪਕ ਹੈ) |
| | ੧੬ | ੧ | ਬਾਬਾ ਲਗਨੁ[੪] ਗਣਾਇ[੫]; ਹੰ ਭੀ ਵੰਞਾ[੬] ਸਾਹੁਰੈ[੭], ਬਲਿ ਰਾਮ ਜੀਉ ॥ |
| | ੧੬ | ੧ | ਸਾਹਾ ਹੁਕਮੁ ਰਜਾਇ; ਸੋ ਨ ਟਲੈ, ਜੋ ਪ੍ਰਭੁ ਕਰੈ, ਬਲਿ ਰਾਮ ਜੀਉ ॥ |
| ੭੬੪ | ੧੧ | ੨ | ਅੰਤਰਿ; ਪ੍ਰੇਮੁ ਰਤੰਨਾ ॥ |
| | ੧੮ | ੩ | ਘਰਿ[੮] 'ਆਪਨੜੈ' ਖੜੀ ਤਕਾ; ਮੈ ਮਨਿ ਚਾਉ ਘਨੇਰਾ ਰਾਮ ॥<br>(ਆਪਨ-ੜੈ ਬੋਲਣ ਵਾਸਤੇ ਸਬੰਧਕ ਹੈ, ਪਾਠ ਇਕੱਠਾ ਹੈ) |
| | ੧੯ | ੩ | ਦਰਸਨੁ ਦੇਖਿ ਭਈ ਨਿਹਕੇਵਲ[੯]; ਜਨਮ ਮਰਣ ਦੁਖੁ ਨਾਸਾ ॥ |
| ੭੬੫ | ੨ | ੩ | ਹਰਿ ਮੋਹਿਅੜੀ ਸਾਚ ਸਬਦਿ; ਠਾਕੁਰ ਦੇਖਿ ਰਹੰਸੀ[੧੦] ਰਾਮ ॥ |
| | ੫ | ੩ | ਪਿਰਿ ਰਾਵਿਅੜੀ ਸਬਦਿ ਰਲੀ; ਰਵਿ ਰਹਿਆ, ਨਹ ਦੂਰੀ ਰਾਮ ॥ |
| | ੮ | ੩ | ਨਾਨਕ, ਆਪੇ ਜੋਗ ਸਜੋਗੀ; ਨਦਰਿ ਕਰੇ ਲਿਵ ਲਾਈਐ ॥ |
| | ੮ | ੩ | ਪਿਰੁ ਉਚੜੀਐ ਮਾੜੜੀਐ[੧੧]; ਤਿਹੁ ਲੋਆ, ਸਿਰਤਾਜਾ ਰਾਮ ॥ |
| | ੧੩ | ੪ | ਚੰਦੋ[੧੨] ਦੀਪਾਇਆ[੧੩] ਦਾਨਿ ਹਰਿ ਕੈ;<br>ਦੁਖੁ ਅੰਧੇਰਾ ਉਠਿ ਗਇਆ ॥ |
| | ੧੪ | ੪ | ਗੁਣ ਜੰਵ[੧੪], ਲਾੜੇ ਨਾਲਿ ਸੋਹੈ; ਪਰਖਿ ਮੋਹਣੀਐ[੧੫] ਲਇਆ ॥ |
| | ੧੫ | ੪ | ਹਉ ਬਲਿਹਾਰੀ ਸਾਜਨਾ; ਮੀਤਾ ਅਵਰੀਤਾਂ[੧੬] ॥ |
| | ੧੭ | ੪ | ਜਿਨ੍ 'ਦਿਸਿਆਇਆ'[੧੭], ਹੋਹਿ ਰਲੀਆ; ਜੀਅ ਸੇਤੀ ਗਹਿ ਰਹਹਿ ॥<br>(੨) ਦਿਸਿ ਆਇਆ |
| ੭੬੬ | ੭ | ੫ | ਸੁਖਿ ਸਹਜਿ ਆਵੈ ਸਾਚ ਭਾਵੈ; ਸਾਚ ਕੀ ਮਤਿ, ਕਿਉ ਟਲੈ ॥ |
| | ੭ | ੫ | ਇਸਨਾਨੁ ਦਾਨੁ ਸੁਗਿਆਨੁ ਮਜਨੁ[੧੮];<br>ਆਪਿ 'ਅਛਲਿਓ'[੧੯] ਕਿਉ ਛਲੈ ॥ (ਅਛੱਲਿਓ ਨਹੀਂ ਕਰਨਾ) |

੧. ਭਗਤ। ੨. ਨਾਸਤਕ ਨਹੀਂ ਹੁੰਦੇ। ੩. ਪਾਪਾਂ ਕਰਕੇ ਅੰਤਹ ਕਰਨ ਦਾ ਮੈਲਾ ਵੇਸ ਨਹੀਂ ਹੁੰਦਾ। ੪. ਪਰੇਮ ਰੂਪੀ ਜੋਤਸ਼ ਦਾ ਲਗਨ। ੫. ਵੀਚਾਰੋ। ੬. ਜਾਵਾਂ। ੭. ਸਰੂਪ ਰੂਪੀ ਸਹੁਰਾ ਘਰ। ੮. ਹਿਰਦੇ ਰੂਪੀ ਘਰ ਵਿਚ। ੯. ਸ਼ੁਧ ਨਿਰਮਲ। ੧੦. ਪ੍ਰਸੰਨ ਹੋਈ। ੧੧. ਸਚਖੰਡ ਰੂਪੀ ਉੱਚੀ ਮਲ੍ਹੈਤ, ਹਵੇਲੀ। ੧੨. ਵੈਰਾਗ ਰੂਪੀ ਚੰਦ੍ਰਮਾ। ੧੩. ਪ੍ਰਕਾਸ਼ਿਆ। ੧੪. ਸ਼ੁਭ ਗੁਣ ਰੂਪ ਜਾਂਞੀਂ ਹਨ। ੧੫. ਪ੍ਰਮੇਸ਼ਰ ਦੇ ਤਾਈ ਇਸਤ੍ਰੀਆਂ ਰੂਪ ਸੰਤਾਂ ਨੇ। ੧੬. ਹੋਰ ਜੀਤਾਂ ਵਿਛੁੜਿਆਂ ਨੂੰ ਮੇਲਣ ਵਾਲੀਆਂ। ੧੭. ਜਿਨ੍ਹਾਂ ਸੰਤਾਂ ਦੇ ਦਰਸ਼ਨ ਕੀਤਿਆਂ। ੧੮ ਪਰਬ ਦਾ ਇਸ਼ਨਾਨ। ੧੯. ਪ੍ਰਮੇਸ਼ਰ ਇਹਨਾਂ ਗੁਣਾਂ ਕਰਕੇ ਛਲਿਆ ਨਹੀਂ ਜਾਂਦਾ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਰਾਗੁ ਸੂਹੀ |
| ੭੬੬ | ੧੨ | ੫ | ਆਇ ਗਇਆ, ਕੀ ਨ ਆਇਓ; ਕਿਉ ਆਵੈ ਜਾਤਾ[1] ॥ |
| | ੧੪ | ੫ | ਪੰਚ-ਭੂ[2] ਨਾਇਕੋ[3], ਆਪਿ ਸਿਰੰਦਾ[4];<br>ਜਿਨਿ ਸਚ ਕਾ ਪਿੰਡੁ[5] ਸਵਾਰਿਆ ॥ |
| | ੧੭ | ੫ | ਕਰਮ ਸੁਕਰਮ ਕਰਾਏ ਆਪੇ; ਕੀਮਤਿ ਕਉਣ ਅਭੇਵਏ[6] ॥ |
| ੭੬੭ | ੩ | ੫ | ਕਿਉ ਰਾਹਿ ਜਾਵੈ, ਮਹਲੁ ਪਾਵੈ; ਅੰਧ ਕੀ ਮਤਿ, ਅੰਧਲੀ ॥ |
| | ੯ | ੫ | ਸਬਦੇ ਪਤੀਜੈ ਅੰਕੁ[7] ਭੀਜੈ; ਸੁ ਮਹਲੁ, ਮਹਲਾ ਅੰਤਰੇ[8] ॥ |
| | ੧੫ | ੪ | ਰਾਗੁ ਸੂਹੀ ਛੰਤ ਮਹਲਾ ੩ ਘਰੁ ੨ |
| | ੧੭ | ੧ | ਹਰਿ ਪ੍ਰਭੁ ਕ੍ਰਿਪਾ ਕਰੇ, ਹਰਿ ਜਾਪਹੁ; ਸੁਖ ਫਲ ਹਰਿ ਜਨ ਪਾਵਹੁ ॥ |
| | ੧੯ | ੧ | ਸੁਣਿ ਹਰਿ ਗੁਣ ਭੀਨੇ; ਸਹਜਿ ਸੁਭਾਏ ॥ |
| ੭੬੮ | ੫ | ੧ | ਸਾਜਨ ਆਇ ਵੁਠੇ; ਘਰ ਮਾਹੀ ॥ |
| | ੧੩ | ੨ | ਹਰਿ ਭਗਤਾ ਕੀ ਜਾਤਿ ਪਤਿ ਹੈ;<br>ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥ |
| | ੧੪ | ੨ | ਅਨਦਿਨੁ ਭਗਤਿ ਕਰਹਿ ਦਿਨੁ ਰਾਤੀ; ਘਰ ਹੀ ਮਹਿ ਬੈਰਾਗੀ ॥ |
| | ੧੭ | ੨ | ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ;<br>ਵਿਣੁ ਸਤਿਗੁਰੁ ਭਗਤਿ ਨ ਹੋਈ ਰਾਮ ॥ |
| | ੧੯ | ੨ | ਮਰਿ ਜਨਮਹਿ ਦੁਖੁ ਹੋਈ, ਦੂਜੈ ਭਾਇ ਪਰਜ ਵਿਗੋਈ[9];<br>ਵਿਣੁ ਗੁਰ ਤਤੁ ਨ ਜਾਨਿਆ ॥ |
| ੭੭੦ | ੬ | ੪ | ਗੁਰਮੁਖਿ, ਪ੍ਰਭੁ ਰਾਵੇ ਦਿਨੁ ਰਾਤੀ ਆਪਣਾ; ਸਾਚੀ ਸੋਭਾ ਹੋਈ ॥ |
| | ੧੦ | ੪ | ਸਾ ਧਨ ਬਾਲੀ, ਧੁਰਿ ਮੇਲੀ; ਮੇਰੈ ਪ੍ਰਭਿ ਆਪਿ ਮਿਲਾਈ ਰਾਮ ॥ |
| | ੧੪ | ੫ | ਹਰਿ ਹਰੇ, ਹਰਿ ਗੁਣ ਗਾਵਹੁ; ਹਰਿ ਗੁਰਮੁਖੇ ਪਾਏ ਰਾਮ ॥ |
| ੭੭੧ | ੩ | ੫ | ਗੁਰ ਕੈ ਸਬਦਿ, ਸਦ ਜੀਵਨ ਮੁਕਤ ਭਏ;<br>ਹਰਿ ਕੈ ਨਾਮਿ ਲਿਵ ਲਾਏ ਰਾਮ ॥ |
| | ੧੦ | ੬ | ਸਦਾ ਹੋਵਹਿ ਸੋਹਾਗਣੀ; ਹਰਿ ਜੀਉ, ਮਰੈ ਨ ਜਾਏ ਰਾਮ ॥ |
| ੭੭੨ | ੭ | ੭ | ਹਰਿ ਹਰਿ ਏਕੋ, ਪਾਇਆ ਹਰਿ ਪ੍ਰਭੁ; ਨਾਨਕ ਕਿਰਪਾ ਧਾਰੇ ॥ |

੧. ਜਦੋਂ ਪ੍ਰਮੇਸ਼ਰ ਹਿਰਦੇ ਵਿਚ ਆ ਗਿਆ ਫੇਰ ਕਿਹੜਾ ਪਦਾਰਥ ਨਹੀਂ ਆਇਆ ਭਾਵ ਸਾਰੇ ਆ ਗਏ, ਇਕ ਵਾਰੀ ਆ ਕੇ ਵਾਹਿਗੁਰੂ ਕਿਉਂ ਜਾਵੇ ਭਾਵ ਨਹੀਂ ਜਾਂਦਾ। ੨. ਪੰਜ ਤੱਤਾਂ ਦਾ। ੩. ਸ਼ਿਰੋਮਣੀ ਪ੍ਰੇਰਕ। ੪. ਰਚਨ ਵਾਲਾ। ੫. ਬ੍ਰਹਮੰਡ ਰੂਪੀ ਪਿੰਡ। ੬. ਭੇਦ ਤੋਂ ਰਹਿਤ। ੭. ਹਿਰਦਾ। ੮. ਸਰੀਰਾਂ ਦੇ ਅੰਤਰ ਮਹਲ = ਸਰੂਪ। ੯. ਪਰਜਾ ਖ਼ਰਾਬ ਕਰ ਦਿੱਤੀ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ |
|---|---|---|---|
| ੭੭੩ | ੧ | ੧ | ਰਾਗੁ ਸੂਹੀ ਮਹਲਾ ੪ ਛੰਤ ਘਰੁ ੧ |
| | ੨ | ੧ | ਸਤਿਗੁਰੁ ਪੁਰਖੁ ਮਿਲਾਇ; ਅਵਗਣ 'ਵਿਕਣਾ'[੧], ਗੁਣ ਰਵਾ ਬਲਿ ਰਾਮ ਜੀਉ ॥ ('ਵਿੱਕਣਾ' ਬੋਲੋ) |
| | ੯ | ੧ | ਮਨਮੁਖਿ ਵਿਛੁੜੀ ਦੂਰਿ; ਮਹਲੁ ਨ ਪਾਏ ਬਲਿ ਗਈ, ਬਲਿ ਰਾਮ ਜੀਉ ॥ |
| | ੯ | ੧ | ਅੰਤਰਿ ਮਮਤਾ ਕੂਰਿ; ਕੂੜੁ ਵਿਹਾਝੇ, ਕੂੜਿ ਲਈ ਬਲਿ ਰਾਮ ਜੀਉ ॥ |
| | ੧੩ | ੧ | ਪੰਡਿਤ[੨] ਪਾਧੇ[੩] ਆਣਿ; ਪਤੀ[੪] ਬਹਿ ਵਾਚਾਈਆ[੫], ਬਲਿ ਰਾਮ ਜੀਉ ॥ (ਪੱਤੀ ਬੋਲੋ) |
| | ੧੬ | ੨ | ਹਰਿ ਪਹਿਲੜੀ ਲਾਵ[੬]; ਪਰਵਿਰਤੀ[੭] ਕਰਮ[੮] ਦ੍ਰਿੜਾਇਆ, ਬਲਿ ਰਾਮ ਜੀਉ ॥ (ਬਾਕੀ ਤਿੰਨੇ ਬਿਸ੍ਰਾਮ ਲਾਵ ਤੇ ਹੀ) |
| | ੧੭ | ੨ | ਬਾਣੀ ਬ੍ਰਹਮਾ ਵੇਦੁ, ਧਰਮੁ ਦ੍ਰਿੜਹੁ; ਪਾਪ ਤਜਾਇਆ ਬਲਿ ਰਾਮ ਜੀਉ ॥ |
| ੭੭੪ | ੧੫ | ੩ | ਹਿਰਦੈ; ਰਸਨ ਰਸਾਏ ॥ |
| | ੧੮ | ੩ | ਸੰਗਤਿ ਸੰਤ; ਮਿਲਾਏ ॥ |
| | ੧੮ | ੩ | ਹਰਿ ਸਰਿ ਨਿਰਮਲਿ; ਨਾਏ ॥ |
| ੭੭੫ | ੧ | ੩ | ਅੰਤਰਿ; ਰਤਨੁ ਬੀਚਾਰੇ ॥ |
| | ੬ | ੩ | ਸੁਰਿ ਨਰ ਗਣ ਗੰਧਰਬ, ਮਿਲਿ ਆਏ; ਅਪੂਰਬ[੯] ਜੰਞ ਬਣਾਈ ॥ |
| | ੧੦ | ੪ | ਸਬਦ ਘਨੇਰੇ ਹਰਿ ਪ੍ਰਭ ਤੇਰੇ; ਤੂ ਕਰਤਾ ਸਭ ਥਾਈ ॥ (ਨੇਰੇ ਪਾਠ ਸ੍ਰੀ ਦਮਦਮਾ ਸਾਹਿਬ ਦਾ ਹੈ। ਕਈ ਸਰੂਪਾਂ ਵਿਚ ਤੇਰੇ ਪਾਠ ਵੀ ਹੁੰਦਾ ਹੈ) |
| | ੧੨ | ੪ | ਗੁਰ ਸਬਦਿ ਰਵੈ, ਰਵਿ ਰਹਿਆ; ਸੋ ਪ੍ਰਭੁ, ਮੇਰਾ ਸੁਆਮੀ ਰਾਮ ॥ |
| ੭੭੬ | ੫ | ੫ | ਗੁਰੁ ਸੰਤ ਜਨੋ, ਪਿਆਰਾ ਮੈ ਮਿਲਿਆ; ਮੇਰੀ ਤ੍ਰਿਸਨਾ, ਬੁਝਿ 'ਗਈਆਸੇ' ॥ (੨) ਗਈ ਆਸੇ ॥ |
| | ੭ | ੫ | ਘਰਿ ਆਵਹੁ ਚਿਰੀ ਵਿਛੁੰਨਿਆ; ਮਿਲੁ ਸਬਦਿ ਗੁਰੂ, ਪ੍ਰਭ ਨਾਹਾ[੧੦] ॥ |
| | ੧੦ | ੫ | ਅਨਤਾ ਧਨੁ[੧੧], ਧਰਿ ਦਬਿਆ; ਫਿਰਿ, ਬਿਖੁ ਭਾਲਣ ਗਇਆ ॥ |
| | ੧੩ | ੫ | ਮੈ ਅੰਤਰਿ ਵੇਦਨ ਪ੍ਰੇਮ ਕੀ; ਗੁਰ ਦੇਖਤ ਮਨੁ ਸਾਧਾਰਿਆ। |
| | ੧੪ | ੬ | ਮਾਰੇਹਿ[੧੨], ਸੁ ਵੇ ਜਨ[੧੩], ਹਉਮੈ ਬਿਖਿਆ[੧੪]; ਜਿਨਿ ਹਰਿ ਪ੍ਰਭ, ਮਿਲਣ ਨ ਦਿਤੀਆ ॥ |

੧. ਵੇਚਣਾ ਕਰਦੇ ਹਾਂ। ੨. ਤੱਤ ਵੇਤੇ। ੩. ਮਨ ਰੂਪੀ ਮੁੰਡੇ ਨੂੰ ਸਿਖਿਆ ਦੇਣ ਵਾਲੇ। ੪. ਚਿੱਠੀ, ਬੇਦ ਸ਼ਾਸਤ੍ਰ ਦਾ ਸਿਧਾਂਤ। ੫. ਪੜ੍ਹਾਈ। ੬. ਪ੍ਰਕਰਮਾਂ ਤੇ ਭੂਮਕਾ, ਅਵਸਥਾ, ਲਗਨ, ਸਿਖਿਆ। ੭. ਸ਼ੁਭ ਗੁਣਾਂ ਵਿਚ ਪ੍ਰਵਿਰਤ ਹੋਣਾ। ੮. ਨਿਸ਼ਕਾਮ ਕਰਮ। ੯. ਅਸਚਰਜ। ੧੦. ਪਤੀ ਪ੍ਰਮੇਸ਼ਰ। ੧੧. ਅਨੰਤ ਧਨ। ੧੨. ਮਾਰਨਾ ਕਰੋ। ੧੩. ਹੇ ਸੰਤ ਜਨੋ। ੧੪. ਮਾਇਆ ਨੂੰ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਰਾਗੁ ਸੂਹੀ |
| ੭੭੬ | ੧੫ | ੬ | ਦੇਹ ਕੰਚਨ ਵੇ, ਵੰਨੀਆ[1]; ਇਨਿ ਹਉਮੈ ਮਾਰਿ, ਵਿਗੁਤੀਆ ॥ |
| | ੧੫ | ੬ | ਮੋਹੁ ਮਾਇਆ ਵੇ, ਸਭ ਕਾਲਖਾ; ਇਨਿ ਮਨਮੁਖਿ ਮੂੜਿ, ਸਜੁਤੀਆ[2] ॥ |
| | ੧੬ | ੬ | ਵਸਿ ਆਣਿਹੁ, ਵੇ ਜਨ, ਇਸੁ ਮਨ ਕਉ; |
| | | | ਮਨੁ ਬਾਸੇ[3] ਜਿਉ, ਨਿਤ ਭਉਦਿਆ ॥ |
| | ੧੭ | ੬ | ਦੁਖਿ ਰੈਣਿ ਵੇ, ਵਿਹਾਣੀਆ; ਨਿਤ ਆਸਾ, ਆਸ ਕਰੇਦਿਆ ॥ |
| | ੧੯ | ੬ | ਸਾ ਧਨ ਆਸਾ ਚਿਤਿ ਕਰੇ, ਰਾਮ ਰਾਜਿਆ; ਹਰਿ ਪ੍ਰਭ ਸੇਜੜੀਐ ਆਈ ॥ |
| ੭੭੭ | ੬ | ੧ | ਰਾਗੁ ਸੂਹੀ ਛੰਤ ਮਹਲਾ ੫ ਘਰੁ ੧ |
| | ੭ | ੧ | ਸੁਣਿ ਬਾਵਰੇ; ਨੇਹੁ ਕੂੜਾ ਲਾਇਓ, ਕੁਸੰਭ ਰੰਗਾਨਾ ॥ |
| | ੭ | ੧ | ਕੂੜੀ ਡੇਖਿ ਭੁਲੋ, ਅਢੁ[4] ਲਹੈ ਨ ਮੁਲੋ; ਗੋਵਿਦ ਨਾਮੁ ਮਜੀਠਾ ॥ |
| | ੮ | ੧ | ਮਿਥਿਆ ਮੋਹਿ, ਮਗਨੁ, ਥੀ ਰਹਿਆ[5]; ਝੂਠ ਸੰਗਿ ਲਪਟਾਨਾ ॥ |
| | ੧੬ | ੧ | ਸੁਣਿ ਬਾਵਰੇ; ਮਤੁ ਜਾਣਹਿ, ਪ੍ਰਭੁ ਮੈ ਪਾਇਆ ॥ |
| | ੧੬ | ੧ | ਸੁਣਿ ਬਾਵਰੇ; ਥੀਉ ਰੇਣੁ, ਜਿਨੀ ਪ੍ਰਭੁ ਧਿਆਇਆ ॥ |
| | ੧੮ | ੧ | ਓਹੁ ਧਨੁ ਭਾਗ 'ਸੁਧਾ'[6], ਜਿਨਿ ਪ੍ਰਭੁ 'ਲਧਾ'; |
| | | | ਹਮ ਤਿਸੁ ਪਹਿ, ਆਪੁ ਵੇਚਾਇਆ ॥ |
| | | | *('ਸੁਧਾ' ਪੋਲਾ ਬੋਲੋ, 'ਲੱਧਾ' ਜ਼ੋਰ ਦੀ ਬੋਲੋ)* |
| | ੧੯ | ੧ | ਨਾਨਕ ਦੀਨ, ਸਰਣਿ ਸੁਖ ਸਾਗਰ; ਰਾਖੁ ਲਾਜ ਅਪਨਾਇਆ ॥ |
| | | | *(ਚਾਲ ਵਾਸਤੇ ਠਮਕ ਹੈ)* |
| ੭੭੮ | ੭ | ੨ | ਸੰਮ੍ਲਿਆ ਸਚੁ ਥਾਨੁ; ਮਾਨੁ 'ਮਹਤੁ' ਸਚੁ ਪਾਇਆ, ਬਲਿ ਰਾਮ ਜੀਉ ॥ |
| | | | *(ਮਹੱਤੁ ਬੋਲੋ)* |
| | ੮ | ੨ | ਗੁਣ ਗੋਵਿੰਦ, ਗਾਉ ਨਿਤ ਨਿਤ; ਪ੍ਰਾਣ ਪ੍ਰੀਤਮ, ਸੁਆਮੀਆ ॥ |
| | ੧੦ | ੨ | ਉਪਜਿਆ ਤਤੁ ਗਿਆਨੁ; |
| | | | ਸਾਹੁਰੈ ਪੇਈਐ ਇਕੁ ਹਰਿ, ਬਲਿ ਰਾਮ ਜੀਉ ॥ |
| ੭੭੯ | ੩ | ੩ | ਭਾਇ ਭਗਤਿ, ਸੁਭਾਇ ਹਰਿ ਜਪਿ; ਆਪਣੇ ਪ੍ਰਭ ਭਾਵਾ ॥ |
| | ੫ | ੩ | ਪਤਿਤ ਪਾਵਨ; ਹਰਿ ਨਾਮਾ ॥ |
| | ੫ | ੩ | ਪੂਰਨ; ਸੰਤ ਜਨਾ ਕੇ ਕਾਮਾ ॥ |
| | ੧੩ | ੪ | ਤੁਮ ਵਡੇ ਵਡੇ, ਵਡ ਊਚੇ; ਹਉ ਇਤਨੀਕ ਲਹੁਰੀਆ[7] ਰਾਮ ॥ |
| | | | *(ਇਤਨੀ-ਕ ਬੋਲੋ, ਪਾਠ ਇਕੱਠਾ ਹੈ)* |

੧. ਰੰਗ ਵਰਗੀ। ੨. ਜੁੜਨਾ ਕੀਤਾ। ੩. ਛੋਟਾ ਬਾਜ। ੪. ਦਮੜੀ ਜਾਂ ਕੌਡੀ। ੫. ਹੋ ਰਿਹਾ ਹੈ। ੬. ਅੰਮ੍ਰਿਤ ਰੂਪ। ੭. ਛੋਟਾ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ |
|---|---|---|---|
| ੭੮੦ | ੫ | ੫ | ਤਾ ਕੀ ਸਰਣਿ ਸਰਬ ਸੁਖ ਪਾਏ; ਹੋਏ ਸਰਬ ਕਲਿਆਣਾ ॥ |
| | ੧੬ | ੫ | ਪੂਰਿ ਰਹਿਆ ਘਟਿ ਘਟਿ ਅਬਿਨਾਸੀ; ਥਾਨ ਥਨੰਤਰਿ ਸਾਈ ॥ (ਸਾਂਈਂ ਬੋਲੋ) |
| ੭੮੧ | ੩ | ੬ | ਕਟੀਐ ਜਮ ਫਾਸੀ ਸਿਮਰਿ ਅਬਿਨਾਸੀ; ਸਗਲ ਮੰਗਲ ਸੁਗਿਆਨਾ ॥ |
| | ੬ | ੬ | ਭਵ ਸਾਗਰ, ਨਾਵ ਹਰਿ ਸੇਵਾ; ਜੋ ਚੜੈ, ਤਿਸੁ ਤਾਰਗਿ ਰਾਮ ॥ |
| | ੭ | ੬ | ਮਨ ਬਾਂਛਤ, ਫਲ ਪਾਏ ਸਗਲੇ; ਕੁਦਰਤਿ, ਕੀਮ ਅਪਾਰਗਿ[1] ॥ |
| | ੧੬ | ੭ | ਗੁਰਮੁਖੇ ਸਚੁ ਕਰਣੀ ਸਾਰੀ; ਬਿਨਸੇ ਭ੍ਰਮ ਭੈ ਝੂਠਾ, ਰਾਮ ॥ |
| ੭੮੨ | ੩ | ੭ | ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ;<br>ਗੁਣ ਮੰਗਲ, ਹਰਿ ਗਾਇਆ ਰਾਮ ॥ |
| | ੯ | ੮ | ਦੂਖ ਨ ਭੂਖ ਨ, ਰੋਗੁ ਨ ਬਿਆਪੈ; ਸੁਖ ਸਾਗਰ, ਸਰਣੀ ਪਾਏ ॥ |
| | ੧੧ | ੮ | ਆਪਨੜਾ ਮਨੁ, ਆਗੈ ਧਰਿਆ; ਸਰਬਸੁ ਠਾਕੁਰਿ ਦੀਨੇ ਰਾਮ ॥ |
| | ੧੮ | ੮ | ਜਪਿ ਏਕ ਪ੍ਰਭੂ, ਅਨੇਕ ਰਵਿਆ; ਸਰਬ ਮੰਡਲਿ[2] ਛਾਇਆ[3] ॥ |
| ੭੮੩ | ੫ | ੯ | ਘਰ[4] ਮੰਦਰ[5], ਹਟਨਾਲੇ[6] ਸੋਹੇ; ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥ |
| | ੯ | ੯ | ਪਾਰਬ੍ਰਹਮਿ ਖਸਮਾਨਾ[7] ਕੀਆ; ਜਿਸ ਦੀ ਵਡੀ ਵਡਿਆਈ ਰਾਮ ॥ |
| | ੧੯ | ੧੦ | ਨਵ ਨਿਧਿ[8] ਸਿਧਿ[9] ਰਿਧਿ, ਦੀਨੇ ਕਰਤੇ; ਤੋਟਿ ਨ ਆਵੈ ਕਾਈ ਰਾਮ ॥ |
| ੭੮੪ | ੨ | ੧੧ | ਮੈ ਖੋਜਤ ਖੋਜਤ ਜੀ; ਹਰਿ ਨਿਹਚਲੁ ਸੁ-ਘਰੁ ਪਾਇਆ ॥ |
| | ੨ | ੧੧ | ਸਭਿ ਅਧ੍ਰੁਵ[10] ਡਿਠੇ ਜੀਉ; ਤਾ ਚਰਨ ਕਮਲ, ਚਿਤੁ ਲਾਇਆ ॥ |
| | ੬ | ੧ | ਵਾਰ ਸੂਹੀ ਕੀ, ਸਲੋਕਾ ਨਾਲਿ; ਮਹਲਾ ੩ ॥ |
| | ੧੪ | ੨ | ਸੂਹਬ[11] ਤਾ ਸੋਹਾਗਣੀ; ਜਾ ਮੰਨਿ ਲੈਹਿ ਸਚੁ ਨਾਉ ॥ |
| | ੧੪ | ੨ | ਸਤਿਗੁਰੁ ਅਪਣਾ ਮਨਾਇ ਲੈ, ਰੂਪੁ ਚੜੀ ਤਾ ਅਗਲਾ;<br>ਦੂਜਾ ਨਾਹੀ ਥਾਉ ॥ |
| | ੧੫ | ੨ | ਐਸਾ ਸੀਗਾਰੁ ਬਣਾਇ ਤੂ, ਮੈਲਾ ਕਦੇ ਨ ਹੋਵਈ;<br>ਅਹਿ ਨਿਸਿ ਲਾਗੈ ਭਾਉ ॥ |

੧. ਪਾਰਾਵਾਰ ਤੋਂ ਰਹਿਤ। ੨. ਸਮੂਹ ਸੰਸਾਰ ਵਿਚ। ੩. ਪੂਰਿਆ ਹੈ। ੪. ਗੁਰੂ ਕੇ ਮਹਿਲ, ਸਰੀਰ। ੫. ਹਰਿਮੰਦਰ ਸਾਹਿਬ, ਅੰਤਹਕਰਨ। ੬. ਗੁਰੂ ਕੇ ਬਾਜ਼ਾਰ, ਇੰਦ੍ਰੀਆਂ ਰੂਪੀ। ੭. ਪੱਖ। ੮. ਪਦਮ, ਮਹਾਂ ਪਦਮ, ਮਕਰ, ਕਛਪ, ਮੁਕੰਦ, ਕੁੰਦ, ਨੀਲ, ਸੰਖ, ਖਰਬ। ੯. ਅਣਿਮਾਂ, ਮਹਿਮਾਂ, ਲਘਿਮਾਂ, ਗ਼ਰਮਾਂ, ਪ੍ਰਾਪਤੀ ਪ੍ਰਕਾਰ ਮਯ, ਬਸੀ ਕਰਨ, ਈਸਤਾ, ਅਨਰੂਪਣੀ, ਦੂਰ ਸ੍ਵਣ, ਦੂਰ ਦਰਸ਼ਨ, ਮਨੋ ਬੇਗ, ਕਾਮ ਰੂਪ, ਪਰ ਕਾਇਆ ਪ੍ਰਵੇਸ਼, ਸੁਛੰਦ, ਮ੍ਰਿਤੂ, ਸੁਰ ਕ੍ਰੀੜਾ, ਸੰਕਲਪ ਸਿਧੀ, ਅਪ੍ਰਤਿਹਤ ਗਤ। ੧੦. ਚਲਾਇਮਾਨ। ੧੧. ਜਗਿਆਸੂ ਰੂਪ ਸੂਹੀ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ |
|---|---|---|---|
| ੭੮੫ | ੧੬ | ੨ | ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ; ਅੰਦਰਿ ਸਚੁ ਮੁਖੁ ਉਜਲਾ, ਖਸਮੈ ਮਾਹਿ ਸਮਾਇ ॥ |
| | ੧੭ | ੨ | ਲੋਕਾ ਵੇ, ਹਉ ਸੂਹਵੀ; ਸੂਹਾ ਵੇਸੁ ਕਰੀ ॥ |
| ੭੮੬ | ੧ | ੨ | ਹੁਕਮੀ ਸ੍ਰਿਸਟਿ ਸਾਜੀਅਨੁ; ਬਹੁ ਭਿਤਿ[1] ਸੰਸਾਰਾ ॥ |
| | ੪ | ੩ | ਗੁਰਮੁਖਿ ਲਾਲੋ ਲਾਲੁ ਹੈ; ਜਿਉ ਰੰਗਿ ਮਜੀਠ, ਸ ਚੜਾਉ[2] ॥ (੨) ਸ ਚੜਾਉ[3] ॥ |
| | ੧੫ | ੪ | ਨਾਨਕ ਗੁਰਮੁਖਿ ਸਦਾ ਸੁਹਾਗਣੀ; ਜਿਸੁ ਅਵਿਨਾਸੀ ਪੁਰਖੁ, ਭਰਤਾਰੁ ॥ |
| | ੧੫ | ੪ | ਸੂਹਾ ਰੰਗੁ[4], ਸੁਪਨੈ ਨਿਸੀ[5]; ਬਿਨੁ ਤਾਗੇ ਗਲਿ ਹਾਰੁ ॥ |
| | ੧੬ | ੪ | ਨਾਨਕ ਪ੍ਰੇਮ ਮਹਾ ਰਸੀ; ਸਭਿ ਬੁਰਿਆਈਆ ਛਾਰੁ ॥ (ਰੱਸੀ ਨਹੀਂ ਬੋਲਣਾ) |
| | ੧੯ | ੫ | ਸੂਹਵੀਏ ਸੂਹਾ ਵੇਸੁ ਛਡਿ ਤੂ; ਤਾ, ਪਿਰ ਲਗੀ ਪਿਆਰੁ ॥ |
| ੭੮੭ | ੮ | ੬ | ਸਤੀਆ ਏਹਿ ਨ ਆਖੀਅਨਿ; ਜੋ ਮੜਿਆ[6] ਲਗਿ ਜਲੰਨ੍ਹਿ ॥ |
| | ੧੮ | ੭ | ਮਨ ਹਠਿ, ਤਰਫ ਨ ਜਿਪਈ[7]; ਜੇ ਬਹੁਤਾ ਘਾਲੇ ॥ |
| | ੧੮ | ੭ | ਤਰਫ ਜਿਣੈ[8], ਸਤਭਾਉ[9] ਦੇ; ਜਨ ਨਾਨਕ ਸਬਦੁ ਵੀਚਾਰੇ ॥ |
| ੭੮੮ | ੨ | ੮ | ਜਿਨਾ ਭਉ, ਤਿਨ ਨਾਹਿ ਭਉ; ਮੁਚੁ ਭਉ, ਨਿ ਭਵਿਆਹ[10] ॥ (੨) ਭਵਿ ਆਹ ॥ |
| | ੩ | ੮ | ਨਾਨਕ ਏਹੁ ਪਟੰਤਰਾ[11]; ਤਿਤੁ ਦੀਬਾਣਿ ਗਇਆਹ ॥ |
| | ੭ | ੮ | ਜਿਸੁ ਬੁਝਾਇਹਿ, ਸੋ ਬੁਝਸੀ ਸਚਿਆ; ਕਿਆ ਜੰਤ ਵਿਚਾਰੀ ॥ |
| | ੧੦ | ੯ | ਕਾਜਲ ਫੂਲ ਤੰਬੋਲ ਰਸੁ; ਲੇ ਧਨ ਕੀਆ ਸੀਗਾਰੁ ॥ |
| | ੧੬ | ੧੦ | ਸਾਗਰ ਲਹਰਿ[12] ਸਮੁੰਦ[13] ਸਰ; ਵੇਲਿ[14] ਵਰਸ[15] ਵਰਾਹੁ[16] ॥ |
| | ੧੬ | ੧੦ | ਆਪਿ ਖੜੋਵਹਿ[17] ਆਪਿ ਕਰਿ; ਆਪੀਣੈ ਆਪਾਹੁ[18] ॥ |

੧. ਤਰ੍ਹਾਂ ਚੋਗਾ ਦਿੱਤਾ ਹੈ (ਵਾ) ਰੋਜ਼ੀ ਦਿੱਤੀ ਹੈ। ੨. ਭਲੀ ਪ੍ਰਕਾਰ ਚੜ੍ਹਿਆ ਹੁੰਦਾ ਹੈ। ੩. ਸੱਚਾ। ੪. ਕੱਚਾ ਗੁਲਾਬੀ ਰੰਗ ਮਾਇਕੀ। ੫. ਰਾਤ। ੬. ਮੁਰਦਿਆਂ ਨਾਲ। ੭. ਜਿੱਤ ਨਹੀਂ ਸਕਦਾ। ੮. ਕਾਮਾਦਿਕਾਂ ਦੀ ਤਰਫ਼ੋਂ ਤਾਂ ਮਨ ਜਿੱਤ ਸਕਦਾ ਹੈ। ੯. ਨਿਸਚਾ ਕਰਕੇ। ੧੦. ਜਿਨ੍ਹਾਂ ਨੂੰ ਪ੍ਰਮੇਸ਼ਰ ਦਾ ਭੈ ਹੈ ਉਹਨਾਂ ਨੂੰ ਕਾਲ ਦਾ ਭੈ ਨਹੀਂ, ਜੋ ਪ੍ਰਮੇਸ਼ਰ ਦੇ ਭੈ ਤੋਂ ਨਿ = ਰਹਿਤ ਆਹ = ਹੈ, ਮੁਚ ਭਉ = ਉਨ੍ਹਾਂ ਨੂੰ ਲੋਕ ਪ੍ਰਲੋਕ ਵਿਚ ਬਹੁਤ ਭੈ ਹੋਵੇਗਾ। ੧੧. ਨਿਰਣਾ, ਫੈਸਲਾ, ਭੇਦ ਸਾਧ ਸੰਗਤ ਜਾਂ ਪ੍ਰਲੋਕ ਵਿਚ ਖੁਲ੍ਹੇਗਾ। ੧੨. ਸੌ ਜੋਜਨ ਦਾ ਗੰਗਾ ਸਾਗਰ ਦੀਆਂ ਲਹਿਰਾਂ ਸਹਿਤ ਪਦਾਰਥਾਂ ਰੂਪੀ ਜਲ ਦੇ ਵਿਚ ਇੱਛਾ ਰੂਪ ਲਹਿਰ। ੧੩. ਲੱਖ ਜੋਜਨ ਦਾ ਸੰਸਾਰ ਸਮੁੰਦਰ। ੧੪. ਵੈਰਾਗ ਬਿਬੇਕ ਰੂਪੀ ਕਿਨਾਰੇ। ੧੫. ਵਰਖਾ (ਵਾ) ਸਾਲ, ਪਰਬਤ। ੧੬. ਵਰਾਹੁ = ਸਾਲ ਬੈਰਾਹ (ਵਾ) ਅਵਤਾਰ (ਵਾ) ਕੁੰਭ। ੧੭. ਇਸਥਿਤ ਹੁੰਦਾ। ੧੮. ਨਿਰਲੇਪ ਆਪੀਣੈ = ਆਪਣੇ ਆਪ ਰੂਪ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ |
|---|---|---|---|
| ੭੮੮ | ੧੭ | ੧੦ | ਗੁਰਮੁਖਿ, ਸੇਵਾ ਥਾਇ ਪਵੈ; ਉਨਮਨਿ ਤਤੁ ਕਮਾਹੁ[੧] ॥ |
| | ੧੭ | ੧੦ | 'ਮਸਕਤਿ', ਲਹਹੁ ਮਜੂਰੀਆ; ਮੰਗਿ ਮੰਗਿ ਖਸਮ ਦਰਾਹੁ[੨] ॥ (ਮਸੱਕਤਿ ਬੋਲੋ) |
| | ੧੮ | ੧੦ | ਨਾਨਕ ਪੁਰ ਦਰ 'ਵੇ-ਪਰਵਾਹ'; ਤਉ ਦਰਿ ਊਣਾ ਨਾਹਿ ਕੋ, ਸਚਾ ਵੇ-ਪਰਵਾਹੁ ॥ |
| ੭੮੯ | ੪ | ੧੧ | ਪਉਦੀ ਜਾਇ ਪਰਾਲਿ[੩], ਪਿਛੈ ਹਥੁ ਨ ਅੰਬੜੈ; ਤਿਤੁ ਨਿਵੰਧੈ[੪] ਤਾਲਿ ॥ |
| | ੫ | ੧੧ | ਨਾਨਕ ਮਨ ਕੇ ਕੰਮ; ਫਿਟਿਆ[੫] ਗਣਤ ਨ ਆਵਹੀ ॥ |
| | ੫ | ੧੧ | ਕਿਤੀ ਲਹਾ ਸਹੰਮ[੬]; ਜਾ ਬਖਸੇ ਤਾ ਧਕਾ ਨਹੀ ॥ |
| | ੮ | ੧੨ | ਨਾਨਕ, ਬਦਰਾ ਮਾਲ ਕਾ[੭]; ਭੀਤਰਿ ਧਰਿਆ ਆਣਿ ॥ |
| | ੧੦ | ੧੨ | ਬਾਹਰਿ ਧੋਤੀ ਤੂਮੜੀ; ਅੰਦਰਿ ਵਿਸੁ ਨਿਕੋਰ[੮] ॥ |
| | ੧੦ | ੧੨ | ਸਾਧ ਭਲੇ ਅਣ-ਨਾਤਿਆ; ਚੋਰ ਸਿ ਚੋਰਾ ਚੋਰ ॥ |
| | ੧੬ | ੧੩ | ਰਾਤੀ ਹੋਵਨਿ ਕਾਲੀਆ; ਸੁਪੇਦਾ, ਸੇ ਵੰਨ[੯] ॥ |
| | ੧੬ | ੧੩ | ਦਿਹੁ ਬਗਾ ਤਪੈ ਘਣਾ; ਕਾਲਿਆ, ਕਾਲੇ ਵੰਨ ॥ |
| | ੧੮ | ੧੩ | ਇਹੁ ਮਾਨਸ ਜਨਮੁ ਦੁਲੰਭੁ ਸਾ; ਮਨਮੁਖ ਸੰਤਾਪੇ ॥ |
| ੭੯੦ | ੧ | ੧੪ | ਚੋਰਾ ਜਾਰਾ ਰੰਡੀਆ[੧੦]; ਕੁਟਣੀਆ[੧੧] ਦੀਬਾਣੁ[੧੨] ॥ |
| | ੧ | ੧੪ | ਵੇ-ਦੀਨਾ[੧੩] ਕੀ ਦੋਸਤੀ; ਵੇ-ਦੀਨਾ ਕਾ ਖਾਣੁ ॥ |
| | ੨ | ੧੪ | ਗਦਹੁ, ਚੰਦਨਿ ਖਉਲੀਐ[੧੪]; ਭੀ, ਸਾਹੂ ਸਿਉ ਪਾਣੁ ॥ (ਗੱਦਹੁ ਬੋਲੋ) |
| | ੪ | ੧੪ | ਬਾਂਗਾ[੧੫] ਬੁਰਗੂ[੧੬] ਸਿੰਙੀਆ[੧੭]; ਨਾਲੇ ਮਿਲੀ ਕਲਾਣ[੧੮] ॥ |
| | ੮ | ੧੫ | ਮਹਲਾ ੧ ॥ (ਇਥੇ ਮਹੱਲੇ ਨਾਲ ਸਲੋਕ ਅੱਖਰ ਨਹੀਂ ਹਨ, ਕੇਵਲ 'ਮਹਲਾ ੧' ਹੀ ਹੈ) |
| | ੯ | ੧੫ | ਲਬੁ ਲੋਭੁ ਪਰ-ਜਾਲੀਐ; ਨਾਮੁ ਮਿਲੈ ਆਧਾਰੁ ॥ |
| | ੧੨ | ੧੫ | ਹਉ ਬਲਿਹਾਰੀ ਤਿਨ੍ ਕਉ; ਸਿਫਤਿ ਜਿਨਾ ਦੈ ਵਾਤਿ[੧੯] ॥ |

੧. ਤੁਰੀਆ ਪਦ ਦਾ ਤੱਤ ਗਿਆਨ। ੨. ਦਰ ਵਿਚੋਂ। ੩. ਪਾਣੀ ਦੇ ਨਾਲ ਮਿਲੀ ਹੋਈ ਮਿੱਟੀ ਦੀ ਗੱਭ। ੪. ਨੀਵੇਂ। ੫. ਫਿਟਕਾਰ ਯੋਗ। ੬. ਦੁਖ। ੭. ਦਸ ਹਜ਼ਾਰ ਦਾ ਥੈਲਾ, ਸੰਦੂਕ। ੮. ਨਿਰੀ ਨਿਕਲਦੀ ਹੈ। ੯. ਚਿੱਟਿਆਂ ਪਦਾਰਥਾਂ ਦੇ ਵੰਨ = ਰੰਗ ਚਿੱਟੇ ਹੁੰਦੇ ਹਨ। ੧੦. ਵੇਸਵਾ। ੧੧. ਫਫੇ ਕੁੱਟਣੀਆਂ। ੧੨. ਕਚਹਿਰੀਆਂ ਕਰਨਗੀਆਂ। ੧੩. ਬੇ-ਧਰਮੇ। ੧੪. ਘਸਾ ਕੇ ਲਾਈਏ। ੧੫. ਬਾਂਗਾਂ ਵਾਲੇ ਮੁੱਲਾਂ। ੧੬. ਸੰਖ ਖੱਖਰ ਵਜਾਉਣ ਵਾਲੇ ਬ੍ਰਾਹਮਣ। ੧੭. ਸਿੰਙੀ ਵਜੌਣ ਵਾਲੇ ਜੋਗੀ। ੧੮. ਕਲਿਆਣ ਗਾਉਣ ਵਾਲੇ ਮਰਾਸੀ। ੧੯. ਮੁਖ ਵਿਚ

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਰਾਗੁ ਸੂਹੀ |
| ੭੯੦ | ੧੩ | ੧੫ | ਦਰਿ ਮੰਗਤੁ ਜਾਚੈ ਦਾਨੁ; ਹਰਿ ਦੀਜੈ ਕ੍ਰਿਪਾ ਕਰਿ ॥ |
| | ੧੯ | ੧੬ | ਢਾਢੀ ਗੁਣ ਗਾਵੈ ਨਿਤ; ਜਨਮੁ ਸਵਾਰਿਆ ॥ |
| ੭੯੧ | ੨ | ੧੬ | ਤੂ ਆਪਿ ਸਵਾਰਹਿ ਆਪਿ; ਸਿਰਜਨਹਾਰਿਆ ॥ |
| | ੩ | ੧੭ | ਬੇਦ ਪਾਠ; ਮਤਿ ਪਾਪਾ ਖਾਇ ॥ |
| | ੯ | ੧੮ | ਕਾਇਆ ਕੂਮਲ ਫੁਲ ਗੁਣ; ਨਾਨਕ, ਗੁਪਸਿ[1] ਮਾਲ[2] ॥ |
| | ੯ | ੧੮ | ਏਨੀ ਫੁਲੀ ਰਉ ਕਰੇ[3]; ਅਵਰ, ਕਿ ਚੁਣੀਅਹਿ ਡਾਲ ॥ |
| | ੧੦ | ੧੮ | ਜਿਨ ਕੇ ਕੰਤ ਦਿਸਾਪੁਰੀ[4]; ਸੇ ਅਹਿ ਨਿਸਿ, ਫਿਰਹਿ ਜਲੰਤ ॥ |
| | ੧੩ | ੧੯ | ਪਹਿਲ ਬਸੰਤੈ ਆਗਮਨਿ; ਪਹਿਲਾ ਮਉਲਿਓ ਸੋਇ ॥ (ਆਗ-ਮਨਿ ਬੋਲੋ ਪਾਠ ਇਕੱਠਾ ਹੀ ਹੈ) |
| ੭੯੨ | ੧ | ੨੦ | ਜਾਂ ਸੁਖੁ ਤਾ ਸਹੁ ਰਾਵਿਓ; ਦੁਖਿ ਭੀ ਸੰਮ੍ਹਾਲਿਓਇ ॥ |
| | ੬ | ੧ | ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ ਤਥਾ ਸਭਨਾ ਭਗਤਾ ਕੀ ॥ ਕਬੀਰ ਕੇ |
| | ੭ | ੧ | ਅਵਤਰਿ[5] ਆਇ; ਕਹਾ ਤੁਮ ਕੀਨਾ ॥ |
| | ੮ | ੧ | ਮਰਿ ਜਇਬੇ ਕਉ[6]; ਕਿਆ ਕਰਹੁ ਅਭਾਗੇ ॥ |
| | ੮ | ੧ | ਮਰਤੀ ਬਾਰ; ਇਕਸਰ[7] ਦੁਖੁ ਪਾਇਆ ॥ (੨) 'ਇਕ ਸਰ' |
| | ੯ | ੧ | ਕੰਠ ਗਹਨ[8]; ਤਬ ਕਰਨ ਪੁਕਾਰਾ ॥ |
| | ੧੨ | ੨ | ਕੁਆਰ ਕੰਨਿਆ; ਜੈਸੇ ਕਰਤ ਸੀਗਾਰਾ ॥ |
| | ੧੩ | ੩ | 'ਅਮਲੁ'[9] ਸਿਰਾਨੋ[10]; ਲੇਖਾ ਦੇਨਾ ॥ (ਅ-ਮੱਲੁ ਨਹੀਂ ਬੋਲਣਾ) |
| | ੧੪ | ੩ | ਚਲਹੁ ਸਿਤਾਬ; ਦੀਬਾਨਿ[11] ਬੁਲਾਇਆ ॥ |
| | ੧੫ | ੩ | ਚਲੁ ਦਰਹਾਲੁ[12]; ਦੀਵਾਨਿ[13] ਬੁਲਾਇਆ ॥ |
| ੭੯੩ | ੧ | ੪ | ਜਰਾ ਹਾਕਦੀ, ਸਭ ਮਤਿ ਥਾਕੀ; ਏਕ ਨ ਥਾਕਸਿ ਮਾਇਆ ॥ |
| | ੨ | ੪ | ਬਾਵਰੇ; ਤੈ ਗਿਆਨ ਬੀਚਾਰੁ ਨ ਪਾਇਆ ॥ |
| | ੫ | ੪ | ਜੋ ਜਨ ਜਾਨਿ ਭਜਹਿ, ਅਬਿਗਤ[14] ਕਉ; ਤਿਨ ਕਾ ਕਛੂ ਨ ਨਾਸਾ ॥ |
| | ੯ | ੫ | ਨਉ ਡਾਡੀ[15], ਦਸ ਮੁੰਸਫ[16] ਧਾਵਹਿ; ਰਈਅਤਿ ਬਸਨ ਨ ਦੇਹੀ ॥ |
| | ੯ | ੫ | ਡੋਰੀ ਪੂਰੀ, ਮਾਪਹਿ ਨਾਹੀ; ਬਹੁ ਬਿਸਟਾਲਾ[17] ਲੇਹੀ ॥ |

੧. ਗੁੰਦਣਾ ਕਰੋ। ੨. ਮਾਲਾ। ੩. ਗਾਵਣਾ ਕਰੇ, ਉਚਾਰਣਾ ਕਰੇ। ੪. ਹੋਰ ਦਿਸ਼ਾ ਵਿਚ ਭਾਵ ਸਾਖਿਆਤਤਾ ਤੋਂ ਰਹਿਤ। ੫. ਅਵਤਾਰ ਮਨੁਖਾ ਜਨਮ ਦਾ। ੬. ਮਰ ਕੇ ਜਿਹੜੇ ਪਦਾਰਥ ਤਿਆਗ ਜਾਣੇ ਹਨ। ੭. ਇਕ ਰਸ ਜਾਂ ਆਪਣੇ ਸਿਰ ਤੇ। ੮. ਪਕੜ ਲਿਆ। ੯. ਪ੍ਰਾਰਬਧ ਰੂਪੀ ਕਰਮ। ੧੦. ਜਦੋਂ ਬਤੀਤ ਹੋ ਗਿਆ। ੧੧. ਪ੍ਰਲੋਕ ਦੀ ਕਚਹਿਰੀ ਵਿਚ। ੧੨. ਸ਼ੀਘਰ ਜਾਂ ਜਿਸ ਹਾਲਤ ਵਿਚ ਹੈ। ੧੩. ਧਰਮ ਰਾਜਾ। ੧੪. ਪ੍ਰਮੇਸ਼ਰ। ੧੫. ਨੌਂ ਗੋਲਕਾਂ ਮਿਣਤੀ ਜ਼ਰੀਬ ਵਾਲੇ। ੧੬. ਦਸ ਇੰਦਰੇ ਰੂਪ ਮੁੰਸਫ = ਨਿਆਇ ਕਰਨ ਵਾਸਤੇ ਜੋ ਹਾਕਮ ਨਿਯਤ ਹੋਵੇ। ੧੭. ਵੱਢੀ।

| ਅੰਗ | ਪੰਗਤੀ | ਸ਼ਬਦ | ਰਾਗੁ ਸੂਹੀ | |
|---|---|---|---|---|
| ੭੯੩ | ੧੦ | ੫ | ਬਹਤਰਿ[੧] ਘਰ[੨], ਇਕੁ ਪੁਰਖੁ ਸਮਾਇਆ; ਉਨਿ ਦੀਆ ਨਾਮੁ ਲਿਖਾਈ ॥ | (ਬਹੱਤਰਿ ਬੋਲੋ) |
| | ੧੦ | ੫ | ਧਰਮਰਾਇ ਕਾ ਦਫਤਰੁ ਸੋਧਿਆ[੩]; ਬਾਕੀ ਰਿਜਮ[੪] ਨ ਕਾਈ ॥ | |
| | ੧੩ | ੧ | ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ | |
| | ੧੬ | ੧ | ਜਿਨਿ ਨਾਹ ਨਿਰੰਤਰਿ; ਭਗਤਿ ਨ ਕੀਨੀ ॥ | |
| | ੧੬ | ੧ | ਪੁਰ ਸਲਾਤ[੫] ਕਾ; ਪੰਥੁ ਦੁਹੇਲਾ[੫] ॥ | (੨) ਪੁਰਸਲਾਤੁ[੬] |
| | ੧੭ | ੧ | ਦੁਖੀਆ ਦਰਦਵੰਦੁ; ਦਰਿ ਆਇਆ ॥ | |
| ੭੯੪ | ੧ | ੨ | ਤੈ ਜੀਵਨੁ ਜਗਿ; ਸਚੁ ਕਰਿ ਜਾਨਾ ॥ | |
| | ੧ | ੨ | ਜਿਨਿ ਜੀਉ ਦੀਆ; ਸੁ ਰਿਜਕੁ ਅੰਬਰਾਵੈ[੭] ॥ | |
| | ੪ | ੨ | ਚੇਤਸਿ ਨਾਹੀ; ਦੁਨੀਆ ਫਨ ਖਾਨੇ[੮] ॥ | |
| | ੬ | ੩ | ਭਾਈ ਬੰਧ[੯]; ਕੁਟੰਬ ਸਹੇਰਾ ॥ | |
| | ੬ | ੩ | ਓਇ ਭੀ ਲਾਗੇ; ਕਾਢੁ ਸਵੇਰਾ ॥ | |
| | ੬ | ੩ | ਘਰ ਕੀ ਨਾਰਿ; ਉਰਹਿ ਤਨ ਲਾਗੀ[੧੦] ॥ | |
| | ੧੦ | ੧ | ਰਾਗੁ ਸੂਹੀ, ਬਾਣੀ ਸੇਖ ਫਰੀਦ ਜੀ ਕੀ ॥ | |
| | ੧੦ | ੧ | ਤਪਿ ਤਪਿ[੧੧] ਲੁਹਿ ਲੁਹਿ[੧੨]; ਹਾਥ ਮਰੋਰਉ ॥ | |
| | ੧੨ | ੧ | ਅਪਨੇ ਪ੍ਰੀਤਮ ਕੇ; ਹਉ ਬਿਰਹੈ ਜਾਲੀ ॥ | |
| | ੧੫ | ੧ | ਖੰਨਿਅਹੁ[੧੩] ਤਿਖੀ; ਬਹੁਤੁ ਪਿਈਣੀ[੧੪] ॥ | |
| | ੧੭ | ੨ | ਹਥੁ ਨ ਲਾਇ ਕਸੁੰਭੜੈ[੧੫]; ਜਲਿ ਜਾਸੀ ਢੋਲਾ[੧੬] ॥ | |
| | ੧੮ | ੨ | ਇਕ ਆਪੀਨੑੈ ਪਤ ਲੀ[੧੭]; ਸਹ ਕੇਰੇ ਬੋਲਾ ॥ | (੨) ਪਤਲੀ |
| | | | *(ਪਤ ਲੀ—ਲੱਲਾ ਵੱਖਰਾ ਟੀਕਾ ਫ਼ਰੀਦਕੋਟ ਨੇ ਮੰਨਿਆ ਹੈ)* | |
| | ੧੯ | ੨ | ਕਹੈ ਫਰੀਦੁ ਸਹੇਲੀਹੋ; ਸਹੁ ਅਲਾਏਸੀ[੧੮] ॥ | |
| | ੧੯ | ੨ | ਹੰਸੁ ਚਲਸੀ ਡੁੰਮਣਾ[੧੯]; ਅਹਿ[੨੦] ਤਨੁ ਢੇਰੀ ਥੀਸੀ ॥ | |

੧. ਬਹੱਤਰ ਕੋਠੜੀਆਂ ਵਾਲਾ ਜੋ। ੨. ਸਰੀਰ ਹੈ। ੩. ਦੇਖਣਾ ਕੀਤਾ। ੪. ਰੱਤੀ ਮਾਤ੍ਰ ਭੀ। ੫. ਸੱਲ, ਅਤਿਅੰਤ ਦੁਖਾਂ ਵਾਲਾ ਜੋ ਪੁਲ ਹੈ ਓਸਦਾ ਪੰਥ = ਰਸਤਾ ਬੜਾ ਦੁਖਦਾਇਕ ਹੈ। ੬. ਸਿੱਧਾ, ਇਰਾਦੇ ਦਾ ਪੱਕਾ। ੭. ਅਪੜੌਂਦਾ ਹੈ। ੮. ਫਨਾਹ ਦਾ ਖਾਨੇ = ਮੁਕਾਮ (ਘਰ) ਹੈ। ੯. ਬਣਾਇਆ (ਵਾ) ਮਿਤ੍ਰ ਸਾਥੀ। ੧੦. ਹਿਰਦੇ ਵਿਚ ਸਰੀਰ ਦੇ ਨਾਲ। ੧੧. ਤਪ ਨੂੰ ਤਪ ਕੇ। ੧੨. ਸਾੜ ਸਾੜ ਕੇ। ੧੩. ਖੰਡੇ ਨਾਲੋਂ। ੧੪. ਬਰੀਕ। ੧੫. ਕਸੁੰਭੜੇ ਦਾ ਫੁੱਲ। ੧੬. ਪਿਆਰਾ। ੧੭. ਪੱਤ ਨੂੰ ਲੈਣਾ ਕੀਤਾ ਹੈ। ੧੮. ਕਹੇਗਾ। ੧੯. ਦੁਖੀ ਹੋ ਕੇ ਜਾਂ ਉਦਾਸ ਹੋ ਕੇ। ੨੦. ਇਹ।

## ਰਾਗੁ ਬਿਲਾਵਲੁ

| ਅੰਗ | ਪੰਗਤੀ | ਸ਼ਬਦ | |
|---|---|---|---|
| ੯੫ | ੩ | ੧ | ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧॥ |
| | ੪ | ੧ | ਤੂ ਸੁਲਤਾਨੁ, ਕਹਾ ਹਉ ਮੀਆ; ਤੇਰੀ ਕਵਨ ਵਡਾਈ॥ |
| | ੭ | ੧ | ਏਤੇ 'ਕੂਕਰ'[1], ਹਉ ਬੇਗਾਨਾ; ਭਉਕਾ ਇਸੁ ਤਨ ਤਾਈ॥ |
| | | | (੨) ਏਤੇ ਕੂ ਕਰਹਉ[2] ਬੇਗਾਨਾ (੩) ਏਤੇ ਕੂਕ[3] ਰਹਉ |
| | ੧੦ | ੨ | ਮਨੁ ਬੇਧਿਆ, ਦਇਆਲ ਸੇਤੀ; ਮੇਰੀ ਮਾਈ॥ |
| ੬ | ੧ | ੩ | ਮਾਇਆ ਮੋਹੁ; ਧਰਕਟੀ[4] ਨਾਰਿ॥ |
| | ੨ | ੩ | ਭੂੰਡੀ[5] ਕਾਮਣਿ[6]; ਕਾਮਣਿਆਰਿ[7]॥ *(ਧਰਕੱਟੀ ਨਾ ਬੋਲੋ)* |
| | ੨ | ੩ | ਰਾਜੁ ਰੂਪੁ ਝੂਠਾ; ਦਿਨ ਚਾਰਿ॥ |
| | ੩ | ੩ | ਬਾਪੁ[8] ਦਿਸੈ; ਵੇਜਾਤਿ ਨ ਹੋਇ[9]॥ |
| | ੪ | ੩ | ਸਬਦਿ ਮੁਏ; ਮਨੁ, ਮਨ ਤੇ ਮਾਰਿਆ॥ |
| | ੬ | ੪ | ਹਰਿ ਬਿਨੁ ਕਿਉ ਰਹੀਐ; ਗੁਰ ਸਬਦਿ ਪਛਾਨੇ॥ |
| | ੭ | ੪ | ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ; ਸਤਿਗੁਰਿ ਬੂਝ ਬੁਝਾਈ॥ |
| | ੧੧ | ੪ | ਗੁਰਮੁਖਿ ਨਾਮਿ; ਮਿਲੈ ਸਾਬਾਸਿ॥ *(ਮਿਲੈ ਪਦ ਦੇਹਲੀ ਦੀਪਕ ਹੈ)* |
| | | | ਬਿਲਾਵਲੁ ਮਹਲਾ ੩ ਘਰੁ ੧ |
| | ੧੪ | ੧ | ਧ੍ਰਿਗੁ ਧ੍ਰਿਗੁ. ਖਾਇਆ, ਧ੍ਰਿਗੁ ਧ੍ਰਿਗੁ. ਸੋਇਆ; ਧ੍ਰਿਗੁ ਧ੍ਰਿਗੁ. ਕਾਪੜੁ ਅੰਗਿ ਚੜਾਇਆ॥ |
| | ੧੬ | ੧ | ਜਗਜੀਵਨ ਦਾਤਾ ਜਨ ਸੇਵਕ ਤੇਰੇ; ਤਿਨ ਕੇ ਤੈ ਦੂਖ ਨਿਵਾਰੇ॥ |
| | ੫ | ੨ | ਤਾ ਕੋ ਜਾਣੈ; ਦੁਬਿਧਾ ਜਾਇ॥ |
| | ੭ | ੨ | ਜਿਸਨੋ ਲਾਏ; ਲਗੈ ਤਿਸੁ ਆਇ॥ |
| | ੧੨ | ੩ | ਜਬ ਅਪੁਨੀ ਜੋਤਿ ਖਿੰਚਹਿ, ਤੂ ਸੁਆਮੀ; ਤਬ ਕੋਈ ਕਰਉ ਦਿਖਾ ਵਖਿਆਨਾ॥ |
| | ੧੭ | ੪ | ਚਹੁ ਜੁਗਾ ਕਾ ਹੁਣਿ ਨਿਬੇੜਾ; ਨਰ ਮਨੁਖਾ ਨੋ[10], ਏਕੁ ਨਿਧਾਨਾ॥ *(ਮਨੁੱਖਾ ਨਹੀਂ ਬੋਲਣਾ)* |

---

੧. ਕਾਮ ਕ੍ਰੋਧ ਆਦਿਕ ਕੁੱਤੇ। ੨. ਇਤਨੇ ਕੁ ਵਿਚਾਰ ਨੂੰ ਕਰਕੇ ਬਿਨਾਂ ਗੌਣ ਤੋਂ ਹੋ ਰਹੇ ਹਾਂ। ੩. ਇਤਨੇ ਕੂਕਦੇ ਹਨ ਬਿਆਸ ਆਦਿ ਮੈਂ ਬਿਨਾ ਗੌਣ ਤੋਂ ਹੋ ਰਿਹਾ ਹਾਂ ਇਸ ਸਰੀਰ ਦਾ ਕੀ ਭੈ ਹੈ। ੪. ਧਰੇਲ ਛੁੱਟੜ, ਹੁੰਦੇ ਪਤੀ ਦੇ ਧਰ ਕੱਟੀ ਹੋਈ ਹੋਵੇ। ੫. ਬੈੜੀ। ੬. ਇਸਤਰੀ। ੭. ਟੂਣੇ ਕਰਨ ਵਾਲੀ। ੮. ਪਿਤਾ ਪ੍ਰਮੇਸ਼ਰ ਜਿਸ ਦਾ ਹੈ। ੯. ਉਹ ਨੀਵੀਂ ਜ਼ਾਤ ਵਾਲਾ ਭਾਵ ਨਿਥਾਵਾਂ ਨਹੀਂ ਹੋ ਸਕਦਾ। ੧੦. ਇਸਤ੍ਰੀਆਂ ਨੂੰ, ਇਹ ਮਰਹੱਟੀ ਬੋਲੀ ਹੈ ਨਰ = ਮੁਖੀਏ ਮਨੁੱਖਾਂ ਨੂੰ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੭੯੭ | ੧੯ | ੪ | ਗੁਰਮੁਖਿ ਜਿਨ੍ਹੀ, ਧਿਆਇਆ ਹਰਿ ਹਰਿ; ਜਗਿ, ਤੇ ਪੂਰੇ ਪਰਵਾਨਾ ॥ |
| ੭੯੮ | ੧ | ੪ | ਕਹਤ ਸੁਣਤ ਸਭੇ ਸੁਖ ਪਾਵਹਿ; ਮਾਨਤ, ਪਾਹਿ ਨਿਧਾਨਾ ॥ |
| | ੩ | ੫ | ਮੰਗਲੁ; ਨਾਰੀ ਗਾਵਹਿ ਆਏ ॥ |
| | ੭ | ੫ | ਅੰਤਰਿ ਸਬਦੁ; ਮਿਟਿਆ ਅਗਿਆਨੁ ਅੰਧੇਰਾ ॥ |
| | ੧੨ | ੬ | ਜੀਵਣ ਮਰਣੁ ਕੌ; ਸਮਸਰਿ ਵੇਖੈ ॥ |
| | ੧੮ | ੧ | ਰਾਗੁ ਬਿਲਾਵਲੁ ਮਹਲਾ ੪ ਘਰੁ ੩ |
| ੭੯੯ | ੪ | ੧ | ਓਹੁ ਢੋਵੈ ਢੋਰ, ਹਾਥਿ ਚਮੁ ਚਮਰੇ; ਹਰਿ ਉਧਰਿਓ ਪਰਿਓ ਸਰਨਾ ॥ (ਉਧੱਰਿਓ ਪਾਠ ਨਹੀਂ ਕਰਨਾ) |
| | ੧੩ | ੩ | ਮੇਰੇ ਮਨ ਜਪਿ; ਨਰਹਰ ਨਾਮੁ[1], ਨਰਹਰਾ[2] ॥ |
| ੮੦੦ | ੬ | ੫ | ਹਰਿ ਜਨ; ਦੇਖਹੁ ਸਤਿਗੁਰੁ ਨੈਨੀ ॥ |
| | ੧੦ | ੫ | ਮਤਿ ਸੁਮਤਿ ਤੇਰੈ ਵਸਿ ਸੁਆਮੀ; ਹਮ ਜੰਤ ਤੂ ਪੁਰਖੁ ਜੰਤੈਨੀ ॥ |
| | ੧੯ | ੭ | ਹਰਿ ਸੰਤ ਭਗਤ; ਤਾਰਨੋ ॥ |
| ੮੦੧ | ੧ | ੭ | ਨਿਤ ਗਾਈਐ; ਹਰਿ, ਦੂਖ ਬਿਸਾਰਨੋ ॥ |
| | ੪ | ੭ | ਸੋ ਜਨੁ; ਮਿਲਿਆ ਹਰਿ ਪਾਸੀ ॥ |
| | ੬ | ੧ | ਰਾਗੁ ਬਿਲਾਵਲੁ ਮਹਲਾ ੫ ਚਉਪਦੇ ਘਰੁ ੧ |
| | ੧੦ | ੧ | ਪਾਇਆ ਵੇੜੁ; ਮਾਇਆ, ਸਰਬ ਭੁਇਅੰਗਾ ॥ |
| | ੧੨ | ੧ | ਨਿਰਮੋਲਕੁ ਹੀਰਾ; ਮਿਲੈ ਨ ਉਪਾਇਆ[3] ॥ |
| | ੧੫ | ੨ | ਸਰਬ ਕਲਿਆਣ ਕੀਏ; ਗੁਰਦੇਵ ॥ |
| ੮੦੨ | ੧੨ | ੪ | ਸੇਵਕੁ, ਜਨ ਕੀ ਸੇਵਾ ਮਾਗੈ; ਪੂਰੈ ਕਰਮਿ ਕਮਾਵਾ ॥ |
| | ੧੪ | ੪ | ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ; ਮਨੈ ਹੋਵੈ ਪਰਗਾਸੋ ॥ |
| ੮੦੩ | ੫ | ੫ | ਤਹ ਦੂਖ ਨ ਭੂਖ, ਨ ਰੋਗੁ ਬਿਆਪੈ; ਚਰਨ ਕਮਲ ਲਿਵ ਲਾਈਐ ॥ |
| | ੮ | ੫ | ਨਾਨਕ ਅਚਰਜੁ, ਅਚਰਜ ਸਿਉ ਮਿਲਿਆ; ਕਹਣਾ ਕਛੂ ਨ ਜਾਏ ॥ (ਦੋਵੇਂ ਅ-ਚਰਜ ਬੋਲੋ) |
| | ੧੧ | ੬ | ਐਸੋ ਗਿਆਨੁ; ਬਿਰਲੋ-ਈ ਪਾਏ ॥ |
| | ੧੪ | ੭ | ਆਪਿ ਉਪਾਵਨ; ਆਪਿ ਸਧਰਨਾ[4] ॥ (ਸਧੱਰਨਾ ਬੋਲੋ) |

੧. ਨਰ ਸਿੰਘ ਆਦਿਕ ਨਾਮਾਂ ਵਾਲੇ। ੨. ਸੌ ਪੁਰਖਾਂ ਨੂੰ ਹਰੇ ਭਰੇ ਕਰਨ ਵਾਲਾ ਹੈ। ੩. ਯਤਨ ਕਰਕੇ। ੪. ਸਹਿਤ ਆਸਰੇ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੦੩ | ੧੫ | ੭ | ਆਪਨ ਬਿਭਉ[1]; ਆਪ ਹੀ ਜਰਨਾ[2] ॥ (ਬਿ-ਭਉ ਨਾ ਬੋਲੋ) |
| ੮੦੪ | ੪ | ੯ | ਕਵਨ ਸੁਮਤਿ; ਜਿਤੁ ਹਰਿ ਹਰਿ ਜਪਨਾ ॥ |
| | ੮ | ੧੦ | ਰਵਿ ਰਹਿਆ ਪ੍ਰਭੁ; ਸਭ ਮਹਿ ਆਪੇ ॥ |
| | ੯ | ੧੦ | ਤਿਖਾ ਭੂਖ; ਬਹੁ ਤਪਤਿ[3] ਵਿਆਪਿਆ ॥ |
| | ੧੩ | ੧੧ | ਅਵਰਿ ਕਰਮ; ਸਭਿ ਲੋਕਾਚਾਰ ॥ |
| | ੧੬ | ੧੨ | ਸਗਲ ਮਨੋਰਥ; ਪੂਰਨ ਆਸੀਨਾ[4] ॥ |
| ੮੦੫ | ੨ | ੧੩ | ਸਫਲ ਜਨਮੁ ਹੋਵਤ; ਵਡਭਾਗੀ ॥ |
| | ੬ | ੧੪ | ਕਰਿ ਕਿਰਪਾ ਪ੍ਰਭੁ; ਘਰ ਮਹਿ ਆਇਆ ॥ |
| | ੭ | ੧੪ | ਪਤਿਤ ਪਾਵਨ, ਪ੍ਰਭ ਬਿਰਦੁ; ਬੇਦਿ ਲੇਖਿਆ ॥ |
| | ੯ | ੧੫ | ਗੁਣ ਬੇਅੰਤ ਪ੍ਰਭ; ਗਹਿਰ ਗੰਭੀਰੇ ॥ |
| | ੧੨ | ੧੫ | ਗੁਣ ਨਿਧਾਨ ਪ੍ਰਭੁ; ਤਿਨ ਹੀ ਪਾਇਆ ॥ |
| | ੧੫ | ੧੬ | ਪਾਰਬ੍ਰਹਮੁ; ਮਾਇਆ ਪਟਲਿ[5] ਬਿਸਰਿਆ ॥ |
| ੮੦੬ | ੪ | ੧੮ | ਮਿਰਤਕ ਫਾਸ; ਗਲੈ ਸਿਰਿ ਪੈਰੇ[6] ॥ |
| | ੭ | ੧੯ | ਚਰਨ ਕਮਲ ਪ੍ਰਭ ਕੇ; ਨਿਤ ਧਿਆਵਉ ॥ |
| | ੧੫ | ੨੨ | ਦਿਨੁ ਦਿਨੁ ਛਿਜਤ, ਬਿਕਾਰ ਕਰਤ ਅਉਧ; ਫਾਹੀ[7] ਫਾਥਾ ਜਮ ਕੈ ਜਾਲ ॥ |
| ੮੦੭ | ੮ | ੨੬ | ਰਜਿ ਰਜਿ ਭੋਜਨੁ ਖਾਵਹੁ; ਮੇਰੇ ਭਾਈ ॥ |
| | ੧੦ | ੨੭ | ਸਤਿਗੁਰ; ਕਰਿ ਦੀਨੇ ਅਸਥਿਰ ਘਰ ਬਾਰ ॥ |
| | ੧੧ | ੨੭ | ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ[8]; ਤਿਸੁ ਆਗੈ ਹੀ ਮਾਰੈ ਕਰਤਾਰ ॥ |
| | ੧੩ | ੨੮ | ਸਰਬ ਸੁਖਾ ਤੇਰੀ ਮੰਡਲੀ[9]; ਤੇਰਾ ਮਨੁ ਤਨੁ ਆਰੋਗ ॥ |
| ੮੦੮ | ੫ | ੩੧ | ਸੁਨਿ ਮੇਰੀ ਮਨਸਾ[10] ਮਨੈ ਮਾਹਿ; ਸਤਿ ਦੇਖੁ ਬੀਚਾਰਿ ॥ |
| | ੭ | ੩੧ | ਕਹਾ ਸੁ ਭਾਈ ਮੀਤ ਹੈ; ਦੇਖੁ ਨੈਨ ਪਸਾਰਿ ॥ |
| | ੯ | ੩੨ | ਜਿਉ ਮਿਲੈ ਪਿਆਰਾ ਆਪਨਾ; ਤੇ ਬੋਲ ਕਰਾਗਉ[11] ॥ |
| | ੧੧ | ੩੨ | ਕਰਉ ਬੇਨਤੀ ਅਤਿ ਘਨੀ; ਇਹੁ ਜੀਉ ਹੋਮਾਗਉ[12] ॥ |

੧. ਬਿਭੂਤੀ ਮਾਇਆ। ੨. ਆਪ ਹੀ ਉਸ ਨੂੰ ਸਹਾਰਨ ਵਾਲਾ ਹੈ। ੩. ਤ੍ਰਿਸ਼ਨਾ ਦੀ ਤਪਸ਼ ਵਿਚ। ੪. ਇਸਥਿਤੀ। ੫. ਪੜਦੇ ਕਰਕੇ। ੬. ਮੌਤ ਦੀ ਫਾਹੀ ਪੈਂਦੀ ਹੈ ਸਿਰ ਤੋਂ ਪੈਰਾਂ ਤੱਕ। ੭. ਵਿਕਾਰਾਂ ਦੀ ਫਾਹੀ। ੮. ਗ੍ਰਿਹਸਤੀਆਂ ਦੀ (ਵਾ) ਗੁਰੂ ਘਰ ਦੀ। ੯. ਸੰਗਤ ਵਿਚ। ੧੦. ਸਿਖਿਆ। ੧੧. ਕਰਾਂਗੇ ਮੰਨਾਂਗੇ ਆਪ ਜੀ ਦੇ ਬੋਲ - ਬਚਨ। ੧੨. ਹਵਨ ਕਰੀਏ ਜ਼ਿੰਦਗੀ ਨੂੰ ਭਜਨ ਬੰਦਗੀ ਵਿਚ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੦੮ | ੧੩ | ੩੨ | ਕਹੁ ਨਾਨਕ ਤਿਨਿ ਪਾਇਆ; ਤਨੁ ਮਨੁ 'ਸੀਤਲਾਗਉ'॥ |
| ੮੦੯ | ੨ | ੩੪ | ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ |
| | ੩ | ੩੪ | ਹਮ ਅਵਗਨ ਕਰਹ ਅਸੰਖ, ਨੀਤਿ; ਤੁਮ੍ ਨਿਰਗੁਨ ਦਾਤਾਰੇ॥ |
| | ੪ | ੩੪ | ਦਾਸੀ ਸੰਗਤਿ, ਪ੍ਰਭੂ ਤਿਆਗਿ; ਏ ਕਰਮ ਹਮਾਰੇ॥ |
| | ੪ | ੩੪ | ਤੁਮ੍ ਦੇਵਹੁ ਸਭੁ ਕਿਛੁ, ਦਇਆ ਧਾਰਿ; ਹਮ ਅਕਿਰਤਘਨਾਰੇ॥ |
| | ੬ | ੩੪ | ਕਹੁ ਨਾਨਕ ਸਰਣਿ ਦਇਆਲ ਗੁਰ; ਲੇਹੁ ਮੁਗਧ ਉਧਾਰੇ॥ |
| | ੧੦ | ੩੫ | ਜੋ ਤੁਮ ਕਰਹੁ ਸੋਈ ਭਲਾ; ਮਨਿ ਲੇਤਾ[1] ਮੁਕਤਾ॥ |
| | ੧੭ | ੩੭ | ਪਿੰਗੁਲ[2], ਪਰਬਤ ਪਾਰਿ ਪਰੇ[3]; ਖਲ[4], ਚਤੁਰ ਬਕੀਤਾ[5]॥ |
| | | | (੨) ਚਤੁਰਬ ਕੀਤਾ[6]॥ |
| ੮੧੦ | ੧ | ੩੭ | ਸੂਮੁ ਕਰਤੇ ਦਮ ਆਢ[7] ਕਉ; ਤੇ ਗਨੀ ਧਨੀਤਾ[8]॥ |
| | ੨ | ੩੭ | ਕਰਿ ਕਿਰਪਾ, ਮੋਹਿ ਨਾਮੁ ਦੇਹੁ; ਨਾਨਕ ਦਰ ਸਰੀਤਾ[9]॥ |
| | | | (੨) ਦਰਸ ਗੀਤਾ[10]॥ |
| | ੩ | ੩੮ | 'ਅਹੰ-ਬੁਧਿ' ਪਰ ਬਾਦ[11] ਨੀਤ; ਲੋਭ ਰਸਨਾ ਸਾਦਿ॥ (੨) ਪਰਬਾਦ[12]॥ |
| | ੪ | ੩੮ | ਐਸੀ ਪੇਖੀ ਨੇਤ੍ਰ ਮਹਿ; ਪੂਰੇ ਗੁਰ ਪਰਸਾਦਿ॥ |
| | ੫ | ੩੮ | ਰੂਪ ਧੂਪ ਸੋਗੰਧਤਾ; ਕਾਪਰ ਭੋਗਾਦਿ[13]॥ |
| | ੫ | ੩੮ | ਮਿਲਤ ਸੰਗਿ ਪਾਪਿਸਟ[14] ਤਨ; ਹੋਏ ਦੁਰਗਾਦਿ॥ |
| | ੬ | ੩੮ | ਫਿਰਤ ਫਿਰਤ ਮਾਨੁਖੁ ਭਇਆ; ਖਿਨ ਭੰਗਨ, ਦੇਹਾਦਿ॥ |
| | ੭ | ੩੮ | ਸੂਖ ਸਹਜ ਨਾਨਕ ਆਨੰਦ; ਤਾ ਕੈ ਪੂਰਨ ਨਾਦ[15]॥ |
| | ੧੩ | ੪੦ | ਬਿਨੁ ਸਾਧੂ ਜੋ ਜੀਵਨਾ; ਤੇਤੋ ਬਿਰਥਾਰੀ॥ |
| | ੧੫ | ੪੦ | ਸਗਲ ਰੇਨ ਇਹੁ ਮਨੁ ਭਇਆ; ਬਿਨਸੀ ਅਪ ਧਾਰੀ॥ |
| | ੧੬ | ੪੦ | ਨਿੰਦ ਚਿੰਦ[16] ਪਰ ਦੂਖਨਾ[17]; ਏ ਖਿਨ ਮਹਿ ਜਾਰੀ॥ |
| | ੧੭ | ੪੦ | ਤਨ ਮਨ ਸੀਤਲ ਭਏ ਅਬ; ਮੁਕਤੇ ਸੰਸਾਰੀ॥ |
| ੮੧੧ | ੧ | ੪੧ | ਮੋ-ਕਉ ਦੀਜੈ ਦਾਨੁ ਪ੍ਰਭ; ਸੰਤਨ ਪਗ ਰਾਲ[18]॥ |

੧. ਜੋ ਮੰਨ ਲੈਂਦਾ ਹੈ। ੨. ਸਾਧਨਾਂ ਰੂਪੀ ਚਰਨਾਂ ਤੋਂ ਰਹਿਤ। ੩. ਅਗਿਆਨ ਰੂਪੀ ਪਹਾੜ ਤੋਂ ਪਾਰ ਹੋ ਗਿਆ। ੪. ਮੂਰਖ ਪ੍ਰੀਤ ਰੂਪੀ ਜ਼ਬਾਨ ਤੋਂ ਰਹਿਤ। ੫. ਚੌਂਹ ਬੇਦਾਂ ਦਾ ਬਕਤਾ ਬਣਾ ਦਿਤਾ। ੬. ਸ਼ਾਸਤ੍ਰਾਂ ਦੇ ਸਿਧਾਂਤ ਨੂੰ ਕਥਨ ਕਰਨ ਨੂੰ ਚਤੁਰ ਬਣਾ ਦਿੱਤਾ। ੭. ਅੱਧੀ ਦਮੜੀ। ੮. ਧਨੀ ਗਿਣੇ ਗਏ। ੯. ਗੋੱਲਾ। ੧੦. ਦਰਸ ਗੀਤਾ = ਦਰਸ਼ਨ ਦੀ ਪ੍ਰਾਪਤੀ ਦੀ ਇਹ ਗੀਤ। ੧੧. ਪਰਾਇਆਂ ਨਾਲ ਝਗੜੇ। ੧੨. ਝੂਠੀ ਬਦਨਾਮੀ। ੧੩. ਪਦਾਰਥ ਆਦਿ। ੧੪. ਜਿਸ ਨੂੰ ਪਾਪ ਹੀ ਪਿਆਰਾ ਹੈ। ੧੫. ਵਾਜੇ (ਵਾ) ਉਪਦੇਸ਼। ੧੬. ਉਸਤਤ। ੧੭. ਪਰ ਦੋਖ ਦ੍ਰਿਸ਼ਟੀ। ੧੮. ਧੂੜੀ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੧੧ | ੩ | ੪੧ | ਬਿਨਉ ਕਰਉ ਕਰੁਣਾ-ਪਤੇ; ਪਿਤਾ ਪ੍ਰਤਿਪਾਲ ॥ |
| | ੧੧ | ੪੩ | ਬੁਧਿ ਪ੍ਰਗਾਸ ਪ੍ਰਗਟ ਭਈ; ਉਲਟਿ ਕਮਲੁ ਬਿਗਸਨਾ ॥ |
| | | | (ਬਿ-ਗਸਨਾ ਬੋਲੋ) |
| | ੧੭ | ੪੪ | ਭਗਤ ਜਨਾ ਕਾ ਲੂਗਰਾ[1]; ਓਢਿ[2], ਨਗਨ ਨ ਹੋਈ ॥ |
| | ੧੭ | ੪੪ | ਸਾਕਤ ਸਿਰਪਾਉ ਰੇਸਮੀ; ਪਹਿਰਤ ਪਤਿ ਖੋਈ ॥ |
| ੮੧੨ | ੩ | ੪੫ | ਸੰਤ ਜਨਾ ਕੀ ਰੇਣੁਕਾ[3]; ਲੈ ਮਾਥੈ ਲਾਵਉ ॥ |
| | ੯ | ੪੬ | ਕਰਮ ਭੂਮਿ, ਹਰਿ ਨਾਮੁ ਬੋਇ; ਅਉਸਰੁ[4] ਦੁਲਭਾਇਆ[5] ॥ |
| | ੧੧ | ੪੬ | ਮਤ ਭੂਲਹੁ ਮਾਨੁਖ ਜਨ; ਮਾਇਆ ਭਰਮਾਇਆ ॥ |
| | ੧੫ | ੪੭ | ਜਿਨਿ ਅਨਿਕ ਏਕ, ਬਹੁ ਰੰਗ ਕੀਏ; ਹੈ ਹੋਸੀ ਏਹ ॥ |
| | ੧੬ | ੪੭ | ਊਚੇ ਤੇ ਊਚਾ ਵਡਾ; ਸਭ ਸੰਗਿ ਬਰਨੇਹ[6] ॥ |
| ੮੧੩ | ੧੩ | ੫੧ | ਜਲੁ ਢੋਵਉ, ਇਹ ਸੀਸ ਕਰਿ; ਕਰ[7] ਪਗ ਪਖਲਾਵਉ[8] ॥ |
| | ੧੫ | ੫੧ | ਦੇਉ ਸੁਹਨੀ[9] ਸਾਧ ਕੈ; ਬੀਜਨੁ[10] ਢੋਲਾਵਉ ॥ |
| ੮੧੪ | ੧ | ੫੨ | ਸੁਣਿ ਸੁਣਿ ਜੀਵੈ ਦਾਸੁ ਤੁਮ੍; ਬਾਣੀ, ਜਨ ਆਖੀ ॥ |
| | ੬ | ੫੩ | ਦੀਨ ਦਇਆਲ ਪ੍ਰਭ ਪਾਰਬ੍ਰਹਮ; ਤਾ ਕੀ ਨਦਰਿ ਨਿਹਾਲ ॥ |
| | ੯ | ੫੩ | ਸੁਨਤ ਜਪਤ, ਹਰਿ ਨਾਮ ਜਸੁ; ਤਾ ਕੀ ਦੂਰਿ ਬਲਾਈ ॥ |
| | ੧੯ | ੫੫ | ਨੀਚੁ ਅਨਾਥੁ ਅਜਾਨੁ ਮੈ; ਨਿਰਗੁਨੁ ਗੁਣ ਹੀਨੁ ॥ |
| ੮੧੫ | ੪ | ੫੬ | ਏਕਸੁ ਆਗੈ ਬੇਨਤੀ; ਰਵਿਆ ਸ੍ਰਬ ਥਾਇ ॥ |
| | ੧੧ | ੫੮ | ਕਵਨੁ ਕਵਨੁ ਨਹੀ ਪਤਰਿਆ; ਤੁਮ੍ਰੀ ਪਰਤੀਤਿ[11] ॥ |
| | | | (ਪਤਰਿਆ ਪੋਲਾ ਬੋਲੋ) |
| | ੧੨ | ੫੮ | ਮਨ ਖੁਟਹਰ[12] ਤੇਰਾ ਨਹੀ ਬਿਸਾਸੁ; ਤੂ ਮਹਾ ਉਦਮਾਦਾ[13] ॥ |
| | ੧੩ | ੫੮ | ਖਰ[14] ਕਾ ਪੈਖਰੁ[15] ਤਉ ਛੁਟੈ; ਜਉ ਊਪਰਿ[16] ਲਾਦਾ ॥ |
| | ੧੬ | ੫੮ | ਤਨੁ ਧਨੁ ਸਰਬਸੁ[17] ਆਪਣਾ; ਪ੍ਰਭਿ ਜਨ ਕਉ ਦੀਨ੍ਾ ॥ |
| | | | (ਸਰੱਬਸ ਨਹੀਂ ਬੋਲਣਾ) |

੧. ਫਟੇ ਹੋਏ ਭੂਰੇ ਦਾ ਲੜ। ੨. ਪਹਿਰਨੇ ਕਰਕੇ। ੩. ਧੂੜੀ। ੪. ਸਮਾਂ। ੫. ਬਹੁਤ ਦੁਰਲੱਭ ਹੈ। ੬. ਕਥਨ ਕਰੀਦੇ ਹਨ। ੭. ਹੱਥਾਂ ਨਾਲ। ੮. ਧੋਣਾ ਕਰੋ। ੯. ਝਾੜੂ। ੧੦. ਪੱਖਾ। ੧੧. ਹੇ ਮਨ! ਤੇਰੀ ਪ੍ਰਤੀਤ ਕਰਕੇ ਕਿਹੜਾ ਕਿਹੜਾ ਨਹੀਂ ਪਤਰਿਆ = ਡਿੱਗਿਆ। ੧੨. ਖੁਟਿਆਈ ਹਾਰੇ। ੧੩. ਹੰਕਾਰ ਉਦੇ ਹੋ ਰਿਹਾ ਹੈ (ਵਾ) ਬਹੁਤ ਹੀ ਕਮਲਾ। ੪. ਖੋਤੇ ਦੀ ਨਿਆਈਂ ਮਨ ਅਮੋੜ ਹੈ। ੧੫. ਬ੍ਰਿਤੀ ਦਾ ਨਿਰੋਧ ਕਰਕੇ ਸਮਾਧੀ ਲਾਉਣ ਇਹ ਮਨ ਨੂੰ ਪੈਖੜ ਪਾਉਣਾ ਹੈ। ੧੬. ਉਪਰ ਲੱਦਣਾ, ਸੰਗਤ ਵਿਚ ਜਾ ਕੇ ਜੋ ਕਥਾ ਕੀਰਤਨ ਸੁਣਾਉਣਾ ਹੈ ਇਹ ਛੱਟ ਪਾਉਣੀ ਹੈ। ੧੭. ਸਰਬੰਸ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੧੬ | ੩ | ੬੦ | ਸਦਾ ਸਿਮਰਿ ਚਰਣਾਰਬਿੰਦ; ਸੀਤਲ ਹੋਤਾਇਆ[1] ॥ (੨) ਹੋ ਤਾਇਆ[2] ॥ |
| ੮੧੬ | ੫ | ੬੦ | ਰੇ ਪ੍ਰਾਣੀ, ਉਸਨ ਸੀਤ ਕਰਤਾ ਕਰੈ; ਘਾਮ ਤੇ ਕਾਢੈ ॥ |
| | ੧੧ | ੬੧ | ਕਰਿ ਕਿਰਪਾ ਜਾ ਕਉ ਮਿਲੇ; ਧਨਿ ਧਨਿ ਤੇ, ਈਸੁਰ ॥ |
| ੮੧੭ | ੩ | ੬੩ | ਜਪਿ ਨਾਨਕ ਨਾਮੁ, ਨਿਧਾਨ ਸੁਖ; ਪੂਰਾ ਗੁਰੁ ਪਾਇਆ ॥ |
| | ੪ | ੬੪ | ਰਾਮਚੰਦ ਕੀ ਲਸਟਿਕਾ[3]; ਜਿਨਿ ਮਾਰਿਆ ਰੋਗੁ ॥ |
| | ੧੧ | ੬੫ | ਬਾਹ ਪਕੜਿ ਪ੍ਰਭਿ ਕਾਢਿਆ; ਕੀਨਾ ਅਪਨਇਆ ॥ |
| | ੧੧ | ੬੫ | ਸਿਮਰਿ ਸਿਮਰਿ ਮਨ ਤਨ ਸੁਖੀ; ਨਾਨਕ ਨਿਰਭਇਆ ॥ |
| | ੧੨ | ੬੬ | ਕਰੁ ਧਰਿ ਮਸਤਕਿ, ਥਾਪਿਆ; ਨਾਮੁ ਦੀਨੋ ਦਾਨਿ ॥ |
| | ੧੭ | ੬੭ | ਰਾਮ ਰਾਜ, ਰਾਮਦਾਸ ਪੁਰਿ; ਕੀਨ੍ਹੇ ਗੁਰਦੇਵ ॥ |
| ੮੧੮ | ੧ | ੬੮ | ਤੰਤੁ ਮੰਤੁ ਨਹ ਜੋਹਈ; ਤਿਤੁ ਚਾਖੁ ਨ ਲਾਗੈ[4] ॥ |
| | ੮ | ੭੦ | ਕਥਾ ਕੀਰਤਨੁ ਰਾਗ ਨਾਦ ਧੁਨਿ; ਇਹੁ ਬਨਿਓ ਸੁਆਉ ॥ |
| | ੧੫ | ੭੨ | ਨਾਨਕ, ਭਗਤ ਆਨੰਦ-ਮੈ; ਪੇਖਿ ਪ੍ਰਭ ਕੀ ਧੀਰ ॥ *(ਮੈਂ ਨਹੀਂ ਕਰਨਾ)* |
| | ੧੯ | ੭੪ | ਨਿੰਦਕ ਮਿਰਤਕ ਹੋਇ ਗਏ; ਤੁਮ੍ਹ ਹੋਹੁ ਨਿਚਿੰਦ ॥ |
| ੮੧੯ | ੮ | ੭੬ | ਪ੍ਰਗਟ ਭਏ ਸੰਸਾਰ ਮਹਿ; ਫਿਰਤੇ ਪਹਨਾਮ[5] ॥ |
| | ੧੨ | ੭੮ | ਮਰਿ ਮਰਿ ਜਨਮੇ; ਜਿਨ ਬਿਸਰਿਆ ਜੀਵਨ ਕਾ ਦਾਤਾ ॥ |
| | ੧੪ | ੭੮ | ਸੁਣਿ ਸੁਆਮੀ ਅਰਦਾਸਿ ਜਨ; ਤੁਮ੍ਹ ਅੰਤਰਜਾਮੀ ॥ |
| ੮੨੦ | ੫ | ੮੧ | ਸਾਕਤ ਗੀਤ ਨਾਦ, ਧੁਨਿ ਗਾਵਤ; ਬੋਲਤ ਬੋਲ, ਅਜਾਏ ॥ |
| | ੮ | ੮੧ | ਅਭਿਮਾਨੁ ਖੋਇ[6] ਖੋਇ[7] ਖੋਇ, ਖੋਈਹਉ[8]; ਮੋ-ਕਉ ਸਤਿਗੁਰ ਮੰਤ੍ਰੁ ਦ੍ਰਿੜਾਏ ॥ |
| | ੧੪ | ੮੩ | ਸੁਨੀਅਤ ਪ੍ਰਭ ਤਉ; ਸਗਲ ਉਧਾਰਨ ॥ |
| | ੧੫ | ੮੩ | ਸੰਚਿ ਬਿਖਿਆ ਲੇ, ਗ੍ਰਾਹਜੁ ਕੀਨੀ[9]; ਅੰਮ੍ਰਿਤੁ ਮਨ ਤੇ ਡਾਰਨ ॥ |
| | ੧੭ | ੮੪ | ਸੰਤਨ ਕੈ ਸੁਨੀਅਤ; ਪ੍ਰਭ ਕੀ ਬਾਤ ॥ |
| | ੧੮ | ੮੪ | ਕਥਾ ਕੀਰਤਨੁ, ਆਨੰਦ ਮੰਗਲ ਧੁਨਿ; ਪੂਰਿ ਰਹੀ ਦਿਨਸੁ ਅਰੁ ਰਾਤਿ ॥ |

੧. ਵਿਕਾਰਾਂ ਦਾ ਤਪਾਇਆ ਹੋਇਆ ਠੰਢਾ ਹੋ ਜਾਂਦਾ ਹੈ। ੨. ਅਗਨੀ ਤ੍ਰਿਸ਼ਨਾ ਦੀ। ੩. ਭਗਤੀ ਰੂਪੀ ਲਾਠੀ। ੪. ਨਜ਼ਰ ਨਹੀਂ ਲਗਦੀ। ੫. ਛਿਪਦੇ ਫਿਰਦੇ ਸਨ। ੬. ਆਦਤ। ੭. ਚੰਗੇ ਸੁਭਾਉ ਨੂੰ ਖੋਇ = ਗਵਾ ਦੇਣ ਵਾਲੀ ਹੈ। ੮. ਮੇਟਣਾ ਕੀਤਾ ਹੈ। ੯. ਗ੍ਰਹਿਣ ਕਰ ਲਈ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
| --- | --- | --- | --- |
| ੮੨੧ | ੪ | ੮੫ | ਕੋਟਿ ਜਨਮ ਕੀ ਤ੍ਰਿਸਨਾ ਨਿਵਾਰੀ; ਰਾਮ ਰਸਾਇਣ ਆਤਮ ਧ੍ਰਾਪ॥ (ਨਿਵਾਰੀ ਪਾਠ ਸ਼ੁੱਧ ਹੈ) |
| | ੮ | ੮੬ | ਦਾਸ ਕੀ ਲਾਜ ਰਖੈ; ਮਿਹਰਵਾਨੁ॥ |
| | ੧੩ | ੮੭ | ਊਚਨ ਊਚਾ, ਬੀਚੁ[1] ਨ ਖੀਚਾ[2]; ਹਉ ਤੇਰਾ ਤੂੰ ਮੋਰਾ॥ |
| | ੧੫ | ੮੭ | ਨਿਰਮਲ ਨਿਰਮਲ[3], ਸੂਚਾ ਸੂਚੋ[4]; ਸੂਚਾ ਸੂਚੋ ਸੂਚਾ[5]॥ |
| | ੧੫ | ੮੭ | ਅੰਤ ਨ[6] ਅੰਤਾ, ਸਦਾ ਬੇਅੰਤਾ; ਕਹੁ ਨਾਨਕ ਊਚੋ ਊਚਾ॥ |
| | ੧੯ | ੮੮ | ਐਸੇ ਗੜ ਮਹਿ ਐਠਿ[7] ਹਠੀਲੋ[8]; ਫੂਲਿ ਫੂਲਿ ਕਿਆ ਪਾਵਤ ਹੇ[9]॥ |
| ੮੨੨ | ੫ | ੮੯ | ਰੂਪ[10], ਨ ਧੂਪ[11], ਨ ਗੰਧ[12], ਨ ਦੀਪਾ[13]; ਓਤਿ ਪੋਤਿ, ਅੰਗ ਅੰਗ ਸੰਗਿ ਮਉਲੀ॥ |
| | ੭ | ੯੦ | ਗੋਬਿੰਦ ਗੋਬਿੰਦ; ਗੋਬਿੰਦ ਮਈ॥ |
| | ੮ | ੯੦ | ਪੂਰਨ ਪੂਰਿ ਰਹਿਓ ਸੰਪੂਰਨ; ਸੀਤਲ ਸਾਂਤਿ, ਦਇਆਲ ਦਈ॥ |
| | ੯ | ੯੦ | ਸਤੁ ਸੰਤੋਖੁ ਦਇਆ ਧਰਮੁ ਸੁਚਿ; ਸੰਤਨ ਤੇ ਇਹੁ ਮੰਤੁ ਲਈ॥ |
| | ੧੧ | ੯੧ | ਕਿਆ ਹਮ ਜੀਅ ਜੰਤ ਬੇਚਾਰੇ; ਬਰਨਿ ਨ ਸਾਕਹ, ਏਕ ਰੋਮਾਈ॥ |
| | ੧੧ | ੯੧ | ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ; ਬੇਅੰਤ ਠਾਕੁਰ, ਤੇਰੀ ਗਤਿ ਨਹੀ ਪਾਈ॥ |
| | ੧੫ | ੯੨ | ਅਚਰਜੁ ਸੁਨਿਓ ਪਰਾਪਤਿ ਭੇਟੁਲੇ; ਸੰਤ ਚਰਨ, ਚਰਨ, ਮਨੁ ਲਾਈਐ॥ (ਸੰਤ ਪਦ ਦੇਹਲੀ ਦੀਪਕ ਹੈ) |
| | ੧੬ | ੯੨ | ਕਹੁ ਸੁਰਜਨ[14]; ਕਿਤੁ ਜੁਗਤੀ ਧਿਆਈਐ॥ |
| | ੧੭ | ੯੨ | ਜੋ ਮਾਨੁਖੁ ਮਾਨੁਖ ਕੀ ਸੇਵਾ[15]; ਓਹੁ ਤਿਸ ਕੀ ਲਈ ਲਈ, ਫੁਨਿ ਜਾਈਐ॥ |
| ੮੨੩ | ੪ | ੯੪ | ਅਨ-ਬੋਲੇ ਕਉ ਤੁਹੀ ਪਛਾਨਹਿ; ਜੋ ਜੀਅਨ ਮਹਿ ਹੋਤਾ॥ |
| | ੪ | ੯੪ | ਰੇ ਮਨ ਕਾਇ, ਕਹਾ ਲਉ ਡਹਕਹਿ; ਜਉ ਪੇਖਤ ਹੀ ਸੰਗਿ ਸੁਨਤਾ॥ |

੧. ਪੜਦਾ ਦ੍ਵੈਤ ਦਰਸ਼ਨ ਰੂਪੀ। ੨. ਖਿਚਿਆ ਨਹੀਂ ਭਾਵ ਤਾਣਿਆ ਨਹੀਂ। ੩. ਗੁਰੂ ਜੋ ਨਿਰਮਲ ਪਵਿੱਤ੍ਰ ਹੈ। ੪. ਸੁਚਾ, ਉਨ੍ਹਾਂ ਦਾ ਸੂਚੋ ਨਾਮ ਹੈ। ੫. ਸੁਚਾ, ਜੋ ਪ੍ਰਮੇਸ਼ਰ ਹੈ ਤਿਸ ਦੇ ਨਾਮ ਨੂੰ ਜਪ ਕੇ ਸੁਚਿਆਂ ਤੋਂ ਭੀ ਸੁਚੇ ਹੋ ਗਏ। ੬. ਨਿਅੰਤਾ, ਪ੍ਰੇਰਕ। ੭. ਆਕੜ ਵਾਲਾ। ੮. ਹਠੀਆਂ। ੯. ਦੀਵੇ ਦੇ ਫੁਲ ਦੀ ਨਿਆਈਂ ਵਿਸ਼ਿਆਂ ਦੀ ਕਾਲਖ ਹੀ ਹੈ ਫੁਲ ਫੁਲ ਕੀ ਪੈਂਦਾ ਹੈਂ। ੧੦. ਦਿਲ ਦੀ ਸਫ਼ਾਈ। ੧੧. ਜਸ। ੧੨. ਭਗਤੀ। ੧੩. ਗਿਆਨ ਰੂਪੀ ਦੀਵਾ। ੧੪. ਹੇ ਭਲੇ ਪੁਰਸ਼ੋ (ਵਾ) ਪਿਆਰਿਓ! ੧੫. ਜੋ ਮਨੁੱਖ ਕਿਸੇ ਮਨੁੱਖ ਦੀ ਸੇਵਾ ਕਰਦਾ ਹੈ ਉਹ ਤਿਸ ਦੀ ਪ੍ਰੀਤ ਅੱਗੇ ਦਿਲ ਦੇ ਵਿਚ ਲਬੀ ਹੀ ਜਾਂਦਾ ਹੈ ਤਾਂ ਪ੍ਰਮੇਸ਼ਰ ਸੇਵਾ ਕੀਤੀ ਦਾ ਫਲ ਕਿਉਂ ਨਾ ਦੇਵੇਗਾ?

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੨੩ | ੧੧ | ੯੬ | ਕਾਚ ਬਿਹਾਝਨ, ਕੰਚਨ ਛਾਡਨ; ਬੈਰੀ ਸੰਗਿ ਹੇਤੁ, ਸਾਜਨ ਤਿਆਗਿ ਖਰੇ ॥ |
| | ੧੬ | ੯੭ | ਹਾਥ ਦੇਇ ਰਾਖੈ ਅਪਨੇ ਕਉ; ਕਾਹੂ ਨ ਕਰ ਤੇ[1], ਕਛੁ ਖੀਨਾ[2] ॥ |
| ੮੨੪ | ੨ | ੯੮ | ਤਾ ਕੀ ਸਰਨਿ ਪਰਿਓ ਨਾਨਕ ਦਾਸੁ; ਜਾ ਤੇ ਊਪਰਿ ਕੋ ਨਾਹੀ ॥ |
| | ੬ | ੯੯ | ਕਹੁ ਨਾਨਕ ਤਾ ਕੀ ਸਰਣਾਈ; ਜਾ ਕਾ ਕੀਆ ਸਗਲ ਜਹਾਨੁ ॥ |
| | ੭ | ੧੦੦ | ਹਰਿ ਗੁਨ ਗਾਵਤ ਪਰ-ਉਪਕਾਰ ਨਿਤ; ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ ॥ |
| | ੮ | ੧੦੦ | ਸਿਮਰਿ ਸਿਮਰਿ, ਸੁਆਮੀ ਪ੍ਰਭੁ ਅਪਨਾ; ਅਨਦ ਸੇਤੀ ਬਿਖਿਆ[3] ਬਨੁ[4] ਗਾਹੀ[5] ॥ |
| | ੧੧ | ੧੦੧ | ਧੀਰਉ; ਦੇਖਿ ਤੁਮ੍ਾਰੇ ਰੰਗਾ ॥ |
| | ੧੪ | ੧੦੨ | ਸਰਨਿ ਸਮ੍ਰਥ ਅਕਥ ਸੁਖ ਦਾਤਾ; ਕਿਰਪਾ ਸਿੰਧੁ ਬਡੋ ਦਇਆਲ ॥ ('ਸਰਨਿ ਸਮਥ' ਪਾਠ ਭੀ ਹੈ) |
| | ੧੮ | ੧੦੩ | ਜੇਤੇ ਪੁਨਹਚਰਨ ਸੇ ਕੀਨ੍ਹੇ; ਮਨਿ ਤਨਿ, ਪ੍ਰਭ ਕੇ ਚਰਣ ਗਹੇ ॥ |
| ੮੨੫ | ੪ | ੧੦੪ | ਪੁਤ੍ਰ ਮੀਤ ਧਨੁ ਕਿਛੂ ਨ ਰਹਿਓ; ਸੁ ਛੋਡਿ ਗਇਆ ਸਭ ਭਾਈ ਸਾਕੁ ॥ |
| ੮੨੬ | ੧੪ | ੧੧੨ | ਮਿਟੀ ਉਪਾਧਿ ਭਇਆ ਸੁਖੁ ਸਾਚਾ; ਅੰਤਰਜਾਮੀ ਸਿਮਰਿਆ ਜਾਣੁ ॥ |
| ੮੨੭ | ੧ | ੧੧੩ | ਸਹੀ-ਸਲਾਮਤਿ[6] ਮਿਲਿ ਘਰਿ ਆਏ; ਨਿੰਦਕ ਕੇ, ਮੁਖ ਹੋਏ ਕਾਲ ॥ |
| | ੩ | ੧੧੪ | ਮੂ ਲਾਲਨ ਸਿਉ; ਪ੍ਰੀਤਿ ਬਨੀ ॥ |
| | ੧੯ | ੧੧੭ | ਸਾਧ ਮੂਰਤਿ, ਗੁਰੁ ਭੇਟਿਓ, ਨਾਨਕ; ਮਿਲਿ ਸਾਗਰ ਬੂੰਦ, ਨਹੀ ਅਨ[7] ਹੇਰਾ[8] ॥ |
| ੮੨੮ | ੨ | ੧੧੮ | ਜੋ ਜੋ ਕੀਨੋ ਸੋ ਤੁਮ੍ ਜਾਨਿਓ; ਪੇਖਿਓ ਠਉਰ ਨਾਹੀ ਕਛੁ, ਢੀਠ 'ਮੁਕਰਨ[9]' ॥ ('ਮੁੱਕਰਨ' ਬੋਲੋ) |
| | ੩ | ੧੧੮ | ਹਮਰੋ ਸਹਾਉ ਸਦਾ ਸਦ ਭੂਲਨ; ਤੁਮ੍ਰੋ ਬਿਰਦੁ, ਪਤਿਤ ਉਧਰਨ ॥ (ਉ-ਧਰਨ ਬੋਲੋ) |
| | ੯ | ੧੨੦ | ਜਨ ਕੀ ਟਹਲ, ਸੰਭਾਖਨੁ[10] ਜਨ ਸਿਉ; ਊਠਨੁ ਬੈਠਨੁ, ਜਨ ਕੈ ਸੰਗਾ ॥ |
| | ੧੦ | ੧੨੦ | ਜਨ ਚਰ ਰਜ[11], ਮੁਖਿ ਮਾਥੈ ਲਾਗੀ; ਆਸਾ ਪੂਰਨ ਅਨੰਤ ਤਰੰਗਾ ॥ (ਰਜ ਪੋਲਾ ਬੋਲੋ) |

੧.ਕਿਸੇ ਦੇ ਹੱਥ ਤੋਂ। ੨.ਨਾਸ ਨਹੀਂ। ੩.ਮਾਇਆ। ੪.ਸੰਸਾਰ। ੫.ਲੰਘਾ ਕੇ। ੬.ਅਰੋਗ ਅਤੇ ਬਿਨਾਂ ਨੁਕਸਾਨ ਤੋਂ ਅਨੰਦ ਪੂਰਬਕ। ੭.ਹੋਰ। ੮.ਦੇਖਦੇ ਨਹੀਂ। ੯.ਐਸਾ ਥਾਂ ਨਹੀਂ ਜਿਥੇ ਤੂੰ ਕੁਝ ਨਹੀਂ ਦੇਖਦਾ, ਇਹ ਮਨ ਫੇਰ ਭੀ ਐਸਾ ਢੀਠ ਹੈ, ਮੁੱਕਰ ਪੈਂਦਾ ਹੈ। ੧੦.ਸੁਸ਼ਟ ਬੋਲ ਚਾਲ। ੧੧.ਚਰਨ ਧੂੜੀ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੨੮ | ੧੧ | ੧੨੦ | ਜਨ ਕੀ ਧੂਰਿ, ਕੀਓ ਮਜਨੁ ਨਾਨਕ; ਜਨਮ ਜਨਮ ਕੇ ਹਰੇ ਕਲੰਗਾ॥ |
| ੮੨੯ | ੧੨ | ੧੨੫ | ਕੇਸਵ, ਕਲੇਸ ਨਾਸ, ਅਘ ਖੰਡਨ; ਨਾਨਕ, ਜੀਵਤ ਦਰਸ ਦਿਸੇ॥ |
| ੮੩੦ | ੪ | ੧੨੮ | ਮੋਹਨ, ਨੀਦ ਨ ਆਵੈ ਹਾਵੈ[1]; ਹਾਰ ਕਜਰ, ਬਸਤ੍ਰ ਅਭਰਨ[2] ਕੀਨੇ॥ (ਅ-ਭਰਨ ਬੋਲੋ) |
| | ੪ | ੧੨੮ | ਕਬ; ਘਰਿ ਆਵੈ ਰੀ॥ |
| | ੫ | ੧੨੮ | ਸੁਨਹੁ ਸਹੇਰੀ, ਮਿਲਨ, ਬਾਤ ਕਹਉ; ਸਗਰੋ ਅਹੰ ਮਿਟਾਵਹੁ; ਤਉ ਘਰ ਹੀ ਲਾਲਨੁ ਪਾਵਹੁ॥ |
| | ੬ | ੧੨੮ | ਮੋਹਨੁ ਲਾਲਨੁ[3]; ਪਾਇਓ ਰੀ॥ |
| | ੧੦ | ੧੨੯ | ਰਾਚਹੁ ਨਾਥ ਹੀ[4]; ਸਹਾਈ ਸੰਤਨਾ॥ |
| | ੧੦ | ੧੨੯ | ਆਹੇ ਮਨ ਅਵਰੁ ਨ ਭਾਵੈ, ਚਰਨਾਵੈ ਚਰਨਾਵੈ; ਉਲਝਿਓ ਅਲਿ[5], ਮਕਰੰਦ[6] ਕਮਲ ਜਿਉ॥ |
| | ੧੨ | ੧੨੯ | ਅਨ; ਨਾਹੀ ਨਾਹੀ ਰੇ॥ |
| | ੧੪ | ੧ | ਰਾਗੁ ਬਿਲਾਵਲੁ ਮਹਲਾ ੯ ਦੁਪਦੇ |
| | ੧੫ | ੧ | ਅਜਾਮਲੁ ਗਨਿਕਾ ਜਿਹ ਸਿਮਰਤ; ਮੁਕਤ ਭਏ ਜੀਅ ਜਾਨੋ॥ |
| | ੧੭ | ੧ | ਨਾਨਕ ਕਹਤ, ਭਗਤ 'ਰਛਕ' ਹਰਿ; ਨਿਕਟਿ ਤਾਹਿ ਤੁਮ ਮਾਨੋ॥ (ਰੱਛਕ ਬੋਲੋ) |
| ੮੩੧ | ੮ | ੧ | ਬਿਲਾਵਲੁ ਅਸਟਪਦੀਆ ਮਹਲਾ ੧ ਘਰੁ ੧੦ |
| | ੧੦ | ੧ | ਐਸਾ ਗਿਆਨੁ; ਪਦਾਰਥੁ ਨਾਮੁ॥ |
| | ੧੩ | ੧ | ਮਨੁ ਮਾਇਆ, ਬੰਧਿਓ; ਸਰ ਜਾਲਿ॥ |
| | ੧੪ | ੧ | ਜੋ ਆਂਜੈ; ਸੋ ਦੀਸੈ ਕਾਲਿ[7]॥ |
| | ੧੫ | ੧ | ਮਨਮੁਖਿ ਹਉਮੈ; ਪਤਿ ਗਵਾਈ॥ |
| | ੧੬ | ੧ | ਨਾਮ ਬਿਨਾ; ਝੂਠੇ, ਕੁਚਲ[8] ਕਛੋਤਿ[9]॥ |
| | ੧੮ | ੧ | ਗੁਰਮੁਖਿ ਸਾਂਤਿ; ਊਤਮ ਕਰਾਮੰ[10]॥ |
| | ੧੮ | ੧ | ਮਨਮੁਖਿ; ਜੋਨੀ ਦੂਖ ਸਹਾਮੰ॥ |
| ੮੩੨ | ੧ | ੨ | ਮਨ ਕਾ ਕਹਿਆ; ਮਨਸਾ[11] ਕਰੈ॥ |

੧. ਹੌਕਿਆਂ ਵਿਚ। ੨. ਭੂਖਣ। ੩. ਪਿਆਰੇ ਮੋਹਨ। ੪. ਨਿਸਚੇ ਕਰਕੇ। ੫. ਭੌਰਾ। ੬. ਧੂੜੀ। ੭. ਜੋ ਆਇਆ ਹੈ ਜਾਂ ਜੋ ਅੱਜ ਹੈ ਸੋ ਕੱਲ੍ਹ ਨੂੰ ਦਿਸੇਗਾ ਨਹੀਂ। ੮. ਸਰੀਰ ਕਰਕੇ ਬਦ-ਚਲਣ। ੯. ਬੁਧ ਰੂਪੀ ਖੋਟੀ ਧਰਤੀ। ੧੦. ਕਲਾਮ, ਬਾਣੀ ਕਰਮ, ਸਖੀ ਲੋਕ, ਸੰਤ ਲੋਕ। ੧੧. ਬੁਧੀ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ | |
|---|---|---|---|---|
| ੮੩੨ | ੧ | ੨ | ਇਹੁ ਮਨੁ; ਪੁੰਨੁ ਪਾਪੁ ਉਚਰੈ ॥ | (ਦੂਜੇ ਅਰਥ ਵਿਚ ਉ-ਚਰੈ ਬੋਲੋ) |
| | ੨ | ੨ | ਤਨੁ ਧਨੁ ਕਲਤੁ; ਸਭੁ ਦੇਖੁ ਅਭਿਮਾਨਾ ॥ | (ਕਲੱਤੁ ਪਾਠ ਕਰਨਾ) |
| | ੫ | ੨ | ਗੀਤ ਰਾਗ ਘਨ[1]; ਤਾਲ, ਸਿ ਕੂਰੇ ॥ | (ਚਾਲ ਵਾਸਤੇ) |
| | ੬ | ੨ | ਅੰਤਰਿ ਕ੍ਰੋਧੁ; ਪੜਹਿ ਨਾਟ ਸਾਲਾ[2] ॥ | (ਪੜ੍ਹਹਿ ਬੋਲੋ) |
| | ੧੩ | ੧ | ਬਿਲਾਵਲੁ ਮਹਲਾ ੩ ਅਸਟਪਦੀ ਘਰੁ ੧੦ | |
| | ੧੪ | ੧ | ਬਿਨੁ ਨਾਵੈ; ਪਾਜੁ ਲਹਗੁ ਨਿਦਾਨਿ[3] ॥ | |
| | ੧੬ | ੧ | ਗੁਰਿ ਕਹਿਆ; ਸਾ ਕਾਰ ਕਮਾਵਹੁ ॥ | |
| | ੧੮ | ੧ | ਤਿਸੁ ਨਾਲਿ; ਕਿਆ ਚਲੈ ਪਹਨਾਮੀ ॥ | |
| ੮੩੩ | ੬ | ੧ | ਬਿਲਾਵਲੁ ਮਹਲਾ ੪ ਅਸਟਪਦੀਆ ਘਰੁ ੧੧ | |
| | ੮ | ੧ | ਮੈ ਹਰਿ ਹਰਿ ਨਾਮੁ ਅਧਾਰੁ; ਰਮਈਆ ॥ | |
| | ੧੦ | ੧ | ਕੰਚਨ ਕੋਟੁ ਬਹੁ ਮਾਣਕਿ ਭਰਿਆ;<br>ਜਾਗੇ ਗਿਆਨ ਤਤਿ, ਲਿਵ ਲਈਆ ॥ | |
| | ੧੨ | ੧ | ਹਰਿ ਹਰਿ ਨਾਮੁ ਪੋਤੁ[4] ਬੋਹਿਥਾ[5];<br>ਖੇਵਟੁ ਸਬਦੁ ਗੁਰੁ ਪਾਰਿ ਲੰਘਈਆ ॥ | |
| | ੧੪ | ੧ | ਗੁਰਮੁਖਿ, ਮਨੂਆ ਇਕਤੁ ਘਰਿ ਆਵੈ;<br>ਮਿਲਉ ਗੁੋਪਾਲ ਨੀਸਾਨੁ ਬਜਈਆ ॥ | |
| ੮੩੪ | ੧ | ੨ | ਮਿਲਿ ਸਤਸੰਗਤਿ ਪਰਮਪਦੁ ਪਾਇਆ;<br>ਮੈ ਹਿਰਡ[6] ਪਲਾਸ[7], ਸੰਗਿ ਹਰਿ ਬੁਹੀਆ[8] ॥ | |
| | ੩ | ੨ | ਸਾਕਤ ਕੂੜੇ ਊਭ-ਸੁਕ[9] ਹੂਏ; ਮਨਿ ਅਭਿਮਾਨੁ,<br>ਵਿਛੁੜਿ ਦੂਰਿ ਗਈਆ ॥ | |
| | ੭ | ੨ | ਪਰਮ ਬੈਰਾਗੁ, ਨਿਤ ਨਿਤ ਹਰਿ ਧਿਆਏ;<br>ਮੈ ਹਰਿ ਗੁਣ ਕਹਤੇ, ਭਾਵਨੀ ਕਹੀਆ ॥ | |
| | ੧੨ | ੩ | ਗੁਰਮੁਖਿ ਅਗਮ ਅਗੋਚਰੁ ਧਿਆਇਆ;<br>ਹਉ ਬਲਿ ਬਲਿ, ਸਤਿਗੁਰ 'ਸਤਿ ਪੁਰਖਈਆ' ॥ | |

੧. ਕੈਂਸੀਆਂ। ੨. ਨਟਾਂ ਦੇ ਸਖੌਣ ਵਾਲੀ ਜਗ੍ਹਾ ਜਾਂ ਨਟ ਦੇ ਵੱਟੇ ਦੀ ਨਿਆਈਂ। ੩. ਅੰਤ ਨੂੰ। ੪. ਖ਼ਜ਼ਾਨਾ। ੫. ਜਹਾਜ਼। ੬. ਇੰਰਿੰਡ, ਕੌੜਾ ਸੁਭਾਉ। ੭. ਪਲਾਹ, ਫਿੱਕਾ ਸੁਭਾਉ। ੮. ਸੁਗੰਧੀ ਭਗਤੀ ਰੂਪ। ੯. ਖੜ ਸੋਕੜ ਸ਼ਰਧਾ ਰੂਪ ਜੜ੍ਹ ਨਹੀਂ, ਭਗਤੀ ਰੂਪ ਛਿੱਲ ਨਹੀਂ, ਪ੍ਰੇਮ ਰੂਪੀ ਰਸ ਨਹੀਂ, ਨਿਸ਼ਕਾਮ ਕਰਮਾਂ ਰੂਪ ਪੱਤੇ ਨਹੀਂ, ਧਰਮ ਰੂਪੀ ਫੁਲ ਨਹੀਂ, ਗਿਆਨ ਰੂਪੀ ਫਲ ਨਹੀਂ, ਸ਼ਾਂਤੀ ਰੂਪ ਛਾਂ ਨਹੀਂ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੩੫ | ੯ | ੪ | ਤਜੈ ਗਿਰਸਤੁ ਭਇਆ ਬਨ-ਵਾਸੀ; ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥ (ਗਿਰੱਸਤੁ ਬੋਲੋ) |
| | ੧੨ | ੪ | ਪ੍ਰਭਵਨੁ ਕਰੈ, ਬੂਝੈ ਨਹੀ ਤ੍ਰਿਸਨਾ; ਮਿਲਿ ਸੰਗਿ ਸਾਧ, ਦਇਆ ਘਰੁ ਲਹੀਆ॥ (ਪ੍ਰ-ਭਵਨੁ ਬੋਲੋ) |
| | ੧੬ | ੪ | ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ; 'ਅਉ' ਜਾਤਿ ਰਵਿਦਾਸੁ, ਚਮਿਆਰੁ ਚਮਈਆ[1]॥ (੨) ਅਉਜਾਤਿ |
| | ੧੬ | ੪ | ਜੋ ਜੋ ਮਿਲੈ ਸਾਧੂ ਜਨ ਸੰਗਤਿ; ਧਨੁ, ਧੰਨਾ ਜਟੁ, ਸੈਣੁ ਮਿਲਿਆ ਹਰਿ ਦਈਆ[2]॥ |
| ੮੩੬ | ੧ | ੫ | ਰਾਮ, ਗੁਰਿ ਮੋਹਨਿ; ਮੋਹਿ ਮਨੁ ਲਈਆ॥ |
| | ੮ | ੫ | ਹਰਿ ਹਰਿ, ਹਾਰੁ ਕੰਠਿ ਹੈ ਬਨਿਆ; ਮਨੁ 'ਮੋਤੀਚੂਰੁ'[3], ਵਡ ਗਹਨ 'ਗਹਨਈਆ'॥ |
| | ੧੯ | ੬ | ਅਨੇਕ ਜਨਮ ਕੇ ਵਿਛੁੜੇ, ਜਨ ਮੇਲੇ; ਜਾ ਸਤਿ ਸਤਿ, 'ਸਤਿਗੁਰ' ਸਰਣਿ ਪਵਈਆ॥ |
| ੮੩੭ | ੩ | ੬ | ਕਰਿ ਕਰਿ ਕਿਰਿਆਚਾਰ ਵਧਾਏ; ਮਨਿ ਪਾਖੰਡ ਕਰਮੁ, ਕਪਟ ਲੋਭਈਆ॥ |
| | ੯ | ੧ | ਰਾਗੁ ਬਿਲਾਵਲੁ ਮਹਲਾ ੫ ਅਸਟਪਦੀ ਘਰੁ ੧੨ |
| | ੯ | ੧ | ਉਪਮਾ, ਜਾਤ ਨ ਕਹੀ ਮੇਰੇ ਪ੍ਰਭ ਕੀ; ਉਪਮਾ, ਜਾਤ ਨ ਕਹੀ॥ |
| | ੯ | ੧ | ਤਜਿ ਆਨ; ਸਰਣਿ ਗਹੀ॥ |
| | ੧੦ | ੧ | ਤਜਿ; ਆਨ ਕਤਹਿ ਨ ਜਾਹਿ॥ |
| | ੧੧ | ੧ | ਚੜਿ ਨਾਵ ਸੰਤ; ਉਧਾਰਿ॥ |
| | ੧੪ | ੧ | ਤੇ; ਜਮੁ ਨ ਪੇਖਹਿ ਨੈਨ॥ |
| | ੧੬ | ੧ | ਦੁਖ ਦੀਨ ਦਰਦ; ਨਿਵਾਰ॥ |
| | ੧੯ | ੨ | ਮਨ ਮਿਸਟ; ਹਰਿ ਹਰਿ ਰੰਗ॥ |
| ੮੩੮ | ੨ | ੨ | ਤਮ ਅਗਿਆਨ; ਮੋਹਤ ਘੂਪ॥ |
| | ੪ | ੨ | ਚਿਤ ਗੁਪਤ; ਕਰਮਹਿ ਜਾਨ॥ |
| | ੧੦ | ੨ | ਜਿਉ ਤਰੁਨਿ; ਭਰਤ ਪਰਾਨ॥ |
| | ੧੧ | ੨ | ਜਿਉ ਮਹਾ ਖੁਧਿਆਰਥ[4]; ਭੋਗੁ[5]॥ |

੧. ਬੇਟਾ, ਪੁੱਤਰ। ੨. ਪ੍ਰੇਰਕ ਵਾਹਿਗੁਰੂ। ੩. ਮੱਥੇ ਉਪਰ ਪਹਿਨਣ ਦਾ ਇਕ ਗਹਿਣਾ।
੪. ਭੁਖ ਦੇ ਅਧੀਨ। ੫. ਕੜਾਹ ਪ੍ਰਸ਼ਾਦਿ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੩੮ | ੧੨ | ੨ | ਜਿਉ ਦੀਪ; ਪਤਨ[1] ਪਤੰਗ ॥ ਜਿਉ ਚੋਰ; ਹਿਰਤ ਨਿਸੰਗ ॥ |
| | ੧੨ | ੨ | ਮੈਗਲਹਿ; ਕਾਮੈ ਬੰਧੁ ॥ |
| | ੧੩ | ੨ | ਜਿਉ ਜੂਆਰ; ਬਿਸਨੁ[2] ਨ ਜਾਇ ॥ |
| | ੧੬ | ੨ | ਸੰਸਾਰੁ; ਉਤਰਸਿ ਪਾਰਿ ॥ |
| | ੧੮ | ੧ | ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ (ਜੱਤਿ ਬੋਲੋ) |
| ੮੩੯ | ੫ | ੩ | ਅੰਡਜ; ਫੋੜਿ ਜੋੜਿ ਵਿਛੋੜਿ[3] ॥ |
| | ੫ | ੩ | ਧਰਤਿ ਅਕਾਸੁ ਕੀਏ; ਬੈਸਣ ਕਉ ਥਾਉ ॥ |
| | ੬ | ੪ | ਤ੍ਰਿਤੀਆ; ਬ੍ਰਹਮਾ ਬਿਸਨੁ ਮਹੇਸਾ ॥ |
| | | | (ਬਾਕੀ ਦੇ ਸਾਰੇ ਬਿਸ੍ਰਾਮ ਥਿੱਤਾਂ ਉਪਰ ਲਾਉਣੇ) |
| | ੧੧ | ੬ | ਇਕਿ ਦਰਿ ਘਰਿ; ਸਾਚੈ ਦੇਖਿ ਹਦੂਰਿ ॥ |
| | ੧੫ | ੯ | ਸਾਤ ਸਮੁੰਦ; ਭਰੇ ਨਿਰਮਲ ਨੀਰਿ ॥ |
| | ੧੮ | ੧੦ | ਪਉਣ ਪਾਣੀ ਅਗਨੀ; ਬਿਸਰਾਉ ॥ |
| | ੧੮ | ੧੦ | ਤਿਸੁ ਮਹਿ; ਮਨੂਆ ਰਹਿਆ ਲਿਵ ਲਾਇ ॥ |
| ੮੪੦ | ੪ | ੧੩ | ਏਕਾਦਸੀ; ਇਕੁ ਰਿਦੈ ਵਸਾਵੈ ॥ |
| | ੬ | ੧੪ | ਫਲੋਹਾਰ ਕੀਏ; ਫਲੁ ਜਾਇ ॥ |
| | ੮ | ੧੫ | ਜਾਗਤੁ ਜਾਗਿ; ਰਹੈ ਲਿਵ ਲਾਇ ॥ |
| | ੧੦ | ੧੬ | ਬਰਤੀ ਬਰਤ; ਰਹੈ ਨਿਹਕਾਮ ॥ ਅਜਪਾ ਜਾਪੁ; ਜਪੈ ਮੁਖਿ ਨਾਮ ॥ |
| | ੧੩ | ੧੮ | ਰਾਜਸ ਤਾਮਸ ਸਤ; ਕਾਲ ਸਮਾਵੈ ॥ (ਅਭਾਵ ਕਰੇ ਏਨ੍ਹਾਂ ਸਾਰਿਆਂ ਨੂੰ) |
| | ੧੫ | ੧੯ | ਅਮਾਵਸਿਆ[4]; ਚੰਦੁ ਗੁਪਤੁ ਗੈਣਾਰਿ ॥ |
| | ੧੮ | ੨੦ | ਮਮਤਾ ਜਾਲ ਤੇ; ਰਹੈ ਉਦਾਸਾ ॥ |
| ੮੪੧ | ੧ | ੧ | ਬਿਲਾਵਲੁ ਮਹਲਾ ੩ ਵਾਰ ਸਤ ਘਰੁ ੧੦ |
| | ੨ | ੧ | 'ਆਦਿਤਵਾਰਿ'; ਆਦਿ ਪੁਰਖੁ ਹੈ ਸੋਈ ॥ |
| | | | ਬਾਕੀ ਦੇ ਸਾਰੇ ਬਿਸ੍ਰਾਮ ਦਿਨਾਂ ਉਪਰ ਲਾਉਣੇ; ਆਦਿੱਤ-ਵਾਰ ਬੋਲੋ) |
| | ੪ | ੧ | ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ; ਜਨ ਪਗਿ ਲਗਿ ਧਿਆਵਉ, ਹੋਇ ਦਾਸਨਿ ਦਾਸਾ ॥ |

੧. ਨਾਸ ਹੁੰਦਾ ਹੈ। ੨. ਆਦਤ। ੩. ਅੰਡਜ = ਅੰਡ ਕਟਾਹਾ ਭਾਵ ਧਰਤੀ ਤੇ ਆਕਾਸ਼ ਮਹਾਂ ਪਰਲੋਂ ਤੋਂ ਪਹਿਲਾਂ ਜੋ ਜੁੜੇ ਹੋਏ ਸਨ ਉਹਨਾਂ ਨੂੰ ਫੋੜ = ਤੋੜ ਕੇ ਵਿਛੋੜਨਾ ਕੀਤਾ, ਮਹਾਂ ਪਰਲੋਂ ਦੇ ਸਮੇਂ। ੪. ਮੱਸਿਆ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੪੧ | ੫ | ੨ | ਆਖਿ ਆਖਿ; ਰਹੇ ਸਭਿ ਲਿਵ ਲਾਇ ॥ |
| | ੭ | ੩ | ਮੰਗਲਿ; ਮਾਇਆ ਮੋਹੁ ਉਪਾਇਆ ॥ |
| | ੧੦ | ੫ | ਲਾਹਾ ਨਾਮੁ; ਪਾਏ ਗੁਰ ਦੁਆਰਿ ॥ |
| | ੧੨ | ੬ | ਪ੍ਰੇਤ ਭੂਤ ਸਭਿ; ਦੂਜੈ ਲਾਏ ॥ |
| ੮੪੨ | ੩ | ੧੦ | ਨਾਨਕ ਗੁਰਮੁਖਿ ਬੂਝੈ ਕੋ; ਸਬਦੁ ਵੀਚਾਰਿ ॥ |
| | ੧੬ | ੭ | ਥਿਤੀ ਵਾਰ ਤਾ; ਜਾ ਸਚਿ ਰਾਤੇ ॥ |
| | ੧੭ | ੮ | ਮਨਮੁਖ ਮਰਹਿ; ਮਰਿ ਬਿਗਤੀ ਜਾਹਿ ॥ *(ਬਿ-ਗਤੀ ਬੋਲੋ)* |
| | ੧੯ | ੯ | ਭਵਿ ਭਵਿ ਭਰਮਹਿ; ਕਾਚੀ ਸਾਰੀ ॥ |
| ੮੪੩ | ੩ | ੧੦ | ਥਿਤੀ ਵਾਰ; ਸੇਵਹਿ ਮੁਗਧ ਗਵਾਰ ॥ |
| | ੩ | ੧੦ | ਨਾਨਕ ਗੁਰਮੁਖਿ ਬੂਝੈ; ਸੋਝੀ ਪਾਇ ॥ |
| | ੫ | ੧ | ਬਿਲਾਵਲੁ ਮਹਲਾ ੧ ਛੰਤ ਦਖਣੀ |
| | ੬ | ੧ | ਮੁੰਧ[1] ਨਵੇਲੜੀਆ[2]; ਗੋਇਲਿ[3] ਆਈ ਰਾਮ ॥ |
| | ੬ | ੧ | ਮਟੁਕੀ ਡਾਰਿ ਧਰੀ; ਹਰਿ ਲਿਵ ਲਾਈ ਰਾਮ ॥ |
| | ੮ | ੧ | ਨਾਨਕ ਮੁੰਧ ਨਵੇਲ ਸੁੰਦਰਿ; ਦੇਖਿ ਪਿਰੁ ਸਾਧਾਰਿਆ ॥ |
| | ੧੬ | ੧ | ਦਰਿ ਜਾਇ ਦਰਸਨੁ ਕਰੀ ਭਾਣੈ; ਤਾਰਿ ਤਾਰਣਹਾਰਿਆ ॥ |
| ੮੪੪ | ੩ | ੨ | ਨਵ ਹਾਣਿ ਨਵ ਧਨ, ਸਬਦਿ ਜਾਗੀ; ਆਪਣੇ ਪਿਰ ਭਾਣੀਆ ॥ |
| | ੩ | ੨ | ਤਜਿ ਕੂੜੁ ਕਪਟੁ ਸੁਭਾਉ ਦੂਜਾ; ਚਾਕਰੀ ਲੋਕਾਣੀਆ ॥ |
| | ੫ | ੨ | ਜਾਗੁ ਸਲੋਨੜੀਏ[4]; ਬੋਲੈ ਗੁਰਬਾਣੀ ਰਾਮ ॥ |
| | ੧੨ | ੧ | ਛੰਤ ਬਿਲਾਵਲੁ ਮਹਲਾ ੪ ਮੰਗਲ *(ਏਥੇ ਮੰਗਲ ਪਾਠ ਸ਼ੁੱਧ ਹੈ)* |
| ੮੪੫ | ੭ | ੨ | ਅਗਿਆਨੁ ਅੰਧੇਰਾ ਕਟਿਆ; ਜੋਤਿ ਪਰਗਟਿ-ਆਈ ਰਾਮ ॥ |
| | ੮ | ੨ | ਅਖੀ ਪ੍ਰੇਮ ਕਸਾਈਆ[5]; ਜਿਉ ਬਿਲਕ[6] ਮਸਾਈ[7], ਰਾਮ ॥ |
| | ੧੩ | ੧ | ਬਿਲਾਵਲੁ ਮਹਲਾ ੫ ਛੰਤ |
| | ੧੫ | ੧ | ਮਨਿ ਪ੍ਰੀਤਿ ਲਾਗੈ ਵਡੈ ਭਾਗੈ; ਕਬ ਮਿਲੀਐ ਪੂਰਨ ਪਤੇ ॥ |
| | ੧੭ | ੧ | ਭਇਆ ਸਮਾਹੜਾ[8]; ਹਰਿ ਰਤਨੁ ਵਿਸਾਹਾ ਰਾਮ ॥ |

੧. ਬੇ-ਸਮਝ। ੨. ਨਵੀਨ। ੩. ਗੋਇਲ ਵਾਸਾ ਸੰਸਾਰ ਵਿਚ। ੪. ਸ੍ਰੇਸ਼ਟ ਵੈਰਾਗ ਵਿਵੇਕ ਨੇਤ੍ਰਾਂ ਵਾਲੀ। ੫. ਪ੍ਰੇਮ ਦੀ ਕੱਸ = ਖਿੱਚ ਆਈ ਹੋਈ ਹੈ। ੬. ਬਿੱਲੀ। ੭. ਮਾਸ, ਚੂਹਾ। ੮. ਅਨੰਦ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੪੬ | ੬ | ੧ | ਆਨੰਦ, ਅਨਦਿਨੁ ਵਜਹਿ ਵਾਜੇ; ਅਹੰ-ਮਤਿ ਮਨ ਕੀ ਤਿਆਗੀ॥ |
| | ੯ | ੨ | ਰਿਧਿ ਸਿਧਿ ਸੁਧਾ[1] ਰਸੁ ਅੰਮ੍ਰਿਤੁ; ਭਗਤਿ, ਭਰੇ ਭੰਡਾਰਾ॥ ('ਸੁੱਧਾ' ਨਹੀਂ ਬੋਲਣਾ) |
| | ੧੨ | ੨ | ਭਗਤਿ ਠਗਉਰੀ ਪਾਇ ਮੋਹਹ; ਅਨਤ ਕਤਹੂ ਨ ਧਾਵਹ॥ |
| | ੧੭ | ੨ | ਸੂਰਜ ਕਿਰਣਿ ਮਿਲੇ; ਜਲ[2] ਕਾ ਜਲੁ ਹੂਆ, ਰਾਮ॥ |
| ੮੪੭ | ੨ | ੩ | ਸਖੀ ਆਉ ਸਖੀ, ਵਸਿ ਆਉ ਸਖੀ; ਅਸੀ ਪਿਰ ਕਾ ਮੰਗਲੁ ਗਾਵਹ॥ |
| | ੩ | ੩ | ਲਗੁ ਚਰਣ ਸਰਣ, ਦਇਆਲ ਪ੍ਰੀਤਮ; ਸਗਲ ਦੁਰਤ[3], ਬਿਖੰਡਨੋ[4]॥ |
| | ੭ | ੩ | ਨਾਨਕੁ ਪਇਅੰਪੈ, ਦਇਆ ਧਾਰਹੁ; ਮੈ ਨਾਮੁ ਅੰਧੁਲੇ ਟੋਹਨੀ[5]॥ |
| | ੧੦ | ੩ | ਜੈ ਜੈ ਜਇਅੰਪਹਿ[6], ਸਗਲ ਜਾ ਕਉ; ਕਰੁਣਾ-ਪਤਿ, ਗਤਿ ਕਿ ਨਿ[7] ਲਖਹੁ॥ (੨) ਕਿਨਿ |
| | ੧੨ | ੩ | ਲਾਡਿਲੇ, ਲਾਡ ਲਡਾਇ ਸਭ ਮਹਿ; ਮਿਲੁ ਹਮਾਰੀ ਹੋਇ ਗਤੇ॥ |
| ੮੪੮ | ੨ | ੪ | ਮਾਨਨਿ[8], ਮਾਨੁ ਵਞਾਈਐ; ਹਰਿ ਚਰਣੀ ਲਾਗੋ ਰਾਮ॥ |
| | ੪ | ੪ | ਲਾਜ ਨ ਆਵੈ ਅਗਿਆਨ ਮਤੀ; ਦੁਰਜਨ ਬਿਰਮਾਈਐ[9] ਰਾਮ॥ |
| | ੬ | ੪ | ਸ੍ਰੀ ਗੋਪਾਲੁ ਨ ਉਚਰਹਿ; ਬਲਿ ਗਈਏ, ਦੁਹਚਾਰਣਿ[10] ਰਸਨਾ ਰਾਮ॥ |
| | ੭ | ੪ | ਪ੍ਰਭੁ ਭਗਤਿ ਵਛਲੁ, ਨਹ ਸੇਵਹੀ; ਕਾਇਆ, ਕਾਕ ਗ੍ਰਸਨਾ[11] ਰਾਮ॥ |
| | ੮ | ੪ | ਨਾਨਕ ਬਿਨੁ ਹਰਿ, ਅਵਰੁ ਜਿ ਚਾਹਨਾ; ਬਿਸਟਾ ਕ੍ਰਿਮ ਭਸਮਾ ਰਾਮ॥ |
| | ੧੬ | ੫ | ਸਿਮਰਿ ਸਿਮਰਿ ਨਾਰਾਇਣੈ; ਭਏ ਪਾਰ ਗਰਾਮੀ ਰਾਮ॥ |
| ੮੪੯ | ੧ | ੧ | ਬਿਲਾਵਲ ਕੀ ਵਾਰ ਮਹਲਾ ੪ |
| | ੧੭ | ੨ | ਹਰਿ ਭਗਤਾ ਕਾ ਮੇਲੀ, ਸਰਬਤ ਸਉ[12]; *(ਅਰਥ ਵਾਸਤੇ ਬਿਸ੍ਰਾਮ ਸਰਬਤ ਉਪਰ)* ਨਿਸੁਲ[13] ਜਨ, ਟੰਗ ਧਰਿ[14]॥ *(ਸਰਬੱਤ ਬੋਲਣਾ)* |
| ੮੫੦ | ੭ | ੩ | ਜਿ ਵਸਤੁ[15] ਮੰਗੀਐ ਸਾਈ ਪਾਈਐ; ਜੇ ਨਾਮਿ ਚਿਤੁ ਲਾਈਐ॥ |
| | ੧੪ | ੪ | ਹਉਮੈ ਮਾਰਿ ਮਿਲਾਇਅਨੁ; ਗੁਰ ਕੈ ਸਬਦਿ ਸੁਚੇਇ॥ |
| | ੧੮ | ੪ | ਜਿ ਗਲ ਕਰਤੇ ਭਾਵੈ, ਸਾ ਨਿਤ ਨਿਤ ਚੜੈ ਸਵਾਈ; ਸਭ ਝਖਿ ਝਖਿ ਮਰੈ ਲੋਕਾਈ॥ |

੧. ਨਿਰਾ। ੨. ਵਿਕਾਰ ਜਾਂ ਬਰਫ਼। ੩. ਪਾਪ। ੪. ਵਿਸ਼ੇਸ਼ ਕਰਕੇ ਕੱਟਣਾ। ੫. ਸੋਟੀ। ੬. ਜਪਣਾ, ਕਿਸੇ ਵੱਡੇ ਦੀ ਉਸਤਤੀ ਵਾਸਤੇ ਮਿੱਠੀ ਧੁਨੀ ਵਿਚ ਕੋਈ ਸ਼ਬਦ ਉਚਾਰਣਾ। ੭. ਕਿਉਂ ਨਹੀਂ। ੮. ਮਾਨ ਭਰੀ ਇਸਤ੍ਰੀ। ੯. ਪਰਚਦੀ ਹੈ। ੧੦. ਖੋਟਿਆਂ ਆਚਾਰਾਂ ਵਾਲੀ, ਖੋਟਿਆਂ ਕਰਤੱਬਾਂ ਵਾਲੀ। ੧੧. ਕਾਲ ਰੂਪੀ ਕਾਂ ਦੀ ਗ੍ਰਸੀ ਹੋਈ ਜਾਂ ਕਾਮਾਦਿ ਕਾਂਵਾਂ ਦੀ ਗ੍ਰਸੀ ਹੋਈ। ੧੨. ਸਉਣਾ। ੧੩. ਬੇ-ਫ਼ਿਕਰ, ਦੁਖ ਤੋਂ ਰਹਿਤ। ੧੪. ਨਿਸ਼ੰਕ ਹੋ ਕੇ ਬ੍ਰਿਤੀ ਨੂੰ ਪ੍ਰਮੇਸ਼ਰ ਵਿਚ ਧਾਰਨ ਕਰੇ। ੧੫. ਜਿਹੜੀ ਵਸਤੂ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਰਾਗੁ ਬਿਲਾਵਲੁ |
| ੮੫੧ | ੬ | ੫ | ਜਿਥੈ ਜਾਈਐ ਜਗਤ ਮਹਿ; ਤਿਥੈ ਹਰਿ ਸਾਈ ॥ (ਸਾਂਈਂ ਬੋਲੋ) |
| | ੧੨ | ੬ | ਜਿਤਨੇ ਪਾਤਿਸਾਹ ਸਾਹ, ਰਾਜੇ ਖਾਨ ਉਮਰਾਵ ਸਿਕਦਾਰ[1] ਹਹਿ;<br>ਤਿਤਨੇ ਸਭਿ ਹਰਿ ਕੇ ਕੀਏ ॥ |
| | ੧੩ | ੬ | ਜੋ ਕਿਛੁ ਹਰਿ ਕਰਾਵੈ, ਸੁ ਓਇ ਕਰਹਿ; ਸਭਿ ਹਰਿ ਕੇ ਅਰਥੀਏ[2] ॥ |
| | ੧੪ | ੬ | ਸੋ ਐਸਾ ਹਰਿ ਸਭਨਾ ਕਾ ਪ੍ਰਭੁ, ਸਤਿਗੁਰ ਕੈ ਵਲਿ ਹੈ;<br>ਤਿਨਿ ਸਭਿ ਵਰਨ ਚਾਰੇ ਖਾਣੀ, ਸਭ ਸ੍ਰਿਸਟਿ ਗੋਲੇ ਕਰਿ;<br>ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥ |
| ੮੫੨ | ੭ | ੭ | ਤਿਸ ਕੀ ਮੁਹਤਾਜੀ[3] ਲੋਕੁ ਕਢਦਾ; ਹੋਰਤੁ ਹਟਿ ਨ ਵਥੁ, ਨ ਵੇਸਾਹੁ ॥ |
| | ੭ | ੭ | ਭਗਤ ਜਨਾ ਕਉ ਸਨਮੁਖਿ ਹੋਵੈ, ਸੁ ਹਰਿ ਰਾਸਿ ਲਏ;<br>ਵੇਮੁਖ ਭਸੁ ਪਾਹੁ ॥ |
| | ੧੫ | ੮ | ਨਾਨਕ ਨਾਮਿ ਰਤੇ, ਸੇਈ ਜਨ ਸਮਧੇ[4]; ਜਿ ਆਪੇ ਬਖਸਿ ਮਿਲਾਇਆ ॥<br>('ਸਮੱਧੇ' ਨਹੀਂ ਬੋਲਣਾ) |
| | ੧੭ | ੮ | ਜਿਨੀ ਗੁਰਮੁਖਿ, ਹਰਿ ਨਾਮ ਧਨੁ, ਨ ਖਟਿਓ;<br>ਸੇ ਦੇਵਾਲੀਏ[5] ਜੁਗ ਮਾਹਿ ॥ |
| | ੧੯ | ੮ | ਜਿਸੁ ਧਨ ਕਾਰਣਿ ਚੁਗਲੀ ਕਰਹਿ, ਸੋ ਧਨੁ,<br>ਚੁਗਲੀ ਹਥਿ ਨ ਆਵੈ; ਓਇ ਭਾਵੈ ਤਿਥੈ ਜਾਹਿ ॥ |
| ੮੫੩ | ੧ | ੮ | ਗੁਰਮੁਖਿ ਸੇਵਕ-ਭਾਇ, ਹਰਿ ਧਨੁ ਮਿਲੈ, ਤਿਥਹੁ ਕਰਮ ਹੀਣ,<br>ਲੈ ਨ ਸਕਹਿ; ਹੋਰ ਥੈ ਦੇਸ ਦਿਸੰਤਰਿ, ਹਰਿ ਧਨੁ ਨਾਹਿ ॥ |
| | ੬ | ੯ | ਨਿਜ ਘਰਿ ਵਾਸਾ ਸਦਾ ਸੋਹਦੇ; ਨਾਨਕ ਤਿਨ ਮਿਲਿਆ ਸੁਖੁ ਪਾਉ ॥ |
| | ੬ | ੯ | ਹਰਿ ਧਨੁ ਰਤਨ ਜਵੇਹਰੀ;<br>ਸੋ ਗੁਰਿ ਹਰਿ ਧਨੁ, ਹਰਿ ਪਾਸਹੁ ਦੇਵਾਇਆ ॥ |
| | ੭ | ੯ | ਜੇ ਕਿਸੈ ਕਿਹੁ ਦਿਸਿ ਆਵੈ, ਤਾ ਕੋਈ ਕਿਹੁ ਮੰਗਿ ਲਏ,<br>ਅਕੈ[6] ਕੋਈ ਕਿਹੁ ਦੇਵਾਏ; ਏਹੁ ਹਰਿ ਧਨੁ ਜੋਰਿ ਕੀਤੈ,<br>ਕਿਸੈ ਨਾਲਿ, ਨ ਜਾਇ ਵੰਡਾਇਆ ॥ |
| | ੮ | ੯ | ਜਿਸਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ,<br>ਤਿਸੁ ਹਰਿ ਧਨ ਕੀ ਵੰਡ, ਹਥਿ ਆਵੈ;<br>ਜਿਸਨੋ ਕਰਤੈ, ਧੁਰਿ ਲਿਖਿ ਪਾਇਆ ॥ |

੧. ਥਾਣੇਦਾਰ, ਸਰਦਾਰ। ੨. ਮੰਗਤੇ। ੩. ਖੁਸ਼ਾਮਤੀ। ੪. ਸਮਝੇ ਹਨ ਜਾਂ ਸਮਾਏ ਹਨ।
੫. ਦੁਆਲਾ ਕੱਢਣ ਵਾਲੇ, ਕਰਜ਼ਾਈ। ੬. ਅਥਵਾ, ਭਾਵ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੫੩ | ੯ | ੯ | ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ, ਕਿਸੈ ਕਾ ਖਤੁ ਨਾਹੀ,<br>ਕਿਸੈ ਕੈ ਸੀਵ[1] ਬੰਨੈ[2] ਰੋਲੁ ਨਾਹੀ; ਜੇ ਕੋ ਹਰਿ ਧਨ ਕੀ ਬਖੀਲੀ ਕਰੇ,<br>ਤਿਸ-ਕਾ ਮੁਹੁ, ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ ॥ |
| | ੧੪ | ੧੦ | ਨਾ ਇਹ ਮਾਰੀ ਨ ਮਰੈ; ਨਾ ਇਹ ਹਟਿ ਵਿਕਾਇ ॥ |
| | ੧੫ | ੧੦ | ਗੁਰ ਕੈ ਸਬਦਿ ਪਰ-ਜਾਲੀਐ; ਤਾ ਇਹ ਵਿਚਹੁ ਜਾਇ ॥ |
| | ੧੭ | ੧੦ | ਪੁਤੀ ਭਾਤੀਈ[3] ਜਾਵਾਈ[4] ਸਕੀ, ਅਗਹੁ ਪਿਛਹੁ ਟੋਲਿ ਡਿਠਾ;<br>ਲਾਹਿਓਨੁ ਸਭਨਾ ਕਾ ਅਭਿਮਾਨੁ ॥ |
| | ੧੮ | ੧੦ | ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ;<br>ਹਰਿ ਬਖਸਿਓਸੁ ਸਭੁ ਜਹਾਨੁ ॥ |
| | ੧੯ | ੧੦ | ਜਿ ਸਤਿਗੁਰ ਨੋ ਮਿਲਿ ਮੰਨੇ, ਸੁ ਹਲਤਿ ਪਲਤਿ ਸਿਝੈ;<br>ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ ॥ |
| ੮੫੪ | ੧ | ੧੦ | ਪਉਦੀ ਭਿਤਿ ਦੇਖਿ ਕੈ[5] ਸਭਿ ਆਇ ਪਏ ਸਤਿਗੁਰ ਕੀ ਪੈਰੀ;<br>ਲਾਹਿਓਨੁ ਸਭਨਾ ਕਿਅਹੁ, ਮਨਹੁ ਗੁਮਾਨੁ ॥ |
| | ੨ | ੧੧ | ਕੋਈ ਵਾਹੇ ਕੋ ਲੁਣੈ; ਕੋ ਪਾਏ ਖਲਿਹਾਨਿ[6] ॥ |
| | ੧੪ | ੧੨ | ਸਚੁ ਸਹਜੁ ਅਨਦੁ, ਸਤਿਗੁਰੂ ਪਾਸਿ; ਸਚੀ, ਗੁਰ ਮਣੀਆ[7] ॥ |
| ੮੫੫ | ੨ | ੧੩ | ਜਿਉ ਮੀਹਿ ਵੁਠੈ, ਗਲੀਆ[8] ਨਾਲਿਆ[9] ਟੋਭਿਆ[10] ਕਾ ਜਲੁ,<br>ਜਾਇ ਪਵੈ ਵਿਚਿ ਸੁਰਸਰੀ[11];<br>ਸੁਰਸਰੀ ਮਿਲਤ, ਪਵਿਤ੍ਰੁ ਪਾਵਨੁ ਹੋਇ ਜਾਵੈ ॥ |
| | ੩ | ੧੩ | ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ;<br>ਜਿਤੁ ਮਿਲਿਐ ਤਿਸਨਾ ਭੁਖ ਉਤਰੈ,<br>ਹਰਿ ਸਾਂਤਿ, ਤੜ[12] ਆਵੈ ॥ |
| | ੪ | ੧੩ | ਨਾਨਕ ਇਹੁ ਅਚਰਜੁ ਦੇਖਹੁ, ਮੇਰੇ ਹਰਿ ਸਚੇ ਸਾਹ ਕਾ;<br>ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥<br>*(ਅਚਰਜੁ ਢਿੱਲਾ ਜਿਹਾ ਬੋਲੋ, ਅੱਚਰਜੁ ਨਹੀਂ ਬੋਲਣਾ।* |

੧. ਪਿੰਡ ਦੀ ਹੱਦ। ੨. ਪੱਤੀ ਦੇ। ੩. ਭਤੀਜਾ ਸਾਵਣ ਮੱਲ। ੪. ਸ੍ਰੀ ਰਾਮਾ ਜੀ, ਪ੍ਰਿਥੀ ਮੋਹਣ ਆਦਿ। ੫. ਚੋਗਾ ਪੈਂਦਾ ਦੇਖ ਕੇ ਭਾਵ ਚੰਗੇ ਭੋਜਨ ਪਦਾਰਥ ਮਿਲਦੇ ਵੇਖ ਕੇ। ੬. ਖਲਵਾੜਾ ਵਾਹੇ—ਕਰਮ ਸ੍ਵਣ, ਲੁਣੈ ਮੰਨਣ, ਉਪਾਸ਼ਨਾ ਖੁਲਹਾਨ ਨਿਧਿਆਸਣ ਗਿਆਨ। ੭. ਮਨੌਤ। ੮. ਵੈਸ਼। ੯. ਖੱਤ੍ਰੀ। ੧੦. ਬ੍ਰਾਹਮਣ। ੧੧. ਗੰਗਾ ਸਤਿਗੁਰੂ ਦੀ ਸੰਗਤ ਵਿਚ ਮਿਲ ਕੇ ਇਕੋ ਰੂਪ ਹ ਜਾਂਦੇ ਹਨ ਮੀਹਿ ਵੁਠੈ ਈਸ਼ਰ ਦੀ ਇੱਛਾ ਜਗਤ ਦੀ ਉਤਪਤੀ ਰੂਪ ਵਰਖਾ ਹੋਈ। ੧੨. ਤੱੜਕ ਦੇ ਕੇ ਭਾਵ ਝਟਪਟ ਹੀ ਸਾਂਤੀ ਆ ਜਾਂਦੀ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| | | | ਬਿਲਾਵਲੁ ਬਾਣੀ ਭਗਤਾ ਕੀ॥ ਕਬੀਰ ਜੀਉ ਕੀ |
| ੮੫੫ | ੭ | ੧ | ਸੂਧੇ ਸੂਧੇ ਰੇਗਿ[1], ਚਲਹੁ ਤੁਮ; ਨਤਰ[2] ਕੁਧਕਾ[3] ਦਿਵਈ ਹੈ ਰੇ॥ |
| | | | (ਕੁਧੱਕਾ ਬੋਲੋ) |
| | ੯ | ੧ | ਧਨਵੰਤਾ ਅਰੁ ਨਿਰਧਨ ਮਨਈ[4]; ਤਾ ਕੀ ਕਛੂ ਨ ਕਾਨੀ ਰੇ॥ |
| | | | (ਮਨੱਈ ਬੋਲੋ, ਕਾਂਸ਼ੀ ਦੀ ਬੋਲੀ ਹੈ) |
| | ੧੩ | ੨ | ਹਰਿ ਗੁਨ ਕਥਤ ਸੁਨਤ; ਬਉਰਾਨੋ॥ |
| | ੧੩ | ੨ | ਮੇਰੇ ਬਾਬਾ, ਮੈ ਬਉਰਾ; ਸਭ ਖਲਕ ਸੈਆਨੀ, ਮੈ ਬਉਰਾ॥ |
| | ੧੪ | ੨ | ਸਤਿਗੁਰੁ ਜਾਰਿ; ਗਇਓ ਭ੍ਰਮੁ ਮੋਰਾ॥ |
| | ੧੫ | ੨ | ਮੇਰੇ ਭਰਮਿ; ਭੂਲਉ ਮਤਿ ਕੋਈ॥ |
| | ੧੬ | ੨ | ਅਬਹਿ ਨ ਮਾਤਾ; ਸੁ ਕਬਹੁ ਨ ਮਾਤਾ॥ (‘ਮੱਤਾ’ ਬੋਲਣਾ) |
| | ੧੯ | ੩ | ਬਿਖੈ ਬਿਖੈ ਕੀ ਬਾਸਨਾ; ਤਜੀਅ ਨਹ ਜਾਈ॥ |
| ੮੫੬ | ੧ | ੩ | ਇਹੁ ਜੀਅਰਾ ਨਿਰਮੋਲਕੋ; ਕਉਡੀ ਲਗਿ, ਮੀਕਾ[5]॥ |
| | ੫ | ੪ | ਜਬ ਕੀ ਮਾਲਾ ਲਈ ਨਿਪੂਤੇ; ਤਬ ਤੇ ਸੁਖੁ ਨ ਭਇਓ॥ |
| | ੭ | ੪ | ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ; ਹਰਨਾਖਸੁ, ਨਖ ਬਿਦਰਿਓ[6]॥ |
| | | | (‘ਬਿਦੱਰਿਓ’ ਨਹੀਂ ਬੋਲਣਾ) |
| | ੧੦ | ੫ | ਤੇਰੋ ਜਨੁ ਹੋਇ, ਸੋਇ ਕਤ ਡੋਲੈ; ਤੀਨਿ ਭਵਨ ਪਰ ਛਾਜਾ[7]॥ |
| | ੧੪ | ੬ | ਸੰਧਿਕ[8] ਤੋਹਿ, ਸਾਧ ਨਹੀ ਕਹੀਅਉ; ਸਰਨਿ ਪਰੇ ਤੁਮਰੀ ਪਗਰੀ[9]॥ |
| | ੧੬ | ੭ | ਦਰ ਮਾਦੇ[10]; ਠਾਢੇ ਦਰਬਾਰਿ॥ (੨) ਦਰਮਾਦੇ[11] |
| | ੧੭ | ੭ | ਤੁਮ ਧਨ ਧਨੀ, ਉਦਾਰ ਤਿਆਗੀ; ਸ੍ਰਵਨਨ ਸੁਨੀਅਤੁ ਸੁਜਸੁ ਤੁਮ੍ਾਰ॥ |
| ੮੫੭ | ੨ | ੮ | ਕਹਿ ਕਬੀਰ; ਕੇਸੌ ਜਗਿ ਜੋਗੀ॥ |
| | ੫ | ੯ | ਕਿਆ ਖੇਤੀ ਕਿਆ ਲੇਵਾ ਦੇਈ; ਪਰਪੰਚ ਝੂਠੁ ਗੁਮਾਨਾ॥ |
| | ੭ | ੧੦ | ਪਰਮ ਜੋਤਿ ਪੁਰਖੋਤਮੋ; ਜਾ ਕੈ ਰੇਖ ਨ ਰੂਪੁ॥ |
| | ੭ | ੧੦ | ਰੇ ਮਨ ਹਰਿ ਭਜੁ, ਭ੍ਰਮੁ ਤਜਹੁ; ਜਗਜੀਵਨ ਰਾਮ॥ |
| | ੮ | ੧੦ | ਜਹ ਉਪਜੈ ਬਿਨਸੈ ਤਹੀ; ਜੈਸੇ ਪੁਰਿਵਨ[12] ਪਾਤ॥ |
| | ੧੨ | ੧੧ | ਐਸੀ ਬੁਧਿ ਸਮਾਚਰੀ[13]; ਘਟ ਮਾਹਿ ਤਿਆਗੀ॥ |

੧. ਰਸਤੇ। ੨. ਨਹੀਂ ਤਾਂ। ੩. ਖੋਟਾ ਧੱਕਾ ਨਰਕ ਆਦਿਕ ਦਾ। ੪. ਮਨੁਖ। ੫. ਵਿਸ਼ਿਆਂ ਰੂਪੀ ਕਉਡੀਆਂ ਨਾਲ ਲੱਗ ਕੇ ਮਾਇਆ ਵਿਚ ਮਿਲ ਰਿਹਾ ਹੈ। ੬. ਨਾਸ ਕੀਤਾ। ੭. ਸਜ ਰਿਹਾ ਹੈ। ੮. ਤੇਰੇ ਦਰ ਹਾਂ। ੯. ਚਰਨ। ੧੦. ਮਾਂਦਗੀ, ਥਕਾਵਟ ਦੇ ਸਹਿਤ। ੧੧. ਆਜਿਜ਼, ਮੰਗਤਾ। ੧੨. ਪਾਣੀ। ੧੩. ਪ੍ਰਾਪਤ ਹੋਈ (ਵਾ) ਪੈਦਾ ਹੋਈ।

| ਅੰਗ | ਪੰਗਤੀ | ਸ਼ਬਦ | ਰਾਗੁ ਬਿਲਾਵਲੁ |
|---|---|---|---|
| ੮੫੭ | ੧੩ | ੧੧ | ਆਪੁ ਆਪ ਤੇ ਜਾਨਿਆ; ਤੇਜ ਤੇਜੁ ਸਮਾਨਾ ॥ |
| | ੧੬ | ੧੨ | ਬਾਰੰ ਬਾਰ ਮਾਇਆ ਤੇ ਅਟਕੈ; ਲੈ ਨਰਜਾ[1], ਮਨੁ ਤੋਲੈ ਦੇਵ ॥ |
| | ੧੭ | ੧੨ | ਕਹਿ ਕਬੀਰ ਮੇਰਾ ਮਨੁ ਮਾਨਿਆ;<br>ਰਾਮ ਪ੍ਰੀਤਿ ਕੀਓ ਲੈ, ਦੇਵ[2] ॥ (੨) ਕੀ ਓਲੈ[3] ਦੇਵ ॥ |
| | ੧੯ | ੧ | **ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ** |
| | ੧੯ | ੧ | ਸਫਲ ਜਨਮੁ ਮੋ-ਕਉ; ਗੁਰ ਕੀਨਾ ॥ |
| ੮੫੮ | ੧ | ੧ | ਗਿਆਨ ਅੰਜਨੁ ਮੋ-ਕਉ; ਗੁਰਿ ਦੀਨਾ ॥ |
| | ੨ | ੧ | ਨਾਮਦੇਇ; ਸਿਮਰਨੁ ਕਰਿ ਜਾਨਾਂ ॥ |
| | ੩ | ੧ | **ਬਿਲਾਵਲੁ ਬਾਣੀ ਰਵਿਦਾਸ ਭਗਤ ਕੀ** |
| | ੪ | ੧ | ਅਸਟ ਦਸਾ ਸਿਧਿ, ਕਰ ਤਲੈ; ਸਭ ਕ੍ਰਿਪਾ ਤੁਮਾਰੀ ॥ |
| | ੫ | ੧ | ਸਗਲ ਜੀਅ ਸਰਨਾਗਤੀ; ਪ੍ਰਭ ਪੂਰਨ ਕਾਮ ॥ |
| | ੬ | ੧ | ਊਚ ਨੀਚ ਤੁਮ ਤੇ ਤਰੇ; ਆਲਜੁ[4] ਸੰਸਾਰੁ ॥ (੨) ਆ ਲਜੁ[5] |
| | ੮ | ੨ | ਬਰਨ[6] ਅਬਰਨ[7] ਰੰਕੁ[8] ਨਹੀ, ਈਸੁਰੁ[9]; ਬਿਮਲ ਬਾਸੁ ਜਾਨੀਐ ਜਗਿ ਸੋਇ ॥ |
| | ੮ | ੨ | ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ; ਡੋਮ ਚੰਡਾਰ ਮਲੇਛ ਮਨ ਸੋਇ ॥<br>*(ਖਿਅੱਤ੍ਰੀ ਬੋਲੋ)* |
| | ੧੦ | ੨ | ਜਿਨਿ ਪੀਆ ਸਾਰ ਰਸੁ, ਤਜੇ ਆਨ ਰਸ;<br>ਹੋਇ ਰਸ ਮਗਨ, ਡਾਰੇ ਬਿਖੁ ਖੋਇ[10] ॥ |
| | ੧੧ | ੨ | ਜੈਸੇ ਪੁਰੈਨ[11] ਪਾਤ, ਰਹੈ ਜਲ ਸਮੀਪ; ਭਨਿ ਰਵਿਦਾਸ ਜਨਮੇ ਜਗਿ ਓਇ ॥ |
| | | | **ਬਾਣੀ ਸਧਨੇ ਕੀ ਰਾਗੁ ਬਿਲਾਵਲੁ** |
| | ੧੪ | ੧ | ਕਾਮਾਰਥੀ[12] ਸੁਆਰਥੀ[13]; ਵਾ ਕੀ ਪੈਜ ਸਵਾਰੀ ॥ *(ਕਾ-ਮਾਰਥੀ ਬੋਲੋ)* |
| | ੧੬ | ੧ | ਪ੍ਰਾਨ ਜੁ ਥਾਕੇ ਥਿਰੁ ਨਹੀ; ਕੈਸੇ ਬਿਰਮਾਵਉ[14] ॥ |
| | ੧੭ | ੧ | ਬੂਡਿ ਮੂਏ, ਨਉਕਾ[15] ਮਿਲੈ; ਕਹੁ, ਕਾਹਿ ਚਢਾਵਉ ॥ |

੧. ਤਰਾਜੂ, ਤੱਕੜੀ। ੨. ਦੇਵ = ਪ੍ਰਕਾਸ਼ ਸਰੂਪ ਵਾਹਿਗੁਰੂ ਦੀ ਪ੍ਰੀਤੀ ਵਿਚ ਲੈ ਲੀਨ ਕਰ ਦਿੱਤਾ ਹੈ। ੩. ਕੀ = ਕੀਤਾ ਓਲੈ = ਆਸਰੇ। ੪. ਸੰਪੂਰਨ। ੫. ਬੰਧਨਾਂ ਤੋਂ ਰਹਿਤ (ਵਾ) ਨਿਰਲੱਜ। ੬. ਉੱਚੀ ਕੁੱਲ ਵਾਲੇ। ੭. ਨੀਚ ਕੁਲ ਵਾਲੇ। ੮. ਗਰੀਬ। ੯. ਰਾਜੇ। ੧੦. ਵਿਸ਼ੇ ਦੀ ਆਦਤ। ੧੧. ਚੁਪੱਤੀ। ੧੨. ਕਾਮ ਦਾ ਮਤਲਬੀ। ੧੩. ਆਪਣਾ ਮਤਲਬੀ; ਮੋਰ ਧੁਜ ਰਾਜੇ ਦੀ ਲੜਕੀ ਵਿਆਹੁਣ ਵਾਸਤੇ ਇਕ ਸੁਨਿਆਰੇ ਨੇ ਹਰੀ ਦਾ ਭੇਸ ਬਣਾਇਆ ਸੀ. ਕਲਾਂ ਦੀਆਂ ਬਾਹਾਂ ਤੇ ਗਰੜ ਬਣਾ ਕੇ, ਭਗਵਾਨ ਨੇ ਪੈਜ ਰੱਖੀ ਸੀ। ੧੪. ਦੇਰ ਲਾਉਂਦੇ ਜਾਂ ਪਰਚਾਉਂਦੇ। ੧੫. ਮੁਕਤ ਰੂਪ ਬੇੜੀ।

## ਰਾਗੁ ਗੋਂਡ

| ਅੰਗ | ਪੰਗਤੀ | ਸ਼ਬਦ | |
|---|---|---|---|
| ੮੫੯ | ੩ | ੧ | ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧ ॥ |
| | ੭ | ੧ | ਜੋ ਦੀਸੈ, ਮਾਇਆ ਮੋਹ ਕੁਟੰਬੁ ਸਭੁ;<br>ਮਤ ਤਿਸ ਕੀ ਆਸ ਲਗਿ, ਜਨਮੁ ਗਵਾਈ ॥ |
| | ੧੦ | ੧ | ਜੇ ਕਿਛੁ ਆਸ ਅਵਰ ਕਰਹਿ, ਪਰ-ਮਿਤ੍ਰੀ[1];<br>ਮਤ ਤੂੰ ਜਾਣਹਿ, ਤੇਰੈ ਕਿਤੈ ਕੰਮਿ ਆਈ ॥ |
| ੮੬੦ | ੧੧ | ੨ | ਮਨ ਮੇਰੇ, ਅਪਨਾ ਹਰਿ ਸੇਵਿ ਦਿਨੁ ਰਾਤੀ; ਜੋ ਤੁਧੁ ਉਪਕਰੈ[2] ਦੂਖਿ ਸੁਖਾਸਾ ॥<br>*('ਉਪੱਕਰੈ' ਬੋਲੋ ਪਰ ਅਧਿਕ ਲਿਖਣੀ ਨਹੀਂ)* |
| | ੧੪ | ੩ | ਹਰਿ ਸਿਮਰਤ ਸਦਾ ਹੋਇ ਅਨੰਦੁ;<br>ਸੁਖੁ ਅੰਤਰਿ ਸਾਂਤਿ, ਸੀਤਲ ਮਨੁ ਅਪਨਾ ॥ |
| | ੧੫ | ੩ | ਜੈਸੇ ਸਕਤਿ[3] ਸੂਰੁ[4], ਬਹੁ ਜਲਤਾ;<br>ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥ *(ਸਸਿ ਪੋਲਾ ਬੋਲੋ)* |
| | ੧੫ | ੩ | ਮੇਰੇ ਮਨ ਅਨਦਿਨੁ ਧਿਆਇ; ਨਾਮੁ ਹਰਿ ਜਪਨਾ ॥ |
| | ੧੯ | ੩ | ਤਿਸੁ ਜਨ ਕੀ ਵਡਿਆਈ ਹਰਿ ਆਪਿ ਵਧਾਈ;<br>ਓਹੁ ਘਟੈ ਨ ਕਿਸੈ ਕੀ ਘਟਾਈ, ਇਕੁ ਤਿਲੁ ਤਿਲੁ ਤਿਲਨਾ ॥ |
| ੮੬੧ | ੩ | ੪ | ਜਿਤਨੇ ਸਾਹ ਪਾਤਿਸਾਹ, ਉਮਰਾਵ ਸਿਕਦਾਰ ਚਉਧਰੀ;<br>ਸਭਿ ਮਿਥਿਆ ਝੂਠੁ, ਭਾਉ ਦੂਜਾ ਜਾਣੁ ॥ |
| | ੪ | ੪ | ਮੇਰੇ ਮਨ ਨਾਮੁ ਹਰੀ ਭਜੁ; ਸਦਾ ਦੀਬਾਣੁ[5] ॥ |
| | ੧੦ | ੪ | ਜਨ ਨਾਨਕੁ ਤਿਸ ਕੇ ਚਰਨ ਪਖਾਲੈ;<br>ਜੋ ਹਰਿ ਜਨੁ, ਨੀਚੁ ਜਾਤਿ ਸੇਵਕਾਣੁ ॥ |
| | ੧੧ | ੫ | ਸੋ ਐਸਾ ਹਰਿ ਸੇਵਿ ਸਦਾ, ਮਨ ਮੇਰੇ; ਜੋ ਤੁਧਨੋ ਸਭ-ਦੂੰ[6] ਰਖਿ ਲਈਐ ॥<br>*(ਪੜੱਈਐ, ਕੜੱਈਐ, ਛਡੱਈਐ ਇਤਿਆਦਿਕ ਇਸ ਸਾਰੇ ਸ਼ਬਦ ਵਿਚ ਅੱਧਕ ਲਾ ਕੇ ਬੋਲੋ)* |
| | ੧੨ | ੫ | ਮੇਰੇ ਮਨ, ਹਰਿ ਜਪਿ; ਹਰਿ ਨਿਤ ਪੜਈਐ ॥ |
| | ੧੭ | ੫ | ਜਨ ਨਾਨਕ ਸੋ ਹਰਿ ਨਾਲਿ ਹੈ ਤੇਰੈ;<br>ਹਰਿ ਸਦਾ ਧਿਆਇ ਤੂ, ਤੁਧੁ ਲਏ ਛਡਈਐ ॥ |

੧. ਮਾਇਕੀ ਮਿਤਰ, ਮਾਇਆ ਦੇ ਚਾਹਵਾਨ। ੨. ਸਹਾਇਤਾ ਕਰੇ, ਉਪਕਾਰ ਕਰਨਾ, ਜੋ ਤੇਰੇ ਉੱਤੇ ਕਰੇ ਦੁਖਾਂ ਨੂੰ ਸੁਖ ਰੂਪ ਭਾਵ ਦੁਖਾਂ ਨੂੰ ਸੁਖ ਬਣਾ ਦੇਵੇ। ੩. ਰੇਤਾ। ੪. ਸੂਰਜ। ੫. ਆਸਰਾ। ੬. ਸਾਰਿਆਂ ਤੋਂ।

| ਅੰਗ | ਪੰਗਤੀ | ਸ਼ਬਦ | ਰਾਗੁ ਗੋਂਡ |
|---|---|---|---|
| ੮੬੧ | ੧੮ | ੬ | ਮੇਰੈ ਮਨਿ; ਪ੍ਰੇਮੁ ਲਗੋ ਹਰਿ ਤੀਰ ॥ |
| ੮੬੨ | ੩ | ੧ | ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧ |
| | ੭ | ੨ | ਫਾਕਿਓ ਮੀਨ ਕਪਿਕ[1] ਕੀ ਨਿਆਈ; ਤੂ ਉਰਝਿ ਰਹਿਓ ਕੁਸੰਭਾਇਲੇ ॥ |
| | ੭ | ੨ | ਪਗ ਧਾਰਹਿ ਸਾਸੁ ਲੇਖੈ ਲੈ; ਤਉ ਉਧਰਹਿ ਹਰਿ ਗੁਣ ਗਾਇਲੇ ॥ (੨) ਲੇਖੈ ਲੈਤਉ |
| | ੮ | ੨ | ਅਪਨੇ ਰਹਨ ਕਉ ਠਉਰੁ ਨ ਪਾਵਹਿ; ਕਾਏ, ਪਰ ਕੈ ਜਾਇਲੇ ॥ *(ਇਸ ਸਾਰੇ ਸ਼ਬਦ ਦੇ ਲੱਲੇ ਨਾਲ ਹੀ ਹਨ)* |
| | ੧੫ | ੩ | ਮਾਟੀ ਮਹਿ; ਜੋਤਿ ਰਖੀ ਨਿਵਾਜਿ ॥ |
| | ੧੭ | ੩ | ਜਿਨਿ ਕੀਏ; ਰੰਗ ਅਨਿਕ ਪਰਕਾਰ ॥ |
| ੮੬੩ | ੧੬ | ੬ | ਸੇ ਸੰਤਨ ਹਰਿ ਕੇ; ਮੇਰੇ ਮੀਤ ॥ |
| | ੧੬ | ੬ | ਕੇਵਲ ਨਾਮੁ; ਗਾਈਐ ਜਾ ਕੈ ਨੀਤ ॥ |
| ੮੬੪ | ੮ | ੮ | ਗੁਰੂ ਗੁਰੂ; ਗੁਰੁ ਕਰਿ ਮਨ ਮੋਰ ॥ |
| | ੧੩ | ੮ | ਪਾਰਬ੍ਰਹਮੁ ਗੁਰੁ; ਰਹਿਆ ਸਮਾਇ ॥ |
| | ੧੯ | ੯ | ਗੁਰੁ ਨਾਨਕੁ; ਨਾਨਕੁ ਹਰਿ ਸੋਇ ॥ |
| ੮੬੫ | ੨ | ੧੦ | ਰਾਮ ਰਾਮ ਰਾਮ; ਕੀਰਤਨੁ ਗਾਇ ॥ |
| | ੩ | ੧੦ | ਰਾਮ ਰਾਮ ਧਨੁ; ਸੰਚਿ ਭੰਡਾਰ ॥ |
| | ੭ | ੧੦ | ਨਿਸਿ ਬਾਸੁਰ ਜਪਿ; ਨਾਨਕ ਦਾਸ ॥ |
| | ੭ | ੧੧ | ਉਨ ਕਉ; ਖਸਮਿ ਕੀਨੀ ਠਾਕਹਾਰੇ ॥ |
| | ੧੦ | ੧੧ | ਸਾਧ ਜਨਾ ਪਗ; ਮਲਿ ਮਲਿ ਧੋਵਹਿ ॥ |
| | ੧੧ | ੧੧ | ਪੰਚ ਪੂਤ ਜਣੇ; ਇਕ ਮਾਇ ॥ |
| | ੧੧ | ੧੧ | ਤੀਨਿ ਗੁਣਾ ਕੈ ਸੰਗਿ; ਰਚਿ ਰਸੇ ॥ |
| | ੧੪ | ੧੨ | ਜਪਿ ਜਪਿ ਅੰਮ੍ਰਿਤ ਨਾਮੁ; ਅਘਾਏ ॥ |
| ੮੬੬ | ੧੦ | ੧੪ | ਜਨਮ ਮਰਣ ਦੁਖ; ਮੇਟਿ ਮਿਲਾਏ ॥ *(ਚਾਲ ਵਾਸਤੇ ਬਿਸ੍ਰਾਮ)* |
| | ੧੧ | ੧੪ | ਸਾਗਰ ਤਰਿ; ਬੋਹਿਥ ਪ੍ਰਭ ਚਰਣ ॥ |
| | ੧੨ | ੧੪ | ਨਾਨਕ ਕਾ ਅੰਗੁ ਕੀਆ; ਕਰਤਾਰਿ ॥ |
| ੮੬੭ | ੪ | ੧੬ | ਕਾਮ ਕ੍ਰੋਧ; ਮਿਟਹਿ ਉਨਮਾਦ[2] ॥ *('ਮਿਟਹਿ' ਪਦ ਦੇਹਲੀ ਦੀਪਕ ਹੈ)* |
| | ੫ | ੧੬ | ਹਰਿ ਕੇ ਨਾਮ; ਰੰਗ ਸੰਗਿ ਜਾਗਾ ॥ *(ਚਾਲ ਵਾਸਤੇ ਬਿਸ੍ਰਾਮ 'ਰੰਗ' ਤੇ ਹੈ)* |

੧. ਖਾਂਦਰ। ੨. ਹੰਕਾਰ ਤੇ ਕਮਲਪੁਣਾ।

| ਅੰਗ | ਪੰਗਤੀ | ਸ਼ਬਦ | ਰਾਗੁ ਗੋਂਡ | |
|---|---|---|---|---|
| ੮੬੭ | ੭ | ੧੭ | ਮਹਾ ਬੀਚਾਰ; ਪੰਚ ਦੂਤਹ ਮੰਥ[੧] ॥ | |
| | ੧੦ | ੧੭ | ਕਰਣ ਪਲਾਹ[੨] ਕਰਹਿ; ਸਿਵ ਦੇਵ ॥ | |
| | ੧੩ | ੧੮ | ਸੰਤ ਕਾ ਲੀਆ[੩]; ਧਰਤਿ ਬਿਦਾਰਉ ॥ | (ਕਾਲੀਆ ਨਾ ਬੋਲੋ) |
| | ੧੪ | ੧੮ | ਸੰਤ ਉਧਾਰਉ; ਤਤ ਖਿਣ[੪] ਤਾਲਿ[੫] ॥ | (੨) ਤਤਖਿਣ[੬] |
| | ੧੬ | ੧੮ | ਜੋ ਨਿੰਦੈ; ਤਿਸ ਕਾ ਪਤਨੁ[੭] ਹੋਇ ॥ | |
| ੮੬੮ | ੩ | ੧੯ | ਨਾਰਾਇਣ; ਦੰਤ ਭਾਨੇ ਡਾਇਣ ॥ | |
| | ੮ | ੨੦ | ਰਾਮ ਕਵਚੁ[੮]; ਦਾਸ ਕਾ ਸੰਨਾਹੁ ॥ | |
| | ੯ | ੨੦ | ਗਰੀਬ ਦਾਸ ਕੀ; ਪ੍ਰਭੁ ਸਰਣਾਇ ॥ | |
| | ੧੩ | ੨੧ | ਪ੍ਰਾਤਮਾ[੯]; ਪਾਰਬ੍ਰਹਮ[੧੦] ਕਾ ਰੂਪੁ ॥ | |
| ੮੬੯ | ੬ | ੨੨ | ਗੁਣ ਗੋਵਿੰਦ ਰਉਂ; ਸਚੁ ਵਾਪਾਰੁ ॥ | |
| ੮੭੦ | ੧ | ੧ | ਰਾਗੁ ਗੌਂਡ, ਬਾਣੀ ਭਗਤਾ ਕੀ ॥ | |
| | ੩ | ੧ | ਸੰਤਨ ਸਿਉ ਬੋਲੇ; ਉਪਕਾਰੀ ॥ | |
| | ੩ | ੧ | ਮੂਰਖ ਸਿਉ ਬੋਲੇ; ਝਖ ਮਾਰੀ ॥ | |
| | ੧੦ | ੩ | ਕਰਮ 'ਬਧ'[੧੧], ਤੁਮ ਜੀਉ ਕਹਤ-ਹੌ; ਕਰਮਹਿ ਕਿਨਿ ਜੀਉ ਦੀਨੁ ਰੇ ॥ | (ਬੱਧ ਬੋਲੋ) |
| | ੧੮ | ੪ | ਕੁੰਚਰੁ ਪੋਟ ਲੈ ਲੈ; ਨਮਸਕਾਰੈ ॥ | |
| ੮੭੧ | ੪ | ੫ | ਨਾ ਇਹੁ ਰਾਜ; ਨ ਭੀਖ ਮੰਗਾਸੀ ॥ | |
| | ੪ | ੫ | ਨਾ ਇਸੁ ਪਿੰਡੁ; ਨ ਰਕਤੂ ਰਾਤੀ[੧੨] ॥ | |
| | ੫ | ੫ | ਨਾ ਇਹੁ ਬ੍ਰਹਮਨੁ; ਨਾ ਇਹੁ ਖਾਤੀ[੧੩] ॥ | |
| | ੮ | ੬ | ਇਆ ਮੁੰਡੀਆ ਸਿਰਿ; ਚਢਿਬੋ ਕਾਲ ॥ | |
| | ੯ | ੬ | ਆਵਤ ਜਾਤ; ਨਾਕਸਰ[੧੪] ਹੋਈ ॥ (੨) ਨਾ ਕਸਰ[੧੫] ॥ | |
| | ੧੦ | ੬ | ਲਰਿਕੀ[੧੬] ਲਰਿਕਨ[੧੭]; ਖੈਬੋ ਨਾਹਿ ॥ | |

੧. ਮਲਣਾ। ੨. ਕੀਰਨੇ, ਯਤਨ, ਪਾਗਲਾਂ ਵਾਂਙੂ ਬਕਨਾ। ੩. ਫਿਟਕਾਰਿਆ ਹੋਇਆ। ੪. ਤਤ = ਛੇਤੀ ਹੀ। ਖਿਣ = ਖਿਣ ਤੋਂ ਤਾਲਿ = ਸ਼ੀਘਰ ਹੀ (ਵਾ) ਤਿਸੇ ਕਾਲ ਸੰਪ੍ਰਦਾਈ ਅਰਥ। ੫. ਭਵਸਾਗਰ। ੬. ਛੇਤੀ ਤੋਂ ਛੇਤੀ। ੭. ਨਾਸ। ੮. ਮੰਤ੍ਰ, ਸੰਨਾਹੁ = ਸੰਜੋਅ ਦੀ ਨਿਆਈਂ ਜੋ ਰੱਖਿਆ ਕਰਨ ਵਾਲਾ ਹੈ। ੯. ਪ੍ਰਤਕ ਚੇਤਨ ਆਤਮਾ ਜੀਵ। ੧੦. ਅਕਾਲ ਪੁਰਖ ਅਦ੍ਵੈਤ ਅਨੰਦ ਦਾ ਸਰੂਪ। ੧੧. ਬੱਧ = ਬੰਨ੍ਹਿਆਂ। ੧੨. ਲਹੂ, ਪ੍ਰੀਤ। ੧੩. ਖੱਤ੍ਰੀ (ਵਾ) ਤਰਖਾਣ। ੧੪. ਨੱਕ ਦਮ, ਨੱਕ 'ਚ ਜਿੰਦ ਆਵਣ ਦੀ ਨਿਆਈਂ ਹੋ ਗਈ ਨਾਕ = ਸਵਰਗ ਆਦਿ ਜਿੱਤੇ ਗਏ। ੧੫. ਆਵਣ, ਜਾਵਣ, ਜੰਮਣ ਮਰਨ ਦੀ ਕਸਰ ਨਹੀਂ ਹੁੰਦੀ। ੧੬. ਲੜਕੀ। ੧੭. ਲੜਕਾ।

| ਅੰਗ | ਪੰਗਤੀ | ਸ਼ਬਦ | ਰਾਗੁ ਗੋਂਡ |
|---|---|---|---|
| ੮੭੧ | ੧੧ | ੬ | ਮੁੰਡੀਆ[1]; ਅਨਦਿਨੁ ਧਾਪੇ[2] ਜਾਹਿ ॥ |
| | ੧੬ | ੭ | ਕਰਿ ਸੀਗਾਰੁ; ਬਹੈ ਪਖਿਆਰੀ[3] ॥ |
| | ੧੮ | ੭ | ਹਮ ਕਉ ਦ੍ਰਿਸਟਿ ਪਰੈ; ਤ੍ਰਖਿ ਡਾਇਨਿ[4] ॥ |
| ੮੭੨ | ੪ | ੮ | ਪਗ[5] ਨੇਵਰ[6]; ਛਨਕ[7] ਛਨ ਹਰੀ[8] ॥ |
| | ੫ | ੮ | ਨਾਹਿ ਤ[9] ਚਲੀ; ਬੇਗਿ ਉਠਿ ਨੰਗੇ ॥ |
| | ੭ | ੮ | ਪਾਂਚ ਨਾਰਦ ਕੈ; ਸੰਗਿ ਬਿਧਵਾਰਿ[10] ॥ (੨) ਬਿਧ ਵਾਰਿ[11] ॥ |
| | ੮ | ੯ | ਜੈਸੇ ਮੰਦਰ ਮਹਿ; ਬਲ[12] ਹਰ, ਨਾ ਠਾਹਰੈ[13] ॥ |
| | ੮ | ੯ | ਕੁੰਭ ਬਿਨਾ; ਜਲੁ ਨਾ ਟੀਕਾਵੈ ॥ |
| | ੯ | ੯ | ਤਨ ਮਨ ਰਮਤ ਰਹੈ; ਮਹਿ ਖੇਤੈ[14] ॥ |
| | ੧੩ | ੯ | ਖਸਮਿ ਦੁਹਾਗਨਿ ਤਜਿ; ਅਉ[15] ਹੇਰੀ[16] ॥ |
| | ੧੩ | ੯ | ਕਹੈ ਕਬੀਰੁ; ਏਕੈ ਕਰਿ ਕਰਨਾ ॥ |
| | ੧੫ | ੧੦ | ਕੂਟਨੁ ਕਿਸੈ ਕਹਹੁ; ਸੰਸਾਰ ॥ |
| | ੧੬ | ੧੦ | ਸਗਲ ਬੋਲਨ ਕੇ ਮਾਹਿ; ਬੀਚਾਰ ॥ |
| | ੧੮ | ੧੦ | ਨਉ ਨਾਇਕ ਕੀ[17]; ਭਗਤਿ ਪਛਾਨੈ ॥ |
| ੮੭੩ | ੧ | ੧੧ | ਧੰਨੁ ਅਨਾਦਿ[18]; ਭੂਖੇ ਕਵਲੁ[19] ਟਹਕੇਵ[20] ॥ |
| | ੩ | ੧੧ | ਜਪੀਐ ਨਾਮੁ; ਜਪੀਐ ਅੰਨੁ ॥ *('ਜੱਪੀਐ ਅੰਨੁ' ਬੋਲੋ)* |
| | ੩ | ੧੧ | ਅੰਭੈ[21] ਕੈ ਸੰਗਿ, ਨੀਕਾ[22] ਵੰਨੁ[23] ॥ |
| | ੫ | ੧੧ | ਗੁਪਤੀ ਖਾਵਹਿ; ਵਟਿਕਾ[24] ਸਾਰੀ ॥ (੨) ਵਟਿ ਕਾਸਾਰੀ[25] ॥ |
| | ੫ | ੧੧ | ਅੰਨੈ ਬਿਨਾ; ਨ ਹੋਇ ਸੁਕਾਲੁ[26] ॥ |
| | ੮ | ੧ | **ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧** |
| | ੯ | ੧ | ਅਸੁਮੇਧ[27] ਜਗਨੇ ॥ *('ਜੱਗਨੇ' ਬੋਲੋ)* |

੧. ਪਰਮਹੰਸ ਸਾਧੂ। ੨. ਰੱਜੇ ਹੋਏ। ੩. ਵੇਸਵਾ = ਸਹੁਰੇ ਤੇ ਪੇਕੇ ਦੇ ਪੱਖ ਨੂੰ ਆਰੀ ਦੀ ਨਿਆਈਂ ਕੱਟਣ ਵਾਲੀ ਹੈ। ੪. ਤਿੱਖੇ ਨੇਤਰਾਂ ਵਾਲੀ ਡੈਣ ਜਾਂ ਤ੍ਰਖ ਜਾਨਵਰ ਦੇ ਉਤੇ ਅਸਵਾਰੀ ਕਰਨ ਵਾਲੀ ਡਾਇਣ। ੫. ਪੈਰ ਮਾਇਆ ਦੇ ਰਾਗ ਦ੍ਵੈਖ ਰੂਪ। ੬. ਪੌਂਟੇ, ਸ਼ਬਦ, ਸਪਰਸ਼, ਰੂਪ, ਰਸ, ਗੰਧ। ੭. ਛਣਕਾਟ, ਵਿਸ਼ਿਆਂ ਦੀ ਖਿਚ ਰੂਪੀ ਛਣਕਾਟ। ੮. ਇਕ ਛਿਨ ਵਿਚ ਹਰ ਲੈਂਦੀ ਹੈ। ੯. ਨਹੀਂ ਤਾਂ, ਨਿਹਾਇਤ, ਅੰਤ ਨੂੰ। ੧੦. ਮਿਲ ਰਹੀ ਹੈ। ੧੧. ਵਿੰਨ੍ਹਣ ਵਾਲੀ। ੧੨. ਸ਼ਤੀਰ। ੧੩. ਖਿਚ ਲਈਏ ਤਾਂ ਮੰਦਰ ਨਹੀਂ ਠਹਿਰਦਾ। ੧੪. ਦੇਹ ਰੂਪੀ ਖੇਤ। ੧੫. ਹੋਰਨਾਂ ਨੂੰ। ੧੬. ਦੇਖਣ ਵਾਲੀ। ੧੭. ਨਵਾਂ ਖੰਡਾਂ ਦੇ ਪ੍ਰੇਰਕ ਪ੍ਰਮੇਸ਼ਰ ਦੀ। ੧੮. ਅਨਾਜ। ੧੯. ਰਿਦੇ। ੨੦. ਖਿੜੌਣ ਵਾਲਾ। ੨੧. ਜਲ। ੨੨. ਸੋਹਣਾ। ੨੩. ਰੰਗ। ੨੪. ਪੰਨਸੇਰੀ। ੨੫. ਪੰਜੀਰੀ ਵੱਟ ਵੱਟ ਕੇ ਪੇੜੇ। ੨੬. ਸ੍ਰੇਸ਼ਟ ਸਮਾਂ। ੨੭. ਅਸਮੇਧ ਯੱਗ ਘੜੇ ਆਦਿਕ ਨੂੰ ਮਾਰ ਕੇ ਯੱਗ ਵਿਚ ਮੇਹਦਾ ਪਾਉਣਾ।

| ਅੰਗ | ਪੰਗਤੀ | ਸ਼ਬਦ | ਰਾਗੁ ਗੋਂਡ |
|---|---|---|---|
| ੮੭੩ | ੯ | ੧ | ਤੁਲਾ ਪੁਰਖ; ਦਾਨੇ[੧] ॥ |
| | ੧੦ | ੧ | ਬਨਾਰਸਿ[੨]; ਅਸਿ[੩] ਬਸਤਾ ॥ |
| | ੧੦ | ੧ | ਮੁਖਿ; ਬੇਦ ਚਤੁਰ, ਪੜਤਾ ॥ |
| | ੧੧ | ੧ | ਸਗਲ ਧਰਮ; ਅਛਿਤਾ[੪] ॥ *(ਅੱਛਿਤਾ ਬੋਲੋ ਸਿਹਾਰੀ ਪੂਰੀ ਨਾ ਬੋਲੋ)* |
| | ੧੧ | ੧ | ਗੁਰ ਗਿਆਨ; ਇੰਦ੍ਰੀ ਦ੍ਰਿੜਤਾ ॥ |
| | ੧੧ | ੧ | ਖਟੁ ਕਰਮ ਸਹਿਤ; ਰਹਤਾ ॥ |
| | ੧੨ | ੧ | ਭਜੁ ਨਾਮਾ; ਤਰਸਿ ਭਵ ਸਿੰਧੰ ॥ |
| | ੧੩ | ੨ | ਨਾਦ[੫] ਭ੍ਰਮੇ; ਜੈਸੇ ਮਿਰਗਾਏ ॥ |
| | ੧੪ | ੨ | ਰਾਮੁ ਛੋਡਿ; ਚਿਤੁ ਅਨਤ ਨ ਫੇਰਉ ॥ |
| | ੧੪ | ੨ | ਜਿਉ ਮੀਨਾ; ਹੇਰੈ ਪਸੂਆਰਾ[੬] ॥ |
| | ੧੬ | ੩ | ਮੋ-ਕਉ ਤਾਰਿ ਲੇ ਰਾਮਾ; ਤਾਰਿ ਲੇ ॥ |
| | ੧੭ | ੩ | ਨਰ ਤੇ, ਸੁਰ ਹੋਇ ਜਾਤ, ਨਿਮਖ ਮੈ; ਸਤਿਗੁਰ ਬੁਧਿ ਸਿਖਲਾਈ ॥ |
| ੮੭੪ | ੧ | ੪ | ਮੋਹਿ ਲਾਗਤੀ; ਤਾਲਾ ਬੇਲੀ[੭] ॥ (੨) ਤਾਲਾਬੇਲੀ[੮] ॥ |
| | ੨ | ੪ | ਐਸੇ ਰਾਮ ਨਾਮਾ ਬਿਨੁ; ਬਾਪੁਰੋ ਨਾਮਾ ॥ |
| | ੮ | ੫ | ਸੋ ਹਰਿ; ਅੰਧੁਲੇ ਕੀ ਲਾਕਰੀ[੯] ॥ |
| | ੮ | ੫ | ਹਰ ਏ[੧੦], ਨਮਸਤੇ; ਹਰ ਏ, ਨਮਹ ॥ |
| | ੯ | ੫ | ਹਰਿ ਹਰਨਾਖਸ; ਹਰੇ ਪਰਾਨ ॥ |
| | ੧੧ | ੫ | ਸਿਮਰਨ; ਦ੍ਰੋਪਦ ਸੁਤ, ਉਧਰੀ ॥ |
| | ੧੧ | ੫ | 'ਗਊਤਮ[੧੧] ਸਤੀ[੧੨]; ਸਿਲਾ ਨਿਸਤਰੀ ॥ |
| | ੧੪ | ੬ | ਆਨ ਦੇਵ ਬਦਲਾਵ[੧੩]; ਨਿ[੧੪] ਦੇਹਉ ॥ (੨) ਬਦਲਾਵਨਿ ਦੇਹਉ[੧੫] ॥ |
| | ੧੬ | ੬ | ਗੁਰਮਤਿ; ਰਾਮ ਨਾਮ ਗਹੁ ਮੀਤਾ ॥ |
| ੮੭੫ | ੧ | ੭ | ਰਾਵਨ ਸੇਤੀ ਸਰਬਰ[੧੬] ਹੋਈ; ਘਰ ਕੀ ਜੋਇ[੧੭] ਗਵਾਈ ਥੀ ॥ |

੧. ਪੁਰਖ ਤੁਲਾ ਦਾ ਦਾਨ, ਆਪਣੇ ਬਰਾਬਰ ਕਿਸੇ ਵਸਤੂ ਦਾ ਤੋਲ ਕੇ ਦਾਨ ਦੇਣਾ। ਇਸ ਦਾ ਨਾਮ ਤੁਲਾਦਾਨ ਹੈ। ੨. ਕਾਂਸੀ। ੩. ਹੈ। ੪. ਸਹਿਤ, ਸੰਜੁਗਤ। ੫. ਘੰਡਾ ਹੇੜੇ ਦੇ ਸ਼ਬਦ ਤੇ। ੬. ਪਸ਼ੂਆਂ ਦਾ ਵੈਰੀ ਦਧੀਰਾ, ਜਲ 'ਚੋਂ ਮੱਛੀਆਂ ਨੂੰ ਫੜਨ ਵਾਲਾ ਪੰਛੀ। ੭. ਤਾਲਾ ਤਲਬ ਭਾਵ ਇੱਛਾ, ਬੇਲੀ ਮਿੱਤ੍ਰ। ੮. ਤਰਲੋ ਮੱਛੀ ਤੜਫ ਲੱਗੀ ਹੋਈ ਹੈ। ੯. ਸੋਟੀ। ੧੦. ਕੋ ਤਾਈਂ। ੧੧. ਗੌਤਮ ਰਿਖੀ ਦੀ। ੧੨. ਅਹੱਲਿਆ ਇਸਤ੍ਰੀ। ੧੩. ਵੱਟੇ, ਬਦਲੇ। ੧੪. ਨਹੀਂ। ੧੫. ਵਟਾਂਦਰਾ, ਬਦਲਾ ਦਿੱਤਾ ਹੈ। ੧੬. ਬਰਾਬਰੀ ਜਾਂ ਤੀਰਾਂ ਦੀ ਵਰਖਾ। ੧੭. ਇਸਤ੍ਰੀ।

| ਅੰਗ | ਪੰਗਤੀ | ਸ਼ਬਦ | ਰਾਗੁ ਗੌਂਡ |
|---|---|---|---|
| ੮੭੫ | ੪ | ੧ | ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨ |
| | ੫ | ੧ | ਬਿਨੁ ਮੁਕੰਦ; ਤਨੁ ਹੋਇ 'ਅਉ'[1] ਹਾਰ[2] ॥ (੨) ਅਉਹਾਰ[3] ॥ |
| | ੯ | ੧ | ਤੁਹੀ ਮੁਕੰਦ; ਜੋਗ. ਜੁਗ ਤਾਰਿ[4] ॥ |
| | ੧੧ | ੨ | ਜੇ ਓਹੁ; ਦੁਆਦਸ ਸਿਲਾ ਪੂਜਾਵੈ ॥ |
| | ੧੫ | ੨ | ਨਿੰਦਾ ਕਹਾ ਕਰਹੁ; ਸੰਸਾਰਾ ॥ |

੧. ਪੂਰਾ। ੨. ਨਾਸ। ੩. ਬਿਅਰਥ। ੪. ਜੁਗਾਂ ਜੁਗਾਂ ਵਿਚ ਜੁੜੇ ਹੋਏ ਅਤੇ ਤਾਰਨ ਵਾਲੇ।

# ਰਾਗੁ ਰਾਮਕਲੀ

| ਅੰਗ | ਪੰਗਤੀ | ਸ਼ਬਦ | | |
|---|---|---|---|---|
| ੮੭੬ | ੧ | ੧ | ਰਾਮਕਲੀ ਮਹਲਾ ੧ ਘਰੁ ੧ ਚਉਪਦੇ | |
| | ੪ | ੧ | ਕੋਈ ਪੜਤਾ ਸਹਸਾਕਿਰਤਾ[1]; ਕੋਈ ਪੜੈ ਪੁਰਾਨਾ ॥ | |
| | ੪ | ੧ | ਕੋਈ ਨਾਮੁ ਜਪੈ ਜਪਮਾਲੀ; ਲਾਗੈ ਤਿਸੈ ਧਿਆਨਾ ॥ | |
| | ੫ | ੧ | ਹਮ ਮੂਰਖ ਅਗਿਆਨ, ਸਰਨਿ ਪ੍ਰਭ ਤੇਰੀ;<br>ਕਰਿ ਕਿਰਪਾ, ਰਾਖਹੁ ਮੇਰੀ ਲਾਜ ਪਤੇ ॥ | |
| | ੭ | ੧ | ਮਰਣੁ ਲਿਖਾਇ, ਮੰਡਲ ਮਹਿ ਆਏ; ਜੀਵਣੁ ਸਾਜਹਿ[2] ਮਾਈ[3] ॥ | |
| ੮੭੭ | ੧ | ੨ | ਅੰਤਰਿ ਸਹਸਾ ਬਾਹਰਿ ਮਾਇਆ; ਨੈਣੀ ਲਾਗਸਿ ਬਾਣੀ[4] ॥ | |
| | | | ਪ੍ਰਣਵਤਿ ਨਾਨਕੁ ਦਾਸਨਿ ਦਾਸਾ; ਪਰਤਾਪਹਿ-ਗਾ[5] ਪ੍ਰਾਣੀ ॥<br>(੨) ਪਰ ਤਾਪਹਿ[6] ਗਾ ਪ੍ਰਾਣੀ ॥ | |
| | ੭ | ੩ | ਜਬ ਆਸਾ ਅੰਦੇਸਾ ਤਬਹੀ; ਕਿਉ ਕਰਿ ਏਕੁ ਕਹੈ ॥ | |
| | ੯ | ੪ | ਸੁਰਤਿ ਸਬਦੁ ਸਾਖੀ, ਮੇਰੀ ਸਿੰਙੀ; ਬਾਜੈ ਲੋਕੁ ਸੁਣੇ[7] ॥ | |
| | | | | (ਚਾਲ ਵਾਸਤੇ ਬਿਸ੍ਰਾਮ) |
| | ੧੫ | ੫ | ਵਸਗਤਿ ਪੰਚ ਕਰੇ; ਨਹ ਡੋਲੈ ॥ | |
| | ੧੬ | ੫ | ਭਿਖਿਆ; ਭਾਇ ਭਗਤਿ ਭੈ ਚਲੈ ॥ | |
| | ੧੭ | ੫ | ਹੋਵੈ ਸੁ ਤ੍ਰਿਪਤਿ; ਸੰਤੋਖਿ 'ਅਮੁਲੈ' ॥ | ('ਅਮੁੱਲੈ' ਬੋਲੋ) |
| ੮੭੮ | ੭ | ੭ | ਅਹਿ ਨਿਸਿ; ਦੀਵਾ ਬਲੈ 'ਅਥਕੁ' ॥ | (ਅਥੱਕੁ ਬੋਲੋ) |
| | ੮ | ੭ | ਹਛੀ ਮਿਟੀ; ਸੋਝੀ ਹੋਇ ॥ | (ਮਿੱਟੀ ਬੋਲੋ) |
| | ੧੨ | ੭ | ਨਾਨਕ; ਸੋ ਪਾਰੰਗਤਿ[8] ਹੋਇ ॥ | |
| | ੧੪ | ੮ | ਨਾਨਕ; ਬਿਰਥਾ ਕੋਇ ਨ ਹੋਇ ॥ | |
| | ੧੬ | ੮ | ਗੁਰਮੁਖਿ; ਪਰਗਟੁ ਹੋਆ ਹਰਿ ਰਾਇ ॥ | |
| | ੧੭ | ੮ | ਲੋਕੁ ਧਿਕਾਰੁ ਕਹੈ, ਮੰਗਤ ਜਨ; ਮਾਗਤ, ਮਾਨੁ ਨ ਪਾਇਆ ॥ | |
| | ੧੮ | ੮ | ਸਹ ਕੀਆ ਗਲਾ, ਦਰ ਕੀਆ ਬਾਤਾ; ਤੈ ਤਾ, ਕਹਣੁ[9] ਕਹਾਇਆ ॥ | |
| ੮੭੯ | ੧ | ੯ | ਤਿਸ ਤੇ; ਮੁਕਤਿ ਪਰਮ ਗਤਿ ਹੋਈ ॥ | |

੧. ਸੰਸਕ੍ਰਿਤ, ਨਾਗ ਭਾਸ਼ਾ। ੨. ਸੰਚਦੇ ਰਹਿੰਦੇ ਹਨ। ੩. ਮਾਇਆ ਨੂੰ। ੪. ਬਾਣੀ = ਰਸਨਾ ਨੂੰ ਭੀ ਮਾਇਆ ਲਗ ਰਹੀ ਹੈ, ਰਾਤ ਦਿਨ ਮਾਇਆ ਦੀਆਂ ਹੀ ਗੱਲਾਂ ਕਰਦਾ ਹੈ। ੫. ਪਛਤਾਵੇਂਗਾ। ੬. ਤਾਪਾਂ ਤੋਂ ਪਰੇ। ੭. ਸਾਖੀ ਰੂਪ ਜੋ ਸ਼ਬਦ = ਪ੍ਰਮੇਸ਼ਰ ਹੈ ਏਹੀ ਮੇਰੀ ਸਿੰਙੀ ਵੱਜਦੀ ਹੈ, ਸਰਤਿ ਗਿਆਨ ਵਾਲੇ ਲੋਕ ਸੁਣ ਸਕਦੇ ਹਨ। ੮. ਪਰਮ ਗਤਿ, ਕਲਿਆਣ। ੯. ਉਲਾਂਭਾ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੭੯ | ੧੨ | ੧੧ | ਖੁਧਿਆ ਦੁਸਟ ਜਲੈ; ਦੁਖੁ ਆਗੈ ॥ |
| | ੧੩ | ੧੧ | ਗੁਰਮਤਿ; ਭਗਤਿ ਪਾਵੈ ਜਨੁ ਕੋਈ ॥ |
| | ੧੫ | ੧੧ | ਰਾਮ ਕਲਾ; ਨਿਬਹੈ ਪਤਿ ਸਾਰੀ ॥ |
| | ੧੬ | ੧੧ | ਲਕਰੀ ਬਿਖਰਿ; ਜਰੀ, ਮੰਝ ਭਾਰਿ[1] ॥ |
| | ੧੬ | ੧੧ | ਦੁਖੁ ਸੁਖੁ ਸਮ ਕਰਣਾ; ਸੋਗ ਬਿਓਗੀ ॥ |
| | ੧੭ | ੧੧ | ਸਹਜ ਜਗੋਟਾ[2]; ਬੰਧਨ ਤੇ ਛੂਟਾ ॥ |
| ੯੮੦ | ੧ | ੧ | ਰਾਮਕਲੀ ਮਹਲਾ ੩ ਘਰੁ ੧ ॥ |
| | ੨ | ੧ | ਸਤਜੁਗਿ; ਧਰਮੁ ਪੈਰ ਹੈ ਚਾਰਿ ॥ |
| | ੫ | ੧ | ਦੁਆਪੁਰਿ; ਧਰਮੁ, ਦੁਇ ਪੈਰ ਰਖਾਏ ॥ |
| | ੬ | ੧ | ਕਲਜੁਗਿ; ਧਰਮ ਕਲਾ, ਇਕ ਰਹਾਏ ॥ |
| | ੧੧ | ੧ | ਰਾਮਕਲੀ ਮਹਲਾ ੪ ਘਰੁ ੧ |
| | ੧੨ | ੧ | ਜੇ ਵਡਭਾਗ ਹੋਵਹਿ, ਵਡਭਾਗੀ; ਤਾ ਹਰਿ ਹਰਿ ਨਾਮੁ ਧਿਆਵੈ ॥ |
| | ੧੪ | ੧ | ਜਿਸੁ ਵਡਭਾਗੁ ਹੋਵੈ, ਵਡ ਮਸਤਕਿ; |
| | | | ਤਿਨਿ ਗੁਰਮਤਿ, ਕਢਿ ਕਢਿ[3] ਲੀਆ ॥ *(ਦੂਜਾ ਪਾਠ 'ਕਢਿ ਕਾਢਿ' ਭੀ ਹੈ)* |
| | ੧੬ | ੧ | ਭਾਗ ਹੀਣ ਮਨਮੁਖਿ, ਨਹੀ ਲੀਆ; ਤ੍ਰਿਣ[4] ਓਲੈ ਲਾਖੁ ਛਪਾਇਆ ॥ |
| ੯੮੧ | ੧ | ੨ | ਰਾਮ; ਜਨ ਗੁਰਮਤਿ ਰਾਮੁ ਬੋਲਾਇ ॥ |
| | ੪ | ੨ | ਧ੍ਰਿਗੁ ਧ੍ਰਿਗੁ ਨਰ ਨਿੰਦਕ, ਜਿਨ ਜਨ ਨਹੀ ਭਾਏ; ਹਰਿ ਕੇ ਸਖਾ ਸਖਾਇ ॥ |
| | ੮ | ੩ | ਰਾਮ; ਮੋ-ਕਉ ਹਰਿਜਨ ਮੇਲਿ ਮਨਿ ਭਾਵੈ ॥ |
| | ੧੨ | ੩ | ਮੋ-ਕਉ ਧਾਰਿ ਕ੍ਰਿਪਾ, ਜਗਜੀਵਨ ਦਾਤੇ; ਹਰਿ ਸੰਤ ਪਗੀ, ਲੇ ਪਾਵੈ ॥ *(ਪੱਗੀ ਅੱਧਾ ਅੱਧਕ ਬੋਲੋ)* |
| | ੧੪ | ੪ | ਹਰਿਜਨ, ਅੰਮ੍ਰਿਤ ਕੁੰਟ ਸਰ[5] ਨੀਕੇ[6]; ਵਡਭਾਗੀ ਤਿਤੁ ਨਾਵਾਈਐ ॥ |
| ੯੮੨ | ੯ | ੬ | ਰਾਮ; ਗੁਰਿ ਹਰਿ ਹਰਿ ਨਾਮੁ, ਕੰਠਿ ਧਾਰੇ ॥ |
| | ੧੫ | ੧ | ਰਾਗੁ ਰਾਮਕਲੀ ਮਹਲਾ ੫ ਘਰੁ ੧ |
| ੯੮੩ | ੧੦ | ੩ | ਇਹ ਬਿਧਿ ਹੈ; ਮਨੁ ਜੋਗਨੀ ॥ |
| | ੧੧ | ੩ | ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ; ਪਇਆਲ ਪਵਿਤ੍ਰ ਅਲੋਗਨੀ[7] ॥ |

੧. ਚਿਖਾ। ੨. ਲੰਗੋਟਾ। ੩. ਗੁਰੂ ਰੂਪੀ ਖ਼ਾਨ ਵਿਚੋਂ ਕੱਢਣੇ ਜੋਗ ਵਸਤੂ ਨੂੰ ਕੱਢ ਲਿਆ ਹੈ। ੪. ਕੱਖ ਵਿਸ਼ੇ ਰੂਪੀ ਜਾਂ ਪੰਜਾਂ ਕੋਸ਼ਾਂ ਰੂਪੀ ਲਾਖੁ = ਲੱਖਾਂ ਦੀ ਕੀਮਤ ਦਾ ਪ੍ਰਮੇਸ਼ਰ ਦਾ ਗਿਆਨ ਰੂਪੀ ਲਾਲ। ੫. ਸ-ਦਰਸ਼। ੬. ਅੱਛੇ। ੭. ਅਲੱਗ ਜਾਂ ਅਲੌਕਿਕ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੮੭੪ | ੨ | ੫ | ਸਤਿਗੁਰੁ; ਪਰਮੇਸਰੁ ਮੇਰਾ॥ |
| | ੧੫ | ੭ | ਪਵਨੁ ਵਿਚੋਲਾ ਕਰਤ ਇਕੇਲਾ; ਜਲ ਤੇ ਓਪਤਿ ਹੋਆ॥ |
| | ੧੭ | ੭ | ਦਸ ਪਾਤਉ[1], ਪੰਚ ਸੰਗੀਤਾ[2]; ਏਕੈ ਭੀਤਰਿ ਸਾਥੇ॥ |
| ੮੭੫ | ੧ | ੮ | ਓਅੰਕਾਰਿ ਏਕ ਧੁਨਿ ਏਕੈ; ਏਕੈ ਰਾਗੁ ਅਲਾਪੈ॥ |
| | ੧ | ੮ | ਏਕਾ ਦੇਸੀ ਏਕੁ ਦਿਖਾਵੈ; ਏਕੋ ਰਹਿਆ ਬਿਆਪੈ॥ |
| | ੨ | ੮ | ਭਲੋ ਭਲੋ; ਰੇ ਕੀਰਤਨੀਆ॥ |
| | ੫ | ੮ | ਨਾਰਦੀ[3]; ਨਰਹਰ ਜਾਣਿ ਹਦੂਰੇ॥ |
| | ੧੦ | ੯ | ਕੋਈ ਓਢੈ ਨੀਲ; ਕੋਈ ਸੁਪੇਦ॥ |
| | ੧੧ | ੯ | ਕੋਈ ਬਾਛੈ ਭਿਸਤੁ; ਕੋਈ ਸੁਰਗਿੰਦੂ[4]॥ |
| | ੧੫ | ੧੦ | ਸੁਪਨੁ ਭਇਆ; ਭਖਲਾਏ[5] ਅੰਧ॥ |
| | ੧੯ | ੧੧ | ਕੋਟਿ ਜਨਮ ਭ੍ਰਮਿ ਭ੍ਰਮਿ; ਭ੍ਰਮਿ ਆਇਓ॥ |
| ੮੭੬ | ੧ | ੧੧ | ਬਾਬਾ ਨਾਨਕੁ; ਆਖੈ ਏਹੁ ਬੀਚਾਰੁ॥ |
| | ੫ | ੧੨ | ਜੋਗੀਆ; ਮਤਵਾਰੋ ਰੇ॥ |
| | ੭ | ੧੨ | ਗਾਠੀ[6] ਭਿਨਿ ਭਿਨਿ; ਭਿਨਿ ਭਿਨਿ[7] ਤਣੀਏ॥ |
| | ੯ | ੧੨ | ਤਾ ਨਾਨਕ; ਜੋਗੀ ਮਹਲੁ ਘਰੁ ਪਾਇਆ॥ |
| | ੧੧ | ੧੩ | ਲਉ[8] ਨਾੜੀ; ਸੂਆ ਹੈ ਅਸਤੀ[9]॥ |
| | ੧੩ | ੧੩ | ਗਹਰੀ ਬਿਭੂਤ; ਲਾਇ ਬੈਠਾ ਤਾੜੀ॥ *('ਲਾਇ' ਪਦ ਦੇਹਲੀ ਦੀਪਕ ਹੈ)* |
| | ੧੪ | ੧੩ | ਸਿੰਙੀ ਵਾਜੈ; ਨਿਤ ਉਦਾਸੇਰਾ॥ |
| | ੧੬ | ੧੩ | ਨਾਮੈ ਖਿੰਥਾ; ਨਾਮੈ ਬਸਤਰੁ॥ |
| | ੧੬ | ੧੩ | ਜਨ ਨਾਨਕ; ਜੋਗੀ, ਹੋਆ ਅਸਥਿਰੁ॥ |
| ੮੭੭ | ੧ | ੧੪ | ਪੀਵਤ, ਅਮਰ ਭਏ; ਨਿਹਕਾਮ॥ |
| | ੯ | ੧੫ | ਏਕੋ ਏਕੁ; ਨਿਰੰਜਨ ਪੂਜਾ॥ *(ਪੂੱਜਾ ਨਹੀਂ ਕਰਨਾ)* |
| | ੧੬ | ੧੬ | ਜਾ ਕਉ; ਗੁਰਿ ਹਰਿ ਦੀਏ ਸੂਖਾ॥ |
| | ੧੮ | ੧੭ | ਹਿਰਦੈ ਰਾਮੁ; ਨਹੀ ਪੂਰਨ ਰਹਤ॥ *('ਨਹੀ' ਪਦ ਦੇਹਲੀ ਦੀਪਕ ਹੈ)* |
| | ੧੮ | ੧੭ | ਉਪਦੇਸੁ ਕਰੇ ਕਰਿ; ਲੋਕ ਦ੍ਰਿੜਾਵੈ॥ |

---

੧. ਨਿਰਤਕਾਰੀ ਕਰਨ ਵਾਲੀ ਵੇਸਵਾ, ਦਸੇ ਇੰਦ੍ਰੀਆਂ। ੨. ਪੰਜ ਕਾਮ ਕ੍ਰੋਧਾਦਿ ਸੰਗੀਤਾ ਸੰਗੀ ਭੜੂਏ ਸੰਗੀਤ ਵਜਾਉਣ ਵਾਲੇ। ੩. ਭਗਤੀ। ੪. ਬੈਕੁੰਠ। ੫. ਬੋਲਣਾ ਜਾਂ ਭਟਕਦਾ ਹੈ। ੬. ਵਰਨਾਂ ਆਸ਼੍ਰਮਾਂ ਦੀਆਂ ਗੰਢਾਂ। ੭. ਚਾਰ ਖਾਣੀਆਂ ਰੂਪ। ੮. ਲਵੀਆਂ ਜਾਂ ਸਮੂਹ ਜਾਂ ਬਰੀਕ। ੯. ਮੋਟੀਆਂ ਨਾੜੀਆਂ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੮੮੮ | ੩ | ੧੭ | ਤ੍ਰੈ-ਗੁਣ ਕੀ; ਓਸੁ ਉਤਰੀ ਮਾਇ ॥ |
| | ੩ | ੧੭ | ਚਤੁਰ ਬੇਦ ਪੂਰਨ; ਹਰਿ ਨਾਇ ॥ |
| | ੭ | ੧੮ | ਬੇਅੰਤ ਮਹਿਮਾ ਤਾ ਕੀ; ਕੇਤਕ ਬਰਨ ॥ |
| | ੮ | ੧੮ | ਭਗਤੁ ਸੋਈ; ਕਲਿ ਮਹਿ ਪਰਵਾਨੁ ॥ |
| | ੧੫ | ੧੯ | ਹਰਿ ਕਾ ਨਾਮੁ ਅੰਮ੍ਰਿਤੁ; ਕਲਿ ਮਾਹਿ ॥ |
| | ੧੬ | ੨੦ | ਪੰਚ ਸਬਦ ਤਹ; ਪੂਰਨ ਨਾਦ ॥ |
| ੮੮੯ | ੧ | ੨੦ | ਡਿਗੈ ਨ ਡੋਲੈ; ਕਤਹੂ ਨ ਧਾਵੈ ॥ |
| | | | (ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ 'ਡਿਗ' ਪਾਠ ਭੀ ਹੈ) |
| | ੧੧ | ੨੨ | ਤੇਰੈ ਕਾਜਿ ਨ; ਗ੍ਰਿਹੁ ਰਾਜੁ ਮਾਲੁ ॥ |
| | ੧੭ | ੨੩ | ਜਮ ਕੀ ਜੇਵੜੀ; ਤੂ ਆਗੈ ਬੰਧ ॥ |
| | ੧੯ | ੨੩ | ਰਾਚਿ ਰਹਿਓ ਤੂ; ਸੰਗਿ ਸੁਪਨਾ ॥ |
| ੮੯੦ | ੧ | ੨੩ | ਚਿਰੰਕਾਲ; ਪਾਈ ਦ੍ਰੁਲਭ ਦੇਹ ॥ |
| | ੫ | ੨੪ | ਪ੍ਰਤਿਪਾਰੈ; ਨਿਤ ਸਾਰਿ ਸਮਾਰੈ ॥ |
| | ੯ | ੨੪ | ਸਗਲ ਫਲਾ; ਸੇ ਸੂਖਿ ਸਮਾਏ ॥ |
| | ੧੧ | ੨੫ | ਡੋਲਨ ਤੇ ਚੂਕਾ; ਠਹਰਾਇਆ ॥ |
| | ੧੫ | ੨੫ | ਰਾਮ ਗੁਣਾ; ਨਿਤ ਨਿਤ ਹਰਿ ਗਾਈਐ ॥ |
| | ੧੮ | ੨੬ | ਰਿਧਿ ਬੁਧਿ; ਸਿਧਿ, ਸੁਰਗਿਆਨ[੧] ॥ |
| | ੧੯ | ੨੬ | ਸੂਰਬੀਰ; ਧੀਰਜ ਮਤਿ ਪੂਰਾ ॥ |
| ੮੯੧ | ੧ | ੨੬ | ਸਹਜ ਸਮਾਧਿ; ਧੁਨਿ ਗਹਿਰ ਗੰਭੀਰਾ ॥ |
| | ੨ | ੨੬ | ਸਮਦਰਸੀ; ਪੂਰਨ ਨਿਰਜੋਗ[੨] ॥ |
| | ੬ | ੨੭ | ਹਰਿ ਹਰਿ; ਜਾਪੁ ਜਪਲਾ ॥ |
| | ੧੩ | ੨੮ | ਹਰਿ ਕਾ ਜਸੁ ਨਿਧਿ; ਲੀਆ ਲਾਭ ॥ |
| ੮੯੨ | ੩ | ੨੯ | ਰਾਮ ਜਨੀ; ਕੀਨੀ ਖੰਡ ਖੰਡ ॥ |
| | ੭ | ੩੦ | ਅਠ ਦਸ ਬੇਦ; ਸੁਨੇ ਕਹ ਡੋਰਾ[੩] ॥ |
| | ੭ | ੩੦ | ਕੋਟਿ ਪ੍ਰਗਾਸ; ਨ ਦਿਸੈ, ਅੰਧੇਰਾ ॥ |
| | ੧੭ | ੩੨ | ਮਾਇਆ ਮੋਹਿਆ; ਟੇਢਉ ਜਾਤ ॥ |
| ੮੯੩ | ੧ | ੩੨ | ਨਾਮੁ ਸੁਨਤ; ਜਨੁ[੪] ਬਿਛੂਅ ਡਸਾਨਾ ॥ |

੧. ਸ੍ਰੇਸ਼ਟ ਗਿਆਨ। ੨. ਬੰਧਨਾਂ ਤੋਂ ਰਹਿਤ। ੩. ਬੋਲਾ, ਕਹ ਕਿਵੇਂ ਸੁਣ ਸਕਦਾ ਹੈ। ੪. ਮਾਨੋ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ | |
|---|---|---|---|---|
| ੮੯੩ | ੧ | ੩੨ | ਮਨਿ ਮੁਖਿ; ਕਬਹਿ ਨ ਉਸਤਤਿ ਕਰੈ ॥ | |
| | ੩ | ੩੨ | ਮੋਹ ਮਗਨ; ਲਪਟਿਓ ਭ੍ਰਮ ਗਿਰਹ ॥ | (ਗਿ-ਰਹ ਬੋਲੋ) |
| | ੬ | ੩੩ | ਗਨਿ ਮਿਨਿ ਦੇਖਹੁ; ਸਗਲ ਬੀਚਾਰਿ ॥ | |
| ੮੯੪ | ੧ | ੩੫ | ਸੁੰਨ ਸਮਾਧਿ ਗੁਫਾ; ਤਹ ਆਸਨੁ ॥ | |
| | ੮ | ੩੬ | ਨਹੀ ਲੇਪੁ ਤਿਸੁ; ਪੁੰਨਿ ਨ ਪਾਪਿ ॥ | |
| | ੯ | ੩੭ | ਕਿਛਹੂ ਕਾਜੁ; ਨ ਕੀਓ ਜਾਨਿ ॥ | |
| | ੧੨ | ੩੭ | ਰਿਧਿ ਨ ਬੁਧਿ; ਨ ਸਿਧਿ ਪ੍ਰਗਾਸੁ ॥ | |
| | ੧੫ | ੩੭ | ਬੇਅੰਤ ਸਾਹਿਬੁ ਮੇਰਾ; ਮਿਹਰਵਾਣੁ ॥ | |
| ੮੯੫ | ੧ | ੩੮ | ਸੁ ਮਤਿ ਸਾਰੁ; ਜਿਤੁ ਹਰਿ ਸਿਮਰੀਜੈ ॥ | |
| | ੫ | ੩੯ | ਦੂਜਾ; ਨਹੀ ਜਾਨੈ ਕੋਇ ॥ | |
| | ੯ | ੪੦ | ਹੋਵੈ; ਸੋਈ ਭਲ ਮਾਨੁ ॥ | |
| ੮੯੬ | ੧ | ੪੨ | ਜਿਸ ਕੀ; ਤਿਸ ਕੀ ਕਰਿ ਮਾਨੁ ॥ | |
| | ੨ | ੪੨ | ਕਾਹੇ ਭ੍ਰਮਿ ਭ੍ਰਮਹਿ; ਬਿਗਾਨੇ ॥ | |
| | ੧੧ | ੪੩ | ਖਿਨ ਮਹਿ; ਥਾਪਿ ਉਥਾਪਨਹਾਰਾ ॥ | |
| | ੧੩ | ੪੪ | ਬਿਰਥਾ ਭਰਵਾਸਾ; ਲੋਕ ॥ | |
| | ੧੬ | ੪੪ | ਮਨਿ ਤਨਿ; ਹਰਿ ਓਹੀ, ਧਿਆਇਆ ॥ | |
| ੮੯੭ | ੧ | ੪੫ | ਓੁਂ ਨਮੋ[1]; ਭਗਵੰਤ ਗੁਸਾਈ ॥ | |
| | ੩ | ੪੫ | ਮਿਹਰਵਾਨ ਮਉਲਾ[2]; ਤੂਹੀ ਏਕ ॥ | |
| | ੪ | ੪੫ | ਨਾਰਾਇਣ ਨਰਹਰ; ਦਇਆਲ ॥ | |
| | ੧੭ | ੪੭ | ਮਨਿ ਸੰਤੋਖੁ; ਸਬਦਿ ਗੁਰ ਰਾਜੇ ॥ | ('ਰੱਜੇ' ਬੋਲੋ) |
| ੮੯੮ | ੧੧ | ੪੯ | ਤਬ ਹੋਏ ਮਨ ਸੁਧ; ਪਰਾਨੀ ॥ | |
| | ੧੬ | ੫੦ | ਦੀਸਤ ਮਾਸੁ[3]; ਨ ਖਾਇ ਬਿਲਾਈ[4] ॥ | |
| | ੧੬ | ੫੦ | ਮਹਾ ਕਸਾਬਿ[5]; ਛੁਰੀ ਸਟਿ ਪਾਈ ॥ | |
| | ੧੭ | ੫੦ | ਊਚੈ ਥਲਿ; ਫੂਲੇ ਕਮਲ ਅਨੂਪ ॥ | |
| | ੧੭ | ੫੦ | ਅਗਨਿ ਨਿਵਾਰੀ; ਸਤਿਗੁਰ ਦੇਵ ॥ | |
| ੮੯੯ | ੧ | ੫੧ | ਪੰਚ ਸਿੰਘ; ਰਾਖੇ ਪ੍ਰਭਿ ਮਾਰਿ ॥ | |

੧. ਓਅੰਕਾਰ ਜੋ ਮੰਗਲ ਰੂਪ ਹੈ ਉਸ ਨੂੰ ਨਮਸਕਾਰ ਹੈ। ੨. ਮੁਕਤੀ ਦੇਣ ਵਾਲਾ। ੩. ਪਦਾਰਥਾਂ ਰੂਪੀ ਮਾਸ। ੪. ਬੁਧੀ ਰੂਪੀ ਬਿੱਲੀ। ੫. ਵੱਡਾ ਕਸਾਈ, ਕ੍ਰੋਧ ਰੂਪੀ ਸਧਨਾ ਜਿ... ਰੂਪੀ ਛੁਰੀ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੮੯੯ | ੧ | ੫੧ | ਤੀਨਿ ਆਵਰਤ[1] ਕੀ; ਚੂਕੀ ਘੇਰ ॥ ('ਆ-ਵਰਤ' ਬੋਲੋ) |
| | ੩ | ੫੧ | ਦਾਝਿ ਗਏ ਤ੍ਰਿਣ; ਪਾਪ 'ਸੁਮੇਰ' ॥ |
| | ੮ | ੫੨ | ਅਚਿੰਤੁ ਜਾਲੁ ਕਾਲੁ; ਚਕ੍ਰ ਪੇਲ ॥ |
| | ੧੦ | ੫੨ | ਗਾਫਲ ਸੰਗਿ; ਨ ਤਸੂਆ[2] ਜਾਈ ॥ |
| ੯੦੦ | ੧ | ੫੪ | ਮਾਟੀ ਕਉ; ਜਲੁ ਦਹ ਦਿਸ ਤਿਆਗੈ ॥ |
| | ੨ | ੫੪ | ਘਟ ਮਹਿ; ਸਿੰਧੁ ਕੀਓ ਪਰਗਾਸੁ ॥ |
| | ੪ | ੫੪ | ਹੋਂਦੀ ਕਉ[3]: ਅਣਹੋਂਦੀ ਹਿਰੈ ॥ |
| | ੫ | ੫੪ | ਠਗਣਹਾਰ; ਅਣ-ਠਗਦਾ ਠਾਗੈ[4] ॥ |
| | ੧੫ | ੫੬ | ਚਰਨ ਕਮਲ ਬਸੇ; ਮੇਰੇ ਮਨ ਕੇ ॥ |
| ੯੦੧ | ੨ | ੫੭ | ਗਾਵਹੁ; ਰਾਮ ਕੇ ਗੁਣ ਗੀਤ ॥ |
| | ੧੦ | ੫੯ | ਨਰ ਨਰਹ[5]; ਨਮਸਕਾਰੰ ॥ |
| | ੧੦ | ੫੯ | ਜਲਨ ਥਲਨ, ਬਸੁਧ ਗਗਨ; ਏਕ ਏਕੰਕਾਰੰ ॥੧॥ਰਹਾਉ॥ |
| | ੧੦ | ੫੯ | ਹਰਨ ਧਰਨ; ਪੁਨ ਪੁਨਹ ਕਰਨ ॥ |
| | ੧੧ | ੫੯ | ਨਹ ਗਿਰਹ; ਨਿਰੰਹਾਰੰ ॥੧॥ |
| | ੧੧ | ੫੯ | ਗੰਭੀਰ ਧੀਰ ਨਾਮ ਹੀਰ; ਊਚ ਮੂਚ ਅਪਾਰੰ ॥ |
| | ੧੧ | ੫੯ | ਕਰਨ ਕੇਲ ਗੁਣ ਅਮੋਲ; ਨਾਨਕ ਬਲਿਹਾਰੰ ॥ |
| | ੧੨ | ੬੦ | ਰੂਪ ਰੰਗ ਸੁਗੰਧ ਭੋਗ, ਤਿਆਗਿ ਚਲੇ, ਮਾਇਆ ਛਲੇ; ਕਨਿਕ ਕਾਮਿਨੀ ॥ |
| | ੧੩ | ੬੦ | ਭੰਡਾਰ ਦਰਬ, ਅਰਬ ਖਰਬ; ਪੇਖਿ ਲੀਲਾ ਮਨੁ ਸਧਾਰੈ ॥ |
| | ੧੪ | ੬੦ | ਸੁਤ ਕਲਤ੍ਰ ਭ੍ਰਾਤ ਮੀਤ, ਉਰਝਿ ਪਰਿਓ ਭਰਮਿ ਮੋਹਿਓ; ਇਹ ਬਿਰਖ ਛਾਮਨੀ ॥ |
| | ੧੭ | ੧ | ਰਾਗੁ ਰਾਮਕਲੀ ਮਹਲਾ ੯ ਤਿਪਦੇ ॥ |
| ੯੦੨ | ੧ | ੧ | ਅਜਾਮਲੁ ਕਉ ਅੰਤ ਕਾਲ ਮੈ; ਨਾਰਾਇਨ ਸੁਧਿ ਆਈ ॥ |
| | ੨ | ੧ | ਨਾਹਨ ਗੁਨੁ ਨਾਹਿਨ ਕਛੁ ਬਿਦਿਆ; ਧਰਮੁ ਕਉਨੁ, ਗਜਿ ਕੀਨਾ ॥ |
| | ੫ | ੨ | ਕਉਨੁ ਨਾਮੁ, ਜਗੁ ਜਾ-ਕੈ ਸਿਮਰੈ; ਪਾਵੈ ਪਦੁ ਨਿਰਬਾਨਾ ॥ |
| | ੭ | ੨ | ਜਮ ਕੋ ਤ੍ਰਾਸੁ ਮਿਟੈ, ਨਾਨਕ ਤਿਹ; ਅਪੁਨੋ ਜਨਮੁ ਸਵਾਰੈ ॥ |

੧. ਤਿੰਨਾਂ ਗੁਣਾਂ ਦੀ ਬ੍ਰਤਲਾ ਕਾਰ ਘੁੰਮਣ ਘੇਰੀ ਚੁਕੀ ਗਈ। ੨. ਦੋ ਸੂਤ ਮਾਤ੍ਰ, ਗਜ ਦਾ ਚੌਵੀਵਾਂ ਹਿੱਸਾ ਭਾਵ ਥੋਹੜੇ ਮਾਤ੍ਰ। ੩. ਮੌਤ ਨੂੰ। ੪. ਇਹ ਜੀਵ ਅਣਠੱਗ ਸੀ ਪਰ ਕਾਮ ਕ੍ਰੋਧ ਆਦਿ ਠੱਗਾਂ ਨੇ ਠੱਗ ਲਿਆ। ੫. ਬ੍ਰਹਮ + ਨਰ = ਮਨੁੱਖ ਨਰਾਂ ਵਿਚੋਂ ਵਿਸ਼ੇਸ਼ ਨਰ ਜੋ ਨਾਸ਼ ਨਹੀਂ ਹੁੰਦਾ ਅਤੇ ਵਿਆਪਕ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੦੨ | ੯ | ੩ | ਤਰਨਾਪੋ[੧] ਬਿਖਿਅਨ ਸਿਉ ਖੋਇਓ; ਬਾਲਪਨੁ ਅਗਿਆਨਾ ॥ |
| | | | (ਤਰਨਾ-ਪੋ ਤੇ ਬਾਲ-ਪਨੁ ਬੋਲੋ) |
| | ੧੪ | ੧ | ਰਾਮਕਲੀ ਮਹਲਾ ੧ ਅਸਟਪਦੀਆ |
| | ੧੫ | ੧ | ਸਾ ਧਰਤੀ ਸੋ ਪਉਣੁ ਝੁਲਾਰੇ; ਜੁਗ ਜੀਅ ਖੇਲੇ, ਥਾਵ ਕੈਸੇ ॥ |
| | ੧੭ | ੧ | ਦਾਤਾ ਦਾਨੁ ਕਰੇ, ਤਹ ਨਾਹੀ; ਮਹਲ ਉਸਾਰਿ ਨ ਬੈਠਾ ॥ (ਮਹਿਲ ਬੋਲੋ) |
| | ੧੮ | ੧ | ਜੇ ਕੋ ਸਤੁ ਕਰੇ, ਸੋ ਛੀਜੈ; ਤਪ ਘਰਿ, ਤਪੁ ਨ ਹੋਈ ॥ |
| | ੧੮ | ੧ | ਜੇ ਕੋ ਨਾਉ ਲਏ, ਬਦਨਾਵੀ[੨]; ਕਲਿ ਕੇ ਲਖਣ ਏਈ ॥ |
| ੯੦੩ | ੧ | ੧ | ਆਖੁ ਗੁਣਾ; ਕਲਿ ਆਈਐ ॥ |
| | ੧ | ੧ | ਤਿਹੁ ਜੁਗ ਕੇਰਾ ਰਹਿਆ ਤਪਾਵਸੁ[੩]; ਜੇ ਗੁਣ ਦੇਹਿ, ਤ ਪਾਈਐ ॥ |
| | ੨ | ੧ | ਕਲਿ ਕਲਵਾਲੀ[੪], ਸਰਾ ਨਿਬੇੜੀ[੫]; ਕਾਜੀ, ਕ੍ਰਿਸਨਾ ਹੋਆ[੬] ॥ |
| | ੬ | ੨ | ਕਿਉ ਲਾਗੀ ਨਿਵਰੈ; ਪਰਤਾਪੁ ॥ |
| | ੧੨ | ੨ | ਨਿਰਦਇਆ; ਨਹੀ ਜੋਤਿ ਉਜਾਲਾ ॥ (ਨਿਰ-ਦਇਆ ਬੋਲੋ) |
| | ੧੩ | ੨ | ਝੂਠੋ ਖੇਲੁ ਖੇਲੈ; ਬਹੁ ਨਟੂਆ ॥ |
| | ੧੪ | ੨ | ਮੁਕਤਿ ਨਹੀ; ਬਿਦਿਆ ਬਿਗਿਆਨਿ[੭] ॥ |
| | ੧੭ | ੨ | ਜਤੁ ਸਤੁ ਸੰਜਮੁ; ਸਚੁ ਸੁ ਚੀਤੁ ॥ |
| ੯੦੪ | ੧ | ੩ | ਮਾਇਆ ਮੋਹੁ ਬਿਵਰਜਿ[੮]; ਸਮਾਏ ॥ (ਬਿ-ਵਰਜਿ ਬੋਲੋ) |
| | ੪ | ੩ | ਜੀਵਨ ਮੁਕਤਿ ਗਤਿ; ਅੰਤਰਿ ਪਾਈ ॥ |
| | ੬ | ੩ | ਸਦ ਬੈਰਾਗੀ; 'ਤਤੁ ਪਰੋਤਾ' ॥ |
| | ੧੧ | ੪ | ਝੂਠੁ ਨ ਬੋਲਿ ਪਾਡੇ; ਸਚੁ ਕਹੀਐ ॥ |
| | ੧੨ | ੪ | ਗਣਿ ਗਣਿ ਜੋਤਕੁ[੯]; ਕਾਂਡੀ ਕੀਨੀ[੧੦] ॥ |
| | ੧੩ | ੪ | ਹੋਰ ਕਥਨੀ ਬਦਉ[੧੧] ਨ; ਸਗਲੀ ਛਾਰੁ ॥ (੨) ਬਦਉਨ[੧੨] |
| | ੧੪ | ੪ | ਮੁਕਤਿ ਪ੍ਰਾਨ; ਜਪਿ, ਹਰਿ ਕਿਰਤਾਰਥਿ ॥ |
| ੯੦੫ | ੪ | ੫ | ਹਠੁ ਨਿਗ੍ਰਹੁ[੧੩] ਕਰਿ; ਕਾਇਆ ਛੀਜੈ ॥ |
| | ੫ | ੫ | ਰਾਮ ਨਾਮ ਸਰਿ; ਅਵਰੁ ਨ ਪੂਜੈ ॥ (ਪੂੱਜੈ ਬੋਲੋ) |

੧. ਜੁਆਨੀ-ਪੁਣਾ। ੨. ਤਿਸ ਦੀ ਬਦਨਾਮੀ ਹੁੰਦੀ ਹੈ। ੩. ਨਿਆਉਂ। ੪. ਕਲਜੁਗ ਦੀ ਲੜਾਈ ਵਾਲੀ ਕਿਰਿਆ। ੫. ਨਿਆਉਂ ਦੇ ਕਰਨ ਵਾਲੇ। ੬. ਕਾਲੇ ਮਨ ਵਾਲੇ ਹੋਏ। ੭. ਅਪ੍ਰੋਖ ਗਿਆਨ ਬਿਨਾਂ ਹੋਰ ਵਿਦਿਆ ਕਰਕੇ ਮੁਕਤੀ ਨਹੀਂ। ੮. ਵਰਜ ਕੇ। ੯. ਜੋਤਸ਼ ਵਿਦਿਆ। ੧੦. ਪੱਤੀ ਕੀਤੀ। ੧੧. ਕਥਨ ਨਹੀਂ ਕਰਦੇ। ੧੨. ਕਵੀਸ਼ਰੀ। ੧੩. ਇੰਦਰੇ ਰੋਕਣੇ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੦੫ | ੬ | ੫ | ਜਮੁ ਜੰਦਾਰੁ[1] ਜੋਹਿ ਨਹੀ ਸਾਕੈ; |
| | | | ਸਰਪਨਿ[2] ਡਸਿ ਨ ਸਕੈ, ਹਰਿ ਕਾ ਰਸੁ ਪੀਜੈ ॥ |
| | ੭ | ੫ | ਤ੍ਰੈ-ਗੁਣ ਬਿਖਿਆ; ਜਨਮਿ ਮਰੀਜੈ ॥ |
| | ੭ | ੫ | ਚਾੜਸਿ ਪਵਨੁ; ਸਿੰਘਾਸਨੁ[3] ਭੀਜੈ ॥ |
| | ੧੨ | ੫ | ਮਨੁ ਹਰਿ ਰਾਚੈ; ਨਹੀ ਜਨਮਿ ਮਰੀਜੈ ॥ |
| ੯੦੬ | ੧ | ੬ | ਤੀਰਥਿ ਭਰਮਸਿ; ਬਿਆਧਿ ਨ ਜਾਵੈ ॥ |
| | ੪ | ੬ | ਤੁਮ ਸਰਣਾਗਤਿ; ਰਹਉ ਸੁਭਾਉ[4] ॥ |
| | ੯ | ੭ | ਕਨਿਕ[5] ਕਾਮਨੀ[6] ਸਿਉ, ਹੇਤੁ ਵਧਾਇਹਿ; |
| | | | ਕੀ ਨਾਮੁ ਵਿਸਾਰਹਿ, ਭਰਮਿ ਗਇਆ ॥ |
| | ੧੯ | ੭ | ਮੂਏ ਕਉ ਰੋਵਹਿ ਕਿਸਹਿ ਸੁਣਾਵਹਿ; ਭੈ ਸਾਗਰ, ਅਸਰਾਲਿ[7] ਪਇਆ ॥ |
| ੯੦੭ | ੭ | ੮ | ਰਹੈ ਗਗਨ[8] ਪੁਰਿ, ਦ੍ਰਿਸਟਿ ਸਮੈਸਰਿ[9]; ਅਨਹਤ, ਸਬਦਿ ਰੰਗੀਣਾ ॥ |
| | | | *('ਸਮੈਸਰਿ' ਇਕੱਠਾ ਹੈ ਪਰ 'ਸਮੈ-ਸਰਿ' ਬੋਲੋ)* |
| | ੮ | ੮ | ਸਤੁ ਬੰਧਿ ਕੁਪੀਨ, ਭਰਿਪੁਰਿ ਲੀਣਾ; ਜਿਹਵਾ, ਰੰਗਿ ਰਸੀਣਾ ॥ |
| | ੧੩ | ੯ | ਅਉ[10] ਹਠਿ[11] ਹਸਤ[12], ਮੜੀ[13], ਘਰੁ ਛਾਇਆ[14]; |
| | | | ਧਰਣਿ ਗਗਨ, ਕਲ ਧਾਰੀ ॥ |
| | ੧੩ | ੯ | ਗੁਰਮੁਖਿ; ਕੇਤੀ ਸਬਦਿ ਉਧਾਰੀ ਸੰਤਹੁ ॥ *(ਚਾਲ ਵਾਸਤੇ ਬਿਸ੍ਰਾਮ)* |
| | ੧੬ | ੯ | ਪਰਪੰਚ ਬੇਣੁ[15], ਤਹੀ ਮਨੁ ਰਾਖਿਆ; ਬ੍ਰਹਮ ਅਗਨਿ ਪਰ-ਜਾਰੀ ॥ |
| | ੧੭ | ੯ | ਰਵਿ ਸਸਿ[16] ਲਉਕੇ[17], ਇਹੁ ਤਨੁ ਕਿੰਗੁਰੀ; ਵਾਜੈ ਸਬਦੁ ਨਿਰਾਰੀ ॥ |
| ੯੦੮ | ੧੦ | ੧ | ਰਾਮਕਲੀ ਮਹਲਾ ੩ ਅਸਟਪਦੀਆ |
| | ੧੩ | ੧ | ਸਤੁ ਸੰਤੋਖੁ, ਪਤੁ[18] ਕਰਿ ਝੋਲੀ[19], ਜੋਗੀ; |
| | | | ਅੰਮ੍ਰਿਤ ਨਾਮੁ ਭੁਗਤਿ[20] ਪਾਈ ॥ *(ਕਰਿ ਪਦ ਦੇਹਲੀ ਦੀਪਕ ਹੈ)* |
| | ੧੪ | ੧ | ਮਨੁ ਦ੍ਰਿੜੁ ਕਰਿ, ਆਸਣਿ ਬੈਸੁ ਜੋਗੀ; ਤਾ ਤੇਰੀ ਕਲਪਣਾ ਜਾਈ ॥ |
| | ੧੫ | ੧ | ਕਾਇਆ ਨਗਰੀ ਮਹਿ, ਮੰਗਣਿ ਚੜਹਿ ਜੋਗੀ; ਤਾ ਨਾਮੁ ਪਲੈ ਪਾਈ ॥ |
| | ੧੬ | ੧ | ਭਉ ਭਾਉ ਦੂਇ, ਪਤੁ[21] ਲਾਇ, ਜੋਗੀ; ਇਹੁ ਸਰੀਰੁ, ਕਰਿ ਡੰਡੀ ॥ |

੧. ਜਿੰਦ ਦਾ ਵੈਰੀ ਡੰਡਾ ਤੇ ਜਲਾਦ। ੨. ਮਾਇਆ। ੩. ਦਸਵੇਂ ਦੁਆਰ। ੪. ਸੁਭਾਵਿਕ ਹੀ। ੫. ਸੋਨਾ। ੬. ਇਸਤ੍ਰੀ। ੭. ਅਸਰਾਲ ਆਦਿ ਜੂਨਾਂ ਨੂੰ। ੮. ਚਿਦਾਕਾਸ ਪੂਰਨ ਵਿਚ। ੯. ਇਕ ਜੈਸਾ ਗਿਆਨੀ। ੧੦. ਬਹੁਤੋ। ੧੧. ਹਿਰਦਾ। ੧੨. ਹੈ। ੧੩. ਸਗੇਰ। ੧੪. ਬਣਾਇਆ ਹੈ ਪ੍ਰਮੇਸਰ ਨੇ। ੧੫. ਸੁੰਦਰ ਬਣਾਇਆ ਜਾਂ ਬੀਨ। ੧੬. ਸੂਰਜ ਬਿਬੇਕ, ਚੰਦ ਵੈਰਾਗ। ੧੭. ਤੂੰਬੇ। ੧੮. ਸਤੁ ਦਾ ਪਾਤ੍ਰ ਕਰੇ। ੧੯. ਸੰਤੋਖ ਦੀ ਝੋਲੀ ਕਰੇ। ੨੦. ਭੋਜਨ। ੨੧. ਤੂੰਬੇ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੦੯ | ੧ | ੧ | ਏਹੁ ਜੋਗੁ ਨ ਹੋਵੈ, ਜੋਗੀ; ਜਿ ਕੁਟੰਬੁ ਛੋਡਿ, ਪਰ ਭਵਣੁ ਕਰਹਿ[1] ॥ |
| | ੮ | ੨ | ਸਚਿ ਰਹਹੁ ਸਦਾ ਸਹਜੁ ਸੁਖੁ ਉਪਜੈ; ਕਾਮੁ ਕ੍ਰੋਧੁ ਵਿਚਹੁ ਜਾਈ ॥ |
| | ੧੪ | ੨ | 'ਧਾਤੁਰ ਬਾਜੀ' ਸਬਦਿ ਨਿਵਾਰੇ; ਨਾਮੁ ਵਸੈ ਮਨਿ ਆਈ ॥ |
| ੯੧੦ | ੧੬ | ੩ | ਭੈ ਭੰਜਨੁ, ਅਤਿ ਪਾਪ ਨਿਖੰਜਨੁ[2]; ਮੇਰਾ ਪ੍ਰਭੁ ਅੰਤਿ ਸਖਾਈ ॥ |
| ੯੧੧ | ੧੯ | ੫ | ਸੰਤਹੁ; ਗੁਰਮੁਖਿ ਮੁਕਤਿ ਗਤਿ ਪਾਈ ॥ |
| | ੧੪ | ੧ | ਰਾਮਕਲੀ ਮਹਲਾ ੫ ਅਸਟਪਦੀਆ |
| | ੧੫ | ੧ | ਕਿਨਹੀ; ਕੀਆ ਪਰਵਿਰਤਿ ਪਸਾਰਾ ॥ |
| | | | *(ਇਸ ਸ਼ਬਦ ਦੇ ਸਾਰੇ ਬਿਸ੍ਰਾਮ 'ਕਿਨਹੀ' ਤੇ ਹਨ)* |
| | ੧੬ | ੧ | ਮੋਹਿ ਦੀਨ; ਹਰਿ ਹਰਿ ਆਰਾਧੇ ॥ |
| | ੧੬ | ੧ | ਆਨ; ਨ ਜਾਨਾ ਵੇਸਾ ॥ |
| | ੧੭ | ੧ | ਕੋਈ ਕਹਤਉ; ਅਨੰਨਿ[3] ਭਗਉਤੀ[4] ॥ |
| ੯੧੩ | ੨ | ੧ | ਕਿਨਹੂ; ਵਰਤ ਨੇਮ ਮਾਲਾ ਪਾਈ ॥ |
| | ੫ | ੧ | ਕੋਈ ਚਤੁਰੁ; ਕਹਾਵੈ ਪੰਡਿਤ ॥ |
| | ੫ | ੧ | ਕੋ ਖਟੁ ਕਰਮ ਸਹਿਤ; ਸਿਉ ਮੰਡਿਤ ॥ |
| | ੫ | ੧ | ਕੋਈ ਕਰੈ ਆਚਾਰ; 'ਸੁਕਰਣੀ' ॥ |
| | ੬ | ੧ | ਸਗਲੇ ਕਰਮ ਧਰਮ; ਜੁਗ ਸੋਧੇ ॥ |
| | ੮ | ੨ | ਮਾਟੀ ਕਾ ਲੇ; ਦੇਹੁਰਾ ਕਰਿਆ ॥ |
| | ੯ | ੨ | ਜਿਨਿ ਦੀਏ ਤੁਧੁ; ਬਾਪ ਮਹਤਾਰੀ ॥ |
| | ੧੦ | ੨ | ਜਿਨਿ ਦੀਏ; ਭ੍ਰਾਤ ਪੁਤ ਹਾਰੀ[5] ॥ (੨) ਪੁਤਹਾਰੀ[6] ॥ |
| | ੧੪ | ੨ | ਹਸਤ ਕਮਾਵਨ[7]; ਬਾਸਨ[8], ਰਸਨਾ[9] ॥ |
| | ੧੬ | ੨ | ਅਬ ਤੂ ਸੀਝੁ; ਭਾਵੈ ਨਹੀ ਸੀਝੈ ॥ |
| | ੧੮ | ੨ | ਨਾ ਕਿਛੁ ਸੇਵਾ; ਨਾ ਕਰਮਾਰੇ[10] ॥ |
| | ੧੯ | ੨ | ਨਾਨਕ ਦਾਸ ਸੰਗਿ; ਪਾਥਰ ਤਰਿਆ ॥ |
| ੯੧੪ | ੫ | ੩ | ਕਾਹੂ; ਰੋਗ ਸੋਗ ਭਰਮੀਜਾ ॥ |
| | ੫ | ੩ | ਕਾਹੂ; ਪਵਨਧਾਰ[11] ਜਾਤ ਬਿਹਾਏ ॥ *('ਪਵਨਧਾਰ' ਇਕੱਠਾ ਹੈ)* |

੧. ਪਰ ਵਿਸ਼ੇਸ਼ ਕਰਕੇ ਵਿਚਰਨਾ ਕਰੇ (ਵਾ) ਪਰਾਏ ਘਰਾਂ ਵਿਚ ਰਹਿੰਦਾ ਹੈ। ੨. ਕੱਟਣ ਵਾਲਾ। ੩. ਇਕ ਰਸ ਇਕ ਰੁਖਾ, ਜੋ ਇਕ ਪਾਸੇ ਲਗੇ, ਫੇਰ ਹੋਰ ਪਾਸੇ ਮੂੰਹ ਨਾ ਕਰੇ। ੪. ਭਗਤ। ੫. ਪੁਤ੍ਰ ਹਾਰੀ = ਹਾਲ਼ੀ ਹਲ਼ ਵਾਹੁਣ ਵਾਲਾ। ੬. ਪੁਤਹਾਰੀ = ਨੂੰਹ। ੭. ਹੱਥਾਂ ਨਾਲ ਕਮਾਈ ਕਰਦੇ ਹਾਂ। ੮. ਨਾਸਾਂ ਨਾਲ ਵਾਸ਼ਨਾ ਲੈਂਦੇ ਹਾਂ। ੯. ਰਸਨਾ ਨਾਲ [illegible] ਹਾਂ। ੧੦. ਕਰਮ। ੧੧. ਪ੍ਰਾਣਾਯਾਮ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੧੪ | ੭ | ੩ | ਕਾਹੂ ਬਿਹਾਵੈ; ਜੀਆਇਹ ਹਿਰਤੇ[1] ॥ |
| | ੮ | ੩ | ਕਾਹੂ ਬਿਹਾਵੈ; ਮਤਾ[2] ਮਸੂਰਤਿ[3] ॥ |
| | ੧੧ | ੪ | ਦਾਵਾ ਅਗਨਿ; ਰਹੇ ਹਰਿ ਬੂਟ ॥ |
| | ੧੪ | ੪ | ਕਿਰਸਾਨੀ; ਜਿਉ ਰਾਖੈ ਰਖਵਾਲਾ ॥ |
| | ੧੭ | ੪ | ਜਿਉ ਪਾਵਕ ਸੰਗਿ; ਸੀਤ ਕੋ ਨਾਸ ॥ |
| ੯੧੬ | ੧ | ੬ | ਅਪਣੇ ਜੀਅ, ਤੈ ਆਪਿ ਸਮ੍ਹਾਲੇ; ਆਪਿ ਲੀਏ ਲੜਿ ਲਾਈ ॥ |
| | ੩ | ੬ | ਅਕਾਲ ਮੂਰਤਿ ਅਜੂਨੀ ਸੰਭਉ; ਕਲਿ ਅੰਧਕਾਰ ਦੀਪਾਈ ॥ |
| | ੭ | ੭ | ਸਤਿਗੁਰਿ, ਖੇਪ ਨਿਬਾਹੀ; ਸੰਤਹੁ ॥ |
| | ੮ | ੭ | ਹਰਿ ਨਾਮੁ ਲਾਹਾ, ਦਾਸ ਕਉ ਦੀਆ; ਸਗਲੀ ਤ੍ਰਿਸਨ ਉਲਾਹੀ[4] ਸੰਤਹੁ ॥ |
| | ੧੨ | ੭ | ਮੀਤ ਸਾਜਨ, ਮਾਲੁ ਜੋਬਨੁ ਸੁਤ; ਹਰਿ ਨਾਨਕ ਬਾਪੁ, ਮੇਰੀ ਮਾਈ ਸੰਤਹੁ ॥ |
| | ੧੪ | ੮ | ਘੂਮਨ-ਘੇਰਿ ਮਹਾ ਅਤਿ ਬਿਖੜੀ; ਗੁਰਮੁਖਿ ਨਾਨਕ, ਪਾਰਿ ਉਤਾਰੀ ॥ |
| | ੧੪ | ੮ | ਅੰਤਰਿ ਸੂਖਾ ਬਾਹਰਿ ਸੂਖਾ; ਹਰਿ ਜਪਿ, ਮਲਨ[5] ਭਏ, ਦੁਸਟਾਰੀ[6] ॥ |
| ੯੧੭ | ੧ | ੧ | ਰਾਮਕਲੀ ਮਹਲਾ ੩ ਅਨੰਦੁ |
| | ੫ | ੨ | ਅੰਗੀਕਾਰੁ, ਓਹੁ ਕਰੇ ਤੇਰਾ; ਕਾਰਜ ਸਭਿ ਸਵਾਰਣਾ ॥ |
| | ੯ | ੪ | ਸਾਚਾ ਨਾਮੁ; ਮੇਰਾ ਆਧਾਰੋ ॥ |
| | ੧੩ | ੫ | ਧੁਰਿ ਕਰਮਿ ਪਾਇਆ, ਤੁਧੁ ਜਿਨ ਕਉ; ਸਿ ਨਾਮਿ ਹਰਿ ਕੈ ਲਾਗੇ ॥ |
| ੯੧੮ | ੭ | ੧੦ | ਚਤੁਰਾਈ ਨ ਪਾਇਆ ਕਿਨੈ; ਤੂ ਸੁਣਿ ਮੰਨ ਮੇਰਿਆ ॥ |
| | ੧੧ | ੧੧ | ਸਤਿਗੁਰੂ ਕਾ ਉਪਦੇਸੁ ਸੁਣਿ ਤੂ; ਹੋਵੈ ਤੇਰੈ ਨਾਲੇ ॥ |
| | ੧੮ | ੧੪ | ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ; ਬਹੁਤੁ ਨਾਹੀ ਬੋਲਣਾ ॥ |
| ੯੧੯ | ੬ | ੧੬ | ਇਕਿ ਫਿਰਹਿ ਘਨੇਰੇ ਕਰਹਿ ਗਲਾ; ਗਲੀ ਕਿਨੈ ਨ ਪਾਇਆ ॥ (ਗੱਲਾਂ ਤੇ ਗੱਲੀਂ ਬੋਲੋ) |
| | ੮ | ੧੭ | ਪਵਿਤੁ ਮਾਤਾ ਪਿਤਾ, ਕੁਟੰਬ ਸਹਿਤ ਸਿਉ; ਪਵਿਤੁ ਸੰਗਤਿ ਸਬਾਈਆ ॥ |
| | ੯ | ੧੭ | ਕਹਦੇ ਪਵਿਤੁ ਸੁਣਦੇ ਪਵਿਤੁ; ਸੇ ਪਵਿਤੁ ਜਿਨੀ ਮੰਨਿ ਵਸਾਇਆ ॥ |
| | ੧੪ | ੧੯ | ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ; ਫਿਰਹਿ ਜਿਉ 'ਬੇਤਾਲਿਆ' ॥ |
| | ੧੫ | ੧੯ | ਕਹੈ ਨਾਨਕੁ, ਜਿਨ ਸਚੁ ਤਜਿਆ, ਕੂੜੇ ਲਾਗੇ; ਤਿਨੀ ਜਨਮੁ ਜੂਐ ਹਾਰਿਆ ॥ |

੧. ਜੀਵਾਂ ਦੇ ਅਉਗਣਾਂ ਨੂੰ ਹਿਰਤੇ = ਦੇਖਦੇ। ੨. ਥੋਹੜਿਆਂ ਦੀ ਰਾਇ। ੩. ਬਹੁਤਿਆਂ ਦੀ ਰਾਇ। ੪. ਵਿਸ਼ੇਸ਼ ਲਾਹ ਦਿੱਤੀ। ੫. ਉਦਾਸ (ਵਾ) ਮਲੇ ਗਏ। ੬. ਕਾਮਾਦਿ ਅਰੀ ਦੁਸ਼ਟ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੧੯ | ੧੮ | ੨੧ | ਜੇ ਕੋ ਸਿਖੁ; ਗੁਰੂ ਸੇਤੀ ਸਨਮੁਖੁ ਹੋਵੈ॥ |
| ੯੨੦ | ੬ | ੨੩ | ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ; ਜਪਿਹੁ ਸਾਰਿਗ-ਪਾਣੀ॥ |
| | ੯ | ੨੪ | ਚਿਤੁ ਜਿਨ ਕਾ ਹਿਰਿ ਲਇਆ ਮਾਇਆ; ਬੋਲਨਿ ਪਏ ਰਵਾਣੀ[1]॥ |
| | ੧੧ | ੨੫ | ਆਪੇ ਹੀਰਾ, ਰਤਨੁ ਆਪੇ; ਜਿਸਨੋ ਦੇਇ ਬੁਝਾਇ॥ |
| | ੧੨ | ੨੬ | ਸਿਵ ਸਕਤਿ[2], ਆਪਿ ਉਪਾਇਕੈ ਕਰਤਾ; ਆਪੇ ਹੁਕਮੁ ਵਰਤਾਏ॥ |
| | ੧੬ | ੨੭ | ਗੁਰ ਕਿਰਪਾ ਤੇ ਸੇ ਜਨ ਜਾਗੇ, ਜਿਨਾ ਹਰਿ ਮਨਿ ਵਸਿਆ;<br>ਬੋਲਹਿ ਅੰਮ੍ਰਿਤ ਬਾਣੀ॥ |
| | ੧੭ | ੨੭ | ਕਹੈ ਨਾਨਕੁ ਸੋ ਤਤੁ ਪਾਏ, ਜਿਸਨੋ ਅਨਦਿਨੁ ਹਰਿ ਲਿਵ ਲਾਗੈ;<br>ਜਾਗਤ ਰੈਣਿ ਵਿਹਾਣੀ॥ |
| ੯੨੧ | ੪ | ੨੯ | ਏਹ ਮਾਇਆ, ਜਿਤੁ ਹਰਿ ਵਿਸਰੈ, ਮੋਹੁ ਉਪਜੈ; ਭਾਉ ਦੂਜਾ ਲਾਇਆ॥ |
| | ੫ | ੨੯ | ਕਹੈ ਨਾਨਕੁ ਗੁਰ ਪਰਸਾਦੀ, ਜਿਨਾ ਲਿਵ ਲਾਗੀ;<br>ਤਿਨੀ ਵਿਚੇ ਮਾਇਆ ਪਾਇਆ॥ |
| | ੮ | ੩੦ | ਹਰਿ ਆਪਿ ਅਮੁਲਕੁ ਹੈ, ਭਾਗ ਤਿਨਾ ਕੇ ਨਾਨਕਾ; ਜਿਨ ਹਰਿ ਪਲੈ ਪਾਇ॥ |
| | ੯ | ੩੧ | ਹਰਿ ਹਰਿ ਨਿਤ ਜਪਿਹੁ ਜੀਅਹੁ; ਲਾਹਾ ਖਟਿਹੁ ਦਿਹਾੜੀ॥ |
| | ੧੨ | ੩੨ | ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ; ਬਹੁੜਿ ਨ ਤ੍ਰਿਸਨਾ ਲਾਗੈ ਆਇ॥ |
| | ੧੪ | ੩੩ | ਏ ਸਰੀਰਾ ਮੇਰਿਆ, ਹਰਿ ਤੁਮ ਮਹਿ ਜੋਤਿ ਰਖੀ;<br>ਤਾ ਤੂ ਜਗ ਮਹਿ ਆਇਆ॥ |
| | ੧੬ | ੩੩ | ਗੁਰ ਪਰਸਾਦੀ ਬੁਝਿਆ, ਤਾ ਚਲਤੁ ਹੋਆ; ਚਲਤੁ ਨਦਰੀ ਆਇਆ॥ |
| | ੧੬ | ੩੩ | ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ, ਜੋਤਿ ਰਾਖੀ;<br>ਤਾ ਤੂ ਜਗ ਮਹਿ ਆਇਆ॥ |
| | ੧੯ | ੩੪ | ਗੁਰ ਚਰਨ ਲਾਗੇ ਦਿਨ ਸਭਾਗੇ; ਆਪਣਾ ਪਿਰੁ ਜਾਪਏ॥ |
| ੯੨੨ | ੬ | ੩੬ | ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ;<br>ਹਰਿ ਰੂਪੁ ਨਦਰੀ ਆਇਆ॥ |
| | ੭ | ੩੬ | ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ;<br>ਸਤਿਗੁਰਿ ਮਿਲਿਐ, ਦਿਬ ਦ੍ਰਿਸਟਿ[3] ਹੋਈ॥ |
| | ੮ | ੩੭ | ਸਾਚੈ ਸੁਨਣੈ ਨੋ ਪਠਾਏ, ਸਰੀਰਿ ਲਾਏ; ਸੁਣਹੁ ਸਤਿ ਬਾਣੀ॥ |
| | ੧੦ | ੩੭ | ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ, ਪਵਿਤ੍ਰ ਹੋਵਹੁ; ਸਾਚੈ ਸੁਨਣੈ ਨੋ ਪਠਾਏ॥ |

੧. ਆਦਿਤ (ਵਾ) ਬੇ-ਅਰਥ ਬੋਲਦੇ ਹਨ, ਜ਼ਬਾਨੀ ਜ਼ਬਾਨੀ ਬਕੀ ਜਾਣਾ। ੨. ਪੁਰਖ ਪ੍ਰਕ੍ਰਿਤੀ। ੩. ਵੱਡੀ ਦ੍ਰਿਸ਼ਟੀ (ਵਾ) ਗਿਆਨ ਦ੍ਰਿਸ਼ਟੀ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੨੨ | ੧੩ | ੩੮ | ਤਹ ਅਨੇਕ ਰੂਪ ਨਾਉ ਨਵ ਨਿਧਿ; ਤਿਸਦਾ ਅੰਤੁ ਨ ਜਾਈ ਪਾਇਆ ॥ |
| | ੧੩ | ੩੮ | ਕਹੈ ਨਾਨਕੁ ਹਰਿ ਪਿਆਰੇ ਜੀਉ, ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ ॥ |
| | | | (ਚਾਲ ਵਾਸਤੇ ਜੀਉ ਤੇ ਜਮਕ ਲਾਈ ਹੈ, ਅਰਥ ਵਾਸਤੇ ਪਿਆਰੈ ਤੇ ਲਗਦੀ ਹੈ) |
| ੯੨੩ | ੨ | ੧ | ਰਾਮਕਲੀ ਸਦੁ[1] ('ਸੱਦ' ਬੋਲੋ) |
| | ੨ | ੧ | ਜਗਿ ਦਾਤਾ ਸੋਇ; ਭਗਤਿ ਵਛਲੁ, ਤਿਹੁ ਲੋਇ ਜੀਉ ॥ |
| | ੬ | ੨ | ਅੰਤਿ ਚਲਦਿਆ ਹੋਇ ਬੇਲੀ; ਜਮਦੂਤ ਕਾਲੁ ਨਿਖੰਜਨੋ ॥ |
| | ੭ | ੨ | ਸਤਿਗੁਰੂ ਕੀ ਬੇਨਤੀ ਪਾਈ[2]; ਹਰਿ ਪ੍ਰਭਿ, ਸੁਣੀ ਅਰਦਾਸਿ ਜੀਉ ॥ |
| | ੮ | ੩ | ਮੇਰੇ ਸਿਖ ਸੁਣਹੁ ਪੁਤ ਭਾਈਹੋ; ਮੇਰੈ ਹਰਿ ਭਾਣਾ, ਆਉ ਮੈ ਪਾਸਿ ਜੀਉ ॥ |
| | ੧੧ | ੩ | ਤੁਸੀ ਪੁਤ ਭਾਈ ਪਰਵਾਰੁ ਮੇਰਾ; ਮਨਿ ਵੇਖਹੁ, ਕਰਿ ਨਿਰਜਾਸਿ ਜੀਉ ॥ |
| | ੧੩ | ੪ | ਮਿਤੁ ਪੈਝੈ[3] ਮਿਤੁ[4] ਬਿਗਸੈ; ਜਿਸੁ ਮਿਤ ਕੀ ਪੈਜ ਭਾਵਏ[5] ॥ |
| | ੧੬ | ੫ | ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ; ਬੇਬਾਣੁ ਹਰਿ ਰੰਗੁ, ਗੁਰ ਭਾਵਏ[6] ॥ |
| | ੧੭ | ੫ | ਪਿੰਡੁ ਪਤਲਿ ਕਿਰਿਆ ਦੀਵਾ; ਫੁਲ ਹਰਿ ਸਰਿ ਪਾਵਏ ॥ |

## ਰਾਮਕਲੀ ਸਦੂ ਦਾ ਅੰਤ੍ਰੀਵ ਅਰਥ

### — ਨੋਟ —

ਭਾਈ ਸੁੰਦਰ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਪੜੋਤੇ ਸਨ, ਜਿਨ੍ਹਾਂ ਨੇ 'ਸੱਦ' ਉਚਾਰਿਆ ਹੈ। ਮਹਾਰਾਜ ਜੀ ਦੇ ਪੁੱਤਰ ਭਾਈ ਮੋਹਰੀ ਜੀ, ਭਾਈ ਮੋਹਰੀ ਜੀ ਦੇ ਪੁੱਤਰ ਭਾਈ ਅਨੰਦ ਜੀ, ਭਾਈ ਅਨੰਦ ਜੀ ਦੇ ਪੁੱਤਰ ਭਾਈ ਸੁੰਦਰ ਜੀ, ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਪਾਸ ਇਨ੍ਹਾ ਨੇ ਸੁਣਾਇਆ ਹੈ ਤੇ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਇਆ ਹੈ।

| | ੧੫ | ੫ | ਅੰਤੇ ਸਤਿਗੁਰੁ ਬੋਲਿਆ; ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥ |
|---|---|---|---|

ਅੰਤ ਨੂੰ ਸਤਿਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਉਣ ਵੇਲੇ ਬੋਲੇ = ਸਾਡੇ ਪਿਛੋਂ ਇਕ ਰਸ ਦੁੱਖਾਂ ਤੋਂ ਰਹਿਤ ਪ੍ਰਮੇਸ਼ਰ ਦਾ ਕੀਰਤਨ ਕਰਨਾ।

੧. ਅਖ਼ੀਰੀ ਸੱਦਾ, ਅੰਤ ਦਾ ਹੁਕਮਨਾਮਾ। ੨. ਕੀਤੀ। ੩. ਪੈਨ੍ਹਾਈਅਹਿ ਸਿਰੋਪਾ। ੪. ਮਿੱਤ੍ਰ। ੫. ਜਿਸ ਨੂੰ ਪਿਆਰੇ ਦੀ ਵਡਿਆਈ ਚੰਗੀ ਲੱਗਦੀ ਹੈ, ਓਹ ਮਿੱਤ੍ਰ ਖ਼ੁਸ਼ ਹੁੰਦਾ ਹੈ। ੬. ਸਰੀਰ ਦੇ ਸ਼ਾਂਤ ਹੋਣ ਤੋਂ ਪਿਛੋਂ ਜੋ ਪ੍ਰਾਣੀ ਦੇ ਲਿਜਾਣ ਵਾਸਤੇ ਸਜਾਇਆ ਜਾਂਦਾ ਹੈ। ਜ ਹਰੀ ਵਿਚ ਪ੍ਰੇਮ ਕਰਨਾ ਹੈ, ਇਹ ਸਾਨੂੰ ਬਿਬਾਣ ਚੰਗਾ ਲੱਗਦਾ ਹੈ।

ਪੰਗਤੀ | ਸ਼ਬਦ

ਰਾਗੁ ਰਾਮਕਲੀ

੧੬ ੫ **ਕੇਸੋ ਗੋਪਾਲ ਪੰਡਿਤ, ਸਦਿਅਹੁ; ਹਰਿ ਹਰਿ ਕਥਾ, ਪੜਹਿ ਪੁਰਾਣੁ ਜੀਉ ॥**

ਕੇ, ਸੋ ਜੋ ਜਲ ਆਦਿਕਾਂ ਵਿਚ ਸੈਨ ਕਰਨ ਵਾਲਾ ਪ੍ਰਮੇਸ਼ਰ ਕੇਸਵ ਹੈ, ਜਿਸ ਬਾਬਤ (ਕੇਸੋ ਕੇਸੋ ਕੂਕੀਐ ਨਾ ਸੋਈਐ ਅਸਾਰ) ਅਤੇ ਹੇ ਗੋਬਿੰਦ! ਹੇ ਗੋਪਾਲ! ਕੇਸਵ ਗੋਪਾਲ ਪ੍ਰਮੇਸਰ ਸਾਡਾ ਪੰਡਤ—'ਪੜਿਆ ਪੰਡਿਤ ਆਪੁ ਥੀਆ' ਦੇ ਵਾਕ ਅਨੁਸਾਰ ਤਿਸ ਪ੍ਰਮੇਸਰ ਨੂੰ ਜੋ ਬੇਨਤੀਆਂ ਨਾਲ ਬੁਲਾਉਣਾ ਹੈ, ਇਹੋ ਹੀ ਪੰਡਤ ਦਾ ਸੱਦਣਾ ਹੈ। ਹਰੀ ਜੋ ਪਾਪਾਂ ਦਾ ਹਾਰਕ ਹੈ ਤਿਸ ਹਰੀ ਦੀ ਕਥਾ ਪੜ੍ਹਨੀ ਹੀ ਮੇਰਾ ਪੁਰਾਣ ਹੈ। ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸਾਸਤ, ਹਰਿ ਮੇਰੀ ਕਥਾ ਕਹਾਨੀ ਜੀ॥

੧੭ ੫ **ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ; ਬੇਬਾਣੁ ਹਰਿ ਰੰਗੁ, ਗੁਰ ਭਾਵਏ ॥**

ਹਰੀ ਦੀ ਹੀ ਕਥਾ ਪੜ੍ਹੀਏ, ਅਕਾਲ ਪੁਰਖ ਦੇ ਨਾਮ ਨੂੰ ਹੀ ਸੁਣੀਏ। ਹਰੀ ਦੇ ਪ੍ਰੇਮ ਦਾ ਬਿਬਾਣ ਹੀ ਸਤਿਗੁਰੂ ਜੀ ਨੂੰ ਭਾਉਂਦਾ ਹੈ, ਹੋਰ ਹਰੇ ਰੰਗ ਆਦਿਕਾਂ ਦੇ ਬਿਬਾਣ ਦੀ ਲੋੜ ਨਹੀਂ। •

੧੭ ੫ **ਪਿੰਡੁ[੧] ਪਤਲਿ[੨] ਕਿਰਿਆ[੩] ਦੀਵਾ[੪]; ਫੁਲ[੫] ਹਰਿ[੬] ਸਰਿ ਪਾਵਏ ॥**

---

੧. ਉਬਲੇ ਹੋਏ ਚੋਲ ਆਦਿਕ ਦੇ ਗੋਲੇ ਜੋ ਬ੍ਰਾਹਮਣ ਲੋਕ ਪਿਤਰਾਂ ਨਮਿੱਤ ਦੇਂਦੇ ਹਨ ਇਸ ਨੂੰ ਪਿੰਡ ਭਰਨਾ ਕਹਿੰਦੇ ਹਨ ਜੋ ਕੇਸੋ ਪਰਮੇਵਰ ਦਾ ਨਾਮ ਹੈ ਇਹ ਪਿੰਡ ਭਰਨਾ ਹੈ। ੨. ਗੋਪਾਲ ਦਾ ਜੋ ਸੱਚਾ ਨਾਮ ਹੈ ਇਹੋ ਹੀ ਪੱਤਲਾਂ ਹਨ। ੩. ਪੰਡਿਤ ਤੱਤ ਬੇਤਿਆਂ ਦਾ ਬੁਲਾਉਣਾ (ਮਲਾਰ ਮ: ੩ ॥ ਸੋ ਪੰਡਿਤ ਜੋ ਤਿਹਾ ਗੁਣਾ ਕੀ ਪੰਡ ਉਤਾਰੈ) ਐਸੇ ਪੰਡਿਤਾਂ ਦਾ ਸੱਦਣਾ ਸਾਡੀ ਕਿਰਿਆ ਹੈ। ੪. ਹਰੀ ਦਾ ਨਾਮ ਹੀ ਦੀਵਾ ਹੈ। ੫. ਹਰੀ ਰੂਪ ਸਰੋਵਰ ਦੀ ਜਿਹੜੀ ਪ੍ਰਾਪਤੀ ਹੈ, ਇਹ ਸਾਡੇ ਫੁੱਲ ਪਾਉਣੇ ਹਨ। ਪਿੰਡੁ ਪਤਲਿ ਮੇਰੀ ਕੇਸੋ ਕਿਰਿਆ ਸਚੁ ਨਾਮ ਕਰਤਾਰ ॥ ਦੀਵਾ ਮੇਰਾ ਏਕ ਨਾਮੁ। ੬. ਹਰਿ ਸਰਿ ਵਸੈ ਹਉਮੈ ਮਾਰਿ ॥ ਹਰਿ ਸਰਿ, ਸਤ ਸੰਗਤ ਹੈ—ਸੰਗਤ ਦੀ ਪ੍ਰਾਪਤੀ ਹੀ ਸਾਡੇ ਫੁੱਲ ਪਾਉਣੇ ਹਨ, ਹਰਿ ਸਰ ਵਾਸਾ ਪਾਵਣਿਆ। 'ਹਰਿ ਸਰਿ' ਇਹਨਾਂ ਤੁਕਾਂ ਅਨੁਸਾਰ ਗੰਗਾ ਦਾ ਨਾਮ ਨਹੀਂ, ਹਰਿ ਸਰਿ ਸੱਤ ਸੰਗਤ ਦਾ ਤੇ ਹਰੀ ਦਾ ਨਾਮ ਹੈ, ਗੰਗਾ ਦੇ ਨਾਮ ਤਾਂ ਬਾਣੀ ਵਿਚ ਗੰਗਾ, ਭਗੀਰਥੀ ਆਣੀ, ਜਾਹਰਨਵੀ, ਸੁਰਸਰੀ ਆਦਿ ਨਾਮ ਹਨ, ਹੋਰਨਾਂ ਸ਼ਾਸਤ੍ਰਾਂ ਵਿਚ ਭੀ (ਹਰਿ ਸਰਿ) ਗੰਗਾ ਦਾ ਨਾਮ ਨਹੀਂ ਹੈ। ਦੇਵ ਨਦੀ, ਦਿਬ ਧੁਨੀ ਆਦਿ ਅਨੰਤ ਨਾਮ ਹਨ। 'ਨਖ ਪ੍ਰਸੇਵ ਜਾਂਕੈ ਸੁਰਸਰੀ' ਜਿਥੇ ਮਹਾਰਾਜ ਜੀ ਨੇ ਗੰਗਾ ਦੀ ਉਤਪਤੀ ਦਿਖਾਈ ਹੈ, ਓਥੇ ਨਖ = ਨੌਹਾਂ ਦਾ ਪ੍ਰਸੇਵ = ਮੁੜ੍ਹਕਾ ਕਿਹਾ ਹੈ, ਹਰਿ ਸਰਿ ਨਹੀਂ। ਬਾਕੀ ਜੇ ਕੋਈ ਹਠ ਕਰੇ ਭੀ ਕਿ ਇਹ ਗੰਗਾ ਹੈ ਤਾਂ ਸਤਿਗੁਰਾਂ ਨੇ ਗੰਗਾ ਬਾਬਤ ਲਿਖਿਆ ਹੈ—ਗੰਗ ਬਨਾਰਸਿ ਸਿਫਤਿ ਤੁਮਾਰੀ, ਨਾਵੈ ਆਤਮ ਰਾਉ ॥ ਵਾਹਿਗੁਰੂ ਤੇਰੀ ਸਿਫਤ ਹੀ ਸਾਡੀ ਗੰਗਾ ਕਾਂਸੀ ਹੈ। ਕਈ ਲੋਕ ਹਰਿ ਸਰ ਦਾ ਅਰਥ ਦਰਬਾਰ ਸਾਹਿਬ ਦਾ ਸਰੋਵਰ ਸਮਝਦੇ ਹਨ, ਓਹੁ ਚੋਰੀ ਛਪੀ ਦਰਬਾਰ ਸਾਹਿਬ ਫੁੱਲ ਪਾਉਂਦੇ ਹਨ, ਜੋ ਕਿ ਠੀਕ ਨਹੀਂ। ਕਈ ਲੋਕ ਹਰਿ ਸਰਿ ਦਾ ਅਰਥ ਸਤ ਸੰਗਤ ਸਮਝ ਕੇ ਮਿਰਤਕ ਦੇ ਮੱਥੇ ਦੀ ਅਸਥੀ ਪੀਹ ਕੇ ਚੌਂਕੀ ਸਾਹਿਬ ਦੇ ਚਰਨਾਂ ਵਿਚ ਪਾਉਂਦੇ ਸਨ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| | | | ਪਿੰਡ ਦਾ ਜੋ ਭਰਣਾ ਹੈ, ਪੱਤਲਾਂ ਦੇਣੀਆਂ, ਕਿਰਿਆ, ਬਾਰ੍ਹੀ ਤੇਰ੍ਹੀ ਕਰਣੀ, ਮੰਜੀ ਦੇਣੀ, ਭਾਂਡੇ ਦੇਣੇ, ਕਪੜੇ ਆਦਿਕ ਦੇਣੇ ਦੀਵੇ ਜਗਾਉਣੇ, ਫੁੱਲ ਆਦਿਕਾਂ ਦਾ ਪਾਉਣਾ, ਇਹ ਹਰਿ = ਹਰੀ ਦੇ ਸਰਿ = ਸ-ਦਰਸ਼ ਪਾ ਦਿਓਗੇ, ਭਾਵ ਹਰੀ ਦੇ ਨਾਮ ਦੇ ਸ-ਦਰਸ਼ ਕੋਈ ਚੀਜ਼ ਨਹੀਂ, ਇਸ ਕਰਕੇ ਸਾਡਾ ਤਾਂ ਪ੍ਰਮੇਸ਼ਰ ਦਾ ਨਾਮ ਹੀ ਸਭ ਕੁਝ ਹੈ। |
| | ੧੮ | ੫ | **ਹਰਿ ਭਾਇਆ, ਸਤਿਗੁਰੁ ਬੋਲਿਆ; ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥** |
| | | | ਜੋ ਹਰੀ ਨੂੰ ਭਾਇਆ ਹੈ ਸੋ ਸਤਿਗੁਰੂ ਪੁਰਖ ਜੀ ਬੋਲੇ ਹਨ। ਹਰੀ ਪੂਰਨ ਦੇ ਵਿਚ ਸਤਿਗੁਰੂ ਜੀ ਮਿਲੇ ਹੋਏ ਹਨ। |
| | ੧੮ | ੫ | **ਰਾਮਦਾਸ ਸੋਢੀ ਤਿਲਕੁ ਦੀਆ; ਗੁਰ ਸਬਦੁ ਸਚੁ ਨੀਸਾਣੁ ਜੀਉ ॥** |
| | | | ਸਤਿਗੁਰੂ ਅਮਰਦਾਸ ਜੀ ਨੇ ਰਾਮਦਾਸ ਸੋਢੀ ਬੰਸ ਦੇ 'ਸੂਰਜ' ਨੂੰ ਗੁਰਿਆਈ ਦਾ ਤਿਲਕ ਦਿੱਤਾ, ਗੁਰਾਂ ਦਾ ਸ਼ਬਦ ਸੱਚਾ ਪ੍ਰਗਟ ਹੋ ਰਿਹਾ ਹੈ। |
| ੯੨੪ | ੬ | ੧ | **ਰਾਮਕਲੀ ਮਹਲਾ ੫ ਛੰਤ** |
| | ੮ | ੧ | **ਨਾਲਿ ਹੋਵੰਦਾ, ਲਹਿ ਨ ਸਕੰਦਾ; ਸੁਆਉ ਨ ਜਾਣੈ ਮੂੜਾ ॥** |
| | ੯ | ੧ | **ਮਾਇਆ ਮਦਿ ਮਾਤਾ, ਹੋਛੀ ਬਾਤਾ;<br>ਮਿਲਣੁ ਨ ਜਾਈ, ਭਰਮ ਧੜਾ ॥** |
| | ੧੪ | ੧ | **ਜਾਣੋ ਪ੍ਰਭੁ ਜਾਣੋ; ਸੁਆਮੀ ਸੁਘੜੁ ਸੁਜਾਣੋ ॥** |
| ੯੨੫ | ੩ | ੨ | **ਭੈ ਦੂਰਿ ਕਰਤਾ ਪਾਪ ਹਰਤਾ; ਦੁਸਹ[1] ਦੂਖ ਭਵ ਖੰਡਨੋ ॥** *(ਦੁ-ਸਹ ਬੋਲੋ)* |
| | ੬ | ੨ | **ਕਿਲਵਿਖ ਹਰਣਾ, ਨਾਮ ਪੁਨਹਚਰਣਾ; ਨਾਮੁ ਜਮ ਕੀ ਤ੍ਰਾਸ ਹਰਾ ॥** |
| | ੭ | ੨ | **ਗੁਣ ਬੇਅੰਤ ਸੁਆਮੀ ਤੇਰੇ; ਕੋਇ ਨ ਜਾਨਈ ॥** |
| | ੯ | ੨ | **ਸਰਬ ਜਾਚਿਕ ਏਕੁ ਦਾਤਾ; ਕਰਣਾ-ਮੈ ਜਗਦੀਸਰਾ ॥** |
| | ੧੪ | ੩ | **ਰੁਣ ਝੁਣੋ ਸਬਦੁ ਅਨਾਹਦੁ; ਨਿਤ ਉਠਿ ਗਾਈਐ ਸੰਤਨ ਕੈ ॥** |
| ੯੨੬ | ੧੨ | ੪ | **ਗੁਰ ਚਰਨ ਲਾਗੇ ਦਿਨ ਸਭਾਗੇ; ਸਰਬ ਗੁਣ ਜਗਦੀਸਰੇ ॥** |
| | ੧੪ | ੪ | **ਭੈ ਸੰਕਟ ਕਾਟੇ; ਨਾਰਾਇਣ ਦਇਆਲ ਜੀਉ ॥** |
| | ੧੫ | ੪ | **ਹਰਿ ਗੁਣ ਆਨੰਦ ਗਾਏ; ਪ੍ਰਭ ਦੀਨਾ ਨਾਥ ਪ੍ਰਤਿਪਾਲ ਜੀਉ ॥** |
| | ੧੯ | ੪ | **ਸੋ ਸੁਆਮੀ ਪ੍ਰਭੁ ਰਖਕੋ; ਅੰਚਲਿ ਤਾ ਕੈ ਲਾਗੁ ਜੀਉ ॥** |

੧. ਦੁਸਹ – ਜੋ ਝੱਲਿਆ ਨਾ ਸਕੇ ਭਾਵ ਕਠਨ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਰਾਗੁ ਰਾਮਕਲੀ |
| ੯੨੭ | ੮ | ੦ | ਰਣ ਝੁੰਝਨੜਾ[1] ਗਾਉ ਸਖੀ; ਹਰਿ ਏਕੁ ਧਿਆਵਹੁ ॥ |
| | ੧੮ | ੨ | ਰੁਤਿ ਸਰਸ ਬਸੰਤ ਮਾਹ; ਚੇਤੁ ਵੈਸਾਖ, ਸੁਖ ਮਾਸੁ ਜੀਉ ॥ |
| ੯੨੮ | ੩ | ੩ | ਕੋਮਲ ਬੰਧਨ ਬਾਧੀਆ; ਨਾਨਕ ਕਰਮਹਿ ਲੇਖ ॥ |
| | ੭ | ੩ | ਕਰਿ ਪਾਪ ਜੋਨੀ, ਭੈ ਭੀਤ ਹੋਈ; ਦੇਇ ਸਾਸਨ[2] ਜਾਮ ਜੀਉ ॥ |
| | ੧੦ | ੪ | ਘਣ ਉਨਵਿ[3] ਵੁਠੇ; ਜਲ ਥਲ ਪੂਰਿਆ ਮਕਰੰਦ[4] ਜੀਉ ॥ |
| | ੧੪ | ੫ | ਹੈ ਕੋਈ ਸਾਜਨੁ ਸੰਤ ਜਨੁ; ਨਾਨਕ, ਪ੍ਰਭ ਮੇਲਣਹਾਰ ॥ |
| | ੧੫ | ੫ | ਰੁਤਿ ਸਰਦ ਅਡੰਬਰੋ[5]; ਅਸੂ ਕਤਕੇ ਹਰਿ ਪਿਆਸ ਜੀਉ ॥ |
| | ੧੭ | ੫ | ਈਤ ਉਤ ਦਹ ਦਿਸ ਅਲੋਕਨ; ਮਨਿ ਮਿਲਨ ਕੀ, ਪ੍ਰਭ ਪਿਆਸ ਜੀਉ ॥ |
| ੯੨੯ | ੧ | ੬ | ਸਾਧ ਪਠਾਏ ਆਪਿ ਹਰਿ; ਹਮ ਤੁਮ ਤੇ, ਨਾਹੀ ਦੂਰਿ ॥ |
| | ੨ | ੬ | ਰੁਤਿ ਸਿਸੀਅਰ ਸੀਤਲ; ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥ |
| | ੭ | ੭ | ਹਿਮਕਰ ਰੁਤਿ, ਮਨਿ ਭਾਵਤੀ; ਮਾਘੁ ਫਗਣੁ ਗੁਣਵੰਤ ਜੀਉ ॥ |
| | ੧੫ | ੮ | ਤਜਿ ਆਪੁ, ਸਰਣੀ ਪਰੇ ਚਰਨੀ; ਸਰਬ ਗੁਣ ਜਗਦੀਸਰੈ ॥ |
| | ੧੮ | ੧ | ਰਾਮਕਲੀ ਮਹਲਾ ੧ ਦਖਣੀ ਓਅੰਕਾਰੁ |
| | ੧੯ | ੧ | ਓਅੰਕਾਰਿ; ਬੇਦ ਨਿਰਮਏ[6] ॥ |
| ੯੩੦ | ੧ | ੧ | ਓ ਨਮ ਅਖਰ[7]; ਸੁਣਹੁ ਬੀਚਾਰੁ ॥ |
| | ੫ | ੩ | ਧਧੈ ਧਰਮੁ ਧਰੇ, ਧਰਮਾ ਪੁਰਿ; ਗੁਣਕਾਰੀ ਮਨੁ ਧੀਰਾ ॥ |
| | ੭ | ੪ | ਗੁਰ ਰਸੁ ਗੀਤ ਬਾਦ, ਨਹੀ ਭਾਵੈ ਸੁਣੀਐ; ਗਹਿਰ ਗੰਭੀਰੁ ਗਵਾਇਆ ॥ |
| | ੧੪ | ੭ | ਪਉਣ ਪਾਣੀ ਅਗਨੀ; ਅਸ ਰੂਪੁ[8] ॥ (੨) 'ਅਸਰੂਪੁ'[9] ॥ |
| | ੧੪ | ੭ | ਏਕੋ ਭਵਰੁ; ਭਵੈ ਤਿਹੁ ਲੋਇ ॥ |

---

੧. ਸੁੰਦਰ ਝੁਨਕਾਰ ਵਾਲਾ ਜਸ, ਬਾਲਕ ਦੇ ਜਨਮ ਸਮੇਂ ਜੋ ਗਾਵਿਆ ਜਾਂਦਾ ਹੈ। ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਜਨਮ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੋ ਤੁਕਾਂ ਸ਼ਬਦ ਦੀਆਂ ਉਚਾਰੀਆਂ ਹਨ ਬਾਕੀ ਹੋਰ ਸ਼ਬਦ ਨਹੀਂ ਉਚਾਰਿਆ, ਇਹ ਸਤਿਗੁਰਾਂ ਦੀ ਆਪਣੀ ਸੁਤੰਤ੍ਰਤਾ ਹੈ। ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ ਦੋਵੇਂ ਤੁਕਾਂ ਹਨ ਹੋਰ ਸ਼ਬਦ ਨਹੀਂ ਹੈ, ਨਾ ਲਿਖਣ ਨੂੰ ਹੋਰ ਬਾਣੀ ਵਾਂਗ ਥਾਂ ਛੱਡਿਆ ਹੈ। ਬਾਬਾ ਦੀਪ ਸਿੰਘ ਜੀ ਦੀ ਬੀੜ ਵਿਚ ਵੀ ਇਤਨਾ ਹੀ ਸ਼ਬਦ ਹੈ। ਭਾਈ ਮਨੀ ਸਿੰਘ ਜੀ ਦੀ ਬੀੜ ਵਿਚ ਵੀ ਦੋ ਤੁਕਾਂ ਹੀ ਹਨ ਜੋ ਦੋਵੇਂ ਹਜ਼ੂਰ ਸਾਹਿਬ ਬਿਰਾਜਮਾਨ ਹਨ। ਬੰਨੋ ਦੀ ਬੀੜ ਵਿਚ ੪ ਪਉੜੀਆਂ ਹਨ ਜਿਸ ਵਿਚ ਮੰਗਣੇ ਤੇ ਵਿਆਹ ਆਦਿਕ ਦਾ ਜ਼ਿਕਰ ਆਉਂਦਾ ਹੈ। ਪਤਾ ਨਹੀਂ ਲਿਖਾਰੀਆਂ ਨੇ ਕਿਸ ਦੀਆਂ ਉਚਾਰੀਆਂ ਹੋਈਆਂ ਲਿਖੀਆਂ ਹਨ ਸ੍ਰੀ ਮੁਖਵਾਕ ਨਹੀਂ, ਛੰਦ ਦੀ ਚਾਲ ਦਾ ਵਜ਼ਨ ਵੀ ਪੂਰਾ ਨਹੀਂ। ੨. ਤਾੜਨਾ। ੩. ਝੁਕ ਕੇ। ੪. ਜਲ। ੫. ਹੁਣ ਸਰਦ ਰੁਤ ਦੀ ਸੁਹਣੀ ਅਡੰਬਰ ਬਨਾਵਟ ਬਨੀ ਹੈ। ੬. ਪੈਦਾ ਕੀਤੇ। ੭. ਮੰਗਲ ਰੂਪ, ਨਮਸਕਾਰ ਕਰਨ ਯੋਗ ਅੱਖਰ ਜੋ ਪ੍ਰਮੇਸ਼ਰ ਹੈ। ੮. ਐਸਾ ਰੂਪ। ੯. ਸ੍ਵਰੂਪ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੩੦ | ੧੪ | ੭ | ਏਕੋ ਬੂਝੈ ਸੂਝੈ; ਪਤਿ ਹੋਇ ॥ |
| | ੧੫ | ੭ | ਗਿਆਨੁ ਧਿਆਨੁ ਲੇ; ਸਮਸਰਿ ਰਹੈ ॥ |
| | ੧੫ | ੭ | ਗੁਰਮੁਖਿ ਏਕੁ ਵਿਰਲਾ; ਕੋ ਲਹੈ ॥ |
| | ੧੫ | ੭ | ਜਿਸਨੋ ਦੇਇ; ਕਿਰਪਾ ਤੇ ਸੁਖੁ ਪਾਏ ॥ |
| | ੧੬ | ੮ | ਊਰਮ[1] ਧੂਰਮ[2]; ਜੋਤਿ ਉਜਾਲਾ ॥ (੨) ਊਰ ਮਧੂ ਰਮ[3] |
| | ੧੭ | ੮ | ਊਗਵਿਆ[4]; ਅਸ ਰੂਪੁ ਦਿਖਾਵੈ ॥ |
| | ੧੯ | ੯ | ਆਪੇ ਕਰੇ ਕਥੈ; ਸੁਣੈ ਸੋਇ ॥ |
| ੯੩੧ | ੧ | ੯ | ਓਹੁ ਬਿਧਾਤਾ; ਮਨਿ ਮੁਖਿ ਸੋਇ ॥ |
| | ੨ | ੧੦ | ਰਾਜਨ-ਰਾਮ; ਰਵੈ ਹਿਤਕਾਰਿ ॥ |
| | ੪ | ੧੦ | ਰਹਸੀ; ਰਾਮੁ ਰਿਦੈ ਇਕ ਭਾਇ ॥ |
| | ੬ | ੧੧ | ਏਕੁ ਸਬਦੁ ਰਾਮ ਨਾਮ ਨਿਰੋਧਰੁ[5]; ਗੁਰੁ ਦੇਵੈ ਪਤਿ ਮਤੀ ॥ *(ਮੱਤੀ ਬੋਲੋ)* |
| | ੮ | ੧੩ | ਲਾਹਾ ਨਾਮੁ ਰਤਨੁ; ਜਪਿ ਸਾਰੁ ॥ |
| | ੯ | ੧੩ | ਲਾੜੀ[6] ਚਾੜੀ[7]; ਲਾਇਤਬਾਰੁ[8] ॥ (੨) ਲਾ-ਇਤਬਾਰੁ ॥ *(ਲਾਇ-ਤਬਾਰੁ ਬੋਲੋ)* |
| | ੧੧ | ੧੪ | ਆਇ ਵਿਗੂਤਾ ਜਗੁ; ਜਮ ਪੰਥੁ ॥ ਆਈ[9]; ਨ ਮੇਟਣ ਕੋ ਸਮਰਥੁ ॥ |
| | ੧੪ | ੧੫ | ਜਨਮਿ ਮਰਣਿ; ਨਹੀ ਧੰਧਾ ਧੈਰੁ ॥ *(ਨਹੀ ਪਦ ਦੇਹਲੀ ਦੀਪਕ ਹੈ)* |
| | ੧੯ | ੧੭ | ਗੁਣ ਮਹਿ; ਗਿਆਨੁ ਪ੍ਰਾਪਤਿ ਹੋਇ ॥ |
| ੯੩੨ | ੨ | ੧੮ | ਕਸਿ ਕਸਵਟੀ; ਸਹੈ ਸੁ ਤਾਉ ॥ *(ਕਸਵੱਟੀ ਬੋਲੋ)* |
| | ੩ | ੧੮ | ਨਦਰਿ ਸਰਾਫ; ਵੰਨੀਸ ਚੜਾਉ ॥ (੨) ਵੰਨੀ ਸਚੜਾਉ ॥ |
| | ੩ | ੧੮ | ਜਗਤੁ ਪਸੂ; ਅਹੰ ਕਾਲੁ ਕਸਾਈ ॥ |
| | ੭ | ੨੦ | ਗਗਨ[10] ਗੰਭੀਰੁ[11]; ਗਗਨੰਤਰਿ[12] ਵਾਸੁ ॥ |
| | ੯ | ੨੦ | ਅਸਥਿਰੁ ਚੀਤੁ; ਸਮਾਧਿ ਸਗੋਨੀ[13] ॥ |
| | ੧੦ | ੨੧ | ਘਰ ਦਰ; ਫਿਰਿ ਥਾਕੀ ਬਹੁਤੇਰੇ ॥ |
| | ੧੧ | ੨੧ | ਕੇਤੇ ਗੁਰ ਚੇਲੇ; ਫੁਨਿ ਹੂਆ ॥ |
| | ੧੧ | ੨੧ | ਗੁਰਮੁਖਿ ਮਰਣੁ ਜੀਵਣੁ; ਪ੍ਰਭ ਨਾਲਿ ॥ |
| | ੧੩ | ੨੨ | ਗੁਰਮੁਖਿ ਤੋਲਿ; ਤੁੋਲਾਵੈ ਤੋਲੈ ॥ |

੧. ਅਕਾਸ਼। ੨. ਧਰਤੀ। ੩. ਊਰ = ਹਿਰਦੇ, ਮਧੂ = ਵਿਚ, ਰਮ = ਰਮਿਆ ਹੋਇਆ। ੪. ਪ੍ਰਗਟ ਹੋਇਆ। ੫. ਮਨ ਨੂੰ ਰੋਕਣ ਵਾਲਾ। ੬. ਨਿੰਦਾ। ੭. ਉਸਤਤ। ੮. ਚੁਗਲੀ ਲਾ ਨਹੀਂ + ਇਤਬਾਰ = ਭਰੋਸਾ ਬੇ-ਇਤਬਾਰਾ, ਬੇ-ਭਰੋਸਾ। ੯. ਮੌਤ ਆਈ ਹੋਈ ਨੂੰ (ਵਾ) ਚੇਤਨ ਮਾਇਆ ਆਈ ਹੋਈ ਨੂੰ। ੧੦. ਚੇਤਨ। ੧੧. ਡੂੰਘਾ ਹੈ। ੧੨. ਅਕਾਸ਼ ਆਦਿਕ ਤੇ ਹਿਰਦਿਆਂ ਅੰਦਰ ਜੀ। ੧੩. ਸੰ ਗਾਨੀ, ਸ + ਗੋਨੀ ਗਾਨਾਂ ਵਾਲੀ, ਗਾਨਾਂ ਸਹਿਤ, ਇਕ ਰਸ ਸਮਾਧੀ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੩੨ | ੧੪ | ੨੨ | ਗੁਰਮੁਖਿ ਮਜਨੁ; ਚਜੁ ਅਚਾਰੁ ॥ |
| | ੧੪ | ੨੨ | ਗੁਰਮੁਖਿ ਸਬਦੁ; ਅੰਮ੍ਰਿਤੁ ਹੈ ਸਾਰੁ ॥ ਨਾਨਕ; ਗੁਰਮੁਖਿ ਪਾਵੈ ਪਾਰੁ ॥ |
| | ੧੬ | ੨੩ | ਚਿੰਤਤ ਹੀ; ਦੀਸੈ ਸਭੁ ਕੋਇ ॥ ਚੇਤਹਿ ਏਕੁ; ਤਹੀ ਸੁਖੁ ਹੋਇ ॥ |
| | ੧੮ | ੨੪ | ਛੇਆਨਿਤ[1] ਦੇਖਹੁ; ਜਗਿ ਹੰਢਿ[2] ॥ |
| | ੧੮ | ੨੪ | ਧੂਪ ਛਾਵ; ਜੇ ਸਮ ਕਰਿ ਜਾਣੈ ॥ |
| ੯੩੩ | ੧ | ੨੪ | ਕਾਇਆ ਛੀਜੈ; ਭਈ ਸਿਬਾਲੁ[3] ॥ |
| | ੪ | ੨੬ | ਝੂਰਿ ਮਰੈ; ਦੇਖੈ ਪਰਮਾਦੁ[4] ॥ |
| | ੫ | ੨੬ | ਝੂਰਿ ਝੂਰਿ ਝਖਿ; ਮਾਟੀ ਰਲਿ ਜਾਇ ॥ |
| | ੮ | ੨੭ | ਗੁਰਿ ਕਹਿਆ; ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ; ਕਾਹੇ ਧਾਵਹੁ[5] ॥ |
| | ੯ | ੨੮ | ਟੂਟੈ ਨੇਹੁ; ਕਿ ਬੋਲਹਿ ਸਹੀ[6] ॥ ਟੂਟੈ ਬਾਹ[7]; ਦੁਹੂ ਦਿਸ ਗਹੀ ॥ |
| | ੯ | ੨੮ | ਟੂਟਿ ਪਰੀਤਿ ਗਈ; ਬੁਰ ਬੋਲਿ ॥ |
| | ੧੨ | ੨੯ | ਪਰ ਘਰਿ ਜਾਤੀ; ਠਾਕਿ ਰਹਾਈ ॥ ਮਹਲਿ ਬੁਲਾਈ; ਠਾਕ ਨ ਪਾਈ ॥ |
| | ੧੪ | ੩੦ | ਡਾਹਪਣਿ[8] ਤਨਿ ਸੁਖੁ ਨਹੀ; ਬਿਨੁ ਡਰ, ਬਿਣਠੀ[9] ਡਾਰ ॥ *(ਡਾਹੱਪਣਿ ਨਾ ਬੋਲੋ)* |
| ੯੩੪ | ੨ | ੩੨ | ਣਾ ਕੋ ਮੇਰਾ ਕਿਸੁ ਗਹੀ[10]; ਣਾ ਕੋ ਹੋਆ ਨ ਹੋਗੁ ॥ |
| | ੬ | ੩੩ | ਤਤੁ ਚੁਗਹਿ ਮਿਲਿ ਏਕ ਸੇ; ਤਿਨ ਕਉ ਫਾਸ ਨ ਰੰਚ ॥ (੨) ਏਕਸੇ |
| | ੭ | ੩੩ | ਉਡਹਿ ਤ ਬੇਗੁਲ ਬੇਗੁਲੇ; ਤਾਕਹਿ ਚੋਗ ਘਣੀ ॥ *(ਤੱਕਹਿ ਬੋਲੋ)* |
| | ੧੯ | ੩੭ | ਨਾ ਨਾ ਕਰਤ ਨ ਛੂਟੀਐ; ਵਿਣੁ ਗੁਣ ਜਮ ਪੁਰਿ ਜਾਹਿ ॥ |
| ੯੩੫ | ੨ | ੩੭ | ਥਾਕਿ ਰਹੀ ਕਿਵ ਅਪੜਾ; ਹਾਥ ਨਹੀ, ਨਾ ਪਾਰੁ ॥ |
| | ੫ | ੩੮ | ਨਾ ਤਿਸੁ; ਸੋਗੁ ਵਿਜੋਗੁ ਸੰਤਾਪੁ ॥ |
| | ੫ | ੩੮ | ਕਿਉ ਆਵਣ ਜਾਣਾ ਵੀਸਰੈ; ਝੂਠੁ ਬੁਰਾ, ਖੈ ਕਾਲੁ ॥ |
| | ੮ | ੩੯ | ਜਿਉ ਮਛੁਲੀ; ਫਾਥੀ ਜਮ ਜਾਲਿ ॥ |
| | ੯ | ੩੯ | ਇਵ ਛੂਟੈ; ਫਿਰਿ ਫਾਸ ਨ ਪਾਇ ॥ |
| | ੧੪ | ੪੧ | ਸਰ ਭਰਿ, ਸੋਖੇ, ਭੀ, ਭਰਿ ਪੋਖੈ[11]; ਸਮਰਥ ਵੇ-ਪਰਵਾਹੇ ॥ |

---

੧. ਛੇਆਨਿਤ = ਨਾਸ ਰੂਪ, ਝੂਠਾ। ੨. ਫਿਰ ਕੇ। ੩. ਸੁੱਕੇ ਜਾਲੇ ਦੀ ਨਿਆਈਂ। ੪. ਪਰਮ ਆਦੀ ਸਰੂਪ (ਵਾ) ਹੰਕਾਰ। ੫. ਭਗਤੀ ਤੋਂ ਕਿਉਂ ਨੱਸਦੇ ਹੋ ? ੬. ਸਖੀ ਜਿਹੜੀ ਸਾਹਮਣੇ ਬੋਲਦੀ ਹੈ। ੭. ਬਾਂਹ ਦੀ ਨਿਆਈਂ ਬ੍ਰਿਤੀ ਖਿਚੋਤਾਣ ਵਿਚ ਟੁੱਟ ਜਾਂਦੀ ਹੈ। ੮. ਭਟਕਣੇ ਕਰਕੇ, ਚਤਰਾਈ (ਡਾਹਪਣ ਸਿੰਧੀ ਬੋਲੀ ਹੈ)। ੯. ਨਾਸ ਹੋ ਜਾਂਦੀ ਹੈ। ੧੦. ਗ੍ਰਹਿਣ ਕਰਾਂ। ੧੧. ਭਰਿਆਂ ਨੂੰ ਸੁਕਾ ਦਿੰਦਾ ਹੈ ਤੇ ਸੁੱਕਿਆਂ ਨੂੰ (ਪੋਖੈ) ਲਬਾਲਬ ਭਰ ਦਿੰਦਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ | |
|---|---|---|---|---|
| ੯੩੬ | ੧ | ੪੨ | ਗੜ ਮੰਦਰ ਮਹਲਾ ਕਹਾ; ਜਿਉ ਬਾਜੀ ਦੀ ਬਾਣੁ[੧] ॥ | (੨) ਦੀਬਾਣੁ ॥ |
| | ੨ | ੪੨ | ਆਪੇ ਚਤੁਰੁ ਸਰੂਪੁ ਹੈ; ਆਪੇ ਜਾਣੁ ਸੁਜਾਣੁ ॥ | |
| | ੫ | ੪੩ | ਜੀਉ 'ਸਮਪਉ'[੨] ਆਪਣਾ; ਤਨੁ ਮਨੁ ਆਗੈ ਦੇਉ ॥ | (ਸਮੱਪਉ ਬੋਲੋ) |
| | ੭ | ੪੪ | ਰਾਹੁ ਬੁਰਾ ਭੀਹਾਵਲਾ[੩]; ਸਰ[੪] ਡੂਗਰ[੫] ਅਸਗਾਹ[੬] ॥ | |
| | ੧੨ | ੪੫ | ਚਾਕਰੁ ਕਹੀਐ ਖਸਮ ਕਾ; ਸਉਹੇ[੭] ਉਤਰ ਦੇਇ ॥ | |
| | ੧੪ | ੪੬ | ਨਰਕ ਨਿਵਾਰਣੁ ਨਰਹ ਨਰੁ; ਸਾਚਉ ਸਾਚੈ ਨਾਇ ॥ | |
| | ੧੭ | ੪੭ | ਝਾੜੈ; ਰੂੜਾ ਹਰਿ ਜੀਉ ਸੋਈ ॥ | |
| ੯੩੭ | ੬ | ੪੯ | ਖਸਮੁ ਪਛਾਣੈ ਆਪਣਾ; ਖੂਲੈ, 'ਬੰਧੁ' ਨ ਪਾਇ ॥ | (੨) ਬੰਧਨ |
| ੯੩੮ | ੧ | ੫੩ | ਮਨਮੁਖੁ ਬਿਦਿਆ ਬਿਕ੍ਰਦਾ[੮]; ਬਿਖੁ ਖਟੇ ਬਿਖੁ ਖਾਇ ॥ | |
| | ੩ | ੫੪ | ਸਚੀ ਪਟੀ[੯] ਸਚੁ ਮਨਿ; ਪੜੀਐ ਸਬਦੁ, ਸੁ ਸਾਰੁ ॥ | |
| | ੫ | ੧ | ਰਾਮਕਲੀ ਮਹਲਾ ੧ ਸਿਧਗੋਸਟਿ[੧੦] | |
| | ੬ | ੧ | ਸਿਧ ਸਭਾ, ਕਰਿ ਆਸਣਿ ਬੈਠੇ; ਸੰਤ ਸਭਾ ਜੈਕਾਰੋ ॥ | |
| | ੮ | ੨ | ਕਿਆ ਭਵੀਐ; ਸਚਿ ਸੂਚਾ ਹੋਇ ॥ | |
| | ੧੩ | ੪ | ਚਰਪਟੁ ਬੋਲੈ, ਅਉਧੂ[੧੧] ਨਾਨਕ; ਦੇਹੁ ਸਚਾ ਬੀਚਾਰੋ ॥ | |
| | ੧੪ | ੪ | ਸਾਚੁ ਕਹਹੁ, ਤੁਮ ਪਾਰ ਗਰਾਮੀ[੧੨]; ਤੁਝੁ, ਕਿਆ ਬੈਸਣੁ[੧੩] ਦੀਜੈ ॥ | |
| | ੧੫ | ੫ | ਜੈਸੇ ਜਲ ਮਹਿ, ਕਮਲੁ ਨਿਰਾਲਮੁ; ਮੁਰਗਾਈ ਨੈ[੧੪] ਸਾਣੇ[੧੫] ॥ | (੨) ਨੈਸਾਣੇ[੧੬] ॥ |
| ੯੩੯ | ੧ | ੭ | ਗੋਰਖ ਪੂਤੁ[੧੭], ਲੋਹਾਰੀਪਾ[੧੮] ਬੋਲੈ; ਜੋਗ ਜੁਗਤਿ, ਬਿਧਿ ਸਾਈ ॥ | (ਸਾਂਈ ਨਹੀਂ ਬੋਲਣਾ) |
| | ੮ | ੧੧ | ਊਂਧਉ ਖਪਰੁ; ਪੰਚ ਭੂ, ਟੋਪੀ ॥ | |
| | ੯ | ੧੧ | ਕਾਇਆ ਕੜਾਸਣੁ[੧੯]; ਮਨੁ ਜਾਗੋਟੀ ॥ | |
| | ੧੫ | ੧੫ | ਨਾਨਕ; ਹਉਮੈ ਮੇਟਿ ਸਮਾਇ ॥ | |
| | ੧੯ | ੧੮ | ਨਾਨਕ; ਗੁਰਮੁਖਿ ਉਤਰਸਿ ਪਾਰੇ ॥ | |

੧. ਬਾਜੀ ਦੀ ਬਣਾਵਟ। ੨. ਅਰਪਣਾ ਕਰੋ। ੩. ਭੈ ਦਾਇਕ। ੪. ਸਮੁੰਦਰ ਸੰਸਾਰ। ੫. ਪਹਾੜ ਪੰਜ ਕੋਸ਼। ੬. ਡੂੰਘਾ। ੭. ਸਾਮ੍ਹਣੇ। ੮. ਬਿੱਕਰੀ ਕਰਦਾ ਭਾਵ ਵੇਚਦਾ ਹੈ। ੯. ਸ਼ਰਧਾ ਰੂਪੀ ਸੱਚੀ ਪੱਟੀ। ੧੦. ਸਿਧ = ਸਿੱਧੀਆਂ ਵਾਲੇ, ਗੋਸ਼ਟ = ਪ੍ਰਸ਼ਨ ਉਤਰ ਚਰਚਾ, ਤਥਾ ਸਿਧਗੋਸਟਿ ਮੁਖ ਬਾਣੀ ਦਾ ਨਾਮ ਹੈ। ੧੧. ਅਉਧੂਤ, ਸੁਧ, ਵਿਰੱਕਤ। ੧੨. ਸਮੂੰਹ ਸੰਸਾਰ ਤੋਂ ਪਰੇ ਹੋਏ। ੧੩. ਉੱਤਰ ਪ੍ਰਸ਼ਨ, ਉਠਦੇ ਨੂੰ ਬਿਠਾ ਦੇਣ ਵਾਲਾ ਕਰਕੇ ਉਤਰ ਦਾ ਨਾਮ ਬੈਸਣ ਹੈ। ੧੪. ਨਦੀ ਦੇ। ੧੫ ਸਾਹਮਣੇ। ੧੬. ਖੰਭਾਂ ਨੂੰ ਭਿੱਜਨ ਦੀ ਨਿਸ਼ਾਨੀ। ੧੭. ਚੇਲਾ। ੧੮. ਸਿੱਧ ਦਾ ਨਾਮ ਹੈ। ੧੯. ਲੱਕ ਨੂੰ ਕੜਨ ਵਾਲਾ ਜੰਜੀਰ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੪੦ | ੮ | ੨੨ | ਏਸੁ ਸਬਦ ਕਉ, ਜੋ ਅਰਥਾਵੈ[1]; ਤਿਸੁ ਗੁਰ ਤਿਲੁ ਨ ਤਮਾਈ॥ |
| | ੧੧ | ੨੩ | ਅਕਲਪਤ ਮੁਦ੍ਰਾ[2], ਗੁਰ ਗਿਆਨੁ ਬੀਚਾਰੀਅਲੇ; ਘਟਿ ਘਟਿ ਸਾਚਾ, ਸਰਬ ਜੀਆ॥ (ਅ-ਕਲਪਤ ਬੋਲੋ) |
| ੯੪੧ | ੨ | ੨੫ | ਨਾਨਕ ਤਾਰੇ ਤਾਰਣ-ਹਾਰਾ; ਹਉਮੈ ਦੂਜਾ, ਪਰਹਰਿਆ॥ |
| | ੩ | ੨੬ | ਮਨਮੁਖਿ ਭਰਮਿ; ਭਵੈ ਬੇਬਾਣਿ[3]॥ ਵੇ-ਮਾਰਗਿ ਮੂਸੈ; ਮੰਤ੍ਰਿ ਮਸਾਣਿ॥ |
| | ੩ | ੨੬ | ਸਬਦੁ ਨ ਚੀਨੈ; ਲਵੈ ਕੁਬਾਣਿ[4]॥ |
| | ੪ | ੨੭ | ਗੁਰਮੁਖਿ; ਬਾਣੀ ਅਘੜੁ, ਘੜਾਵੈ॥ (ਅੱਘੜ ਬੋਲੋ) |
| | ੫ | ੨੭ | ਗੁਰਮੁਖਿ; ਨਿਰਮਲ ਹਰਿ ਗੁਣ ਗਾਵੈ॥ |
| | ੫ | ੨੭ | ਗੁਰਮੁਖਿ; ਪਵਿਤ੍ਰੁ ਪਰਮਪਦੁ ਪਾਵੈ॥ |
| | ੫ | ੨੭ | ਗੁਰਮੁਖਿ; ਰੋਮਿ ਰੋਮਿ, ਹਰਿ ਧਿਆਵੈ॥ |
| | ੮ | ੨੯ | ਗੁਰਮੁਖਿ; ਨਿਬਹੈ ਸ-ਪਰਵਾਰਿ॥ |
| | ੧੦ | ੨੯ | ਨਾਨਕ; ਹਉਮੈ ਜਾਲਿ ਸਮਾਈ॥ |
| | ੧੦ | ੩੦ | ਤਿਸ ਮਹਿ; ਓਪਤਿ ਖਪਤਿ, ਸੁ ਬਾਜੀ॥ |
| | ੧੨ | ੩੧ | ਗੁਰਮੁਖਿ; ਅਸਟ ਸਿਧੀ, ਸਭਿ ਬੁਧੀ॥ |
| | ੧੩ | ੩੧ | ਗੁਰਮੁਖਿ; ਪਰਵਿਰਤਿ ਨਰਵਿਰਤਿ, ਪਛਾਣੈ॥ |
| ੯੪੨ | ੨ | ੩੫ | ਗੁਰਮੁਖਿ ਰਤਨੁ ਲਹੈ; ਲਿਵ ਲਾਇ॥ |
| | ੬ | ੩੮ | ਬਿਨੁ ਗੁਰ ਤ੍ਰਿਪਤਿ ਨਹੀ; ਬਿਖੁ ਖਾਇ॥ |
| | ੬ | ੩੮ | ਬਿਨੁ ਗੁਰ; ਬਿਸੀਅਰੁ ਡਸੈ, ਮਰਿ ਵਾਟ॥ |
| | ੧੩ | ੪੦ | ਰਾਮਚੰਦਿ; ਮਾਰਿਓ, ਅਹਿ ਰਾਵਣੁ[5]॥ |
| | ੧੩ | ੪੦ | ਗੁਰਮੁਖਿ; ਸਾਇਰਿ, ਪਾਹਣ ਤਾਰੇ॥ ਗੁਰਮੁਖਿ; ਕੋਟਿ ਤੇਤੀਸ ਉਧਾਰੇ॥ |
| | ੧੫ | ੪੧ | ਨਾਨਕ; ਗੁਰਮੁਖਿ, ਬੰਧੁ ਨ ਪਾਇ॥ |
| | ੧੯ | ੪੩ | ਕਵਣ ਕਥਾ ਲੇ; ਰਹਹੁ ਨਿਰਾਲੇ॥ |
| ੯੪੩ | ੪ | ੪੫ | ਹਿਵੈ ਕਾ[6] ਘਰੁ ਮੰਦਰੁ; ਅਗਨਿ ਪਿਰਾਹਨੁ[7]॥ |
| | ੫ | ੪੬ | ਹਉ ਹਉ ਮੈ ਮੈ; ਵਿਚਹੁ ਖੋਵੈ॥ |
| | ੭ | ੪੭ | ਸਬਦੁ ਵਸੈ ਸਚੁ; ਅੰਤਰਿ ਹੀਆ॥ |
| | ੯ | ੪੮ | ਕਵਨ ਮੁਖਿ; ਕਾਲੁ ਜੋਹਤ ਨਿਤ ਰਹੈ॥ |

੧. ਅਰਥ ਦਾ ਸਿਧਾਂਤ। ੨. ਨਿਸ਼ਾਨੀ। ੩. ਉਜਾੜ ਵਿਚ, ਖੋਟੀ ਆਦਤ। ੪. ਖੋਟੀ ਬਾਣੀ। ੫. ਹੰਕਾਰੀ ਰਾਵਣ। ੬. ਬਰਫ਼ ਦਾ। ੭. ਚੋਲਾ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੪੩ | ੧੫ | ੫੧ | ਅੰਤਰਿ ਸੁੰਨੰ[੧] ਬਾਹਰਿ ਸੁੰਨੰ[੨]; ਤ੍ਰਿਭਵਣ ਸੁੰਨ[੩] ਮਸੁੰਨੰ[੪] ॥ |
| | ੧੯ | ੫੩ | ਨਉ ਸਰ ਸੁਭਰ[੫]; ਦਸਵੈ ਪੂਰੇ[੬] ॥ |
| ੯੪੪ | ੫ | ੫੫ | ਨਾਨਕ; ਮਨਮੁਖਿ ਨ ਬੁਝੈ ਗਵਾਰੁ ॥ (ਬੁੱਝੈ ਬੋਲੋ) |
| | ੭ | ੫੭ | ਸਾਚੁ ਵਖਰੁ ਧਨੁ; ਪਲੈ ਹੋਇ ॥ |
| | ੮ | ੫੭ | ਸਹਜਿ ਰਤਾ; ਬੂਝੈ ਪਤਿ ਹੋਇ ॥ |
| | ੧੦ | ੫੮ | ਤ੍ਰੈ ਸਤ ਅੰਗੁਲ[੭], ਵਾਈ[੮] ਕਹੀਐ; ਤਿਸੁ ਕਹੁ ਕਵਨੁ ਅਧਾਰੋ ॥ |
| | ੧੮ | ੬੦ | ਸੁਖਮਨਾ[੯] ਇੜਾ[੧੦] ਪਿੰਗੁਲਾ[੧੧] ਬੂਝੈ[੧੨]; |
| | | | ਜਾ ਆਪੇ ਅਲਖੁ ਲਖਾਏ ॥ |
| ੯੪੫ | ੧੨ | ੬੫ | ਖਾਵੈ ਦੂਖ, ਭੂਖ ਸਾਚੇ ਕੀ; ਸਾਚੇ ਹੀ ਤ੍ਰਿਪਤਾਸਿ ਰਹੈ ॥ |
| | ੧੩ | ੬੫ | ਨਾਨਕੁ ਆਖੈ ਸਚੁ ਸੁਭਾਖੈ; |
| | | | ਸਚਿ ਰਪੈ[੧੩], ਰੰਗੁ ਕਬਹੂ ਨ ਜਾਵੈ ॥ |
| | ੧੪ | ੬੬ | ਜਾ ਇਹੁ ਹਿਰਦਾ, ਦੇਹ ਨ ਹੋਤੀ; ਤਉ ਮਨੁ ਕੈਠੈ ਰਹਤਾ ॥ |
| | ੧੬ | ੬੬ | ਰਕਤੁ ਬਿੰਦੁ ਕੀ, ਮੜੀ ਨ ਹੋਤੀ; ਮਿਤਿ ਕੀਮਤਿ ਨਹੀ ਪਾਈ ॥ |
| | ੧੬ | ੬੬ | ਵਰਨੁ ਭੇਖੁ ਅਸ ਰੂਪੁ ਨ ਜਾਪੀ; ਕਿਉ ਕਰਿ ਜਾਪਸਿ ਸਾਚਾ ॥ |
| | | | (੨) ਅਸਰੂਪੁ |
| | ੧੯ | ੬੭ | ਰੂਪੁ ਨ ਰੇਖਿਆ ਜਾਤਿ ਨ ਹੋਤੀ; |
| | | | ਤਉ ਅਕੁਲੀਣਿ ਰਹਤਉ, ਸਬਦੁ ਸੁ ਸਾਰੁ ॥ |
| ੯੪੬ | ੬ | ੬੯ | ਗੁਰਮੁਖਿ; ਸਾਚੁ ਸਬਦੁ ਬੀਚਾਰੈ ਕੋਇ ॥ |
| | ੭ | ੬੯ | ਗੁਰਮੁਖਿ; ਜੋਗੀ ਜੁਗਤਿ ਪਛਾਣੈ ॥ (ਜੋਗੀ ਪਦ ਦੇਹਲੀ ਦੀਪਕ ਹੈ) |
| | ੧੦ | ੭੦ | ਨਾਨਕ ਬਿਨੁ ਗੁਰ; ਮੁਆ ਜਨਮੁ ਹਾਰਿ ॥ |
| | ੧੧ | ੭੧ | ਗੁਰਮੁਖਿ ਮੇਲਿ ਮਿਲਾਏ; ਸੁ ਜਾਣੈ ॥ |
| | ੧੪ | ੭੨ | ਸਤਿਗੁਰ ਤੇ ਨਾਮੁ ਪਾਈਐ ਅਉਧੂ; ਜੋਗ ਜੁਗਤਿ ਤਾ ਹੋਈ ॥ |
| | ੧੭ | ੭੩ | ਮਾਗਹਿ ਨਾਮੁ, ਪਾਇ ਇਹ ਭਿਖਿਆ; ਤੇਰੇ ਦਰਸਨ ਕਉ ਕੁਰਬਾਣੈ ॥ |
| | ੧੯ | ੭੩ | ਨਾਨਕ ਸਭਿ ਜੁਗ ਆਪੇ ਵਰਤੈ; ਦੂਜਾ ਅਵਰੁ ਨ ਕੋਈ ॥ |

੧. ਸੁਪਨੇ ਅੰਦਰ ਵੀ ਅਫੁਰ ਰੂਪ ਹੈ। ੨. ਜਗਤ ਰੂਪ ਵੀ ਅਫੁਰ ਰੂਪ ਹੈ। ੩. ਸੁਖੋਪਤਿ ਅਵਸਥਾ ਵਿਚ ਵੀ ਅਫੁਰ ਰੂਪ ਹੈ। ੪. ਜੜ੍ਹ ਨਹੀਂ, ਜੜ੍ਹਤਾਈ ਤੋਂ ਰਹਿਤ ਚੇਤਨ ਹੈ, ਹੈ ਅਫੁਰ ਤੇ ਹੈ ਚੇਤਨ। ੫. ਨਵਾਂ ਗੋਲਕਾਂ ਵਲੋਂ ਸਵਾਸਾਂ ਨੂੰ ਭਰ ਕੇ। ੬. ਦਸਵੇਂ ਦੁਵਾਰ ਵਿਚ ਚੜ੍ਹਾਵੇਂ। ੭. ਦਸ, ਅੰਗੁਲ = ਉਂਗਲਾਂ। ੮. ਹਵਾ। ੯. ਤ੍ਰਿਕੁਟੀ ਵਿਚ ਪ੍ਰਾਣਾਂ ਨੂੰ ਟਿਕਾਉਣ ਵਾਲੀ ਨਾੜੀ। ੧੦. ਖੱਬੀ ਸੁਰ ਚੰਦਰਮਾਂ ਦੀ। ੧੧. ਸੱਜੀ ਸੁਰ ਸੂਰਜ ਦੀ। ੧੨. ਪ੍ਰਾਣਾਂ ਦਾ ਉਤਾਰਨਾ, ਚੜ੍ਹਾਉਣਾ ਤੇ ਠਹਿਰਾਉਣਾ ਸਮਝੇ। ੧੩. ਰੰਗੇ ਜਾਣੇ।

| ਅੰਗ | ਪੰਗਤੀ | ਸ਼ਬਦ | |
|---|---|---|---|
| ੯੪੭ | ੨ | ੧ | ਰਾਮਕਲੀ ਕੀ ਵਾਰ ਮਹਲਾ ੩ ਜੋਧੇ ਵੀਰੈ[1]; ਪੂਰਬਾਣੀ ਕੀ ਧੁਨੀ॥ |
| | ੧੩ | ੧ | ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ[2]॥ (ਇਹ ਪੰਗਤੀ ਏਸ ਵਾਰ ਦੀ ਹਰੇਕ ਪਉੜੀ ਦੇ ਪਿਛੋਂ ਜ਼ਰੂਰ ਪੜ੍ਹਨੀ ਹੈ) |
| | ੧੪ | ੨ | ਤੈ ਸਹ ਬਾਤ ਨ ਪੁਛੀਆ; ਕਬਹੂ ਨ ਲਾਈ ਪਾਇ॥ |
| | ੧੬ | ੨ | ਵੇਕੀ ਸ੍ਰਿਸਟਿ ਉਪਾਈਅਨੁ; ਸਭ ਹੁਕਮਿ, ਆਵੈ ਜਾਇ ਸਮਾਹੀ॥ |
| ੯੪੮ | ੬ | ੩ | ਇਕਨਾ ਨੋ ਨਾਉ ਬਖਸਿਓਨੁ; ਅਸਥਿਰੁ ਹਰਿ ਸਤੀ॥ (ਸੱਤੀ ਬੋਲੋ) |
| | ੭ | ੩ | ਏਨਾ ਨੋ ਭਉ ਅਗਲਾ; ਪੂਰੀ ਬਣਤ ਬਣਤੀ॥ (ਬਣੱਤੀ ਬੋਲੋ) |
| | ੮ | ੪ | ਰਾਮ ਕਸਉਟੀ ਸੋ ਸਹੈ; ਜੋ ਮਰ ਜੀਵਾ ਹੋਇ॥ |
| ੯੪੯ | ੩ | ੬ | ਅਭਿਆਗਤ[3] ਏਹਿ ਨ ਆਖੀਅਨਿ; ਜਿਨ ਕੇ ਚਿਤ ਮਹਿ ਭਰਮੁ॥ (ਅਭਿਆ-ਗਤ ਬੋਲੋ) |
| | ੭ | ੬ | ਅੰਬਰੁ ਧਰਤਿ ਵਿਛੋੜਿਅਨੁ; ਵਿਚਿ ਸਚਾ ਅਸਰਾਉ[4]॥ |
| | ੯ | ੭ | ਰੈਣਾਇਰ[5] ਮਾਹਿ ਅਨੰਤੁ ਹੈ; ਕੂੜੀ ਆਵੈ ਜਾਇ॥ |
| | ੧੩ | ੭ | ਇਕਸੁ ਹਰਿ ਕੇ ਨਾਮ ਵਿਣੁ; ਧ੍ਰਿਗੁ ਜੀਵਣੁ ਧ੍ਰਿਗੁ ਵਾਸੁ॥ |
| | ੧੫ | ੭ | ਜਨ ਨਾਨਕ ਕਰੇ ਕਰਾਇਆ ਸਭੁ ਕੋ; ਜਿਉ ਭਾਵੈ ਤਿਵ ਹਰਿ ਗੁਣ-ਤਾਸੁ॥ |
| | ੧੬ | ੭ | ਛਤੀਹ ਜੁਗ ਗੁਬਾਰੁ ਸਾ; ਆਪੇ ਗਣਤ ਕੀਨੀ॥ |
| ੯੫੦ | ੬ | ੮ | ਸੈਸਾਰੈ ਵਿਚਿ ਸੋਭ ਨ ਪਾਇਨੀ; ਅਗੈ ਜਿ ਕਰੇ, ਸੁ ਜਾਣੈ ਕਰਤਾਰੁ॥ |
| | ੧੪ | ੯ | ਸਚਾ ਨਾਮੁ ਧਿਆਇ ਤੂ; ਸਭੋ ਵਰਤੈ ਸਚੁ॥ |

੧. ਜੋਧਾ ਵੀਰਾ = ਇਹ ਦੋਵੇ ਸੱਕੇ ਭਰਾ ਸਨ ਜਾਤੀ ਦੇ ਰਾਜਪੂਤ ਤੇ ਪੂਰਬਾਣੀ ਦੇ ਪੁੱਤਰ ਸੀ। ੨. ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਰਚ ਕੇ, ਮਹਾਰਾਜ ਦੇ ਸਰੂਪ ਵਿਚ ਜਦੋਂ ਨੌਂ ਧੁਨਾਂ ਚਾੜ੍ਹੀਆਂ ਹਨ ਤਾਂ ਰਾਮਕਲੀ ਦੀ ਪਹਿਲੀ ਵਾਰ ਬਾਬਤ ਆਗਿਆ ਕੀਤੀ ਕਿ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੀਜੇ ਪਾਤਿਸ਼ਾਹ ਜੀ ਦੀ ਵਾਰ ਦੀਆਂ ਪੰਜ ਪਉੜੀਆਂ ਲਿਖਾਈਆਂ ਹਨ ਗਿਣਤੀ ਦੀਆਂ ੨੧ ਹਨ, ਉਹਨਾਂ ਦੇ ਮਗਰੋਂ (ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ) ਇਹ ਤੁਕ ਹਰ ਪਉੜੀ ਦੇ ਅੰਤ ਵਿਚ ਪੜ੍ਹਨੀ ਭਾਵ ਇੱਕੀ ਵਾਰ ਪੜ੍ਹਨੀ ਹੈ। ਧੁਨ ਵਾਲੀ ਵਾਰ ਦੀ ਪਉੜੀ ਦੀਆਂ ਛੇ ਤੁਕਾਂ ਸਨ, ਮਹਾਰਾਜ ਜੀ ਨੇ ਇਹ ਤੁਕ ਪੜ੍ਹਨ ਦੀ ਆਗਿਆ ਦੇ ਕੇ ਛੇ ਤੁਕੀ ਵਾਰ ਦੀ ਧੁਨ ਬਣਾਈ ਹੈ। ਗੁਰ ਬਿਲਾਸ ਵਿਚ ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਧੁਨਾ ਚੜ੍ਹਾਉਣ ਵਾਲੇ ਧਿਆਇ ਵਿਚ ਜੋ ਭਾਈ ਗੁਰਦਾਸ ਜੀ ਪਾਸੋਂ ਲਿਖਾਈਆਂ ਹਨ ਟਕਸਾਲੀ ਗਿਆਨੀ ਚੰਦਾ ਸਿੰਘ ਜੀ ਦੇ ਪ੍ਯਾਇ ਵਿਚ ਤੇ ਗਿਆਨੀ ਅਮੀਰ ਸਿੰਘ ਜੀ ਅੰਮ੍ਰਿਤਸਰ ਦੇ ਟਕਸਾਲੀ ਗੋਬਿੰਦ ਦਾਸ ਦੇ ਪ੍ਯਾਇ ਟੀਕਾ ਫਰੀਦਕੋਟ ਆਦਿ ਵਿਚ ਇਹ ਤੁਕ ਪੜ੍ਹਨ ਦੀ ਗੁਰੂ ਸਾਹਿਬ ਵਲੋਂ ਆਗਿਆ ਦੱਸੀ ਹੈ। ੩. ਅਤਿਥੀ, ਵਿਰਕਤ, ਸੰਤ। ੪. ਆਸਰਾ। ੫. ਸੰਸਾਰ ਸਮੁੰਦਰ ਜਾਂ ਪ੍ਰਮੇਸ਼ਰ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੫੦ | ੧੫ | ੯ | ਨਾਨਕ ਹਰਿ ਕਾ ਭਾਣਾ ਮੰਨੇ,<br>ਸੋ ਭਗਤੁ ਹੋਇ; ਵਿਣੁ ਮੰਨੇ ਕਚੁਨਿ ਕਚੁ ॥ |
| ੯੫੧ | ੧ | ੯ | ਜਨ ਨਾਨਕ ਜਿਸ-ਦੇ ਏਹਿ ਚਲਤ ਹਹਿ; ਸੋ ਜੀਵਉ ਦੇਵਣਹਾਰੁ ॥ |
| | ੬ | ੧੦ | ਜਾਇ ਪੁਛਹੁ ਸਿਮ੍ਰਿਤਿ ਸਾਸਤ, ਬਿਆਸ ਸੁਕ ਨਾਰਦ;<br>ਬਚਨ ਸਭ ਸ੍ਰਿਸਟਿ ਕਰੇਨਿ[1] ॥ |
| | ੧੨ | ੧੦ | ਜਿਨ ਕਉ ਪੋਤੈ[2] ਪੁੰਨੁ ਹੈ; ਤਿਨ੍ ਵਾਤਿ[3] ਸਿਪੀਤੀ[4] ॥ |
| | ੧੩ | ੧੧ | ਸਤੀ ਪਾਪੁ ਕਰਿ; ਸਤੁ ਕਮਾਹਿ ॥ (‘ਸਤੀ’ ਤੇ ‘ਸਤ’ ਢਿੱਲੇ ਬੋਲੋ) |
| | ੧੩ | ੧੧ | ਗੁਰ ਦੀਖਿਆ; ਘਰਿ ਦੇਵਣ ਜਾਹਿ ॥ |
| | ੧੫ | ੧੧ | ਤੁਰਕ ਮੰਤ੍ਰੁ; ਕਨਿ ਰਿਦੈ ਸਮਾਹਿ[5] ॥ |
| ੯੫੨ | ੬ | ੧੧ | ਹਰਿ ਕਾ ਮੰਦਰੁ ਸਰੀਰੁ, ਅਤਿ ਸੋਹਣਾ; ਹਰਿ ਹਰਿ ਨਾਮੁ ਦਿੜ੍ਹੁ ॥ |
| | ੮ | ੧੨ | ਨਾ ਸਤਿ ਦੁਖੀਆ ਨਾ ਸਤਿ ਸੁਖੀਆ; ਨਾ ਸਤਿ, ਪਾਣੀ ਜੰਤ ਫਿਰਹਿ ॥ |
| | ੧੫ | ੧੨ | ਅਉ[6] ਹਠ[7] ਪਟਣ[8] ਮਹਿ; ਭੀਖਿਆ ਕਰੈ ॥ |
| ੯੫੩ | ੪ | ੧੨ | ਆਸਤਿ[9] ਨਾਸਤਿ[10]; ਏਕੋ ਨਾਉ ॥ |
| | ੪ | ੧੨ | ਕਉਣੁ ਸੁ ਅਖਰੁ; ਜਿਤੁ ਰਹੈ ਹਿਆਉ[11] ॥ |
| | ੯ | ੧੩ | ਮੂਰਖੁ ਹੋਵੈ ਸੋ ਸੁਣੈ; ਮੂਰਖ ਕਾ ਕਹਣਾ ॥ |
| | ੧੩ | ੧੩ | ਲੇਖਾ ਰਬੁ ਮੰਗੇਸੀਆ; ਬੈਠਾ ਕਢਿ ਵਹੀ ॥ |
| | ੧੪ | ੧੩ | ਤਲਬਾ ਪਉਸਨਿ[12] ਆਕੀਆ[13]; ਬਾਕੀ ਜਿਨਾ ਰਹੀ ॥ |
| | ੧੪ | ੧੩ | ਅਜਰਾਈਲੁ ਫਰੇਸਤਾ; ਹੋਸੀ ਆਇ ਤਈ[14] ॥ |
| | ੧੮ | ੧੪ | ਸਹੰਸਰ ਦਾਨ[15] ਦੇ; ਇੰਦ੍ਰੁ ਰੋਆਇਆ ॥ |
| | ੧੯ | ੧੪ | ਅਜੈ ਸੁ ਰੋਵੈ; ਭੀਖਿਆ ਖਾਇ ॥ (ਅ-ਜੈ ਬੋਲੋ) |
| ੯੫੪ | ੨ | ੧੪ | ਜਿਨ ਕੈ; ਸੁਆਮੀ ਰਹਤ ਹਦੂਰਿ ॥ |

੧. ਸ੍ਰੇਸ਼ਟ ਬਚਨ ਕਰਨੇ। ੨. ਖ਼ਜ਼ਾਨੇ। ੩. ਮੁਖ। ੪. ਸਿਫਤ (ਵਾ) ਵਾਤਿਸਿ = ਅੰਮ੍ਰਿਤ ਪੀਤਾ ਹੈ। ੫. ਹਿੰਦੂ ਜਦੋਂ ਫ਼ਾਰਸੀ ਪੜ੍ਹਨ ਲੱਗਦਾ ਹੈ ਤਾਂ ਤੁਰਕ ਕਲਮਾ ਉਸ ਦੇ ਕੰਨ ਵਿਚ ਪਹਿਲਾਂ ਸੁਣਾਉਂਦਾ ਹੈ। ਕੰਨਾਂ ਦੁਆਰੇ ਓਹੀ ਮੰਤ੍ਰ ਹਿਰਦੇ ਵਿਚ ਸਮਾਉਂਦਾ ਹੈ (ਵਾ) ਮੁਸਲਮਾਨੀ ਹਕੂਮਤ ਸਮੇਂ ਦਾਈਆਂ ਮੁਸਲਮਾਨ ਹੀ ਨੀਯਤ ਕੀਤੀਆਂ ਜਾਂਦੀਆਂ ਸਨ ਤੇ ਓਹੀ ਬੱਚੇ ਦੇ ਜਨਮ ਸਮੇਂ ਮੁਸਲਮਾਨੀ ਪ੍ਰਭਾਵ ਪਾਉਣ ਵਾਸਤੇ ਕੰਨਾਂ ਵਿਚ ਕਲਮਾਂ ਪੜ੍ਹ ਕੇ ਸੁਣਾ ਦੇਂਦੀਆਂ ਤੇ ਓਹੀ ਬੱਚੇ ਦੇ ਦਿਲ ਵਿਚ ਜਾ ਸਮਾਉਂਦਾ ਤੇ ਬੱਚਾ ਵੱਡਾ ਹੋ ਕੇ ਤੁਰਕ ਬਣ ਜਾਂਦਾ। ੬. ਪੁਨਾਂ। ੭. ਹਿਰਦੇ ਵਿਚ। ੮. ਸ਼ਹਿਰ, ਸਰੀਰ। ੯. ਆਸਤਕ, ਸ਼ਰਧਾਲੂ। ੧੦. ਨਾਸਤਕ. ਨਾਸ ਰੂਪ ਸਮਝੇ ਦੁਨੀਆ ਨੂੰ। ੧੧. ਲੱਜਿਆ ਰਹਿ ਆਵੇ (ਵਾ) ਹਿਰਦੇ ਟਿਕੇ। ੧੨. ਸਖ਼ਤੀ ਨਾਲ ਸੱਦੇ ਪੈਣਗੇ। ੧੩. ਹੰਕਾਰੀਆਂ ਨੂੰ। ੧੪. ਤਈਨਾਤ ਮੁਕੱਰਰ ਮੌਜੂਦ ਹੋਣਾ। ੧੫. ਛੰਨ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੫੪ | ੩ | ੧੪ | ਏਕੀ ਕਾਰਣਿ[1]; ਪਾਪੀ ਭਇਆ ॥ |
| | ੩ | ੧੪ | ਰੋਵਹਿ; ਸੇਖ ਮਸਾਇਕ ਪੀਰ ॥ |
| | ੧੦ | ੧੫ | ਰਤਨਾ ਸਾਰ ਨ ਜਾਣਈ; ਆਵੈ ਆਪੁ ਲਖਾਇ ॥ |
| | ੧੭ | ੧੬ | ਮਃ ੨ ॥ ਸਾਹਬਿ, ਅੰਧਾ ਜੋ ਕੀਆ; ਕਰੇ ਸੁਜਾਖਾ ਹੋਇ ॥ *(ਇਥੇ 'ਮਹਲਾ ੨' ਸ਼ੁੱਧ ਹੈ)* |
| ੯੫੫ | ੨ | ੧੬ | ਗੁਰ ਸੇਵਾ ਤੇ ਜਾਣਿਆ; ਸਚੁ ਪਰਗਟੀ ਏਸਾ[2] ॥ (੨) ਪਰਗਟੀਏਸਾ[3] ॥ |
| | ੪ | ੧੭ | ਲਬੁ ਵਤ੍ਰੁ, ਦਰੋਗੁ[4] ਬੀਉ; ਹਾਲੀ ਰਾਹ, ਕੁਹੇਤੁ[5] ॥ *(ਵੱਤ੍ਰੁ ਬੋਲੋ)* |
| | ੪ | ੧੭ | ਹਲੁ ਬੀਚਾਰੁ, ਵਿਕਾਰ ਮਣ; ਹੁਕਮੀ ਖਟੇ ਖਾਇ ॥ |
| | ੫ | ੧੭ | ਭਉ ਭੁਇ, ਪਵਿਤੁ ਪਾਣੀ; ਸਤੁ ਸੰਤੋਖੁ, ਬਲੇਦ ॥ |
| | ੬ | ੧੭ | ਹਲੁ ਹਲੇਮੀ, ਹਾਲੀ ਚਿਤੁ; ਚੇਤਾ ਵਤ੍ਰੁ, ਵਖਤ ਸੰਜੋਗੁ ॥ |
| | ੧੧ | ੧੮ | ਜੀਆ ਕਾ ਆਹਾਰੁ, ਜੀਅ; ਖਾਣਾ ਏਹੁ ਕਰੇਇ ॥ |
| | ੧੮ | ੧੯ | ਇਉ ਪਤਿ ਪਾਟੀ, ਸਿਫਤੀ ਸੀਪੈ; ਨਾਨਕ ਜੀਵਤ ਜੀਵੈ ॥ |
| ੯੫੬ | ੨ | ੧੯ | ਸਬਦੇ ਸਾਣ; ਰਖਾਈ ਲਾਇ ॥ |
| | ੩ | ੧੯ | ਗੁਣ ਕੀ ਥੇਕੈ[6]; ਵਿਚਿ ਸਮਾਇ ॥ |
| | ੩ | ੧੯ | ਤਿਸਦਾ ਕੁਠਾ ਹੋਵੈ; ਸੇਖੁ ॥ |
| | ੪ | ੧੯ | ਨਾਨਕ; ਦਰਿ ਦੀਦਾਰਿ ਸਮਾਇ ॥ |
| | ੬ | ੧੯ | ਭਗਤ ਸੋਹਨਿ ਗੁਣ ਗਾਵਦੇ; ਗੁਰਮਤਿ ਅਚਲੈ ॥ *(ਅਚੱਲੈ ਬੋਲੋ)* |
| | ੯ | ੨੦ | ਨਾ ਕਿਛੁ ਆਸਾ ਹਥਿ ਹੈ; ਕੇਉ ਨਿਰਾਸਾ ਹੋਇ ॥ |
| | ੧੪ | ੨੧ | ਨਾਨਕ ਤਿਨ ਕੌ ਸਤਿਗੁਰੁ ਮਿਲਿਆ; ਜਿਨਾ ਧੁਰੇ ਪੈਯਾ ਪਰਵਾਣਾ ॥ *('ਪੈਯਾ' ਨੂੰ ਪੈਇਆ ਬੋਲੋ)* |
| ੯੫੭ | ੧ | ੧ | ਰਾਮਕਲੀ ਕੀ ਵਾਰ ਮਹਲਾ ੫ |
| | ੪ | ੧ | ਗੁਰਿ ਪੂਰੈ ਵੇਖਾਲਿਆ; ਵਿਣੁ ਨਾਵੈ ਸਭ ਬਾਦਿ ॥ *(ਵੇਖਾਲਿਆ ਦਾ ਵੱਵਾ ਸ਼ੁੱਧ ਹੈ)* |
| | ੭ | ੧ | ਕੁਦਰਤਿ ਕੀਮ ਨ ਪਾਇ; ਅਲਖ ਬ੍ਰਹਮਟਿਆ[7] ॥ |
| | ੮ | ੧ | ਆਪੇ ਵਡ ਪਾਤਿਸਾਹੁ; ਆਪਿ ਵਜੀਰਟਿਆ ॥ *(ਵਜੀਰੱਟਿਆ ਨਹੀਂ ਬੋਲਣਾ)* |
| | ੧੦ | ੨ | ਇਕਸੁ ਸਤਿਗੁਰ ਬਾਹਰਾ; ਧ੍ਰਿਗੁ ਜੀਵਣੁ ਸੰਸਾਰਿ ॥ |

੧. ਇਕੋ ਕਾਰਨ, ਗੁਰੂ ਦਾ ਬਚਨ ਨਾ ਮੰਨਣ ਕਰਕੇ ਜਨਮੇਜਾ। ੨. ਈਸ਼ਰ ਬ੍ਰਹਮ। ੩. ਉਹ ਸੱਚਾ ਪ੍ਰਭ ਪ੍ਰਗਟ ਹੁੰਦਾ ਹੈ। ੪. ਝੂਠ। ੫. ਖੋਟੇ ਪਦਾਰਥਾਂ ਵਾਲਾ ਹੇਤ। ੬. ਗੁਥਲੀ, ਮਿਆਨ। ੭. ਬ੍ਰਹਮ ਅਟਿਆ = ਪੂਰਾ ਹੋਇਆ ਹੈ।

ਰਾਗੁ ਰਾਮਕਲੀ

| ਅੰਗ | ਪੰਗਤੀ | ਸ਼ਬਦ | |
|---|---|---|---|
| ੯੫੮ | ੫ | ੩ | ਤਿਸ-ਹੀ ਮਿਲਿਆ ਸਚੁ; ਮੰਤ੍ਰੁ ਗੁਰ, ਮਨਿ ਧਰੈ ॥ |
| | ੬ | ੪ | ਧੰਨੁ ਸੁ ਰਾਗ ਸੁਰੰਗੜੇ[1]; ਆਲਾਪਤ ਸਭ ਤਿਖ ਜਾਇ ॥ |
| | ੯ | ੪ | ਜਨ ਨਾਨਕ ਪਾਇਆ ਅਗਮ ਰੂਪੁ; ਅਨਤ ਨ ਕਾਹੂ ਜਾਇ ॥ |
| | ੧੨ | ੪ | ਜਨੁ ਨਾਨਕੁ ਲਗਾ ਸੇਵ ਹਰਿ; ਉਧਰਿਆ ਸਗਲ ਸੰਸਾਰੁ ॥ (ਉਧੱਰਿਆ ਨਹੀਂ ਕਰਨਾ) |
| | ੧੪ | ੪ | ਓਨਾ ਪਿਆਰਾ ਰਬੁ; ਓਨਾਹਾ ਜੋਗਾਈ ॥ |
| | ੧੯ | ੫ | ਹਰਿ ਇਕਸੈ ਦੀ, ਮੈ ਟੇਕ ਹੈ; ਜੋ ਸਿਰਿ ਸਭਨਾ ਸਮਰਥੁ ॥ |
| ੯੫੯ | ੧੧ | ੬ | ਹਰਣਾਖੀ[2] ਕੂ, ਸਚੁ ਵੈਣੁ ਸੁਣਾਈ; ਜੋ ਤਉ ਕਰੇ ਉਧਾਰਣੁ ॥ |
| | ੧੧ | ੬ | ਸੁੰਦਰ ਬਚਨ, ਤੁਮ ਸੁਣਹੁ ਛਬੀਲੀ[3]; ਪਿਰੁ, ਤੈਡਾ ਮਨ ਸਾਧਾਰਣੁ[4] ॥ |
| | ੧੩ | ੬ | ਨਾ ਹਉ ਭੁਲੀ, ਨਾ ਹਉ ਚੁਕੀ; ਨਾ ਮੈ, ਨਾਹੀ ਦੋਸਾ ॥ |
| | ੧੯ | ੬ | ਅਠੇ ਪਹਰ ਇਕਤੈ ਲਿਵੈ; ਮੰਨੇਨਿ ਹੁਕਮੁ ਅਪਾਰੁ ॥ |
| ੯੬੦ | ੨ | ੬ | ਜਿਸੁ ਤੂ ਆਵਹਿ ਚਿਤਿ; ਤਿਸੁ ਕਿ ਕਾੜਿਆ[5] ॥ |
| | ੬ | ੭ | ਅੰਦਰਿ ਮੈਲੁ ਨ ਉਤਰੈ ਹਉਮੈ; ਫਿਰਿ ਫਿਰਿ ਆਵੈ ਜਾਵੈ ॥ |
| | ੮ | ੭ | ਜਾ ਹੰਸ ਸਭਾ, ਵੀਚਾਰੁ ਕਰਿ ਦੇਖਨਿ;<br>ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥ (‘ਸਭਾ’ ਪੋਲਾ ਬੋਲੋ) |
| | ੯ | ੭ | ਉਡਰਿਆ ਵੇਚਾਰਾ ਬਗੁਲਾ; ਮਤੁ ਹੋਵੈ, ਮੰਞੁ ਲਖਾਵੈ ॥ |
| | ੧੧ | ੭ | ਸਿਖ ਹੰਸ, ਸਰਵਰਿ ਇਕਠੇ ਹੋਏ; ਸਤਿਗੁਰ ਕੈ ਹੁਕਮਾਵੈ ॥ |
| | ੧੪ | ੭ | ਅੰਦਰਿ ਮੋਹੁ, ਨਿਤ ਭਰਮਿ ਵਿਆਪਿਆ; ‘ਤਿਸਟਸਿ’ ਨਾਹੀ[6], ਦੇਹਾ ॥ (ਤਿਸਟਸਿ ਪੋਲਾ ਬੋਲੋ) |
| | ੧੭ | ੭ | ਸਤਿਗੁਰੁ ਸਰਾਫੁ, ਨਦਰੀ ਵਿਚਦੋ[7] ਕਢੈ; ਤਾਂ ਉਘੜਿ ਆਇਆ ਲੋਹਾ[8] ॥ |
| | ੧੯ | ੭ | ਸਤਿਗੁਰੁ ਨਿਰਵੈਰੁ, ਪੁਤ੍ਰ ਸਤ੍ਰ ਸਮਾਨੇ; ਅਉਗਣ ਕਟੇ, ਕਰੇ ਸੁਧੁ ਦੇਹਾ ॥ |
| ੯੬੧ | ੪ | ੭ | ਜਿਸਨੋ, ਤੂ ਸੰਤੁਸਟੁ[9]; ਕਲਮਲ ਤਿਸੁ ਖਈ ॥ |
| | ੪ | ੭ | ਜਿਸਨੋ, ਤੂ ਕਿਰਪਾਲੁ; ਸਚਾ ਸੋ ਥਿਅਈ[10] ॥ |
| | ੧੧ | ੮ | ਮਨਿ ਤਨਿ ਸਾਸਿ ਗਿਰਾਸਿ ਪ੍ਰਭੁ; ਇਕੋ ਇਕੁ ਧਿਆਇ ॥ |
| | ੧੨ | ੮ | ਅੰਮ੍ਰਿਤੁ ਨਾਮੁ ਨਿਧਾਨੁ ਸਚੁ; ਗੁਰਮੁਖਿ ਪਾਇਆ ਜਾਇ ॥ |

੧. ਰਾਗਾਂ ਦੇ ਪੁਤ, ਆਨੰਦ-ਦਾਇਕ। ੨. ਸੁਰਤੀ ਸਿੰਮ੍ਰਿਤੀ ਰੂਪ ਹਰਨਾਂ ਸਰੀਖੀਆਂ ਅੱਖਾਂ ਵਾਲੀ ਜਗਿਆਸੂ ਸਖੀ। ੩. ਸ਼ੋਭਾ ਵਾਲੀ। ੪. ਸਹਿਤ ਆਸਰੇ ਦੇ। ੫. ਝੋਰਾ। ੬. ਇਸਥਿਤ ਨਹੀਂ ਕਰ ਸਕਦਾ। ੭. ਵਿਚਦੀ। ੮. ਲੋਭੀ, ਲਾਲਚੀ, ਪਾਪੀ। ੯. ਭਲੀ ਤਰ੍ਹਾਂ ਪ੍ਰਸੰਨ। ੧੦. ਹੁੰਦਾ ਹੈ।

ਰਾਗੁ ਰਾਮਕਲੀ

| ਅੰਗ | ਪੰਗਤੀ | ਸ਼ਬਦ | |
|---|---|---|---|
| ੯੬੧ | ੧੬ | ੮ | ਜਿਸਨੋ, ਤੂ ਪ੍ਰਭ ਵਲਿ; ਤਿਸੁ ਕਿਆ ਮੁਹਛੰਦਗੀ[੧] ॥ |
| | ੧੮ | ੯ | ਤੁਧਹੁ ਭੁਲੇ, ਸਿ ਜਮਿ ਜਮਿ ਮਰਦੇ; ਤਿਨ ਕਦੇ ਨ ਚੁਕਨਿ ਹਾਵੇ ॥ |
| ੯੬੨ | ੧ | ੯ | ਸੁਣਿ ਕੈ ਜਮ ਕੇ ਦੂਤ; ਨਾਇ ਤੇਰੈ ਛਡਿ ਜਾਹਿ ॥ |
| | ੪ | ੧੦ | ਦੂਜਾ ਤਿਸੁ ਨ ਬੁਝਾਇਹੁ; ਪਾਰਬ੍ਰਹਮ ਨਾਮੁ ਦੇਹੁ ਆਧਾਰੁ[੨] ॥ |
| | ੭ | ੧੦ | ਜਿਨ੍ਾ ਲਗੀ ਪ੍ਰੀਤਿ ਪ੍ਰਭ ਨਾਮ; ਸਹਜ ਸੁਖ ਸਾਰੁ ॥ |
| | ੮ | ੧੦ | ਅਨਦ ਸੂਖ ਬਿਸ੍ਰਾਮ ਨਿਤ; ਹਰਿ ਕਾ ਕੀਰਤਨੁ ਗਾਇ ॥ |
| | ੧੪ | ੧੧ | ਹੁਕਮਿ ਉਛਲੈ[੩]; ਹੁਕਮੇ ਰਹੈ ॥ |
| | ੧੬ | ੧੧ | ਹੁਕਮੇ; ਜਪੈ ਨਿਰੋਧਰ[੪] ਗੁਰ ਮੰਤ ॥ |
| | ੧੮ | ੧੧ | ਸੋ ਢਾਢੀ ਭਾਗਠੁ; ਜਿਸੁ ਸਚਾ ਦੁਆਰਬਾਰੁ[੫] ॥ (ਦੁਆਰ-ਬਾਰੁ ਬੋਲੋ) |
| | ੧੮ | ੧੧ | ਓਹੁ ਢਾਢੀ ਤੁਧੁ ਧਿਆਇ; ਕਲਾਣੇ[੬] ਦਿਨੁ ਰੈਣਾਰ ॥ |
| ੯੬੩ | ੧੧ | ੧੩ | ਮਿਤ੍ਰੁ ਪਿਆਰਾ ਨਾਨਕ ਜੀ, ਮੈ ਛਡਿ ਗਵਾਇਆ; ਰੰਗਿ ਕਸੁੰਭੈ ਭੁਲੀ ॥ |
| | ੧੨ | ੧੩ | ਤਉ ਸਜਣ ਕੀ, ਮੈ ਕੀਮ ਨ ਪਉਦੀ; ਹਉ ਤੁਧੁ ਬਿਨੁ ਅਢੁ ਨ ਲਹਦੀ ॥ |
| | ੧੩ | ੧੩ | ਸਸੁ[੭] ਵਿਰਾਇਣਿ[੮] ਨਾਨਕ ਜੀਉ, ਸਸੁਰਾ ਵਾਦੀ[੯];<br>ਜੇਠੋ[੧੦] ਪਉ ਪਉ ਲੂਹੈ[੧੧] ॥ |
| | ੧੩ | ੧੩ | ਹਭੇ, ਭਸੁ[੧੨] ਪੁਣੇਦੇ[੧੩] ਵਤਨੁ[੧੪]; ਜਾ ਮੈ ਸਜਣੁ ਤੂਹੈ ॥ |
| | ੧੭ | ੧੪ | ਉਸਤਤਿ ਨਿੰਦਾ ਨਾਨਕ ਜੀ, ਮੈ ਹਭ ਵੰਞਾਈ[੧੫];<br>ਛੋੜਿਆ, ਹਭੁ ਕਿਝੁ ਤਿਆਗੀ ॥ |
| | ੧੯ | ੧੪ | ਫਿਰਦੀ ਫਿਰਦੀ ਨਾਨਕ ਜੀਉ,<br>ਹਉ ਫਾਵੀ[੧੬] ਥੀਈ[੧੭]; ਬਹੁਤੁ ਦਿਸਾਵਰੁ[੧੮] ਪੰਧਾ ॥ |
| ੯੬੪ | ੮ | ੧੫ | ਅੰਤਰਿ ਬਾਹਰਿ ਇਕੁ; ਇਕ ਰੀਤਾਵੀਆ[੧੯] ॥ |
| | ੯ | ੧੫ | ਮਨਿ ਦਰਸਨ ਕੀ ਪਿਆਸ; ਚਰਣ ਦਾਸਾਵੀਆ[੨੦] ॥ |
| | ੧੦ | ੧੬ | ਹਭਿ ਗੁਣ ਤੈਡੇ ਨਾਨਕ ਜੀਉ, ਮੈ ਕੂ ਥੀਏ;<br>ਮੈ ਨਿਰਗੁਣ ਤੇ, ਕਿਆ ਹੋਵੈ ॥ |

੧. ਕਿਸੇ ਦੀ ਮੁਹਤਾਜਗੀ। ੨. ਉਨ੍ਹਾਂ ਨੂੰ ਦ੍ਵੈਤ ਨਹੀਂ ਸਮਝਾਉਣੀ ਕੀਤੀ, ਜਿਨ੍ਹਾਂ ਨੂੰ ਪਰਮੇਸਰ ਦੇ ਨਾਮ ਦਾ ਆਸਰਾ ਦਿੱਤਾ ਹੈ। ੩. ਉਛਾਲਾ ਮਾਰਦਾ ਹੈ ਮਨ ਸਮੁੰਦਰ। ੪. ਨਿਰਾ ਉਧਾਰ ਕਰਨ ਵਾਲਾ (ਵਾ) ਮਨ ਨੂੰ ਰੋਕਣ ਵਾਲਾ। ੫. ਸਰੂਪ (ਵਾ) ਸਾਧ ਸੰਗਤਿ। ੬. ਜਸ। ੭. ਸੰਸੇ ਆਤਮਕ ਬ੍ਰਿਤੀ ਰੂਪ ਮਾਇਆ। ੮. ਵੈਰਣ ਹੋ ਰਹੀ ਹੈ। ੯. ਦੇਹ ਅਧਿਆਸ ਅਗਿਆਨ। ੧੦. ਧਰਮ ਰਾਜਾ। ੧੧. ਨਰਕ ਵਿਚ ਪਾ ਪਾ ਕੇ ਲੂਹੈ ਸਾੜਦਾ ਹੈ। ੧੨. ਸੁਆਹ ਖੇਹ। ੧੩. ਛਾਣਦੇ। ੧੪. ਫਿਰਨਾ। ੧੫. ਛੱਡੀ। ੧੬. ਬਿਆਕੁਲ, ਝੱਲੀ। ੧੭. ਹੋਈ। ੧੮. ਜੂਨਾਂ ਰੂਪੀ ਦਸੌਰਾ ਦੇ ਰਾਹ ਵਿਚ। ੧੯. ਮ੍ਰਯਾਦਾ। ੨੦. ਦਾਸੀ ਸਦਾਉਂਨੀ ਹਾਂ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੬੪ | ੧੧ | ੧੬ | ਦੇਹ ਛਿਜੰਦੜੀ[1], ਊਣ[2] ਮਝੂਣਾ[3]; ਗੁਰਿ ਸਜਣਿ, ਜੀਉ ਧਰਾਇਆ ॥ (੨) ਊਣਮ ਝੂਣਾ[4] |
| | ੧੭ | ੧੭ | ਮੁਲਿ ਨ ਘਿਧਾ[5]; ਮੈ ਕਉ ਸਤਿਗੁਰਿ ਦਿਤਾ ॥ |
| ੯੬੫ | ੧ | ੧੭ | ਆਤਮੁ[6] ਜਿਤਾ ਗੁਰਮਤੀ; ਆਗੰਜਤ[7] ਪਾਗਾ[8] ॥ (੨) ਆਗੰਜ ਤਪਾਗਾ[9] ॥ |
| | ੪ | ੧੮ | ਬਿਨੁ ਨਾਵੈ; ਬਹੁ ਫੇਰੁ ਫਿਰਾਹਰਿ[10] ॥ |
| | ੧੫ | ੧੯ | ਜਿਸੁ ਲਿਖਿਆ ਨਾਨਕ ਦਾਸ; ਤਿਸੁ ਨਾਉ ਅੰਮ੍ਰਿਤੁ, ਸਤਿਗੁਰਿ ਦਿਤਾ ॥ |
| ੯੬੬ | ੨ | ੨੧ | ਫਰੀਦਾ, ਭੂਮਿ[11] ਰੰਗਾਵਲੀ[12]; ਮੰਝਿ, ਵਿਸੂਲਾ ਬਾਗੁ[13] ॥ |
| | ੪ | ੨੧ | ਜਿਸੁ ਬੁਝਾਇਹਿ ਅਗਨਿ ਆਪਿ; ਸੋ ਨਾਮੁ ਧਿਆਏ ॥ |
| | ੮ | ੨੨ | ਨਾਨਕ ਵਿਰਲੇ ਪਾਈਅਹਿ; ਤਿਸੁ ਜਨ, ਕੀਮ[14] ਨ ਮੂਲਿ[15] ॥ |
| | ੧੪ | ੧ | ਰਾਮਕਲੀ ਕੀ ਵਾਰ, ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ (ਸੱਤੇ ਬੋਲੋ) |
| | ੧੫ | ੧ | ਨਾਉ ਕਰਤਾ ਕਾਦਰੁ ਕਰੇ; ਕਿਉ ਬੋਲੁ, ਹੋਵੈ ਜੋਖੀਵਦੈ[16] ॥ (੨) ਜੋ ਖੀਵਦੈ[17] ॥ |
| | ੧੫ | ੧ | ਦੇ ਗੁਨਾ ਸਤਿ[18], ਭੈਣ[19] ਭਰਾਵ ਹੈ; ਪਾਰੰਗਤਿ[20] ਦਾਨੁ ਪੜੀਵਦੈ[21] ॥ |
| | ੧੬ | ੧ | ਨਾਨਕਿ ਰਾਜੁ[22] ਚਲਾਇਆ; ਸਚੁ ਕੋਟੁ[23], ਸਤਾਣੀ ਨੀਵ ਦੈ[24] ॥ |
| | ੧੭ | ੧ | ਮਤਿ[25], ਗੁਰ ਆਤਮਦੇਵ ਦੀ[26]; ਖੜਗਿ[27] ਜੋਰਿ, ਪਰਾਕੁਇ[28] ਜੀਅ ਦੈ[29] ॥ |
| | ੧੮ | ੧ | ਸਹਿ ਟਿਕਾ ਦਿਤੋਸੁ; ਜੀਵਦੈ ॥ |

੧. ਨਾਸ ਹੋਣ ਵੇਲੇ। ੨. ਖ਼ਾਲੀ। ੩. ਹਿਰਦਾ ਸੀ। ੪. ਨਿਮੋਝੂਣੀ ਹੋ ਰਹੀ ਸੀ। ੫. ਲਿਆ। ੬. ਮਨ। ੭. ਕੱਟਣ ਤੋਂ ਰਹਿਤ ਪ੍ਰਮੇਸ਼ਰ। ੮. ਪਾਇਆ। ੯. ਆਗੰਜ = ਅਣਗਿਣਤ ਤਪਾਗਾ = ਤਪ ਕੀਤਾ ਹੈ। ੧੦. ਫਿਰਦਾ ਹੈ। ੧੧. ਬੁਧੀ ਰੂਪੀ ਧਰਤੀ। ੧੨. ਅਨੰਦ ਵਾਲੀ ਸੀ। ੧੩. ਵਿਸ਼ਿਆਂ ਦੀ ਵਿਹੁ ਵਾਲਾ ਬਾਗ਼। ੧੪. ਕੀਮਤ। ੧੫. ਉਕਾ ਹੀ ਨਹੀਂ। ੧੬. ਉਥੇ ਕਿਸ ਤਰ੍ਹਾਂ ਬੋਲ (ਝਗੜਾ) ਹੋ ਸਕਦਾ ਹੈ ਜਿਥੇ (ਜੋਖੀਵਦੈ) ਤੋਲਿਆ ਜਾ ਰਿਹਾ ਹੈ ਭਾਵ ਪੂਰਾ ਤੁਲ ਰਿਹਾ ਹੈ ਅਰਥਾਤ ਇਨਸਾਨ ਹੋ ਰਿਹਾ ਹੈ। ੧੭. ਸਹਾਰਨਾ। ੧੮. ਦੈਵੀ ਗੁਣ, ਸਤ ਆਦਿਕ ਭਾਈ। ੧੯. ਕਰੁਣਾ ਆਦਿਕ ਭੈਣਾਂ। ੨੦. ਪਰਮ ਗਤੀ ਮੋਖ। ੨੧. ਪ੍ਰਾਪਤ ਹੁੰਦਾ ਹੈ। ੨੨. ਗੁਰਿਆਈ ਗੱਦੀ ਦਾ ਰਾਜ। ੨੩. ਸੱਚ ਦਾ ਕਿਲ੍ਹਾ। ੨੪. ਭਗਤੀ ਰੂਪੀ ਸਹਿਤ ਬਲ ਦੇ ਨੀਂਹ ਰੱਖੀ। ੨੫. ਸਿਖਿਆ। ੨੬. ਪ੍ਰਕਾਸ਼ ਰੂਪ ਦੀ ਇਹ ਚਾਲ ਹੈ। ੨੭. ਗਿਆਨ ਖੜਗ। ੨੮. ਬਲ ਵਾਲਾ। ੨੯. ਹਿਰਦੇ ਦੇ ਵਿਚ ਦਿੱਤਾ ਹੈ।

ਰਾਗੁ ਰਾਮਕਲੀ

| ਅੰਗ | ਪਉੜੀ | ਸ਼ਬਦ | |
|---|---|---|---|
| ੯੬੭ | ੧ | ੨ | ਲੰਗਰੁ ਚਲੈ ਗੁਰ ਸਬਦਿ; ਹਰਿ ਤੋਟਿ ਨ ਆਵੀ, ਖਟੀਐ ॥ *(ਖੱਟੀਐ ਬੋਲੋ)* |
| | ੨ | ੨ | ਖਰਚੇ ਦਿਤਿ ਖਸੰਮ ਦੀ; ਆਪ ਖਹਦੀ[1], ਖੈਰਿ[2] ਦਬਟੀਐ[3] ॥ (੨) ਖੈਰਿਦ ਬਟੀਐ[4] ॥ *(ਦਬੱਟੀਐ ਬੋਲੋ)* |
| | ੪ | ੨ | ਪੁਤ੍ਰੀ ਕਉਲੁ ਨ ਪਾਲਿਓ; ਕਰਿ ਪੀਰਹੁ ਕੰਨ੍ ਮੁਰਟੀਐ ॥ *(ਪੁਤ੍ਰੀਂ ਤੇ ਮੁਰੱਟੀਐ ਬੋਲੋ)* |
| | ੪ | ੨ | ਦਿਲਿ ਖੋਟੈ ਆਕੀ ਫਿਰਨਿ੍; ਬੰਨਿ੍ ਭਾਰੁ, ਉਚਾਇਨਿ੍ ਛਟੀਐ[5] ॥ *(ਛੱਟੀਐ ਬੋਲੋ)* |
| | ੫ | ੨ | ਕਉਣੁ ਹਾਰੇ; ਕਿਨਿ ਉਵਟੀਐ[6] ॥ *(ਉਵੱਟੀਐ ਬੋਲੋ)* |
| | ੫ | ੩ | ਜਿਨਿ ਕੀਤੀ ਸੋ ਮੰਨਣਾ; ਕੋਸਾਲੁ[7] ਜਿਵਾਹੇ[8] ਸਾਲੀ[9] ॥ (੨) ਕੋ ਸਾਲੁ[10] |
| | ੬ | ੩ | ਸਤਿਗੁਰੁ ਆਖੈ, ਸਚਾ ਕਰੇ; ਸਾ ਬਾਤ ਹੋਵੈ ਦਰਹਾਲੀ[11] ॥ |
| | ੭ | ੩ | ਨਾਨਕੁ ਕਾਇਆ ਪਲਟੁ ਕਰਿ; ਮਲਿ ਤਖਤੁ ਬੈਠਾ, 'ਸੈ' ਡਾਲੀ[12] ॥ *(ਮੱਲਿ ਬੋਲੋ)* |
| | ੮ | ੩ | ਦਰੁ ਸੇਵੇ ਉਮਤਿ[13] ਖੜੀ; ਮਸਕਲੈ[14] ਹੋਇ ਜੰਗਾਲੀ[15] ॥ *(ਮਸਕੱਲੈ ਬੋਲੋ)* |
| | ੧੧ | ੪ | ਹੋਰਿੰਓ ਗੰਗ ਵਹਾਈਐ; ਦੁਨਿਆਈ ਆਖੈ, ਕਿ ਕਿਓਨੁ[16] ॥ |
| | ੧੨ | ੪ | ਨਾਨਕ ਈਸਰਿ ਜਗਨਾਥਿ; ਉਚ ਹਦੀ[17] ਵੈਣੁ, ਵਿਰਿਕਿ-ਓਨੁ[18] ॥ |
| | ੧੨ | ੪ | ਮਾਧਾਣਾ ਪਰਬਤੁ ਕਰਿ, ਨੇਤ੍ਰਿ ਬਾਸਕੁ[19]; ਸਬਦਿ[20] ਰਿੜਕਿਓਨੁ ॥ |
| | ੧੪ | ੪ | ਕੁਦਰਤਿ[21] ਅਹਿ[22] ਵੇਖਾਲੀਅਨੁ; ਜਿਣਿ ਐਵਡ ਪਿਡ[23], ਠਿਣਕਿਓਨੁ[24] ॥ |

---

੧. ਆਪ ਖਾਂਦੇ ਹਨ। ੨. ਖਰੈਤ। ੩. ਦੇਂਦੇ ਹਨ। ੪. ਵੰਡਦੇ ਹਨ। ੫. ਪਾਪਾਂ ਰੂਪੀ ਭਾਰ ਨੂੰ ਬੰਨ੍ਹ ਕੇ ਹੰਕਾਰ ਰੂਪੀ ਛੱਟ ਚੁੱਕਦੇ ਹਨ। ੬. ਜਿਤੇਗਾ, ਹਾਰਨ ਤੋਂ ਉਲਟ ਜਿਤੇਗਾ। ੭. ਬੇ-ਅਨੁਸਾਰ ਹੈ, ਜੋ ਆਗਿਆ ਨਹੀਂ ਮੰਨਦਾ ਭਾਵ ਕਪੁਤ੍ਰ। ੮. ਜਿਹੜਾ। ੯. ਅਨੁਸਾਰੀ ਹੈ ਭਾਵ ਗੁਰੂ ਅੰਗਦ ਸਾਹਿਬ ਜੀ। ੧੦. ਜਵਾਹੇ ਤੇ ਚੌਲਾਂ ਵਿਚੋਂ ਕੋ = ਕਿਹੜਾ ਸਾਲੁ = ਉੱਤਮ ਹੈ। ੧੧. ਛੇਤੀ। ੧੨. ਸੈਂਕੜੇ ਗੁਣਾਂ ਰੂਪ ਡਾਲੀਆਂ। ੧੩. ਸ੍ਰਿਸ਼ਟੀ, ਸਿੱਖੀ। ੧੪. ਮਾਜਣਾ, ਸੇਵਾ ਰੂਪ ਸਿਕਲ ਕਰਨਾ। ੧੫. ਪਾਪਾਂ ਦੇ ਜੰਗਾਲ ਵਾਲੀ ਬੁੱਧੀ। ੧੬. ਕੀ ਕੀਤਾ ਪੁੱਤਰਾਂ ਨੂੰ ਛੱਡਕੇ ਸੇਵਕ ਨੂੰ ਗੁਰਿਆਈ ਦਿੱਤੀ, ਇਹ ਉਲਟੀ ਗੰਗਾ ਵਗਾ ਦਿੱਤੀ, ਬ੍ਰਿਤੀ ਸੰਸਾਰ ਤੋਂ ਉਲਟਾ ਕੇ ਵਾਹਿਗੁਰੂ ਵੱਲ ਜੋੜ ਦਿੱਤੀ। ੧੭. ਦੁਨੀਆ ਦੀ ਹੱਦ ਤੋਂ ਉੱਚੇ ਵੈਣੁ = ਬਚਨ। ੧੮. ਵਰਣਨ ਕੀਤਾ ਹੈ। ੧੯. ਬਾਸ਼ਕ ਨਾਗ ਦਾ ਨੇਤ੍ਰਾ। ੨੦. ਸਮੁੰਦਰ। ੨੧. ਸ਼ਕਤੀ। ੨੨. ਅਸਚਰਜ। ੨੩. ਬ੍ਰਹਮੰਡ। ੨੪. ਠਹਿਰਾਈਆ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੬੭ | ੧੪ | ੪ | ਲਹਣੇ[੧] ਧਰਿਓਨੁ ਛਤ੍ਰੁ ਸਿਰਿ; |
| | | | ਅਸਮਾਨਿ ਕਿਆੜਾ ਛਿਕਿਓਨੁ[੨] ॥ |
| | ੧੫ | ੪ | ਸਿਖਾਂ ਪੁਤ੍ਰਾਂ ਘੋਖਿ ਕੈ[੩]; ਸਭ ਉਮਤਿ ਵੇਖਹੁ, ਜਿ ਕਿਓਨੁ[੪] ॥ |
| | ੧੬ | ੪ | ਜਾਂ ਸੁਧੋਸੁ[੫]; ਤਾਂ ਲਹਣਾ ਟਿਕਿਓਨੁ ॥ |
| | ੧੬ | ੫ | ਫੇਰਿ ਵਸਾਇਆ ਫੇਰੁ-ਆਣਿ; ਸਤਿਗੁਰਿ ਖਾਡੂਰੁ[੬] ॥ |
| | ੧੭ | ੫ | ਲਬੁ ਵਿਣਾਹੇ[੭] ਮਾਣਸਾ; ਜਿਉ ਪਾਣੀ ਬੂਰੁ ॥ |
| ੯੬੮ | ੧ | ੬ | 'ਪਿਯੂ'[੮] ਦਾਦੇ[੯] ਜੇਵਿਹਾ[੧੦]; ਪੋਤਾ[੧੧] ਪਰਵਾਣੁ ॥ (ਪਿਉ ਬੋਲੋ) |
| | ੨ | ੬ | ਜਿਨਿ ਬਾਸਕੁ ਨੇਤ੍ਰੈ ਘਤਿਆ; ਕਰਿ ਨੇਹੀ ਤਾਣੁ[੧੨] ॥ |
| | ੩ | ੬ | ਧਣਖੁ ਚੜਾਇਓ ਸਤ ਦਾ; ਜਸ ਹੰਦਾ[੧੩] ਬਾਣੁ ॥ (ਸੱਤ ਬੋਲੋ) |
| | ੪ | ੬ | ਕਲਿ ਵਿਚਿ ਧੂ ਅੰਧਾਰੁ ਸਾ; ਚੜਿਆ, ਰੈ ਭਾਣੁ[੧੪] ॥ |
| | ੪ | ੬ | ਨਿਤ ਰਸੋਈ ਤੇਰੀਐ; ਘਿਉ ਮੈਦਾ ਖਾਣੁ[੧੫] ॥ |
| | ੬ | ੬ | ਅਉਤਰਿਆ[੧੬] ਅਉਤਾਰੁ ਲੈ; ਸੋ ਪੁਰਖੁ ਸੁਜਾਣੁ ॥ |
| | ੧੧ | ੭ | ਲਬੁ ਲੋਭੁ ਕਾਮੁ ਕ੍ਰੋਧੁ ਮੋਹੁ; |
| | | | ਮਾਰਿ ਕਢੇ ਤੁਧੁ ਸ-ਪਰਵਾਰਿਆ ॥ |
| | ੧੨ | ੭ | ਧੰਨੁ ਸੁ ਤੇਰਾ ਥਾਨੁ ਹੈ; ਸਚੁ ਤੇਰਾ ਪੈਸਕਾਰਿਆ[੧੭] ॥ |
| | ੧੨ | ੭ | ਨਾਨਕੁ ਤੂ, ਲਹਣਾ ਤੂਹੈ; ਗੁਰੁ ਅਮਰੁ, ਤੂ ਵੀਚਾਰਿਆ ॥ |
| | ੧੩ | ੭ | ਗੁਰੁ ਡਿਠਾ; ਤਾਂ ਮਨੁ ਸਾਧਾਰਿਆ ॥ |
| | ੧੪ | ੮ | ਆਪੀਨੈ੍ ਆਪੁ ਸਾਜਿਓਨੁ; ਆਪੇ ਹੀ ਥੰਮਿ੍ ਖਲੋਆ ॥ (ਆਪੀ-ਨੈ੍ ਬੋਲੋ) |
| | ੧੯ | ੧ | ਰਾਮਕਲੀ, ਬਾਣੀ ਭਗਤਾ ਕੀ ਕਬੀਰ ਜੀਉ |
| ੯੬੯ | ੭ | ੨ | ਅਉਧੂ; ਮੇਰਾ ਮਨੁ ਮਤਵਾਰਾ ॥ |

੧. ਗੁਰੂ ਅੰਗਦ ਸਾਹਿਬ। ੨. ਗਰਦਨ ਅਸਮਾਨ ਤੱਕ ਖਿੱਚਣਾ ਕੀਤੀ, ਗਰਦਨ ਫ਼ਰਾਜ਼ ਕਰ ਦਿੱਤਾ ਭਾਵ ਏਥੋਂ ਲਾਕੇ ਅਸਮਾਨ = ਬੈਕੁੰਠ ਤੱਕ ਜਸ ਫੈਲ ਗਿਆ ਹੈ। ਅਸ = ਹੈ ਮਾਨ ਜੋ ਕਿਆੜਾ ਸਿੱਖਾਂ ਦੇ ਹਿਰਦੇ ਰੂਪ ਕਿਆਰੇ ਵਿਚੋਂ ਛਿਕਿਓਨੁ = ਖਿੱਚ ਕੇ ਕੱਢ ਦਿੱਤਾ। ੩. ਖੋਜ ਕੇ। ੪. ਸ੍ਰਿਸ਼ਟੀ ਦੇਖਦੀ ਹੈ ਜੋ ਕੁਝ ਕੀਤਾ ਹੈ। ੫. ਜਦੋਂ ਸਿੱਖਾਂ ਨੂੰ ਖੋਜ ਲਿਆ, ਪਰਖ ਲਿਆ। ੬. ਬਾਬਾ ਫੇਰੂ ਜੀ ਦੇ ਆਣਿ = ਪੁਤ੍ਰ ਗੁਰੂ ਅੰਗਦ ਸਾਹਿਬ ਨੂੰ ਜੋਗੀ ਨੇ ਜੱਟਾਂ ਤੋਂ ਗੁਰੂ ਜੀ ਨੂੰ ਬਾਹਰ ਕਢਾਇਆ ਸੀ ਫੇਰ ਮੁੜ ਕੇ ਆਣ ਕੇ ਖਡੂਰ ਸਾਹਿਬ ਵਸਾਇਆ ਸੀ। ੭. ਨਾਸ ਕਰਦਾ ਹੈ। ੮. ਗੁਰੂ ਅੰਗਦ ਸਾਹਿਬ ਜੀ। ੯. ਗੁਰੂ ਨਾਨਕ ਸਾਹਿਬ ਜੀ। ੧੦. ਜੈਸਾ। ੧੧. ਗੁਰੂ ਅਮਰਦਾਸ ਜੀ। ੧੨. ਬਲ ਦੀ ਨੇਹੀ ਬਣਾਈ। ੧੩. ਜਸ ਦਾ। ੧੪. ਗਿਆਨ ਰੂਪ ਕਿਰਨਾਂ ਵਾਲਾ ਗੁਰੂ ਰੂਪ ਸੂਰਜ। ੧੫. ਖੰਡ, ਤਿਹਾਵਲ ਦਾ ਪ੍ਰਸ਼ਾਦਿ। ੧੬. ਪ੍ਰਗਟ ਹੋਇਆ। ੧੭. ਪਸਾਰਾ (ਵਾ) ਤੇਰੀ ਪੇਸ਼ਗੀ, ਆਗੂ, ਸੰਤ ਜਨ ਆਦਿ ਉਚੇ ਲੋਕ ਜੋ ਗੁਰੂ ਜੀ ਦੇ ਚਰਨਾਂ ਵਿਚ ਰਹਿੰਦੇ ਸਨ।

ਰਾਗੁ ਰਾਮਕਲੀ

| ਅੰਗ | ਪੰਗਤੀ | ਸ਼ਬਦ | |
|---|---|---|---|
| ੯੬੯ | ੮ | ੨ | ਉਨਮਦ[੧] ਚਢਾ, ਮਦਨ[੨] ਰਸੁ ਚਾਖਿਆ; |
| | | | ਤ੍ਰਿਭਵਨ ਭਇਆ ਉਜਿਆਰਾ ॥ (੨) ਮਦ ਨਾ[੩] |
| | ੯ | ੨ | ਕਾਮੁ ਕ੍ਰੋਧੁ ਦੁਇ, ਕੀਏ ਜਲੇਤਾ[੪]; ਛੂਟਿ ਗਈ ਸੰਸਾਰੀ ॥ |
| | ੧੦ | ੨ | ਦਾਸੁ ਕਬੀਰੁ, ਤਾਸੁ ਮਦ ਮਾਤਾ; ਉਚਕਿ[੫] ਨ ਕਬਹੂ ਜਾਈ ॥ |
| | | | (ਉਚੱਕਿ ਨਹੀਂ ਬੋਲਣਾ, ਪੋਲਾ ਬੋਲੋ) |
| | ੧੧ | ੩ | ਤੂੰ ਮੇਰੋ, ਮੇਰੁ ਪਰਬਤੁ ਸੁਆਮੀ; ਓਟ ਗਹੀ, ਮੈ ਤੇਰੀ ॥ |
| | ੧੩ | ੩ | ਤੇਰੇ ਭਰੋਸੇ ਮਗਹਰ ਬਸਿਓ; ਮੇਰੇ ਮਨ ਕੀ ਤਪਤਿ ਬੁਝਾਈ ॥ |
| | ੧੫ | ੩ | ਅਜੈ ਸੁ ਚੋਭ ਕਉ ਬਿਲਲ[੬] ਬਿਲਾਤੇ; ਨਰਕੇ ਘੋਰ ਪਚਾਹੀ ॥ |
| | | | (ਅੱਜੈ ਨਹੀਂ ਬੋਲਣਾ) |
| ੯੭੦ | ੩ | ੪ | ਕੋਠਰੇ ਮਹਿ ਕੋਠਰੀ; ਪਰਮ ਕੋਠੀ ਬੀਚਾਰਿ ॥ |
| | ੭ | ੫ | ਆਪਨ ਊਚ, ਨੀਚ ਘਰਿ ਭੋਜਨੁ; ਹਠੇ ਕਰਮ ਕਰਿ, ਉਦਰੁ ਭਰਹਿ ॥ |
| | ੮ | ੫ | ਤੂੰ ਬ੍ਰਹਮਨੁ, ਮੈ ਕਾਸੀਕ ਜੁਲਹਾ; ਮੁਹਿ ਤੋਹਿ ਬਰਾਬਰੀ, ਕੈਸੇ ਕੈ ਬਨਹਿ ॥ |
| | ੧੨ | ੬ | ਭਵਰੁ[੭] ਏਕੁ, ਪੁਹਪ[੮] ਰਸ ਬੀਧਾ; ਬਾਰਹ ਲੇ, ਉਰ ਧਰਿਆ[੯] ॥ |
| | ੧੩ | ੬ | ਸਹਜ ਸੁੰਨਿ[੧੦], ਇਕੁ ਬਿਰਵਾ[੧੧] ਉਪਜਿਆ; |
| | | | ਧਰਤੀ[੧੨], ਜਲਹਰੁ ਸੋਖਿਆ[੧੩] ॥ (੨) ਜਲ ਹਰੁ[੧੪] |
| | ੧੪ | ੭ | ਮੁੰਦ੍ਰਾ ਮੋਨਿ[੧੫], ਦਇਆ ਕਰਿ ਝੋਲੀ; ਪਤ੍ਰ ਕਾ ਕਰਹੁ ਬੀਚਾਰੁ[੧੬] ਰੇ ॥ |
| | ੧੯ | ੮ | ਭਵ ਨਿਧਿ, ਤਰਨ ਤਾਰਨ ਚਿੰਤਾਮਨਿ; |
| | | | ਇਕ ਨਿਮਖ, ਨ ਇਹੁ ਮਨੁ ਲਾਇਆ ॥ |
| ੯੭੧ | ੨ | ੮ | ਪਰ ਧਨ, ਪਰ ਤਨ[੧੭]; ਪਰ ਤੀ ਨਿੰਦਾ; ਪਰ ਅਪਬਾਦੁ ਨ ਛੂਟੈ ॥ |
| | ੩ | ੮ | ਆਵਾ ਗਵਨੁ ਹੋਤੁ ਹੈ ਫੁਨਿ ਫੁਨਿ; ਇਹੁ ਪਰਸੰਗੁ[੧੮] ਨ ਤੂਟੈ ॥ |
| | ੯ | ੯ | ਜਿਹ ਸਿਮਰਨਿ; ਨਾਹੀ ਨਨਕਾਰੁ[੧੯] ॥ |

੧. ਮਸਤੀ। ੨. ਸੁੰਦਰ। ੩. ਉਸ ਬ੍ਰਹਮਾਨੰਦ ਰੂਪੀ ਮਦ = ਸ਼ਰਾਬ ਦਾ ਨਸ਼ਾ ਚੜ੍ਹਿਆ ਤਾਂ ਫਿਰ ਪ੍ਰਤੱਖ ਮਦ = ਸ਼ਰਾਬ ਦੇ ਰਸ ਨੂੰ ਨਾ ਚੱਖਣਾ ਕੀਤਾ। ੪. ਬਾਲਣ, ਲੱਕੜਾਂ। ੫. ਉਥਾਨ ਹੋਣਾ, ਉਤਰਨਾ। ੬. ਇਕ ਰਸ ਜਾਂ ਬਿ-ਲਲਿਆਂ ਦੀ ਨਿਆਈਂ ਬਿਲਲਿਆਂ ਦਾ ਭਾਵ ਹੈ ਕਿ ਜਿਸ ਨੂੰ ਰੋਣ ਦਾ ਵੱਲ (ਜਾਚ) ਨਾ ਆਵੇ, ਮੂਰਖ, ਅਜਾਣ। ੭. ਜਗਿਆਸੂ। ੮. ਫੁਲ ਸ਼ਾਸਤ੍ਰ ਗਿਆਨ ਰੂਪੀ। ੯. ਬਾਰਾਂ ਅੱਖਰਾਂ ਵਾਲਾ ਮੰਤ੍ਰ ਲੈ ਕੇ ਜਾਂ ਪੰਜੇ ਗਿਆਨ ਇੰਦਰੇ, ਪੰਜੇ ਕਰਮ ਇੰਦਰੇ, ਮਨ, ਬੁਧ, ਇਹਨਾਂ ਦੇ ਵਿਸ਼ਿਆਂ ਨੂੰ ਜਿੱਤ ਕੇ ਹਿਰਦੇ ਵਿਚ ਧਰਿਆ। ੧੦. ਸਹਿਜੇ ਹੀ ਸੁੰਨ ਅਫੁਰ ਰੂਪ। ੧੧. ਬੂਟਾ। ੧੨. ਬੁਧੀ ਦੇ ਅੰਦਰੋਂ। ੧੩. ਪਦਾਰਥਾਂ ਰੂਪੀ ਜਲ ਸੁਕਾ ਦਿੱਤਾ। ੧੪. ਪੁਰਸ਼ ਦੀ ਬੁੱਧੀ ਰੂਪੀ ਧਰਤੀ 'ਚੋਂ ਹਰੁ ਅਨੇਕ ਪ੍ਰਕਾਰ ਦੇ ਪਦਾਰਥਾਂ ਦੀਆਂ ਵਾਸਨਾ ਰੂਪ ਜਲ ਸੋਖਿਆ ਸੁੱਕ ਗਿਆ ਹੈ। ੧੫. ਮਨ ਦੇ ਸੰਕਲਪਾਂ ਨੂੰ ਚੁਪ ਕਰੌਣਾ ਮੁੰਦ੍ਰਾ ਹੈ। ੧੬. ਵੀਚਾਰ ਦਾ [illegible]। ੧੭. [illegible] ਇਸਤ੍ਰੀਆਂ ਨਾਲ ਪਰਾਸੀ ਕਰਨੀ। ੧੮. ਚੱਕਰ। ੧੯. ਰੁਕਾਵਟ।

| ਅੰਗ | ਪੰਗਤੀ | ਸ਼ਬਦ | ਰਾਗੁ ਰਾਮਕਲੀ |
|---|---|---|---|
| ੯੭੧ | ੧੦ | ੯ | ਦੀਪਕੁ ਬਾਂਧਿ ਧਰਿਓ; ਬਿਨੁ ਤੇਲ ॥ |
| | ੧੧ | ੯ | ਸੋ ਦੀਪਕੁ; ਅਮਰਕੁ ਸੰਸਾਰਿ ॥ (ਅਮਰ-ਕੁ ਬੋਲੋ) |
| | ੧੨ | ੯ | ਸੋ ਸਿਮਰਨੁ ਕਰਿ; ਨਹੀ ਰਾਖੁ ਉਤਾਰਿ ॥ |
| | ੧੯ | ੧ | ਬੰਧਚਿ; ਬੰਧਨੁ ਪਾਇਆ ॥ |
| ੯੭੨ | ੧ | ੧ | ਪਵਨਪਤਿ[1]; ਉਨਮਨਿ[2] ਰਹਨੁ ਖਰਾ ॥ |
| | ੨ | ੧ | ਉਲਟੀ-ਲੇ[3]; ਸਕਤਿ ਸਹਾਰੰ ॥ |
| | ੨ | ੧ | ਪੈਸੀ-ਲੇ[4]; ਗਗਨ ਮਝਾਰੰ ॥ |
| | ੩ | ੧ | ਬੇਧੀਅਲੇ: ਮੋਹ ਮਇ[5] ਆਸਾ ॥ |
| | ੮ | ੩ | ਦੁਨੀਆ ਹੁਸੀਆਰ ਬੇਦਾਰ[6]; ਜਾਗਤ 'ਮੁਸੀਅਤ-ਹਉ'[7], ਰੇ ਭਾਈ ॥ |
| | ੮ | ੩ | ਨਿਗਮ ਹੁਸੀਆਰ ਪਹਰੂਆ; ਦੇਖਤ, ਜਮੁ ਲੇ ਜਾਈ ॥ |
| | ੧੦ | ੩ | ਨਾਲੀਏਰ[8] ਫਲੁ, ਸੇਬਰਿ[9] ਪਾਕਾ; ਮੂਰਖ ਮੁਗਧ ਗਵਾਰ ॥ |
| | ੧੧ | ੩ | ਕਹਿ ਕਮੀਰ, ਕੁਲ ਜਾਤਿ ਪਾਂਤਿ ਤਜਿ; ਚੀਟੀ ਹੋਇ, ਚੁਨਿ ਖਾਈ ॥ |
| | ੧੨ | ੧ | ਬਾਣੀ ਨਾਮਦੇਉ ਜੀਉ ਕੀ; ਰਾਮਕਲੀ ਘਰੁ ੧ |
| | ੧੩ | ੧ | ਆਨੀ-ਲੇ ਕਾਗਦੁ, ਕਾਟੀ-ਲੇ ਗੂਡੀ; ਆਕਾਸ ਮਧੇ ਭਰਮੀਅਲੇ ॥ |
| | ੧੪ | ੧ | ਜੈਸੇ ਕਨਿਕ ਕਲਾ; ਚਿਤੁ ਮਾਂਡੀਅਲੇ ॥ |
| | ੧੪ | ੧ | ਆਨੀ-ਲੇ ਕੁੰਭੁ, ਭਰਾਈ-ਲੇ ਊਦਕ; ਰਾਜ-ਕੁਆਰਿ ਪੁਰੰਦਰੀਏ[10] ॥ |
| | ੧੭ | ੧ | ਕਹਤ ਨਾਮਦੇਉ ਸੁਨਹੁ ਤਿਲੋਚਨ; ਬਾਲਕੁ, ਪਾਲਨ[11] ਪਉਢੀਅਲੇ[12] ॥ |
| | ੧੮ | ੨ | ਬੇਦ ਪੁਰਾਨ, ਸਾਸਤ੍ਰ ਆਨੰਤਾ; ਗੀਤ 'ਕਬਿਤ', ਨ ਗਾਵਉ-ਗੋ ॥ (ਕਬਿੱਤ ਨਹੀਂ ਬੋਲਣਾ) |
| ੯੭੩ | ੧੦ | ੪ | ਬਾਨਾਰਸੀ ਤਪੁ ਕਰੈ ਉਲਟਿ, ਤੀਰਥ ਮਰੈ; ਅਗਨਿ ਦਹੈ, ਕਾਇਆ ਕਲਪੁ[13] ਕੀਜੈ ॥ |
| | ੧੦ | ੪ | ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ[14]; ਰਾਮ ਨਾਮ ਸਰਿ, ਤਊ ਨ ਪੂਜੈ ॥ (ਪੂੱਜੈ ਬੋਲੋ) |

੧. ਜੀਵ। ੨. ਤੁਰੀਆਪਦ। ੩. ਜਦ ਪ੍ਰਾਣ ਵਸਤੂ ਬਲ ਕਰਕੇ ਉਲਟਾਈ ਭਾਵ ਉਪਰ ਨੂੰ ਖਿੱਚੀ। ੪. ਪ੍ਰਵੇਸ਼ ਹੋਇਆ ਇਸਥਿਤੀ ਹੋਈ। ੫. ਮੋਹ ਰੂਪ। ੬. ਖ਼ਬਰਦਾਰ। ੭. ਲੁੱਟੀਏ ਜਾ ਰਹੇ ਹੋ। ੮. ਸੰਗਤ। ੯. ਸਿੰਬਲ ਕੁਸੰਗਤ। ੧੦. ਪੁਰੀ ਦੇ ਅੰਦਰ। ੧੧. ਪੰਘੂੜੇ ਉਤੇ। ੧੨. ਪਾ ਕੇ। ੧੩. ਚੌਹਾਂ ਜੁਗਾਂ ਦੀ ਹਜ਼ਾਰ ਚੌਕੜੀ ਤੱਕ ਦੇਹ ਰੱਖ ਲਈਏ (ਵਾ) ਔਸ਼ਧੀਆ ਆਦਿਕਾਂ ਨਾਲ ਸਰੀਰ ਨੂੰ ਕਲਪ ਤਕ ਰਖਦੇ ਹਨ। ੧੪. ਗੁਪਤ ਦਾਨ ਖੀਰੇ ਆਦਿਕਾਂ ਵਿਚ ਪਾ ਕੇ ਦੇਂਦੇ ਹਨ।

| ਅੰਗ | ਪੰਗਤੀ | ਸ਼ਬਦ | | |
|---|---|---|---|---|
| | | | ਰਾਗੁ ਰਾਮਕਲੀ | |
| ੯੭੩ | ੧੧ | ੪ | ਛੋਡਿ ਛੋਡਿ ਰੇ ਪਾਖੰਡੀ; ਮਨ ਕਪਟੁ ਨ ਕੀਜੈ ॥ | |
| | ੧੩ | ੪ | ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ; ਰਾਮ ਨਾਮ ਸਰਿ, ਤਊ ਨ ਪੂਜੈ ॥ | |
| | ੧੬ | ੪ | ਜਸਰਥ ਰਾਇ ਨੰਦੁ, ਰਾਜਾ ਮੇਰਾ ਰਾਮਚੰਦੁ; ਪ੍ਰਣਵੈ ਨਾਮਾ, ਤਤੁ ਰਸੁ ਅੰਮ੍ਰਿਤੁ ਪੀਜੈ[1] ॥ | |
| | ੧੮ | ੧ | ਰਾਮਕਲੀ ਬਾਣੀ ਰਵਿਦਾਸ ਜੀ ਕੀ | |
| | ੧੯ | ੧ | ਲੋਹਾ, ਕੰਚਨੁ ਹਿਰਨ[2] ਹੋਇ ਕੈਸੇ; ਜਉ ਪਾਰਸਹਿ ਨ ਪਰਸੈ ॥ | |
| ੯੭੪ | ੧ | ੧ | ਦੇਵ; ਸੰਸੈ ਗਾਂਠਿ ਨ ਛੂਟੈ ॥ | |
| | ੧ | ੧ | ਕਾਮ ਕ੍ਰੋਧ, ਮਾਇਆ ਮਦ ਮਤਸਰ; ਇਨ ਪੰਚਹੁ ਮਿਲਿ, ਲੂਟੇ ॥ | |
| | ੨ | ੧ | ਹਮ ਬਡ ਕਬਿ ਕੁਲੀਨ, ਹਮ ਪੰਡਿਤ; ਹਮ ਜੋਗੀ ਸੰਨਿਆਸੀ ॥ | |
| | ੫ | ੧ | ਰਾਮਕਲੀ ਬਾਣੀ ਬੇਣੀ ਜੀਉ ਕੀ | |
| | ੬ | ੧ | ਬੇਣੀ ਸੰਗਮੁ[3], ਤਹ ਪਿਰਾਗੁ; ਮਨੁ ਮਜਨੁ ਕਰੇ, ਤਿਥਾਈ ॥ | |
| | ੭ | ੧ | ਗੁਰ ਗਮਿ[4]; ਚੀਨੈ ਬਿਰਲਾ ਕੋਇ ॥ | |
| | ੮ | ੧ | ਦੇਵ ਸਥਾਨੈ[5]; ਕਿਆ ਨੀਸਾਣੀ ॥ | (੨) ਦੇਵਸਥਾਨੈ[6] |
| | ੧੨ | ੧ | ਤੀਨਿ ਤਿਲੋਕ; ਸਮਾਧਿ ਪਲੋਵੈ ॥ | |
| | ੧੩ | ੧ | ਜਾਗਤੁ ਰਹੈ; ਨ ਅਲੀਆ[7] ਭਾਖੈ ॥ | |
| | ੧੪ | ੧ | ਕਰ ਪਲਵ[8]; ਸਾਖਾ[9] ਬੀਚਾਰੇ ॥ | |
| | ੧੫ | ੧ | ਅਸੁਰ ਨਦੀ[10] ਕਾ; ਬੰਧੈ ਮੂਲੁ ॥ | |
| | ੧੬ | ੧ | ਪਲੁ[11] ਅਨਤ[12]; ਮੂਲੁ[13] ਬਿਚਕਾਰਿ ॥ | (ਪੱਲੂ ਨਹੀਂ ਬੋਲਣਾ) |
| | ੧੭ | ੧ | ਮਸਤਕਿ[14] ਪਦਮੁ; ਦੁਆਲੈ ਮਣੀ[15] ॥ | |

---

੧. ਨਾਮਦੇਵ ਜੀ ਕਹਿੰਦੇ ਹਨ—ਤਤੁ ਰਸੁ = ਅੰਮ੍ਰਿਤ ਦਾ ਜੋ ਪੀਣਾ ਹੈ ਇਹ ਜਸਰਥ ਰਾਇ ਦੇ ਪੁਤ੍ਰ ਸਾਡੇ ਰਾਮ ਚੰਦ ਹੈ ਅਥਵਾ ਜਸ = ਕੀਰਤਨ ਦਾ ਰਸ = ਪ੍ਰਵਾਹ, ਰਾਇ = ਪ੍ਰਕਾਸ਼ ਸਰੂਪ ਦਾ, ਨੰਦ = ਪੁਤ੍ਰ ਗਿਆਨ, ਰਾਜਾ = ਬਿਰਾਜ ਰਿਹਾ ਹੈ। ਮੇਰਾ ਸ਼ਿਰੋਮਣੀ ਰਾਮ = ਵਿਆਪਕ ਚੰਦ੍ਰਮਾਂ ਦੀ ਨਿਆਈਂ ਸੀਤਲਤਾ ਦੇਣ ਵਾਲਾ ਪ੍ਰਣਵੈ = ਓਅੰਕਾਰ ਰੂਪ ਜਿਸ ਦੇ ਤਤ ਸਿਧਾਂਤ ਰੂਪ ਅੰਮ੍ਰਿਤ ਰਸ ਨੂੰ ਪੀਂਦੇ ਹਾਂ। ਅਥਵਾ ਪਹਿਲੀ ਅਵਸਥਾ ਵਿਚ ਸ੍ਰੀ ਰਾਮਚੰਦ੍ਰ ਦੀ ਉਪਾਸ਼ਨਾ ਕਰਕੇ ਨਾਮ ਅੰਮ੍ਰਿਤ ਰਸ ਨੂੰ ਪੀਤਾ ਸੀ। ੨. ਬਾਰਾਂ ਵੰਨੀਆਂ ਦਾ ਸੋਨਾ। ੩. ਤ੍ਰਿਬੈਣੀ ਗੰਗਾ, ਜਮਨਾ, ਸੁਰਸਤੀ ਸੰਗਮ, ਇੜਾ ਪਿੰਗਲਾ, ਸੁਖਮਨਾ, ਭਗਤੀ, ਕਰਮ, ਗਿਆਨ। ੪. ਗੁਰੂ ਕੀ ਬਖ਼ਸ਼ੀ ਗੰਮਤਾ ਕਰਕੇ। ੫. ਦੇਵਤਿਆਂ ਦੇ ਮੰਦਰ। ੬. ਕਰਤਾਰ ਦਾ ਮੰਦਰ, ਗੁਰਦੁਆਰਾ ਸਤਸੰਗ। ੭. ਝੂਠ। ੮. ਪੱਤ੍ਰ ਰਿਦੇ ਕਮਲ ਦੇ। ੯. ਨਾੜੀਆਂ। ੧੦. ਅਪਾਨ ਵਾਯੂ ਤੇ ਆਸੁਰੀ ਸੰਪਦਾ। ੧੧. ਪੱਤਰੇ ਪੰਜ ਕੋਸ਼। ੧੨. ਲਾਂਭੇ। ੧੩. ਡੋਡੀ। ੧੪. ਦਸਵਾਂ ਦੁਆਰ। ੧੫. ਮਿਝ ਦੀਆਂ ਬੁਰਜੀਆਂ ਕਰੁਣਾ ਮੈਤ੍ਰੀ ਆਦਿਕ ਸ਼ਿਰੋਮਣੀ ਪਦਮ ਸਾਧ ਸੰਗਤ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | **ਰਾਗੁ ਨਟਨਾਰਾਇਨ** |
| | | | ਰਾਗੁ ਨਟਨਾਰਾਇਨ ਮਹਲਾ ੪ |
| ੯੭੫ | ੧ | ੧ | |
| | ੫ | ੧ | ਕਿਲਬਿਖ ਦੋਖ, ਗਏ ਸਭ ਨੀਕਰਿ[੧]; ਜਿਉ ਪਾਨੀ ਮੈਲੁ ਹਰੇ ॥ |
| | ੬ | ੧ | ਖਿਨੁ ਖਿਨੁ, ਨਰੁ ਨਾਰਾਇਨੁ ਗਾਵਹਿ; ਮੁਖਿ ਬੋਲਹਿ ਨਰ ਨਰਹਰੇ ॥ |
| | ੯ | ੨ | ਰਾਮ ਜਪਿ ਜਨ; ਰਾਮੈ ਨਾਮਿ ਰਲੇ ॥ |
| | ੧੩ | ੨ | ਉਨਵੈ[੨] ਘਨੁ[੩], ਘਨ[੪] ਘਨਿਹਰੁ[੫] ਗਰਜੈ; ਮਨਿ ਬਿਗਸੈ, ਮੋਰ ਮੁਰਲੇ[੬] ॥ |
| ੯੭੬ | ੩ | ੩ | ਜਿਉ ਚੰਦਨ[੭] ਸੰਗਿ, ਬਸੈ ਨਿੰਮੁ[੮] ਬਿਰਖਾ; ਗੁਨ ਚੰਦਨ ਕੇ ਬਸਖੇ[੯] ॥ |
| | ੬ | ੩ | ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ; ਤੁਮ ਦੁਸਟ ਤਾਰੇ ਹਰਣਖੇ[੧੦] ॥ |
| | | | *(ਹਰਣ-ਖੇ, ਜਨ-ਖੇ ਬੋਲੋ, ਜਨੱਖੇ ਨਹੀਂ ਬੋਲਣਾ, ਪਾਠ ਇਕੱਠੇ ਹੀ ਹਨ, ਬੋਲਣ ਵਾਸਤੇ ਸਬੰਧਕ ਕੀਤੇ ਹਨ)* |
| | ੮ | ੪ | ਜਨਮ ਜਨਮ ਕੇ, ਭੂਲ ਚੂਕ ਹਮ; ਅਬ ਆਏ ਪ੍ਰਭ ਸਰਨਗੇ ॥ |
| | | | *(ਸਰਨੱਗੇ ਬੋਲੋ)* |
| | ੮ | ੪ | ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ; ਹਮ ਰਾਖਹੁ ਵਡ ਪਾਪਗੇ ॥ |
| | | | *(ਪਾਪੱਗੇ ਬੋਲੋ)* |
| | ੯ | ੪ | ਤੁਮਰੀ ਸੰਗਤਿ ਹਰਿ, ਕੋ ਕੋ ਨ ਉਧਰਿਓ; ਪ੍ਰਭ ਕੀਏ ਪਤਿਤ ਪਵਗੇ ॥ |
| | | | *(ਪਵੱਗੇ ਬੋਲੋ)* |
| | ੧੦ | ੪ | ਗੁਨ ਗਾਵਤ ਛੀਪਾ ਦੁਸਟਾਰਿਓ; ਪ੍ਰਭਿ ਰਾਖੀ ਪੈਜ ਜਨਗੇ ॥ |
| | | | *(ਜਨ-ਗੇ ਬੋਲੋ)* |
| | ੧੦ | ੪ | ਜੋ ਤੁਮਰੇ ਗੁਨ ਗਾਵਹਿ ਸੁਆਮੀ; ਹਉ ਬਲਿ ਬਲਿ ਬਲਿ ਤਿਨਗੇ ॥ |
| | | | *(ਤਿਨ-ਗੇ ਬੋਲੋ; ਇਹ ਦੋ ਤੁਕਾਂ ਦੇ ਪਾਠ ਇਕੱਠੇ ਹੀ ਹਨ)* |
| | ੧੪ | ੫ | ਹਰਿ ਜਨ, ਹਰਿ ਜਸੁ ਹਰਿ ਹਰਿ ਗਾਇਓ; ਉਪਦੇਸਿ ਗੁਰੂ ਗੁਰ, ਸੁਨੇ ॥ |
| ੯੭੭ | ੪ | ੬ | ਜੋ ਪ੍ਰਭ ਕੀਆ, ਸੁ ਤੁਮ ਹੀ ਜਾਨਹੁ; ਹਮ ਨਹ ਜਾਣੀ, ਹਰਿ ਗਹਣੇ[੧੧] ॥ |
| | ੫ | ੬ | ਤੁਮ ਜਲਨਿਧਿ[੧੨] ਹਰਿ ਮਾਨ ਸਰੋਵਰ; ਜੋ ਸੇਵੈ ਸਭ ਫਲਣੈ ॥ |
| | ੮ | ੭ | ਮੇਰੇ ਮਨ; ਸੇਵ ਸਫਲ ਹਰਿ ਘਾਲ ॥ |

੧. ਨਿਕਲ ਗਏ। ੨. ਝੁਕਦਾ ਹੈ ਕ੍ਰਿਪਾਲੂ। ੩. ਇਕ ਰਸ। ੪. ਘਣੇ ਹੀ, ਬਹੁਤੇ। ੫. ਸ਼ੱਦਲ ਗੁਰੂ। ੬. ਕਲੈਹਰੀ ਮੋਰ, ਉੱਤਮ ਅਧਿਕਾਰੀ। ੭. ਗੁਰੂ। ੮. ਅਧਿਕਾਰੀ। ੯. ਵਸ ਜਾਂਦੇ ਹਨ। ੧੦. ਹਰਨਾਖਸ਼ ਵਰਗੇ। ੧੧. ਗੁਪਤ ਗਤੀ, ਅਸਾਂ ਹਰੀ ਨੂੰ ਫੜਨਾ (ਅਨੁਭਵ ਧਰਨਾ) ਨਹੀਂ ਜਾਣਿਆ। ੧੨. ਸਮੁੰਦਰ, ਪਾਣੀ ਦਾ ਖ਼ਜ਼ਾਨਾ।

| ਅੰਗ | ਪੰਗਤੀ | ਸ਼ਬਦ | ਰਾਗੁ ਨਟਨਾਰਾਇਨ |
|---|---|---|---|
| ੯੭੭ | ੮ | ੭ | ਲੇ ਗੁਰ ਪਗ; ਰੇਨ ਰਵਾਲ ॥ |
| | ੮ | ੭ | ਸਭਿ ਦਾਲਿਦ ਭੰਜਿ; ਦੂਖ ਦਾਲ ॥ |
| | ੯ | ੭ | ਹਰਿ ਹੋ; ਹੋ ਹੋ ਨਦਰਿ ਨਿਹਾਲ ॥ |
| | ੯ | ੭ | ਹਰਿ ਕਾ ਗ੍ਰਿਹੁ, ਹਰਿ ਆਪਿ ਸਵਾਰਿਓ; ਹਰਿ ਰੰਗ ਰੰਗ ਮਹਲ ਬੇਅੰਤ;<br>ਲਾਲ ਲਾਲ ਹਰਿ ਲਾਲ ॥ |
| | ੧੦ | ੭ | ਹਰਿ ਆਪਨੀ ਕ੍ਰਿਪਾ ਕਰੀ, ਆਪਿ ਗ੍ਰਿਹਿ ਆਇਓ;<br>ਹਮ ਹਰਿ ਕੀ ਗੁਰ ਕੀਈ ਹੈ ਬਸੀਠੀ[1]; ਹਮ ਹਰਿ ਦੇਖੇ,<br>ਭਈ ਨਿਹਾਲ, ਨਿਹਾਲ ਨਿਹਾਲ ਨਿਹਾਲ ॥ |
| | ੧੧ | ੭ | ਹਰਿ ਆਵਤੇ ਕੀ ਖਬਰਿ ਗੁਰਿ ਪਾਈ, ਮਨਿ ਤਨਿ ਆਨਦੋ ਆਨੰਦ ਭਏ;<br>ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥ |
| | ੧੨ | ੭ | ਜਨੁ ਨਾਨਕੁ ਹਰਿ ਹਰਿ ਮਿਲੇ;<br>ਭਏ ਗਲਤਾਨ[2] ਹਾਲ[3], ਨਿਹਾਲ ਨਿਹਾਲ ॥ |
| | ੧੩ | ੮ | ਮਨ ਮਿਲੁ ਸੰਤਸੰਗਤਿ; ਸੁਭਵੰਤੀ ॥ |
| | ੧੪ | ੮ | ਸਭ ਕਿਲਬਿਖ ਪਾਪ; ਲਹੰਤੀ ॥ |
| | ੧੪ | ੮ | ਹਰਿ ਹੋ; ਹੋ ਹੋ ਲਿਖਤੁ ਲਿਖੰਤੀ ॥ |
| | ੧੮ | ੯ | ਤਿਸ ਕਉ ਹਉ; ਬਲਿ ਬਲਿ ਬਾਲ ॥ |
| ੯੭੮ | ੧ | ੯ | ਹਰਿ ਹੋ; ਹੋ ਹੋ ਮੇਲਿ ਨਿਹਾਲ ॥ |
| | ੨ | ੯ | ਅੰਤਰਿ ਕਪਟੁ ਚੁਕਾਵਹੁ, ਮੇਰੇ ਗੁਰਸਿਖਹੁ; ਨਿਹਕਪਟ ਕਮਾਵਹੁ,<br>ਹਰਿ ਕੀ ਹਰਿ ਘਾਲ; ਨਿਹਾਲ ਨਿਹਾਲ ਨਿਹਾਲ ॥ |
| | ੪ | ੯ | ਜਨ ਨਾਨਕ ਕਉ, ਮਤਿ ਹਰਿ ਪ੍ਰਭਿ ਦੀਨੀ;<br>ਹਰਿ ਦੇਖਿ ਨਿਕਟਿ ਹਦੂਰਿ; ਨਿਹਾਲ ਨਿਹਾਲ ਨਿਹਾਲ ਨਿਹਾਲ ॥ |
| | ੬ | ੧ | ਰਾਗੁ ਨਟਨਾਰਾਇਨ ਮਹਲਾ ੫ |
| | ੭ | ੧ | ਮਨਿ ਪਿਆਸ ਬਹੁਤੁ; ਦਰਸਾਵੈ ॥ |
| | ੧੪ | ੨ | ਉਲਾਹਨੋ[4]; ਮੈ ਕਾਹੂ ਨ ਦੀਓ ॥ |
| | ੧੪ | ੨ | ਮਨ ਮੀਠ; ਤੁਹਾਰੋ ਕੀਓ ॥ |
| | ੧੪ | ੨ | ਆਗਿਆ ਮਾਨਿ ਜਾਨਿ, ਸੁਖੁ ਪਾਇਆ; ਸੁਨਿ ਸੁਨਿ ਨਾਮੁ ਤੁਹਾਰੋ, ਜੀਓ ॥ |
| ੯੭੯ | ੧੦ | ੬ | ਸੁਖ ਸਾਗਰ; ਕਰਿ ਪਰਮਗਤਿ ਮੋਰੀ ॥ |

੧. ਵਿਚੋਲਗੀ। ੨. ਮਸਤ। ੩. ਹਾਲਤ। ੪. ਉਲਾਂਭਾ।

| ਅੰਗ | ਪੰਗਤੀ | ਸ਼ਬਦ | |
|---|---|---|---|
| ੯੭੯ | ੧੩ | ੭ | ਮੇਰੇ ਮਨ; ਜਪੁ ਜਪਿ ਹਰਿ ਨਾਰਾਇਣ ॥ |
| | ੧੬ | ੮ | ਮੇਰੇ 'ਸਰਬਸੁ'[1]; ਨਾਮੁ ਨਿਧਾਨੁ ॥ *('ਸਰੱਬਸੁ' ਨਹੀਂ ਬੋਲਣਾ)* |
| ੯੮੦ | ੧ | ੯ | ਹਉ ਵਾਰਿ ਵਾਰਿ ਜਾਉ; ਗੁਰ ਗੋਪਾਲ ॥ |
| | ੫ | ੧੦ | ਕੋਊ ਹੈ; ਮੇਰੋ ਸਾਜਨੁ ਮੀਤੁ ॥ |
| | ੫ | ੧੦ | ਬਿਨਸੈ; ਦੂਖੁ ਬਿਪਰੀਤਿ ॥ |
| | ੯ | ੧ | **ਨਟ ਅਸਟਪਦੀਆ ਮਹਲਾ ੪** |
| | ੧੨ | ੧ | ਮਧ-ਸੂਦਨ ਜਗਜੀਵਨ ਮਾਧੋ; ਮੇਰੇ ਠਾਕੁਰ ਅਗਮ ਅਪਾਰੇ ॥ |
| | ੧੯ | ੧ | ਸਾਸੁ ਸਾਸੁ ਜਾਇ, ਨਾਮੈ ਬਿਨੁ; ਸੋ ਬਿਰਥਾ ਸਾਸੁ, ਬਿਕਾਰੇ ॥ |
| ੯੮੧ | ੩ | ੨ | ਸਤਿਗੁਰ ਨਾਮੁ ਦ੍ਰਿੜਾਏ, ਅਤਿ ਮੀਠਾ; ਮੈਲਾਗਰੁ[2] ਮਲਗਾਰੇ[3] ॥ |
| | ੮ | ੨ | ਆਈ ਰੈਨਿ, ਭਇਆ ਸੁਪਨੰਤਰੁ; ਬਿਖੁ ਸੁਪਨੈ ਭੀ, ਦੁਖ ਸਾਰੇ ॥ |
| | ੧੧ | ੨ | ਜਗੰਨਾਥ, ਸਭਿ ਜੰਤ੍ਰ ਉਪਾਏ; ਨਕਿ ਖੀਨੀ[4], ਸਭ ਨਥਹਾਰੇ[5] ॥ |
| | ੧੪ | ੩ | ਪਰਸ ਨਪਰਸ[6] ਭਏ, ਕੁਬਿਜਾ ਕਉ; ਲੈ ਬੈਕੁੰਠਿ ਸਿਧਾਰੇ ॥ *(ਨ-ਪਰਸ ਬੋਲੋ)* |
| ੯੮੨ | ੨ | ੩ | ਪੂਰਬਿ ਜਨਮਿ, ਪਰਚੂਨ ਕਮਾਏ[7]; ਹਰਿ ਹਰਿ, ਹਰਿ ਨਾਮਿ ਪਿਆਰੇ ॥ |
| | ੯ | ੪ | ਅੰਤਰਿ ਵਾਸੁ ਬਹੁਤੁ ਮੁਸਕਾਈ; ਭ੍ਰਮਿ ਭੂਲਾ, ਮਿਰਗੁ ਸਿੰਙ੍ਹਾਰੇ ॥ *(ਪੈਰ ਵਿਚ ਹਾਹਾ ਨਹੀਂ, ਭਾਰੇ ਪੈਰ ਦੀ ਨਿਸ਼ਾਨੀ ਹੈ)* |
| | ੧੨ | ੪ | ਸਭੁ ਹੈ ਬ੍ਰਹਮੁ, ਬ੍ਰਹਮੁ ਹੈ ਪਸਰਿਆ; ਮਨਿ ਬੀਜਿਆ ਖਾਵਾਰੇ ॥ |
| | ੧੨ | ੪ | ਜਿਉ ਜਨ ਚੰਦ੍ਰਹਾਂਸੁ[8], ਦੁਖਿਆ[9] ਧ੍ਰਿਸਟਬੁਧੀ; ਅਪੁਨਾ ਘਰੁ ਲੂਕੀ ਜਾਰੇ ॥ *(ਧ੍ਰਿਸਟ-ਬੁਧੀ ਬੋਲੋ)* |
| ੯੮੩ | ੮ | ੬ | ਮੇਰੇ ਮਨ; ਭਜੁ ਠਾਕੁਰ ਅਗਮ ਅਪਾਰੇ ॥ |

੧. ਸਰਬੰਸ। ੨. ਚੰਦਨ। ੩. ਖ਼ੁਸ਼ਬੂਦਾਰ, ਮੈਲ ਨੂੰ ਗਾਲਣ ਵਾਲਾ। ੪. ਪਾਉਣੀ, ਅੰਤਹਕਰਣ ਰੂਪੀ ਨੱਕ ਵਿਚ ਹੁਕਮ ਰੂਪੀ ਨੱਥ ਪਾਈ। ੫. ਪ੍ਰਮੇਸ਼ਰ ਨੇ। ੬. ਜਿਹੜੀ ਨਾ ਪਰਸਣੇ ਯੋਗ ਸੀ। ੭. ਨਿਸ਼ਕਾਮ ਕਰਮਾਂ ਰੂਪੀ ਪੂਰਬਲੇ ਜਨਮਾਂ ਦੇ ਸਾਧਨ ਇਕੱਤ੍ਰ ਕੀਤੇ ਸੀ। ੮. ਚੰਦ੍ਰਹਾਂਸ ਭਗਤ ਨੂੰ ਧ੍ਰਿਸ਼ਟਬੁਧੀ ਰਾਜੇ ਨੇ ਬਿਖ ਦੇਣੀ ਚਾਹੀ ਸੀ, ਅਖ਼ੀਰ ਜਲਾਦਾਂ ਨੇ ਉਸ ਦੇ ਪੁਤਰ ਮਦਨ ਸਿੰਘ ਨੂੰ ਮਾਰ ਦਿੱਤਾ ਸੀ ਇਉਂ ਆਪਣੇ ਘਰ ਨੂੰ ਚੁਆਤੀ ਲਾਈ ਸੀ। ਚੰਦ੍ਰਹਾਂਸ ਦੀ ਉਸ ਰਾਜੇ ਦੀ ਲੜਕੀ ਨਾਲ ਸ਼ਾਦੀ ਹੋ ਗਈ, ਨਾਲੇ ਰਾਜ ਦਾ ਮਾਲਕ ਬਣ ਗਿਆ। ਚੰਦ੍ਰਹਾਂਸ ਨੇ ਵਾਹਿਗੁਰੂ ਅੱਗੇ ਬੇਨਤੀ ਕਰ ਕੇ ਉਸਦੇ ਪੁੱਤਰ ਨੂੰ ਜਿਉਂਦਾ ਕਰ ਦਿੱਤਾ ਸੀ। ੯. ਧ੍ਰਿਸ਼ਟਬੁਧੀ ਨੂੰ ਦੁਖਾਇਆ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਰਾਗੁ ਨਟਨਾਰਾਇਨ |
| ੯੮੩ | ੧੦ | ੬ | ਪਚੈ[1] ਪਤੰਗੁ ਮ੍ਰਿਗ, ਭ੍ਰਿੰਗ[2] ਕੁੰਚਰ ਮੀਨ; ਇਕ ਇੰਦ੍ਰੀ ਪਕਰਿ ਸਘਾਰੇ[3] ॥ |
| | ੧੪ | ੬ | ਮੇਰ[4] ਸੁਮੇਰ[5], ਮੋਰੁ ਬਹੁ ਨਾਚੈ; ਜਬ ਊਨਵੈ ਘਨ, ਘਨਹਾਰੇ ॥ |
| | ੧੪ | ੬ | ਸਾਕਤ ਕਉ, ਅੰਮ੍ਰਿਤ ਬਹੁ ਸਿੰਚਹੁ; ਸਭ ਡਾਲ[6] ਫੂਲ[7], ਬਿਸੁ ਕਾਰੇ[8] ॥ |

੧. ਸੜਦੇ ਹਨ। ੨. ਭੌਰਾ। ੩. ਨਾਸ ਕਰ ਦਿੱਤੇ। ੪.+੫. ਪ੍ਰੇਮ ਰੂਪੀ ਸੁਮੇਰ ਦੇ ਮੇਰ = ਉਪਰ ਜਗਿਆਸੂ ਰੂਪੀ ਮੋਰ ਨਿਰਨਾ ਕਰਨ ਰੂਪ ਨੱਚਦੇ ਹਨ ਜਦੋਂ ਘਨਹਾਰੇ = ਸਤਿਗੁਰੂ ਰੂਪ ਬੱਦਲ ਘਨ = ਬਹੁਤੇ ਊਨਵੈ = ਕ੍ਰਿਪਾਲੂ ਹੁੰਦੇ ਹਨ ਤੇ ਨਾਮ ਦੀ ਬਰਖਾ ਕਰਦੇ ਹਨ। ੬. ਇੰਦਰੇ। ੭. ਕਰਮ। ੮. ਵਿਸ਼ਿਆਂ ਦੀ ਵਿਹੁ ਕਰ ਕੇ।

# ਰਾਗੁ ਮਾਲੀਗਉੜਾ

| ਅੰਗ | ਪੰਗਤੀ | ਸ਼ਬਦ | |
|---|---|---|---|
| ੯੮੪ | ੧ | ੧ | ਰਾਗੁ ਮਾਲੀਗਉੜਾ ਮਹਲਾ ੪ |
| | ੧੦ | ੨ | ਜਪਿ ਮਨ; ਰਾਮ ਨਾਮੁ ਸੁਖ ਦਾਤਾ ॥ |
| | ੧੨ | ੨ | ਦੁਰਮਤਿ ਮੈਲੁ ਗਈ, ਸਭੁ ਨੀਕਰਿ; ਹਰਿ ਅੰਮ੍ਰਿਤਿ, ਹਰਿ ਸਰਿ[1] ਨਾਤਾ ॥ |
| | ੧੩ | ੨ | ਪਾਇ ਲਗਉ, ਨਿਤ ਕਰਉ 'ਜੁਦਰੀਆ'[2]; ਹਰਿ ਮੇਲਹੁ ਕਰਮਿ ਬਿਧਾਤਾ ॥ (ਜੁ-ਦਰੀਆ ਬੋਲੋ) |
| ੯੮੫ | ੫ | ੩ | ਮਤਿ ਦੇਹਿ ਹਰਿ ਪ੍ਰਭ, ਅਗਮ ਠਾਕੁਰ; ਗੁਰ ਚਰਨ, ਮਨੁ ਮੈ ਲਾਇਓ ॥ |
| | ੧੦ | ੪ | ਖਿਨ ਮਹਿ, ਬਿਨਸਿ ਜਾਇ ਪਰਤਾਪੈ[3]; ਡੰਡੁ ਧਰਮਰਾਇ ਕਾ ਲਾਗਾ ॥ |
| | ੧੨ | ੪ | ਹਰਿ ਚਾਰ੍ਹਿਓ ਰੰਗੁ, ਮਿਲੈ ਗੁਰੁ ਸੋਭਾ; ਹਰਿ ਰੰਗਿ ਚਲੂਲੈ ਰਾਂਗਾ ॥ ('ਚਾਰ੍ਹਿਓ' ਇਹ ਵੀ ਪੈਰ ਵਿਚ 'ਹ' ਸਮਝ ਕੇ ਬੋਲਣਾ) |
| | ੧੫ | ੫ | ਜਿਨ ਕੈ ਮਸਤਕਿ ਲੀਖਿਆ; ਹਰਿ ਮਿਲਿਆ, ਹਰਿ ਬਨਮਾਲਾ ॥ |
| ੯੮੬ | ੭ | ੧ | ਮਾਲੀਗਉੜਾ ਮਹਲਾ ੫ |
| | ੮ | ੧ | ਰੇ ਮਨ ਟਹਲ ਹਰਿ; ਸੁਖ ਸਾਰ ॥ |
| | ੧੪ | ੨ | ਜਾ ਕੈ ਸਿਮਰਨਿ; ਕੁਲਹ ਉਧਰ ॥ (ਉ-ਧਰ ਨਹੀਂ ਕਰਨਾ) |
| ੯੮੭ | ੧ | ੩ | ਬੂਝਤ ਦੀਪਕ; ਮਿਲਤ ਤਿਲਤ[4] ॥ |
| | ੨ | ੩ | ਜੈਸੇ ਕਿਰਖਹਿ[5]; ਬਰਸ ਮੇਘ ॥ |
| | ੬ | ੪ | ਨੈਨਿ ਦਰਸੁ ਪੇਖਉ; ਨਿਸਿ ਭੋਰ ॥ |
| | ੧੪ | ੫ | ਬੇਮੁਹਤਾਜ; ਨਹੀ ਕਿਛੁ ਕਾਣਿ ॥ |
| | ੧੬ | ੫ | ਨਾਮ ਸੰਗਿ; ਮਨ ਤਨਹਿ ਰਾਤ ॥ |
| ੯੮੮ | ੧ | ੬ | ਆਲ ਜਾਲ ਬਿਕਾਰ ਤਜਿ ਸਭਿ; ਹਰਿ ਗੁਨਾ ਨਿਤਿ ਗਾਉ ॥ |
| | ੩ | ੭ | ਜੇਤ ਕੀਨ ਉਪਾਰਜਨਾ; ਪ੍ਰਭ ਦਾਨੁ ਦੇਇ ਦਾਤਾਰ ॥ |

੧. ਹਰੀ ਨਾਮ ਦਾ ਸਰੋਵਰ ਜੋ ਅੰਮ੍ਰਿਤ ਦੇ ਸ-ਦਰਸ਼ ਹੈ। ੨. ਬੇਨਤੀਆ ਜਾਂ ਮਿੰਨਤਾਂ। ੩. ਮਾਇਆ ਦਾ ਪ੍ਰਤਾਪ ਖਿਨ ਵਿਚ ਬਿਨਸ ਜਾਣੇ ਤੇ (ਪਰਤਾਪੈ) ਪਛਤਾਵਾ ਹੀ ਰਹਿੰਦਾ ਹੈ। ੪ ਤਲ। ੫. ਖੇਤੀ ਨੂੰ।

| ਪੰਗਤੀ | ਸ਼ਬਦ | ਰਾਗੁ ਮਾਲੀਗਉੜਾ |
|---|---|---|
| ੯ | ੧ | ਮਾਲੀਗਉੜਾ ਬਾਣੀ ਭਗਤ ਨਾਮਦੇਵ ਜੀ ਕੀ |
| ੧੦ | ੧ | ਧਨਿ ਧੰਨਿ; ਓ ਰਾਮ ਬੇਨੁ ਬਾਜੈ ॥ |
| ੧੦ | ੧ | ਮਧੁਰ ਮਧੁਰ ਧੁਨਿ; ਅਨਹਤ ਗਾਜੈ ॥ |
| ੧੦ | ੧ | ਧਨਿ ਧਨਿ; ਮੇਘਾ ਰੋਮਾਵਲੀ ॥ |
| ੧੧ | ੧ | ਧਨਿ ਧਨਿ; ਤੂ ਮਾਤਾ ਦੇਵਕੀ ॥ |
| ੧੧ | ੧ | ਜਿਹ ਗ੍ਰਿਹ; ਰਮਈਆ ਕਵਲਾ-ਪਤੀ ॥ |
| ੧੨ | ੧ | ਧਨਿ ਧਨਿ; ਬਨ ਖੰਡ ਬਿੰਦ੍ਰਾਬਨਾ ॥ |
| ੧੨ | ੧ | ਬੇਨੁ[1] ਬਜਾਵੈ; ਗੋਧਨੁ[2] ਚਰੈ ॥ |
| ੧੩ | ੨ | ਮੇਰੋ ਬਾਪੁ ਮਾਧਉ, ਤੂ ਧਨੁ ਕੇਸੌ; ਸਾਂਵਲੀਓ[3] ਬੀਠੁਲਾਇ[4] ॥ |

੧. ਚੇਤਨ ਸੱਤਾ ਰੂਪ ਬੀਨ, ਚੇਤਨ ਚੁਗੌਂਦਾ ਹੈ। ੨. ਇੰਦ੍ਰੀਆਂ ਰੂਪ ਗਊਆਂ। ੩. ਸਿਆਮ। ੪. ਉਤਪਤੀ, ਪਾਲਣਾ, ਲੈਤਾ ਕਰਨ ਵਾਲਾ। ਪੁੰਡਰੀਕ ਭਗਤ ਨੇ ਠਾਕੁਰ ਜੀ ਨੂੰ ਬੈਠਣ ਲਈ ਇੱਟ ਦਿੱਤੀ ਸੀ, ਇਸ ਇੱਟ 'ਤੇ ਬੈਠਣ ਕਰ ਕੇ 'ਬੀਠਲ' ਨਾਮ ਪਿਆ ਹੈ।

# ਰਾਗੁ ਮਾਰੂ

| ਅੰਗ | ਪੰਗਤੀ | ਸ਼ਬਦ | |
|---|---|---|---|
| ੯੮੯ | ੧ | ੧ | ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ |
| | ੫ | ੧ | ਖੇਮੇ[1] ਛਤ੍ਰ[2] ਸਰਾਇਚੇ[3]; ਦਿਸਨਿ ਰਥ[4] ਪੀੜੇ[5] ॥ |
| | ੫ | ੧ | ਜਿਨੀ ਤੇਰਾ ਨਾਮੁ ਧਿਆਇਆ; ਤਿਨ ਕਉ ਸਦਿ ਮਿਲੇ ॥ (ਸੱਦਿ ਬੋਲੋ) |
| | ੬ | ੧ | ਨਾਮੁ ਨ ਪਾਇਆ ਤੇਰਾ; ਅੰਧਾ, ਭਰਮਿ ਭੂਲਾ ਮਨੁ ਮੇਰਾ ॥ |
| | ੭ | ੧ | ਸਾਦ ਕੀਤੇ, ਦੁਖ ਪਰਫੁੜੇ[6]; ਪੂਰਬਿ ਲਿਖੇ ਮਾਇ ॥ |
| | ੧੧ | ੨ | ਲਿਖੁ; ਦਾਤਿ ਜੋਤਿ ਵਡਿਆਈ ॥ |
| | ੧੧ | ੨ | ਮੂਰਖ ਮਨ; ਕਾਹੇ ਕਰਸਹਿ[7] ਮਾਣਾ ॥ |
| | ੧੪ | ੨ | ਘਰ ਘੁੰਮਣਵਾਣੀ; ਭਾਈ ॥ (੨) ਘੁੰਮਣ ਵਾਣੀ |
| ੯੯੦ | ੩ | ੩ | ਚਿਤ ਚੇਤਸਿ ਕੀ ਨਹੀ; ਬਾਵਰਿਆ ॥ |
| | ੬ | ੩ | ਕੋਇਲੇ ਪਾਪ ਪੜੇ, ਤਿਸੁ ਊਪਰਿ; ਮਨੁ ਜਲਿਆ, ਸੰਨ੍ਹੀ ਚਿੰਤ ਭਈ ॥ (ਪੜ੍ਹੇ ਨਹੀਂ ਕਰਨਾ) |
| | ੭ | ੩ | ਏਕੁ ਨਾਮੁ ਅੰਮ੍ਰਿਤੁ, ਓਹੁ ਦੇਵੈ; ਤਉ ਨਾਨਕ, ਤ੍ਰਿਸਟਸਿ[8] ਦੇਹਾ ॥ |
| | ੮ | ੪ | ਬਿਮਲ[9] ਮਝਾਰਿ, ਬਸਸਿ ਨਿਰਮਲ ਜਲ; ਪਦਮਨਿ[10] ਜਾਵਲ[11] ਰੇ ॥ (੨) ਪਦਮ[12] ਨਿਜਾਵਲ ਰੇ[13] ॥ |
| | ੮ | ੪ | ਪਦਮਨਿ ਜਾਵਲ, ਜਲ ਰਸ[14] ਸੰਗਤਿ; ਸੰਗਿ ਦੋਖ ਨਹੀ ਰੇ ॥ |
| | ੯ | ੪ | ਦਾਦਰ; ਤੂ ਕਬਹਿ ਨ ਜਾਨਸਿ ਰੇ ॥ |
| | ੯ | ੪ | ਭਖਸਿ[15] ਸਿਬਾਲੁ[16], ਬਸਸਿ ਨਿਰਮਲ ਜਲ; ਅੰਮ੍ਰਿਤੁ ਨ ਲਖਸਿ ਰੇ ॥ |
| | ੧੦ | ੪ | ਬਸੁ ਜਲ ਨਿਤ[17], ਨ ਵਸਤੁ ਅਲੀ ਅਲ[18]; ਮੇਰ ਚ ਚਾਗੁਨ[19] ਰੇ ॥ (੨) ਚਚਾ ਗੁਨ ਰੇ[20] ॥ |
| | ੧੦ | ੪ | ਚੰਦ ਕੁਮੁਦਨੀ[21] ਦੂਰਹੁ ਨਿਵਸਸਿ; ਅਨਭਉ[22] ਕਾਰਨਿ ਰੇ ॥ |

੧. ਤੰਬੂ ਖਿਮਾਂ ਦੇ। ੨. ਛਤ੍ਰ ਜਸ ਦੇ। ੩. ਕਨਾਤਾਂ ਕਰੁਣਾ ਮੈਤ੍ਰੀ ਆਦਿ। ੪. ਰਥ ਸ੍ਰਵਣ ਆਦਿਕਾਂ ਦੇ। ੫. ਜੋੜੇ ਹਨ। ੬. ਪ੍ਰਫੁਲਤ ਹੋਏ। ੭. ਕਰਦਾ ਹੈਂ। ੮. ਇਸਥਿਤ। ੯. ਉਜਲ। ੧੦. ਕਵਲ। ੧੧. ਜਾਲਾ। ੧੨. ਪਦਮ = ਕਵਲ। ੧੩. ਨਿਜਾਵਲ ਆਪਣੀ ਪੰਗਤ ਆਪਣੀ ਸ਼੍ਰੇਣੀ। ੧੪. ਪਾਣੀ। ੧੫. ਭੱਖਦਾ ਹੈਂ। ੧੬. ਜਾਲਾ। ੧੭. ਡੱਡੂ ਜਲ ਵਿਚ ਨਿਤ ਵੱਸਦਾ ਹੈ। ੧੮. ਭੌਰਾ ਭੌਰੀਆਂ ਜਗਿਆਸੂਆਂ ਜਗਿਆਸਣਾਂ ਮੇਰ = ਉਪਰੋਂ ਭਾਵ ਬਾਹਰੋਂ। ੧੯. ਚਾ ਗੁਨ = ਚ = ਪੁਨਾ, ਚਾਗੁਨ = ਚੁਣ ਲੈਂਦੇ ਹਨ ਗੁਣਾਂ ਨੂੰ। ੨੦. ਭੌਰੀ ਭੌਰਾ ਕਵਲ ਦੀ ਗੁਣ ਚਰਚਾ ਵਿਚ ਮਸਤ ਹਨ। ੨੧. ਕਵੀਆਂ। ੨੨. ਹਿਰਦੇ ਦਾ ਤਾਤਪਰਯ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਰਾਗੁ ਮਾਰੂ |
| ੯੯੦ | ੧੧ | ੪ | ਅੰਮ੍ਰਿਤ[1] ਖੰਡੁ[2], ਦੂਧਿ[3] ਮਧੁ[4] ਸੰਚਸਿ; ਤੂਬ, ਨ ਚਾਤੁਰ ਰੇ[5] ॥ |
| | ੧੨ | ੪ | ਅਪਨਾ ਆਪੁ, ਤੂ ਕਬਹੁ ਨ ਛੋਡਸਿ; ਪਿਸਨ[7] ਪ੍ਰੀਤਿ ਜਿਉ ਰੇ ॥ (੨) ਤੂ ਬਨ[6] |
| | ੧੫ | ੫ | ਅਠਸਠਿ ਤੀਰਥ ਨਾਮੁ ਪ੍ਰਭ; ਨਾਨਕ ਜਿਸੁ ਮਸਤਕਿ ਭਾਗ ॥ |
| | ੧੭ | ੫ | ਜੋ ਮੈ ਬੇਦਨ; ਸਾ ਕਿਸੁ ਆਖਾ ਮਾਈ ॥ |
| | ੧੮ | ੫ | ਤੂ ਦਾਨਾ; ਸਾਹਿਬੁ ਸਿਰਿ ਮੇਰਾ ॥ *(ਮੇਰਾ ਸ਼ਿਰੋਮਣੀ ਸੁਆਮੀ ਹੈਂ)* |
| ੯੯੧ | ੪ | ੬ | ਪੀਅਹਿ ਤ, ਪਾਣੀ ਆਣੀ ਮੀਰਾ; ਖਾਹਿ ਤ, ਪੀਸਣ ਜਾਉ ॥ |
| | ੧੬ | ੯ | ਸੁਰ ਸਰੁ ਸੋਸਿ-ਲੈ[8], ਸੋਮ ਸਰੁ ਪੋਖਿ-ਲੈ[9]; |
| | | | ਜੁਗਤਿ ਕਰਿ ਮਰਤੁ[10], ਸੁ ਸਨਬੰਧੁ ਕੀਜੈ ॥ *(ਚਾਲ ਵਾਸਤੇ ਬਿਸ੍ਰਾਮ)* |
| | ੧੮ | ੯ | ਮੂੜੇ ਕਾਇਚੇ[11]; ਭਰਮਿ ਭੁਲਾ ॥ |
| | ੧੮ | ੯ | ਅਜਰ ਗਹੁ ਜਾਰਿ ਲੈ[12], ਅਮਰ ਗਹੁ ਮਾਰਿ ਲੈ[13]; |
| | | | ਭ੍ਰਾਤਿ ਤਜਿ ਛੋਡਿ, ਤਉ ਅਪਿਉ ਪੀਜੈ ॥ *(ਭ੍ਰਾਂਤ ਬੋਲੋ)* |
| ੯੯੨ | ੧ | ੯ | ਭਣਤਿ ਨਾਨਕੁ ਜਨੋ, ਰਵੈ ਜੇ ਹਰਿ ਮਨੋ; |
| | | | ਮਨ ਪਵਨ ਸਿਉ, ਅੰਮ੍ਰਿਤੁ ਪੀਜੈ ॥ *(ਚਾਲ ਵਾਸਤੇ ਬਿਸ੍ਰਾਮ)* |
| | ੪ | ੧੦ | ਰਾਜਾ ਤਖਤਿ ਟਿਕੈ, ਗੁਣੀ; ਭੈ ਪੰਚਾਇਣ[14] ਰਤੁ ॥ |
| | ੬ | ੧੦ | ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ; ਇੰਦੁ ਤਪੈ ਭੇਖਾਰੀ ॥ |
| | ੬ | ੧੦ | ਮਾਨੈ ਹੁਕਮੁ, ਸੋਹੈ ਦਰਿ ਸਾਚੈ; ਆਕੀ ਮਰਹਿ ਅਫਾਰੀ ॥ |
| | ੧੩ | ੧੧ | ਗੁਸਾਈ ਤੇਰਾ ਕਹਾ ਨਾਮੁ; ਕੈਸੇ ਜਾਤੀ ॥ |
| | ੧੪ | ੧੧ | ਜਾ ਤਉ, ਭੀਤਰਿ ਮਹਲਿ ਬੁਲਾਵਹਿ; ਪੂਛਉ ਬਾਤ ਨਿਰੰਤੀ ॥ |
| | ੧੭ | ੧੧ | ਦੋਵੈ ਸਿਰੇ ਸਤਿਗੁਰੂ ਨਿਬੇੜੇ; ਸੋ ਬੂਝੈ ਜਿਸੁ ਏਕ ਲਿਵ ਲਾਗੀ; |
| | | | ਜੀਅਹੁ ਰਹੈ ਨਿਭਰਾਤੀ ॥ *(ਨਿ-ਭਰਾਂਤੀ ਬੋਲੋ)* |

---

੧. ਗਿਆਨ। ੨. ਭਗਤੀ। ੩. ਨਿਸ਼ਕਾਮ ਕਰਮ। ੪. ਸ਼ਹਿਦ ਪਰੇਮ। ੫. ਤੂੰਬੇ ਦੀ ਨਿਆਈਂ ਜੋ ਜੀਵ ਹਨ ਕੌੜੇ, ਚਾਤੁਰ ਚਾ ਪੁਨਾ ਅਤਰ = ਅਤਰ ਦੀ ਨਿਆਈਂ ਖ਼ੁਸ਼ਬੂਦਾਰ ਤੇ ਮਿਠਾਸ ਨਹੀਂ ਹੁੰਦੀ। ੬. ਹੇ ਭਾਈ! ਤੂੰ ਬਨ ਦਾ ਹੀ ਚਤਰ ਰਿਹਾ ਹੈ ਭਾਵ ਬਾਂਦਰ ਵਾਂਗ ਚੰਚਲ ਸੁਭਾਅ ਦਾ ਰਿਹਾ ਹੈਂ। ੭. ਚਿੱਚੜ ਜਾਂ ਚੁਗਲ। ੮. ਸੂਰਜ ਦੀ ਸੁਰ ਪਿੰਗਲਾ ਦੁਆਰਾ ਪ੍ਰਾਣਾਂ ਨੂੰ ਸੋਖ ਲੈ ਤਮੋ ਗੁਣੀਆਂ ਦੀ ਸੰਗਤ ਤੋਂ ਮਨ ਸੰਕੋਚ ਲਵੇ। ੯. ਚੰਦ੍ਰਮਾਂ ਦੀ ਸੁਰ ਇੜਾ ਦੁਆਰਾ ਪ੍ਰਾਣਾਂ ਨੂੰ ਪੂਰਤ ਕਰ ਲਵੇ, ਸ਼ਾਂਤੀ ਵਾਲੀ ਸਤਿਸੰਗਤ ਦੁਆਰਾ ਗੁਣਾਂ ਨੂੰ ਪਾ ਲਵੇ। ੧੦. ਪੌਣ = ਸਵਾਸਾਂ ਨਾਲ ਜੋੜ ਕੇ ਜਾਪ ਕਰੇ। ੧੧. ਕਿਸ ਵਾਸਤੇ। ੧੨. ਕਾਮਾਦਿਕਾਂ ਨੂੰ ਜਾਰ ਲੈ। ੧੩. ਮਨ ਜਿਹੜਾ ਮਰਨ ਤੋਂ ਰਹਿਤ ਹੈ, ਇਸ ਨੂੰ ਨਾਮ ਵਿਚ ਜੋੜਨਾ ਹੈ ਏਹੀ ਮਾਰਨਾ ਹੈ। ੧੪. ਪ੍ਰਮੇਸ਼ਰ (ਵਾ) ਸਤਿਸੰਗਤ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੯੯੨ | ੧੮ | ੧੧ | ਊਪਰਿ ਗਗਨੁ, ਗਗਨ ਪਰਿ ਗੋਰਖੁ[1]; ਤਾ ਕਾ ਅਗਮੁ ਗੁਰੂ, ਪੁਨਿ ਵਾਸੀ[2] ॥ |
| ੯੯੩ | ੬ | ੧੨ | ਗੁਰ ਕੈ ਸਬਦਿ ਮਰੈ, ਮਨੁ ਮਾਰੇ; ਸੁੰਦਰਿ ਜੋਗਾ ਧਾਰੀ ਜੀਉ ॥ |
| | ੭ | ੧੨ | ਜਮ ਪੁਰਿ; ਵਜਹਿ ਖੜਗ ਕਰਾਰੇ ॥ |
| | ੯ | ੧੨ | ਨਾ ਹਉ ਕਰਤਾ; ਨਾ ਮੈ ਕੀਆ ॥ |
| | ੧੧ | ੧ | ਮਾਰੂ ਮਹਲਾ ੩ ਘਰੁ ੧ |
| | ੧੩ | ੧ | ਬਾਬਾ ਦੇਹਿ ਵਸਾ; ਸਚ ਗਾਵਾ ॥ |
| | ੧੭ | ੧ | ਭਣਤਿ ਨਾਨਕੁ, ਲੇਖਾ ਮਾਗੈ ਕਵਨਾ; ਜਾ ਚੂਕਾ, ਮਨਿ ਅਭਿਮਾਨਾ ॥ |
| ੯੯੪ | ੧ | ੨ | ਗੁਰ ਕੈ ਸਬਦਿ ਧਿਆਇ ਤੂ; 'ਤਾ' ਸਚਿ ਲਗੀ ਪਿਆਰੁ ॥ *(ਨੋਟ ਜੋ ਲਾਹੌਰ ਵਿਚ ਬੀੜਾਂ ਛਪੀਆਂ ਸੀ ਓਨ੍ਹਾਂ ਬੀੜਾਂ ਵਿਚ ਇਹ ਤੱਤਾ ਅੱਖੀਂ ਵੇਖਿਆ ਹੈ)* |
| | ੭ | ੩ | ਨਾ ਮੈ ਜਾਤਿ ਨ ਪਤਿ ਹੈ; ਨਾ ਮੈ ਥੇਹੁ ਨ ਥਾਉ ॥ |
| | ੧੧ | ੪ | ਬਾਬਾ; ਸਾਚਾ ਸਾਹਿਬੁ, ਰਿਦੈ ਸਮਾਲਿ ॥ |
| ੯੯੫ | ੧ | ੫ | ਮੇਰਾ ਪ੍ਰਭੁ ਵੇਪਰਵਾਹੁ ਹੈ; ਨਾ ਤਿਸੁ[3], ਤਿਲੁ[4] ਨ ਤਮਾਇ ॥ (੨) ਨਾ ਤਿਸੁ ਤਿਲੁਨ ਤਮਾਇ ॥ |
| | ੩ | ੧ | ਮਾਰੂ ਮਹਲਾ ੪ ਘਰੁ ੨ |
| | ੪ | ੧ | ਜਪਿਓ ਨਾਮੁ ਸੁਕ ਜਨਕ, ਗੁਰ ਬਚਨੀ; ਹਰਿ ਹਰਿ ਸਰਣਿ ਪਰੇ ॥ |
| ੯੯੬ | ੧੨ | ੪ | ਗੁਰਿ ਪੂਰੈ ਨਾਮੁ ਦ੍ਰਿੜਾਇਆ; ਹਰਿ ਧੀਰਕ ਹਰਿ ਸਾਬਾਸਿ ॥ |
| ੯੯੭ | ੧੮ | ੭ | ਗੁਰਮੁਖਿ; ਰਾਮੁ ਕਰੇ ਨਿਸਤਾਰਾ ॥ |
| | ੧੯ | ੭ | ਹਰਿ ਹਰਿ ਕ੍ਰਿਪਾ ਕਰੇ; ਬਨਵਾਲੀ ॥ |
| ੯੯੮ | ੨ | ੭ | ਹਰਿ ਸਤਿ ਸਤਿ, ਸਦਾ ਹਰਿ ਸਤਿ; ਹਰਿ ਸਤਿ, ਮੇਰੈ ਮਨਿ ਭਾਵੈ ਜੀਉ ॥ |
| | ੩ | ੭ | ਨਵੇ ਛਿਦ੍ਰ ਸ੍ਰਵਹਿ; ਅਪਵਿਤ੍ਰਾ ॥ |
| | ੭ | ੮ | ਸਭਿ ਕਿਲਵਿਖ; ਕਾਟੈ ਹਰਿ ਤੇਰੇ ॥ |

---

੧. ਚੌਹਾਂ ਤੱਤਾਂ ਉਪਰ ਅਕਾਸ਼, ਅਕਾਸ਼ ਵਿਚ ਸੁਮੇਰ ਪਰਬਤ ਤੇ ਸੁਮੇਰ ਪਰਬਤ ਤੇ ਰਹਿਣ ਵਾਲਾ ਗੋਰਖ, ਗੋਰਖ ਦਾ ਗੁਰੂ ਮਛਿੰਦ੍ਰ। ੨. ਤਿਸ ਮਛਿੰਦ੍ਰ ਕਰਕੇ ਵੀ ਜੋ ਅਗੰਮ ਹੈ ਊਪਰ ਗਗਨ ਸਵਰਗ ਗਗਨ ਪਰ ਬੈਕੁੰਠ ਵਿਚ ਰਹਿਣ ਵਾਲਾ ਗੋਰਖ ਵਿਸ਼ਨੂੰ, ਵਿਸ਼ਨੂੰ ਕਰਕੇ ਵੀ ਜੋ ਅਗੰਮ ਹੈ ਉਸ ਵਾਹਿਗੁਰੂ ਵਿਚ ਪੁਨਾ ਅਸੀਂ ਵੱਸਦੇ ਹਾਂ। ੩. ਤਿਸ ਤਿਸ ਦੇ ਤਾਈਂ। ੫. ਤਿਲ ਮਾਤ੍ਰ ਭੀ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੯੯੮ | ੧੦ | ੮ | ਜਗ ਮਹਿ; ਸ੍ਰੇਸਟ ਊਤਮ ਕਾਮੁ ॥ |
| | ੧੪ | ੮ | ਹਉ ਅਨ ਦਿਨ; ਨਾਮੁ ਲਈ ਕਰਤਾਰੇ ॥ |
| | ੧੬ | ੧ | ਮਾਰੂ ਮਹਲਾ ੫ ਘਰੁ ੨ |
| ੯੯੯ | ੫ | ੨ | ਮੋਹਿ ਦੀਨ, ਅਲਪ ਮਤਿ ਨਿਰਗੁਣ; ਪਰਿਓ ਸਰਣਿ ਦੁਆਰੇ ॥ |
| | ੫ | ੨ | ਬਾਲਮੀਕੁ ਸੁਪਚਾਰੋ[੧] ਤਰਿਓ; ਬਧਿਕ ਤਰੇ ਬਿਚਾਰੇ ॥ |
| | ੬ | ੨ | ਏਕ ਨਿਮਖ, ਮਨ ਮਾਹਿ ਅਰਾਧਿਓ; ਗਜਪਤਿ ਪਾਰਿ ਉਤਾਰੇ ॥ |
| | ੯ | ੩ | ਵਿਤ[੨] ਨਵਿਤ[੩], ਭ੍ਰਮਿਓ ਬਹੁ ਭਾਤੀ; ਅਨਿਕ ਜਤਨ ਕਰਿ, ਧਾਏ ॥ |
| | ੯ | ੩ | ਜੋ ਜੋ ਕਰਮ ਕੀਏ, ਹਉ ਹਉਮੈ; ਤੇ ਤੇ ਭਏ ਅਜਾਏ[੪] ॥ |
| | ੧੧ | ੩ | ਮਾਇਆ ਮਦ ਚਾਖਿ, ਭਏ ਉਦਮਾਤੇ[੫]; ਹਰਿ ਹਰਿ ਕਬਹੁ ਨ ਗਾਏ ॥ |
| | ੧੬ | ੪ | ਸੁਨਹੁ ਰੇ ਤੂ ਕਉਨੁ; ਕਹਾ ਤੇ ਆਇਓ ॥ |
| | ੧੬ | ੪ | ਏਤੀ ਨ ਜਾਨਉ ਕੇਤੀਕ ਮੁਦਤਿ; ਚਲਤੇ ਖਬਰਿ ਨ ਪਾਇਓ ॥ |
| | | | *(ਕੇਤੀ-ਕ ਬੋਲੋ, ਪਾਠ ਇਕੱਠਾ ਹੈ)* |
| | ੧੭ | ੪ | ਸਹਨ ਸੀਲ, ਪਵਨ ਅਰੁ ਪਾਣੀ; ਬਸੁਧਾ ਖਿਮਾ, ਨਿ-ਭਰਾਤੇ ॥ |
| | ੧੯ | ੪ | ਭਣਤਿ ਨਾਨਕੁ, ਜਬ ਖੇਲੁ ਉਝਾਰੈ[੬]; ਤਬ ਏਕੈ ਏਕੰਕਾਰਾ ॥ |
| ੧੦੦੦ | ੪ | ੫ | ਸਹਜੁ ਅਨੰਦੁ, ਰਖਿਓ ਗ੍ਰਿਹ ਭੀਤਰਿ; ਉਠਿ ਉਆਹੂ ਕਉ ਦਉਰਿਓ ॥ |
| | ੧੪ | ੭ | ਬੈਰੀ ਸੰਗਿ, ਰੰਗ ਰਸਿ ਰਚਿਆ; ਤਿਸੁ ਸਿਉ ਜੀਅਰਾ ਜਾਰਸਿ ਰੇ ॥ |
| | | | *(ਮੁਖ ਪਾਠ 'ਜਾਰਸਿ' ਹੈ, ਆਮ ਸਰੂਪਾਂ ਵਿਚ 'ਜਾਗਸਿ' ਹੁੰਦਾ ਹੈ)* |
| ੧੦੦੧ | ੩ | ੯ | ਚਰਨ ਕਮਲ ਪ੍ਰਭ; ਰਾਖੇ ਚੀਤਿ ॥ |
| | ੧੪ | ੧੧ | ਗੁਪਤੁ ਕਰਤਾ, ਸੰਗਿ ਸੋ ਪ੍ਰਭੁ; ਡਹਕਾਵਏ 'ਮਨੁਖਾਇ' ॥ *(ਮਨੁੱਖਾਇ ਬੋਲੋ)* |
| | ੧੫ | ੧੧ | ਰੇ ਨਰ; ਕਾਇ ਪਰ ਗ੍ਰਿਹਿ ਜਾਇ ॥ |
| | ੧੬ | ੧੧ | ਬਿਕਾਰ ਪਾਥਰ, ਗਲਹਿ ਬਾਧੇ; ਨਿੰਦ ਪੋਟ ਸਿਰਾਇ ॥ |
| | ੧੭ | ੧੧ | ਸੀਸੁ ਉਠਾਵਨ, ਨ ਕਬਹੂ ਮਿਲਈ; ਮਹਾ ਦੂਤਰ ਮਾਇ ॥ |
| | ੧੮ | ੧੧ | ਸੁਭਾਵਤ ਜੈਸੇ ਬੈਸੰਤਰ; ਅਲਿਪਤ ਸਦਾ ਨਿਰਮਲਾਇ ॥ |
| ੧੦੦੨ | ੧ | ੧੧ | ਗੁਰਿ ਮੰਤ੍ਰ ਅਵਖਧੁ, ਨਾਮੁ ਦੀਨਾ; ਜਨ ਨਾਨਕ, ਸੰਕਟ ਜੋਨਿ ਨ ਪਾਇ ॥ |
| | ੪ | ੧੨ | ਮਾਨਕੁ ਪਾਇਓ ਰੇ, ਪਾਇਓ; ਹਰਿ ਪੂਰਾ ਪਾਇਆ ਥਾ ॥ |
| | | | *(ਇਸ ਸਾਰੇ ਸ਼ਬਦ ਵਿਚ 'ਥਾ' ਪਾਠ ਵੱਖਰਾ ਹੈ)* |

੧. ਚੂਹੜਾ, ਚੰਡਾਲ। ੨. ਧਨ ਦੇ। ੩. ਵਾਸਤੇ। ੪. ਬੇ-ਅਰਥ। ੫. ਕਮਲੇ। ੬. ਉਜਾੜੇ, ਖਿੰਡਾਵੇ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੧੦੦੨ | ੧੭ | ੧੪ | ਜਬ ਤੇ ਸਾਧੂ ਸੰਗੁ ਭਇਆ; ਤਉ ਛੋਡਿ ਗਏ ਨਿਗਹਾਰ[1] ॥ |
| | ੧੭ | ੧੪ | ਜਿਸ ਕੀ ਅਟਕ ਤਿਸ ਤੇ ਛੁਟੀ; ਤਉ ਕਹਾ ਕਰੈ ਕੋਟਵਾਰ[2] ॥ |
| ੧੦੦੩ | ੧ | ੧੫ | ਬੇਦੁ ਪੁਕਾਰੇ ਮੁਖ ਤੇ, ਪੰਡਤ; ਕਾਮਾਮਨ[3] ਕਾ ਮਾਠਾ ॥ (੨) ਕਾਮਾ ਮਨ ਕਾ ਮਾਠਾ[4] ॥ |
| | ੧ | ੧੫ | ਮੋਨੀ ਹੋਇ ਬੈਠਾ ਇਕਾਂਤੀ; ਹਿਰਦੈ ਕਲਪਨ ਗਾਠਾ ॥ |
| | ੫ | ੧੫ | ਘੂੰਘਰ ਬਾਧਿ, ਭਏ ਰਾਮਦਾਸਾ[5]; ਰੋਟੀਅਨ ਕੇ ਓਪਾਵਾ ॥ |
| | ੮ | ੧੫ | ਸਭੁ ਕਿਛੁ ਜਾਣੈ, ਮੇਰੇ ਜੀਅ ਕਾ ਪ੍ਰੀਤਮੁ; ਬਿਸਰਿ ਗਏ ਬਕਬਾਇਆ[6] ॥ |
| | ੧੧ | ੧੬ | ਰੂਪ ਰੰਗ ਖੁਸੀਆ, ਮਨ ਭੋਗਣ; ਤੇ ਤੇ ਛਿਦ੍ਰ ਵਿਕਾਰਾ ॥ |
| | ੧੪ | ੧੬ | ਊਚ ਮੂਚ ਅਪਾਰ ਸੁਆਮੀ; ਅਗਮ ਦਰਬਾਰਾ ॥ |
| | ੧੪ | ੧੬ | ਨਾਮੋ ਵਡਿਆਈ ਸੋਭਾ; ਨਾਨਕ ਖਸਮੁ ਪਿਆਰਾ ॥ |
| ੧੦੦੪ | ੧ | ੧੭ | ਤੇ ਤੇ; ਬੰਧ ਗਲਾਣੇ[7] ॥ |
| | ੨ | ੧੭ | ਓਹਾ; ਪੈਰਿ ਲੋਹਾਰੀ[8] ॥ |
| | ੪ | ੧੭ | ਤੇਰਾ ਅੰਤੁ ਨ; ਪਾਰਾਵਾਰਾ ॥ |
| | ੫ | ੧੮ | ਮੋਹਨੀ; ਮੋਹਿ ਲੀਏ, ਤ੍ਰੈ ਗੁਨੀਆ ॥ |
| | ੭ | ੧੮ | ਏਕੈ ਸ੍ਰਮੁ ਕਰਿ; ਗਾਡੀ ਗਡ ਹੈ[9] ॥ |
| | ੧੨ | ੧੯ | ਸਿਮਰਹੁ; ਏਕੁ ਨਿਰੰਜਨ ਸੋਊ ॥ |
| ੧੦੦੫ | ੨ | ੧੯ | ਬਹੁ ਬਿਧਿ ਜੋਨੀ; ਫਿਰਤ ਅਨੇਤਾ ॥ |
| | ੩ | ੧੯ | ਅਹੰਮੇਵ; ਮੂਠੋ ਬੇਚਾਰਾ ॥ |
| | ੪ | ੧੯ | ਤਹ ਮਾਤ ਨ ਬੰਧੁ; ਨ ਮੀਤ ਨ ਜਾਇਆ[10] ॥ |
| | ੫ | ੧੯ | ਸੋ ਜਨੁ ਨਾਨਕ; ਪਾਰਗਰਾਮੀ ॥ |
| | ੧੦ | ੨੦ | ਕਤ ਕਉ, ਡਹਕਾਵਹੁ ਲੋਗਾ; ਮੋਹਨ, ਦੀਨ ਕਿਰਪਾਈ ॥ |
| | ੧੦ | ੨੦ | ਐਸੀ; ਜਾਨਿ ਪਾਈ ॥ |
| | ੧੩ | ੨੧ | ਮੋਹਨੁ ਲਾਲੁ ਮੇਰਾ; ਪ੍ਰੀਤਮ ਮਨ ਪ੍ਰਾਨਾ ॥ |
| | ੧੪ | ੨੧ | ਮੋ-ਕਉ; ਦੇਹੁ ਦਾਨਾ ॥ |

*(ਇਹ ਇਕੋ ਹੀ ਤੁਕ ਹੈ, ਬਿਸ੍ਰਾਮ ਵਾਲ਼ੀ ਜਗ੍ਹਾ ਹੱਦਾਂ ਲਾ ਕੇ ਦੋ ਤੁਕਾਂ ਬਣਾਈਆਂ ਹਨ, ਸ਼ੁੱਧ ਇਕੋ ਹੀ ਤੁਕ ਹੈ)*

---

੧. ਨਿਗਰਾਨੀ ਰੱਖਣ ਵਾਲੇ ਕਾਮਾਦਿਕ। ੨. ਕੋਤਵਾਲ, ਧਰਮਰਾਜਾ। ੩. ਕਮਾਈ ਕਰਨ ਤੋਂ। ੪. ਕਾਮਨਾ ਕਰ ਕੇ ਮਨ ਦਾ ਮੱਠਾ ਹੈ। ੫. ਇਕ ਪੰਥ ਹੈ। ੬. ਬਕਵਾਸ। ੭. ਗਲ ਵਿਚ ਫਾਹੀ ਬੰਨ੍ਹਣ ਵਾਲੇ। ੮. ਬੇੜੀ। ੯. ਇਕ ਪੁਰਸ਼ ਨੇ ਸ੍ਰਮ = ਕਸ਼ਟ ਕਰਕੇ ਮਾਇਆ ਟੋਏ ਵਿਚ ਗਾਡੀ = ਦੱਬੀ ਹੈ। ੧੦. ਇਸਤ੍ਰੀ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੧੦੦੫ | ੧੫ | ੨੧ | ਜੀਅਨ ਪ੍ਰਤਿਪਾਲਿ; ਸਮਾਹੈ ॥ |
| | ੧੫ | ੨੧ | ਹੈ ਹੋਸੀ; ਆਹੇ[੧] ॥ |
| | ੧੫ | ੨੧ | ਦਇਆ ਮੋਹਿ ਕੀਜੈ; ਦੇਵਾ ॥ |
| | ੧੬ | ੨੨ | ਪਤਿਤ ਉਧਾਰਨ ਤਾਰਨ; ਬਲਿ ਬਲਿ, ਬਲੇ ਬਲਿ ਜਾਈਐ ॥ |
| | ੧੯ | ੨੨ | ਪੂਰਨ ਬਿਸਥੀਰਨ ਸੁਆਮੀ; ਆਹਿ ਆਇਓ, ਪਾਛੈ ॥ |
| | ੧੯ | ੨੨ | ਸਗਲੋ ਭੂ[੨] ਮੰਡਲ[੩] ਖੰਡਲ[੪]; ਪ੍ਰਭ ਤੁਮਹੀ ਆਛੈ ॥ |
| ੧੦੦੬ | ੧ | ੨੨ | ਅਟਲ ਅਖਇਓ ਦੇਵਾ; ਮੋਹਨ ਅਲਖ ਅਪਾਰਾ ॥ *(ਅ-ਖਇਓ ਬੋਲੋ)* |
| | ੨ | ੨੩ | ਤਾ ਕੀ; ਕਿਛੁ ਕਹਨੁ ਨ ਜਾਈ ॥ |
| | ੩ | ੨੩ | ਲਾਲੁ; ਅਮੋਲਾ ਲਾਲੋ ॥ ਅਗਹ ਅਤੋਲਾ; ਨਾਮੋ ॥ |
| | ੪ | ੨੩ | ਤਜਿਓ; ਮਨ ਤੇ ਅਭਿਮਾਨੋ ॥ |
| | ੭ | ੨੩ | ਨਾਨਕ; ਗੁਰ ਤੇ ਪਾਇਆ ॥ |
| | ੯ | ੨੪ | ਅਵਰੁ ਸਭੁ ਕਿਛੁ, ਮਿਥਿਆ; ਰਸਨਾ ਰਾਮ ਰਾਮ ਵਖਾਨੁ ॥ |
| | ੧੦ | ੨੪ | ਮਿਟਹਿ ਅਘ ਤੇਰੇ, ਜਨਮ ਜਨਮ ਕੇ; ਕਵਨੁ ਬਪੁਰੋ ਜਾਮੁ ॥ |
| | ੧੮ | ੨੬ | ਨਵਲ[੫] ਨਵਤਨ ਚਤੁਰ ਸੁੰਦਰ; ਮਨੁ ਨਾਨਕ, ਤਿਸੁ ਸੰਗਿ ਬੀਧਿ ॥ |
| ੧੦੦੭ | ੧੦ | ੩੦ | ਮਹਾ ਭਉਜਲ ਮਾਹਿ, ਤੁਲਹੋ; ਜਾ ਕੋ ਲਿਖਿਓ ਮਾਥ ॥ |
| | ੧੫ | ੩੧ | ਸਾਹੇ ਕੈ[੬], ਫੁਰਮਾਇਅੜੈ ਜੀ; ਦੇਹੀ ਵਿਚਿ, ਜੀਉ ਆਇ ਪਇਆ ॥ |
| | ੧੬ | ੩੧ | ਜਿਥੈ ਅਗਨਿ ਭਖੈ; ਭੜ ਹਾਰੇ[੭] ॥ (੨) ਭੜਹਾਰੇ[੮] ॥ |
| | ੧੯ | ੩੧ | ਜਨਮੁ ਪਦਾਰਥੁ ਜਿਣਿ ਚਲਿਆ ਨਾਨਕ; ਆਇਆ, ਸੋ ਪਰਵਾਣੁ ਥਿਆ ॥ |
| ੧੦੦੮ | ੨ | ੩੨ | ਕੀਤਾ ਜਿਸੋ ਹੋਵੈ, ਪਾਪਾਂ ਮਲੋ ਧੋਵੈ; ਸੋ ਸਿਮਰਹੁ ਪਰਧਾਨੁ ਹੇ ॥ *(ਸਾਰੇ ਸਿਰੇ ਵਾਲੇ 'ਹਾਹੇ' ਅੱਡ ਅੱਡ ਹਨ)* |
| | ੫ | ੧ | ਮਾਰੂ ਮਹਲਾ ੯ ॥ |
| | ੫ | ੧ | ਜਾ ਕਉ ਸਿਮਰਿ, ਅਜਾਮਲੁ ਉਧਰਿਓ; ਗਨਕਾ ਹੂ ਗਤਿ ਪਾਈ ॥ |
| | ੬ | ੧ | ਪੰਚਾਲੀ[੯] ਕਉ ਰਾਜ ਸਭਾ ਮੈ; ਰਾਮ ਨਾਮ ਸੁਧਿ ਆਈ ॥ |
| | ੯ | ੨ | ਸਗਲ ਜਨਮੁ, ਬਿਖਿਅਨ ਸਿਉ ਖੋਇਆ; ਸਿਮਰਿਓ ਨਾਹਿ ਕਨ੍ਹਾਈ[੧੦] ॥ |
| | ੧੦ | ੨ | ਜੋ ਸੰਪਤਿ ਅਪਨੀ ਕਰਿ ਮਾਨੀ; ਛਿਨ ਮੋ ਭਾਈ ਪਰਾਈ ॥ |

੧. ਤਿੰਨਾਂ ਕਾਲਾਂ ਵਿਚ ਪ੍ਰਮੇਸ਼ਰ ਹੈ। ੨. ਧਰਤੀ। ੩. ਗੋਲਾਕਾਰ। ੪. ਖੰਡ। ੫. ਨਹੀਂ ਹੈ ਬਲ ਜਿਸ ਵਿਚ। ੬. ਪਾਤਿਸ਼ਾਹ ਦੇ, ਪ੍ਰਮੇਸ਼ਰ ਦੇ। ੭. ਭੱਠ ਦੇ ਸਦਰਸ਼। ੮. ਭੜ ਭੜ ਸ਼ਬਦ ਕਰਨ ਵਾਲਾ। ੯. ਦਰੋਪਤਾ, ਪੰਚਾਲ ਦੇਸ ਦੀ ਪਟਰਾਣੀ। ੧੦. ਸੁੱਖ ਰੂਪੀ ਚੇਸ਼ਟਾ ਵਾਲਾ ਭਗਵਾਨ ਜੀ, ਪ੍ਰਮੇਸ਼ਰ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੧੦੦੮ | ੧੧ | ੨ | ਕਹੁ ਨਾਨਕ, ਯਹ ਸੋਚ ਰਹੀ ਮਨਿ; ਹਰਿ ਜਸੁ ਕਬਹੂ ਨ ਗਾਈ॥ |
| | ੧੩ | ੩ | ਕਹਾ ਹੋਤ, ਅਬ ਕੈ ਪਛੁਤਾਏ; ਛੂਟਤ ਨਾਹਨਿ ਭਾਗਿਓ[1]॥ |
| | | | (੨) ਨਾਹ ਨਿਭਾਗਿਓ[2]॥ |
| | ੧੩ | ੩ | ਇਹ ਚਿੰਤਾ ਉਪਜੀ ਘਟ ਮੈ ਜਬ; ਗੁਰ ਚਰਨਨ ਅਨੁਰਾਗਿਓ॥ |
| | ੧੬ | ੧ | ਮਾਰੂ ਅਸਟਪਦੀਆ ਮਹਲਾ ੧ ਘਰੁ ੧ |
| | ੧੮ | ੧ | ਤੂ ਅਜਰਾ-ਵਰੁ[3] ਅਮਰੁ ਤੂ; ਸਭ ਚਾਲਣ-ਹਾਰੀ॥ |
| ੧੦੦੯ | ੩ | ੧ | ਗੁਰਮਤੀ ਦਧਿ ਮਥੀਐ; ਅੰਮ੍ਰਿਤੁ ਪਾਈਐ, ਨਾਮੁ ਨਿਧਾਨਾ॥ *(ਦਧਿ ਮਥੀਐ ਪੋਲਾ ਬੋਲੋ)* |
| | ੧੨ | ੨ | ਬਾਬਾ; ਜਗੁ ਫਾਥਾ ਮਹਾ ਜਾਲਿ॥ |
| ੧੦੧੦ | ੫ | ੩ | ਬਾਬਾ ਮੈ ਕੁਚੀਲੁ; ਕਾਚਉ ਮਤਿ ਹੀਨ॥ |
| | ੯ | ੩ | ਅਗੈ ਕਿਆ ਜਾਣਾ, ਨਾਹਿ ਮੈ; ਭੂਲੇ ਤੂ ਸਮਝਾਇ॥ |
| | ੧੧ | ੩ | ਮੁਖਿ ਧਿਮਾਣੈ[4] ਧਨ ਖੜੀ; ਗੁਰਮੁਖਿ ਆਖੀ ਦੇਖੁ॥ |
| | ੧੪ | ੩ | ਨਾਰਿ ਨ ਪੁਰਖੁ, ਨ ਪੰਖਣੂ[5]; ਸਾਚਉ ਚਤੁਰੁ ਸਰੂਪੁ॥ (੨) ਨਪੰਖਣੂ[6] |
| | ੧੮ | ੪ | ਐਸਾ ਲਾਲਾ ਮੇਰੇ ਲਾਲ ਕੋ; ਸੁਣਿ ਖਸਮ ਹਮਾਰੇ॥ |
| ੧੦੧੧ | ੩ | ੪ | ਲਾਲੇ ਗੋਲੇ, ਮਤਿ ਖਰੀ; ਗੁਰ ਕੀ ਮਤਿ, ਨੀਕੀ॥ |
| | ੩ | ੪ | ਮਨੁ ਤਨੁ ਤੇਰਾ, ਤੂ ਪ੍ਰਭੂ; ਸਚੁ ਧੀਰਕ, ਧੁਰ ਕੀ॥ |
| | ੭ | ੪ | ਬਾਦਿ ਕਾਰਾ ਸਭਿ ਛੋਡੀਆ; ਸਾਚੀ, ਤਰੁ ਤਾਰੀ॥ |
| | ੧੨ | ੫ | ਲਾਲੇ[7] ਨੋ ਸਿਰਿ ਕਾਰ ਹੈ[8]; ਧੁਰਿ ਖਸਮਿ ਫੁਰਮਾਈ॥ |
| ੧੦੧੨ | ੧੦ | ੬ | ਦੇਦੇ ਤੋਟਿ ਨ ਆਵਈ; ਲੈ ਲੈ ਥਕਿ ਪਾਈ॥ *(ਦੇਂਦੇ ਬੋਲੋ)* |
| | ੧੭ | ੭ | ਬਾਬਾ; ਐਸੀ ਰਵਤ ਰਵੈ ਸੰਨਿਆਸੀ॥ |
| ੧੦੧੩ | ੧ | ੭ | ਅੰਤਰਿ ਅਗਨਿ, ਨ ਗੁਰ ਬਿਨੁ ਬੂਝੈ; ਬਾਹਰਿ ਪੂਅਰ[9] ਤਾਪੈ॥ |
| | ੨ | ੭ | ਨਿੰਦਾ ਕਰਿ ਕਰਿ, ਨਰਕ ਨਿਵਾਸੀ; ਅੰਤਰਿ 'ਆਤਸ' ਜਾਪੈ॥ |
| | | | (੨) ਆਤਮ ਜਾਪੈ॥ |
| | ੪ | ੭ | ਪਾਠੁ ਪੜੈ, ਮੁਖਿ ਝੂਠੋ ਬੋਲੈ; ਨਿਗੁਰੇ ਕੀ, ਮਤਿ ਓਹੈ॥ *(ਨਿ-ਗੁਰੇ ਬੋਲੋ)* |
| | ੫ | ੭ | ਮੂੰਡੁ ਮੁਡਾਇ ਜਟਾ 'ਸਿਖ' ਬਾਧੀ; ਮੋਨਿ 'ਰਹੈ' ਅਭਿਮਾਨਾ॥ *(ਸਿੱਖ ਨਹੀਂ ਬੋਲਣਾ)* *('ਰਹੈ' ਦੇਹਲੀ ਦੀਪਕ ਹੈ)* |

੧. ਭੱਜਿਆ। ੨. ਅਭਾਗੇ, ਭਾਗਾਂ ਤੋਂ ਹੀਣੇ ਪੁਰਸ਼ਾ। ੩. ਬੁਢੇਪੇ ਤੋਂ ਰਹਿਤ, ਵਰ = ਸ੍ਰੇਸ਼ਟ। ੪. ਨਿੰਮੋਝੂਣੇ, ਉਦਾਸ। ੫. ਪੰਛੀ। ੬. ਹੀਜੜਾ। ੭. ਸੇਵਕ। ੮. ਭਗਤੀ ਦੀ ਕਾਰ ਹੈ। ੯. ਧੂਣੀਆਂ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੧੦੧੩ | ੭ | ੭ | ਹਾਥ ਕਮੰਡਲੁ ਕਾਪੜੀਆ; ਮਨਿ ਤ੍ਰਿਸਨਾ ਉਪਜੀ ਭਾਰੀ ॥ |
| | ੮ | ੭ | 'ਸਿਖ' ਕਰੇ ਕਰਿ, ਸਬਦੁ ਨ ਚੀਨੈ; ਲੰਪਟੁ ਹੈ ਬਾਜਾਰੀ ॥ (ਸਿੱਖ ਬੋਲੋ) |
| | ੯ | ੭ | ਅੰਤਰਿ ਬਿਖੁ ਬਾਹਰਿ ਨਿਭਰਾਤੀ; ਤਾ ਜਮੁ ਕਰੇ ਖੁਆਰੀ ॥ (ਨਿ-ਭਰਾਤੀ ਬੋਲੋ) |
| ੧੦੧੪ | ੭ | ੮ | ਬਿਸਰਤ ਨਾਮ ਐਸੇ ਦੋਖ ਲਾਗਹਿ; ਜਮੁ ਮਾਰਿ ਸਮਾਰੇ, ਨਰਕਿ ਖਰੇ[1] ॥ |
| | ੮ | ੮ | ਬਿਨੁ ਗੁਰ, ਬਾਦਿ ਜੀਵਣੁ, ਹੋਰੁ ਮਰਣਾ; ਬਿਨੁ ਗੁਰ ਸਬਦੈ ਜਨਮੁ ਜਰੇ ॥ |
| ੧੦੧੫ | ੧ | ੯ | ਕਿਤੀ ਚਖਉ ਸਾਡੜੇ[2]; ਕਿਤੀ ਵੇਸ ਕਰੇਉ ॥ |
| | ੧ | ੯ | ਪਿਰੁ ਬਿਨੁ, ਜੋਬਨੁ ਬਾਦਿ ਗਇਅਮੁ; ਵਾਢੀ, 'ਝੂਰੇਦੀ' ਝੂਰੇਉ[3] ॥ (ਝੂਰੇਂਦੀ ਬੋਲੋ) |
| | ੩ | ੯ | ਤਉ ਭਾਵਨਿ ਤਉ ਜੇਹੀਆ; ਮੂ ਜੇਹੀਆ ਕਿਤੀਆਹ ॥ |
| | ੬ | ੧੦ | ਗੁਰ ਬਿਨੁ ਏਤਾ ਭਵਿ ਥਕੀ; ਗੁਰਿ ਪਿਰੁ ਮੇਲਿਮੁ, ਦਿਤਮੁ ਮਿਲਾਇ ॥ |
| | ੮ | ੧੦ | ਮਾਮੇ, ਤੈ ਮਾਮਾਣੀਆ; ਭਾਇਰ[4] ਬਾਪ ਨ ਮਾਉ ॥ |
| | ੧੧ | ੧੦ | ਪਤਣਿ, ਕੂਕੇ ਪਾਤਣੀ; ਵੰਞਹੁ, ਧ੍ਰੁਕਿ ਵਿਲਾੜਿ[5] ॥ (ਪੱਤਣਿ ਬੋਲੋ) ਪਾਰਿ ਪਵੰਦੜੇ ਡਿਠੁ ਮੈ; ਸਤਿਗੁਰ ਬੋਹਿਥਿ ਚਾੜਿ ॥ |
| | ੧੧ | ੧੦ | ਹਿਕਨੀ ਲਦਿਆ, ਹਿਕਿ ਲਦਿ ਗਏ; ਹਿਕਿ ਭਾਰੇ ਭਰਨਾਲਿ[6] ॥ |
| | ੧੫ | ੧੧ | ਬਾਬਾ ਮੂਰਖੁ ਹਾ; ਨਾਵੈ ਬਲਿ ਜਾਉ ॥ |
| ੧੦੧੬ | ੪ | ੧ | ਮਾਰੂ ਮਹਲਾ ੩ ਘਰੁ ੫ ਅਸਟਪਦੀ |
| | ੯ | ੧ | ਗੁਰਮਤਿ; ਵਿਚਹੁ ਦੁਰਮਤਿ ਖੋਵੈ ॥ |
| | ੧੦ | ੧ | ਸਤਿਗੁਰ ਮਿਲਿਐ, ਮਰੈ ਮੰਦਾ; ਹੋਵੈ ਗਿਆਨ ਬੀਚਾਰੀ ਜੀਉ ॥ |
| ੧੦੧੭ | ੧ | ੧ | ਮਾਰੂ ਮਹਲਾ ੫ ਘਰੁ ੩ ਅਸਟਪਦੀਆ |
| | ੧੩ | ੨ | ਰਿਧਿ ਸਿਧਿ ਨਵ ਨਿਧਿ ਜਾ ਕੈ; ਅੰਮ੍ਰਿਤਾ ਪਰਵਾਹ ॥ |
| | ੧੬ | ੨ | ਬਲ ਬੁਧਿ ਸੁਧਿ ਪਰਾਣ ਸਰਬਸੁ; ਸੰਤਨਾ ਕੀ ਰਾਸਿ ॥ (ਸਰਬੱਸ ਨਹੀਂ ਕਰਨਾ) |
| ੧੦੧੮ | ੩ | ੩ | ਊਚ ਨੀਚ ਬਿਕਾਰ ਸੁਕ੍ਰਿਤ; ਸੰਲਗਨ ਸਭ ਸੁਖ ਛਤ੍ਰ ॥ (ਭਲੀ ਪ੍ਰਕਾਰ ਮਿਲਿਆ ਹੋਇਆ ਸੰ-ਲਗਨ ਬੋਲੋ, ਪਾਠ ਇਕੱਠਾ ਹੈ) |

---

੧. ਲਜਾਂਦਾ ਹੈ, ਖੜਦਾ ਹੈ। ੨. ਸੁਆਦ। ੩. ਵਿਛੁੜ ਕੇ ਝੁਰਨੇ ਵਾਲੀ ਹੋ ਕੇ ਝੁਰਦੀ ਹੈ (ਵਾ) ਝੁਰਿਆ ਵਿਚ ਝੁਰਦੀ ਹੈ। ੪. ਭ੍ਰਾਤਾ। ੫. ਗੁਰੂ-ਰੂਪ ਮਲਾਹ ਵੈਰਾਗ ਰੂਪ ਪੱਤਣ ਦੇ ਉੱਤੇ ਕੂਕਦੇ ਹਨ, ਵੰਞਹੁ ਚਲੋ, ਧ੍ਰਕਿ ਸ਼ੀਘਰ। ਵਿਲਾੜਿ ਲੰਘਾ ਦੇਈਏ (ਵਾ) ਮਨਾਮਣੀਆ ਵਿਚ ਕੀ ਲੱਗ ਰਹੇ ਹੋ, ਆ ਜਾਓ। ੬. ਸਮੁੰਦਰ ਵਿਚ ਡੁਬਦੇ ਹਨ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੧੦੧੮ | ੩ | ੩ | ਮਿਤ੍ਰ ਸਤ੍ਰੁ ਨ ਕਛੂ ਜਾਨੈ; ਸਰਬ ਜੀਅ ਸਮਤ[੧] ॥ *(ਸਮੱਤ ਨਹੀਂ ਬੋਲਣਾ)* |
| | ੧੦ | ੪ | ਚਾਦਨਾ, ਚਾਦਨੁ ਆਂਗਨਿ; ਪ੍ਰਭ ਜੀਉ ਅੰਤਰਿ ਚਾਦਨਾ ॥ |
| ੧੦੧੯ | ੧ | ੬ | ਜੀਵਨਾ, ਸਫਲ ਜੀਵਨ; ਸੁਨਿ ਹਰਿ, ਜਪਿ ਜਪਿ ਸਦ ਜੀਵਨਾ ॥ |
| | ੪ | ੬ | ਮਾਤਿਆ, ਹਰਿ ਰਸ ਮਹਿ ਰਾਤੇ; ਤਿਸੁ ਬਹੁੜਿ ਨ ਕਬਹੂ, ਅਉ ਖੀਵਨਾ[੨] ॥ |
| | | | (੨) ਅਉਖੀਵਨਾ ॥ *(ਸੂਤੇ ਪ੍ਰਕਾਸ਼ ਦੇ ਕੋਸ਼ਾਂ ਅਨੁਸਾਰ)* |
| | ੯ | ੭ | ਗ੍ਰਿਹ ਰਾਜ ਮਹਿ, ਨਰਕੁ; ਉਦਾਸ ਕਰੋਧਾ ॥ |
| | ੧੩ | ੭ | ਅਕਥ ਕਥਾ ਅਗੋਚਰ; ਨਹੀ ਜਾਪੈ ॥ |
| | ੧੯ | ੮ | ਪਾਪ 'ਕਰੇਦੜ'[੩]; ਸਰਪਰ ਮੁਠੇ ॥ *(ਕਰੇਂਦੜ ਬੋਲੋ)* |
| | ੧੯ | ੮ | ਅਜਰਾਈਲਿ; ਫੜੇ ਫੜਿ ਕੁਠੇ[੪] ॥ |
| ੧੦੨੦ | ੫ | ੮ | ਦੁਨੀਆ ਖੇਲੁ ਬੁਰਾ; ਰੁਠ ਤੁਠਾ ॥ |
| | ੬ | ੮ | ਸਿਦਕੁ ਸਬੂਰੀ[੫], ਸੰਤੁ ਨ ਮਿਲਿਓ; ਵਤੈ[੬], ਆਪਣ ਭਾਣੀਆ ॥ |
| | ੮ | ੮ | ਅੰਮ੍ਰਿਤ ਨਾਮ ਦਾਨੁ ਨਾਨਕ ਕਉ; ਗੁਣ ਗੀਤਾ[੭], ਨਿਤ ਵਖਾਣੀਆ ॥ |
| | ੧੦ | ੧ | ਮਾਰੂ ਸੋਲਹੇ ਮਹਲਾ ੧ |
| | ੧੬ | ੧ | ਆਪੇ ਭਵਰੁ; ਫੁਲੁ ਫਲੁ ਤਰਵਰੁ ॥ |
| | ੧੭ | ੧ | ਆਪੇ ਮਛੁ, ਕਛੁ, ਕਰਣੀ ਕਰੁ; ਤੇਰਾ ਰੂਪੁ, ਨ ਲਖਣਾ ਜਾਈ ਹੇ ॥ |
| ੧੦੨੧ | ੧ | ੧ | ਆਪੇ ਕਿਸਹੀ, ਕਸਿ[੮] ਬਖਸੇ, ਆਪੇ ਦੇ ਲੈ, ਭਾਈ ਹੇ ॥ |
| | ੧ | ੧ | ਆਪੇ ਧਨਖੁ[੯]; ਆਪੇ ਸਰ[੧੦] ਬਾਣਾ[੧੧] ॥ (੨) ਸਰਬਾਣਾ[੧੨] ॥ |
| | ੫ | ੧ | ਆਪੇ ਵੇਬਾਣੀ[੧੩] ਨਿਰੰਕਾਰੀ; ਨਿਰਭਉ ਤਾੜੀ ਲਾਈ ਹੇ ॥ |
| | ੮ | ੧ | ਸਬਦੁ ਸਹਜ ਰਸੁ; ਅੰਤਰਿ ਮਾਨੇ ॥ |
| ੧੦੨੨ | ੧੧ | ੩ | ਘਰਿ ਵਰੁ, ਸਹਜੁ ਨ ਜਾਣੈ ਛੋਹਰਿ; ਬਿਨੁ ਪਿਰ, ਨੀਦ ਨ ਪਾਈ ਹੇ ॥ |
| | ੧੨ | ੩ | ਅੰਤਰਿ ਅਗਨਿ; ਜਲੈ ਭੜਕਾਰੇ[੧੪] ॥ |
| | ੧੨ | ੩ | ਮਨਮੁਖੁ ਤਕੇ; ਕੁੰਡਾ ਚਾਰੇ ॥ |
| | ੧੪ | ੩ | ਮਾ ਕੀ ਰਕਤੁ; ਪਿਤਾ ਬਿਦੁ ਧਾਰਾ ॥ *('ਮਾਂ' ਬੋਲੋ)* |
| | ੧੮ | ੩ | ਕਿਉ ਰਹੀਐ; ਚਲਣਾ ਪਰਥਾਏ[੧੫] ॥ |

੧. ਇਕੋ ਜੇਹਾ, ਬਰਾਬਰ। ੨. ਮਸਤੀ ਤੋਂ ਅਉ ਰਹਿਤ ਨਹੀਂ ਹੋਏ। ੩. ਕਰਨ ਵਾਲੇ। ੪. ਕੋਂਹਦਾ ਹੈ। ੫. ਸੰਤੋਖ ਵਾਲਾ। ੬. ਫਿਰਦਾ ਹੈ। ੭. ਗੀਤ, ਛੰਦ, ਯਸ। ੮. ਕਸ਼ਟ, ਦੁਖ (ਵਾ) ਮਨੁੱਖ। ੯. ਆਪੇ ਧਰਮ ਰੂਪ ਧਨੁਖ ਹੈ। ੧੦. ਸਰ = ਸ-ਦਰਸ਼ ਹੈ। ੧੧. ਪ੍ਰੇਮ ਰੂਪੀ ਤੀਰ ਹੈ। ੧੨. ਸਰਖਾਨਾ ਤੀਰ ਚਲਾਣ ਵਾਲਾ। ੧੩. ਸੰਸਾਰ ਰੂਪੀ ਉਜਾੜ ਵਿਚ ਰਹਿਣ ਵਾਲਾ। ੧੪. ਭੜ ਭੜ ਕਰਕੇ ਭਟਕਦੇ ਹਾਂ। ੧੫. ਪਲੋਕ ਨੂੰ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
| --- | --- | --- | --- |
| ੧੦੨੩ | ੧ | ੩ | ਸਚੈ ਊਪਰਿ ਅਵਰ ਨ ਦੀਸੈ; ਸਾਚੇ ਕੀਮਤਿ ਪਾਈ ਹੇ[1] ॥ |
| | ੮ | ੩ | ਹਰਿ ਪ੍ਰਭੁ ਸੰਗੀ; ਭਉ ਨ ਭਰਾਤੀ ॥ (ਭਰਾਂਤੀ ਬੋਲੋ) |
| | ੮ | ੩ | ਸ੍ਰਵਣ ਸ੍ਰੋਤ ਰਜੇ, ਗੁਰਬਾਣੀ; ਜੋਤੀ ਜੋਤਿ ਮਿਲਾਈ ਹੇ ॥ |
| | ੯ | ੩ | ਰਖਿ ਰਖਿ ਪੈਰ; ਧਰੇ ਪਉ ਧਰਣਾ ॥ |
| | ੧੬ | ੪ | ਮਨਿ ਮੁਖਿ ਸਾਚੁ, ਭਰਮ ਭਉ ਭੰਜਨੁ; ਗੁਰਮੁਖਿ ਸਾਚੁ ਸਖਾਈ ਹੇ ॥ |
| ੧੦੨੪ | ੧ | ੪ | ਰਾਜੇ ਧਰਮੁ ਕਰਹਿ; ਪਰਥਾਏ[2] ॥ |
| | ੬ | ੪ | ਹਠਿ ਨਿਗ੍ਰਹਿ, ਅਪਤੀਜੁ ਨ ਭੀਜੈ; ਬਿਨੁ ਹਰਿ ਗੁਰ, ਕਿਨਿ ਪਤਿ ਪਾਈ ਹੇ ॥ |
| | ੭ | ੪ | ਕਲੀ ਕਾਲ ਮਹਿ; ਇਕ ਕਲ ਰਾਖੀ ॥ |
| | ੧੪ | ੫ | ਦੇਦੇ, ਤੋਟਿ ਨ ਆਵੈ; ਸਾਚੇ ॥ ਲੈ ਲੈ; ਮੁਕਰਿ ਪਉਦੇ ਕਾਚੇ ॥ |
| | ੧੭ | ੫ | ਕੂੜਿ ਮੁਠੀ; ਠਗੀ ਠਗਵਾੜੀ ॥ |
| ੧੦੨੫ | ੬ | ੫ | ਭਗਤਿ ਭਾਉ ਗੁਰ ਕੀ ਮਤਿ ਪੂਰੀ; ਅਨਹਦਿ ਸਬਦਿ ਲਖਾਈ ਹੇ ॥ |
| | ੧੦ | ੫ | ਮਨਮੁਖਿ ਰਾਮੁ ਨ ਜਪੈ; ਅਵਾਈ ॥ |
| | ੧੯ | ੬ | ਕੂੜੁ ਮਾਰੇ; ਕਾਲੁ ਉਛਾਹਾੜਾ[3] ॥ |
| ੧੦੨੬ | ੨ | ੬ | ਹਉਮੈ ਧੰਧੁ; ਛੋਡਹੁ ਲੰਪਟਾਈ ॥ |
| | ੪ | ੬ | ਭੜ ਭੜ[4] ਅਗਨਿ, ਸਾਗਰੁ ਦੇ ਲਹਰੀ; ਪੜਿ[5] ਦਝਹਿ ਮਨਮੁਖ ਤਾਈ ਹੇ ॥ |
| | ੫ | ੬ | ਗੁਰ ਪਹਿ ਮੁਕਤਿ; ਦਾਨੁ ਦੇ ਭਾਣੈ ॥ |
| | ੧੫ | ੭ | ਧੁੰਧੂਕਾਰਿ ਨਿਰਾਲਮੁ ਬੈਠਾ; ਨਾ ਤਦਿ ਧੰਧੁ ਪਸਾਰਾ ਹੇ ॥ |
| | ੧੬ | ੭ | ਗੁਪਤੇ ਬੂਝਹੁ; ਜੁਗ ਚਤੁਆਰੇ[6] ॥ |
| | ੧੮ | ੭ | ਪਉਣੁ ਪਾਣੀ ਅਗਨੀ ਮਿਲਿ; ਜੀਆ ॥ |
| ੧੦੨੭ | ੧੫ | ੮ | ਹਰਿ ਸਾ ਮੀਤੁ; ਨਾਹੀ ਮੈ ਕੋਈ ॥ |
| | ੧੬ | ੮ | ਸਾਗਰ ਮਹਿ; ਰਤਨ ਲਾਲ ਬਹੁ ਸਾਰੇ ॥ |
| | ੧੮ | ੮ | ਸਤਿਗੁਰ ਮਤਿ ਤਾਰੇ ਤਾਰਣ-ਹਾਰਾ[7]; ਮੇਲਿ ਲਏ ਰੰਗਿ ਲੀਨਾ ਹੇ ॥ |
| ੧੦੨੮ | ੧੧ | ੮ | (ਮਹੱਲਹੁ ਬੋਲੋ) ਦਰਸਨੁ ਪਾਵਹੁ; ਸਹਜਿ 'ਮਹਲਹੁ' ॥ |
| ੧੦੨੯ | ੭ | ੯ | (ਅਪੱਤੂ ਨਹੀਂ ਕਰਨਾ) ਅਪਤੁ ਪਸੂ; ਮਨਮੁਖੁ ਬੇਤਾਲਾ ॥ |

੧. ਆਪ ਜੀ ਦੀ ਕੀਮਤ ਆਪ ਜੀ ਨੇ ਹੀ ਪਾਈ ਹੈ। ੨. ਕੋਈ ਸੰਬਬ ਲੈ ਕੇ। ੩. ਉਤਸ਼ਾਹ ਦੇ ਨਾਲ (ਵਾ) ਉੱਛਲ ਕੇ। ੪. ਭੜਾਕੇ ਮਾਰ ਮਾਰ ਕੇ। ੫. ਤਿਸ ਵਿਚ ਪੈ ਕੇ। ੬. ਚਾਰੇ।
੭. ਸਤਿਗੁਰੂ ਤਾਰਣ ਹਾਰਾ ਮੱਤ ਦੇ ਕੇ ਤਾਰ ਲੈਂਦਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੧੦੨੯ | ੯ | ੯ | ਪੁਤ੍ਰ ਕਲਤ੍ਰ ਜਗਿ; ਹੇਤੁ ਪਿਆਰਾ ॥ |
| | ੧੩ | ੯ | ਮਨਮੁਖੁ ਪਾਥਰੁ ਸੈਲੁ; ਨ ਭੀਜੈ ॥ |
| | ੧੭ | ੯ | ਭਉਕਿ ਮਰਹਿ; ਭਉ ਭਉ[੧] ਭਉਹਾਰਾ[੨] ॥ |
| | ੧੯ | ੯ | ਰਾਮ ਨਾਮੁ ਦੇ; ਸਰਣਿ ਪਰੇਕੈ[੩] ॥ |
| ੧੦੩੦ | ੨ | ੧੦ | ਘਰਿ ਰਹੁ; ਰੇ ਮਨ ਮੁਗਧ ਇਆਨੇ ॥ |
| | ੧੫ | ੧੦ | ਬਿਨੁ ਗੁਰ; ਸਾਕਤੁ, ਕਹਹੁ ਕੋ ਤਰਿਆ ॥ |
| ੧੦੩੧ | ੯ | ੧੧ | ਪਵਣੈ ਪਾਣੀ ਅਗਨੀ; ਜੀਉ ਪਾਇਆ ॥ |
| | ੧੦ | ੧੧ | ਚਾਰਿ ਨਦੀ[੪] ਅਗਨੀ; ਅਸਰਾਲਾ[੫] ॥ |
| | ੧੧ | ੧੧ | ਅਪੁ ਤੇਜੁ ਵਾਇ; ਪ੍ਰਿਥਮੀ ਆਕਾਸਾ ॥ |
| ੧੦੩੨ | ੪ | ੧੧ | ਗੁਰਬਾਣੀ ਸਿਉ ਪ੍ਰੀਤਿ; ਸੁਪਰਸਨੁ[੬] ॥ *(ਸੁ-ਪਰਸਨੁ ਬੋਲੋ)* |
| | ੭ | ੧੧ | ਨਾਨਕ ਹਰਿ ਜਸੁ, ਹਰਿ ਜਨ ਕੀ ਸੰਗਤਿ ਦੀਜੈ;<br>ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ ॥ |
| | ੧੮ | ੧੨ | ਸਚੁ ਸਉਦਾ ਲੈ; ਗੁਰ ਵੀਚਾਰੀ ॥ |
| ੧੦੩੩ | ੧ | ੧੨ | ਅੰਧੁਲੇ ਕੀ ਮਤਿ, ਅੰਧਲੀ ਬੋਲੀ; ਆਇ ਗਇਆ ਦੁਖੁ ਤਾਹਾ ਹੇ ॥<br>*(ਬੋਲੀ ਪੋਲਾ ਬੋਲੋ)* |
| | ੩ | ੧੨ | ਸਚੀ ਕਰਣੀ; ਗੁਰ ਕੀ ਸਿਰ ਕਾਰਾ ॥ |
| | ੯ | ੧੩ | ਸਾਚਾ ਵਾਸਾ; ਪੁਰਿ[੭] ਗਗਨੰਦਰਿ[੮] ॥ |
| | ੯ | ੧੩ | ਅਸਥਿਰੁ ਥਾਨੁ, ਸਦਾ ਨਿਰਮਾਇਲੁ; ਆਪੇ ਆਪੁ ਉਪਾਇਦਾ ॥<br>*(ਇਹ ਸਾਰੇ 'ਦੱਦੇ' ਨਾਲ ਹੀ ਹਨ)* |
| | ੧੦ | ੧੩ | ਅੰਦਰਿ ਕੋਟ; ਛਜੇ ਹਟਨਾਲੇ[੯] ॥ |
| | ੧੬ | ੧੩ | ਪੰਖੀ ਪੰਚ[੧੦]; ਉਡਰਿ ਨਹੀ ਧਾਵਹਿ ॥ |
| | ੧੭ | ੧੩ | ਝਿਲਮਿਲਿ ਝਿਲਕੈ; ਚੰਦੁ ਨ ਤਾਰਾ ॥ |
| | ੧੭ | ੧੩ | ਸੂਰਜ ਕਿਰਣਿ; ਨ ਬਿਜੁਲਿ ਗੈਣਾਰਾ[੧੧] ॥ *(ਨੰਨਾ ਦੇਹਲੀ ਦੀਪਕ ਹੈ)* |
| | ੧੯ | ੧੩ | ਅਨਹਦ ਰੁਣ ਝੁਣਕਾਰੁ, ਸਦਾ ਧੁਨਿ; ਨਿਰਭਉ ਕੈ ਘਰਿ, ਵਾਇਦਾ ॥ |

੧. ਜਨਮ ਧਾਰ ਕੇ ਭਉ = ਸੰਸਾਰ ਵਿਚ। ੨. ਭਉਂਕਣ ਵਾਲੇ ਕੂੱਕਰ ਦੀ ਨਿਆਈਂ ਭਉਕ ਮਰਹਿ = ਭੜਕ ਭੜਕ ਮਰ ਜਾਂਦੇ ਹਨ। ੩. ਪੈ ਕੇ। ੪. ਚਾਰ ਨਦੀਆਂ ਹਿੰਸਾ, ਕਾਮ, ਮੋਹ, ਲੋਭ। ੫. ਭਿਆਨਕ। ੬. ਪ੍ਰਸੰਨ ਹੋਈਦਾ ਹੈ (ਵਾ) ਪ੍ਰੀਤ ਕਰਕੇ ਜੋ ਬਚਨ ਮੰਨਣਾ ਏਹੀ ਮਿਲਣਾ ਹੈ। ੭. ਪੂਰਨ ਹੈ। ੮. ਵਾਹਿਗੁਰੂ ਅਕਾਸ਼ ਦੇ ਅੰਦਰ ਪੂਰਨ ਹੈ। ੯. ਬਜ਼ਾਰ। ੧੦. ਪੰਜੇ ਇੰਦਰੇ ਜਾਂ ਪ੍ਰਾਣ। ੧੧. ਅਕਾਸ਼।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੧੦੩੪ | ੫ | ੧੩ | ਕਰਮੁ ਧਰਮੁ ਸਚੁ; ਹਾਥਿ ਤੁਮਾਰੈ ॥ |
| | ੮ | ੧੩ | ਦੇਖਹਿ ਆਪਿ; ਬੈਸਿ ਬਿਜ-ਮੰਦਰਿ[1] ॥ |
| ੧੦੩੫ | ੬ | ੧੪ | ਆਪੇ ਮੁਕਤਿ ਦਾਨੁ, ਮੁਕਤੀ ਸਰੁ; ਮਮਤਾ ਮੋਹੁ ਚੁਕਾਇਦਾ ॥ |
| | ੯ | ੧੫ | ਅਰਬਦ[2] ਨਰਬਦ[3]; ਧੁੰਧੂਕਾਰਾ ॥ |
| | ੧੧ | ੧੫ | ਖੰਡ ਪਤਾਲ, ਸਪਤ ਨਹੀ ਸਾਗਰ; ਨਦੀ ਨ ਨੀਰੁ ਵਹਾਇਦਾ ॥ (‘ਨੰਨਾ’ ਦੇਹਲੀ ਦੀਪਕ ਹੈ) |
| | ੧੨ | ੧੫ | ਦੋਜਕੁ ਭਿਸਤੁ; ਨਹੀ ਖੈ ਕਾਲਾ[4] ॥ (ਨਹੀ ਦੇਹਲੀ ਦੀਪਕ ਹੈ) |
| | ੧੪ | ੧੫ | ਨਾ ਤਦਿ; ਜਤੀ ਸਤੀ ਬਨ ਵਾਸੀ ॥ |
| | ੧੯ | ੧੫ | ਨਾ ਤਦਿ ਗੋਰਖੁ; ਨਾ ਮਾਛਿੰਦੋ ॥ |
| ੧੦੩੬ | ੮ | ੧੫ | ਖੰਡ ਬ੍ਰਹਮੰਡ ਪਾਤਾਲ ਅਰੰਭੇ; ਗੁਪਤਹੁ ਪਰਗਟੀਆਇਦਾ ॥ |
| ੧੦੩੭ | ੮ | ੧੬ | ਨੇਬ[5] ਖਵਾਸ[6]; ਭਲਾ ਦਰਵਾਜਾ[7] ॥ |
| | ੯ | ੧੬ | ਸਤੁ ਸੰਤੋਖੁ; ਨਗਰ ਮਹਿ ਕਾਰੀ[8] ॥ |
| | ੧੧ | ੧੭ | ਸ੍ਰਿਸਟਿ ਉਪਾਇ; ਕਾਇਆ ਗੜ ਰਾਜੇ ॥ (ਰੱਜੇ ਨਹੀਂ ਕਰਨਾ) |
| | ੧੬ | ੧੭ | ਬਿਨੁ ਥੰਮਾ ਰਾਖੇ; ਸਚੁ ਕਲ ਪਾਏ ॥ |
| ੧੦੩੮ | ੧ | ੧੭ | ਸਾਮ ਵੇਦੁ ਰੁਗੁ; ਜੁਜਰੁ ਅਥਰਬਣੁ ॥ (‘ਰੁਗੁ’ ਪਾਠ ਸ਼ੁੱਧ ਹੈ) |
| | ੩ | ੧੭ | ਰਜ ਤਮ ਸਤ ਕਲ; ਤੇਰੀ ਛਾਇਆ ॥ |
| | ੧੦ | ੧੭ | ਇਸੁ ਮਨ; ਮਾਇਆ ਕਉ, ਨੇਹੁ ਘਨੇਰਾ ॥ |
| | ੧੫ | ੧੮ | ਨਾ ਤਿਸੁ ਓਪਤਿ ਖਪਤਿ, ਕੁਲ ਜਾਤੀ;<br>ਓਹੁ ਅਜਰਾਵਰੁ[9] ਮਨਿ ਭਾਇਆ ॥ (ਅਜਰਾ-ਵਰੁ ਬੋਲੋ) |
| | ੧੮ | ੧੮ | ਊਤਮ ਜਨ ਸੰਤ, ਭਲੇ; ਹਰਿ ਪਿਆਰੇ ॥ |
| ੧੦੩੯ | ੨ | ੧੮ | ਆਤਮ-ਰਾਮ ਪਾਏ; ਸੁਖੁ ਥੀਆ ॥ |
| | ੮ | ੧੮ | ਆਪਿ ਤਰਹਿ ‘ਸੰਗਤਿ’ ਕੁਲ ਤਾਰਹਿ;<br>ਤਿਨ ਸਫਲ ਜਨਮੁ, ਜਗਿ ਆਇਆ ॥<br>(‘ਸੰਗਤਿ’ ਦੀ ਥਾਂ ‘ਸਗਲੇ’ ਪਾਠ ਵੀ ਹੁੰਦਾ ਹੈ) |
| ੧੦੪੦ | ੨ | ੧੯ | ਕਾਮੁ ਕ੍ਰੋਧੁ ਲੈ ਗਰਦਨਿ ਮਾਰੇ[10]; ਹਉਮੈ ਲੋਭੁ ਚੁਕਾਇਆ ॥ |

੧. ਪੱਕੇ ਮੰਦਰ (ਵਾ) ਸੱਚਖੰਡ ਰੂਪ ਜਾਂ ਤੁਰੀਆ ਪਦ ਰੂਪ ਬਿਜ = ਚੂਨੇ ਗੱਚ ਮੰਦਰ। ੨. ਗਿਣਤੀ। ੩. ਅਨ-ਗਿਣਤ। ੪. ਨਾਸ ਕਰਨ ਵਾਲਾ ਕਾਲ। ੫. ਚੋਬਦਾਰ, ਚਾਰ ਸਾਧਨ, ਦੇਵਤੇ। ੬. ਚੌਂਕੀਦਾਰ, ਸ੍ਰਵਣਾਦਿ ਇੰਦਰੇ। ੭. ਮੁਖ, ਗਿਆਨ, ਦਰਵਾਜ਼ੇ। ੮. ਔਸ਼ਧੀ। ੯. ਅਜਰ ਬੁਢੇਪੇ ਤੋਂ ਰਹਿਤ, ਵਰ ਸ੍ਰੇਸ਼ਟ ਪ੍ਰਮੇਸ਼ਰ। ੧੦. ਮੂਲੋਂ ਹੀ ਨਸ਼ਟ ਕਰ ਦਿੱਤਾ ਹੈ (ਵਾ) ਸਿਰ ਪਰਨੇ ਮਾਰੇ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੧੦੪੦ | ੪ | ੧੯ | ਜੋਗੀ; ਸਬਦੁ ਅਨਾਹਦੁ ਵਾਵੈ ॥ |
| | ੭ | ੧੯ | ਕਾਲੈ ਕਵਲੁ; ਨਿਰੰਜਨੁ ਜਾਣੈ ॥ |
| | ੧੬ | ੨੦ | 'ਅਕਲੁ' ਗਾਇ; ਜਮ ਤੇ ਕਿਆ ਡਰੀਐ ॥ ('ਅਕੱਲੁ' ਨਹੀਂ ਬੋਲਣਾ) |
| | ੧੯ | ੨੦ | ਬਿਨੁ ਗੁਰ ਮੁਕਤਿ ਨ; ਆਵੈ ਜਾਵੈ ॥ |
| ੧੦੪੧ | ੨ | ੨੦ | ਝੂਠੀ; ਜਗ ਹਿਤ ਕੀ ਚਤੁਰਾਈ ॥ |
| | ੩ | ੨੦ | ਨਾਮੁ ਵਿਸਾਰਿ, ਚਲਹਿ ਅਭਿਮਾਨੀ; ਉਪਜੈ ਬਿਨਸਿ ਖਪਾਇਆ ॥ |
| | ੬ | ੨੦ | ਗੁਰਮਤਿ; ਕ੍ਰਿਸਨਿ ਗੋਵਰਧਨ[1] ਧਾਰੇ ॥ (ਗੋ-ਵਰਧਨ ਬੋਲੋ) |
| | ੬ | ੨੦ | ਗੁਰਮਤਿ; ਸਾਇਰਿ ਪਾਹਣ ਤਾਰੇ ॥ |
| | ੯ | ੨੦ | ਗੁਰਮਤਿ; ਪੰਚ ਸਖੇ ਗੁਰਭਾਈ ॥ |
| | ੧੫ | ੨੧ | ਨਿਸਿ ਦਾਮਨਿ, ਜਿਉ ਚਮਕਿ; ਚੰਦਾਇਣੁ ਦੇਖੈ ॥ |
| ੧੦੪੨ | ੨ | ੨੧ | ਹਰਿ ਜਪਤੇ; ਮਨੁ ਮਨ ਤੇ, ਧੀਰਾ ॥ |
| | ੨ | ੨੧ | ਦੁਘਟ ਘਟ, ਭਉ ਭੰਜਨੁ ਪਾਈਐ; ਬਾਹੁੜਿ ਜਨਮਿ ਨ ਜਾਇਆ ॥ (ਦੁ-ਘਟ ਬੋਲੋ) |
| | ੪ | ੨੧ | ਜਿਨਿ ਜਪੁ ਜਪਿਓ; ਸਤਿਗੁਰ ਮਤਿ ਵਾਕੇ[2] ॥ |
| | ੫ | ੨੧ | ਜਮਕੰਕਰ ਕਾਲੁ; ਸੇਵਕ ਪਗ ਤਾ ਕੇ ॥ |
| | ੧੨ | ੨੧ | ਅੰਤਰੁ ਦੇਖਿ ਨਿਰੰਤਰਿ ਬੂਝੈ; ਅਨਤ, 'ਨ' ਮਨੁ ਡੋਲਾਇਆ ॥ |
| | ੧੫ | ੨੨ | ਕੁਦਰਤਿ ਕਰਨੈਹਾਰ; ਅਪਾਰਾ ॥ |
| | ੧੬ | ੨੨ | ਕੀਤੇ ਕਾ; ਨਾਹੀ ਕਿਹੁ[3] ਚਾਰਾ ॥ |
| ੧੦੪੩ | ੬ | ੨੨ | ਬਿਖਿਆ ਮਲੁ ਜਾਇ, ਅੰਮ੍ਰਿਤ ਸਰਿ ਨਾਵਹੁ; ਗੁਰ ਸਰ ਸੰਤੋਖੁ, ਪਾਇਆ ॥ |
| | ੧੧ | ੨੨ | ਤੀਰਥ ਵਰਤ ਨੇਮ ਕਰਹਿ; ਉਦਿਆਨਾ ॥ |
| | ੧੩ | ੨੨ | ਰੇਚਕ ਕੁੰਭਕ ਪੂਰਕ; ਮਨ ਹਾਠੀ ॥ |
| | ੧੭ | ੧ | ਮਾਰੂ ਸੋਲਹੇ ਮਹਲਾ ੩ |
| | ੧੯ | ੧ | ਗੁਰਮੁਖਿ ਬੂਝੈ ਕੋ; ਵੀਚਾਰਾ ॥ |
| ੧੦੪੪ | ੩ | ੧ | ਗੁਰ ਤੇ; ਗਿਆਨੁ, ਨਾਮ ਰਤਨੁ ਪਾਇਆ ॥ |
| | ੧੮ | ੨ | ਏਕੋ ਏਕੁ; ਵਰਤੈ ਸਭੁ ਸੋਈ ॥ |
| ੧੦੪੫ | ੧ | ੨ | ਸਭਨਾ ਰਿਜਕੁ ਸਮਾਹੇ ਆਪੇ; ਕੀਮਤਿ ਹੋਰ ਨ ਹੋਈ ਹੇ ॥ |
| | ੩ | ੨ | ਸਚਾ ਹੁਕਮੁ ਸਚਾ ਪਾਸਾਰਾ; ਹੋਰਨਿ ਹੁਕਮੁ ਨ ਹੋਈ ਹੇ ॥ |

੧. ਜਮਨਾ ਦੇ ਕਿਨਾਰੇ ਮਥੁਰਾ ਪਾਸ ਇਹ ਪਰਬਤ ਹੈ। ੨. ਵਾਕਾਂ ਅਨੁਸਾਰ। ੩. ਕਿਛੁ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੧੦੪੫ | ੮ | ੨ | ਕਾਇਆ ਕੁਟੰਬੁ ਮੋਹੁ; ਨ ਬੂਝੈ ॥ |
| | ੯ | ੨ | ਜਨਮਤ ਕੀ ਨ ਮੂਓ; ਆਭਾਗਾ ॥ |
| ੧੦੪੬ | ੧ | ੩ | ਏਕੋ ਅਮਰੁ ਏਕਾ ਪਤਿਸਾਹੀ; ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥ |
| | ੩ | ੩ | ਗੁਰਮੁਖਿ; ਨਾਮਿ ਮਿਲੈ ਵਡਿਆਈ ॥ |
| | ੪ | ੩ | ਸਤਿਗੁਰੁ ਆਖਿ ਸੁਣਾਏ; ਸੂਰਾ ॥ |
| | ੧੬ | ੩ | ਮਨਮੁਖ; ਸੇਵਿ ਨ ਜਾਣਨਿ ਕਾਚੇ ॥ |
| ੧੦੪੭ | ੪ | ੪ | ਮਨਮੁਖ ਸਹਸਾ; ਬੂਝ ਨ ਪਾਈ ॥ |
| ੧੦੪੮ | ੭ | ੫ | ਦੇਹੀ ਕਾਚੀ; ਕਾਗਦ ਮਿਕਦਾਰਾ[1] ॥ |
| | ੭ | ੫ | ਬੂੰਦ ਪਵੈ ਬਿਨਸੈ; ਢਹਤ ਨ ਲਾਗੈ ਬਾਰਾ ॥ |
| | ੧੩ | ੫ | ਕਾਮਿ ਕ੍ਰੋਧਿ ਭਰੇ; ਹਮ ਅਪਰਾਧੀ ॥ |
| | ੧੪ | ੫ | ਡੁਬਦੇ ਪਾਥਰ ਮੇਲਿ ਲੈਹੁ, ਤੁਮ ਆਪੇ; ਸਾਚੁ ਨਾਮੁ ਅਬਿਨਾਸੀ ਹੇ ॥ |
| | ੧੭ | ੫ | ਹਰਿ ਜੀਉ; ਅਵਗਣਿਆਰੇ ਨੋ ਗੁਣੁ ਕੀਜੈ ॥ |
| ੧੦੫੧ | ੬ | ੮ | ਆਪੇ ਆਪੁ ਉਪਾਇ; ਉਪੰਨਾ[2] ॥ ਸਭ ਮਹਿ ਵਰਤੈ; ਏਕੁ ਪਰਛੰਨਾ[3] ॥ |
| | ੧੬ | ੮ | ਕੋਟ ਗਹੀ ਕੇ[4]; ਪਾਪ ਨਿਵਾਰੇ ॥ |
| | ੧੭ | ੯ | ਮਨਮੁਖੁ ਗਿਆਨੁ ਕਥੇ; ਨ ਹੋਈ ॥ |
| ੧੦੫੨ | ੭ | ੯ | ਮਾਰੂ ਸੋਲਹੇ ੩ ॥ (੩ ਨੂੰ 'ਤੀਜਾ' ਬੋਲੋ) |
| | ੭ | ੯ | ਆਪੇ ਕਰਤਾ; ਸਭੁ ਜਿਸੁ ਕਰਣਾ ॥ |
| ੧੦੫੩ | ੯ | ੧੦ | ਇਕਿ ਜਨ; ਸਾਚੈ ਆਪੇ ਲਾਏ ॥ |
| ੧੦੫੪ | ੨ | ੧੦ | ਮਨਮੁਖ; ਹੁਕਮ ਨ ਜਾਣਹਿ ਸਾਰਾ ॥ |
| | ੧੭ | ੧੧ | ਹਰਿ ਜੀਉ ਕੀ ਹੈ; ਸਭ ਸਿਰ ਕਾਰਾ ॥ |
| | ੧੯ | ੧੧ | ਗੁਰਮੁਖਿ; ਪਸਰਿਆ ਸਭੁ ਪਾਸਾਰਾ ॥ |
| ੧੦੫੫ | ੨ | ੧੧ | ਗੁਰਮੁਖਿ; ਨਾਮਿ ਸਬਦਿ ਸਾਲਾਹੇ ॥ |
| | ੧੦ | ੧੨ | ਤਿਸ-ਦਾ ਅੰਤੁ ਨ ਪਾਈਐ; ਪਾਰਾਵਾਰਾ ॥ |
| ੧੦੫੬ | ੧ | ੧੨ | ਬਿਖਿਆ ਕਾਰਣਿ, ਲਬੁ ਲੋਭੁ ਕਮਾਵਹਿ; ਦੁਰਮਤਿ ਕਾ ਦੋ-ਰਾਹਾ[5] ਹੇ ॥<br>(੨) ਦੋਰਾਹਾ ਹੇ ॥ |
| | ੧੪ | ੧੩ | ਅਪਣੀ ਗਹਣ-ਗਤਿ; ਆਪੇ ਜਾਣੈ ॥ |

੧. ਸ ਦਰਸ਼, ਮਾਨਿੰਦ। ੨. ਉਤਪਤੀ ਕਰਨ ਵਾਲਾ। ੩. ਗੁਪਤ (ਵਾ) ਪ੍ਰਗਟ (ਵਾ) ਭਿੰਨ ਭਿੰਨ। ੪. ਜਨਮਾਂ ਦੇ। ੫. ਖੋਟਾ ਰਾਹ (ਵਾ) ਦ੍ਵੈਤ ਦਾ ਰਾਹ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੧੦੫੭ | ੫ | ੧੩ | ਆਪੇ ਬਖਸੇ, ਸਬਦਿ ਮਿਲਾਏ; ਪਰਮਲ ਵਾਸੁ, ਮਨਿ ਤਾਹਾ ਹੇ॥ |
| | ੬ | ੧੩ | ਆਪੇ ਗੁਣ ਦਾਤਾ, ਸਬਦਿ ਮਿਲਾਏ; ਸਬਦੈ ਕਾ ਰਸੁ, ਤਾਹਾ ਹੇ॥ |
| ੧੦੫੮ | ੭ | ੧੪ | ਅਨ ਰਸ ਰਾਤੀ, ਰਸਨਾ ਫੀਕੀ ਬੋਲੇ; ਹਰਿ ਰਸੁ, ਮੂਲਿ ਨ ਤਾਹਾ ਹੇ॥ |
| | ੮ | ੧੪ | ਮਨਮੁਖ ਦੇਹੀ; ਭਰਮੁ ਭਤਾਰੋ॥ |
| | ੧੪ | ੧੫ | ਗੁਰਮੁਖਿ; ਬਾਣੀ ਨਾਦੁ ਵਜਾਵੈ॥ |
| | ੧੫ | ੧੫ | ਸਚੇ ਸਬਦੇ; ਸਚੁ ਸੁਭਾਖੀ॥ |
| ੧੦੫੯ | ੮ | ੧੫ | ਗੁਰਮੁਖਿ ਮਰਹਿ; ਸੁ ਹਹਿ ਪਰਵਾਣੁ॥ |
| | ੧੦ | ੧੫ | ਹਉਮੈ ਵਿਚਹੁ; ਮੋਹੁ ਚੁਕਾਇਆ॥ |
| | ੧੩ | ੧੬ | ਆਪੇ ਥਾਪਿ; ਉਥਾਪਿ ਨਿਵਾਜੀ॥ |
| | ੧੭ | ੧੬ | ਤਿਸੁ ਵਿਚਿ; ਹਰਿ ਜੀਉ, ਵਸੈ ਮੁਰਾਰੇ॥ |
| ੧੦੬੦ | ੧੨ | ੧੬ | ਹਉਮੈ; ਹੋਇ ਰਹੇ ਹੈ ਆਪੇ॥ |
| ੧੦੬੧ | ੩ | ੧੭ | ਮਨਮੁਖੁ ਅੰਧੁ, ਨ ਚੇਤੈ ਮੂੜਾ; ਸਿਰ ਊਪਰਿ, ਕਾਲੁ ਰੂਆਇਦਾ॥ |
| | ੧੯ | ੧੮ | ਘਟਿ ਘਟਿ ਪਉਣੁ ਵਹੈ 'ਇਕਰੰਗੀ'; ਮਿਲਿ ਪਵਣੈ ਸਭ ਵਜਾਇਦਾ॥ |
| ੧੦੬੩ | ੭ | ੧੯ | ਆਗੈ ਮੋਹੁ; ਨ ਚੂਕੈ ਮਾਇਆ॥ |
| ੧੦੬੪ | ੧੬ | ੨੦ | ਇਤੁ ਸਾਥਿ ਨਿਬਹੈ ਸਾਲਾਹੇ ਸਚੇ; ਹਰਿ ਸਚਾ ਮੰਨਿ ਵਸਾਇਦਾ॥ |
| ੧੦੬੫ | ੧੩ | ੨੧ | ਏਹੁ ਸਰੀਰੁ ਸਭ; ਮੂਲੁ ਹੈ ਮਾਇਆ॥ |
| ੧੦੬੬ | ੨ | ੨੨ | ਮਾਇਆ ਮਾਈ[1]; ਤ੍ਰੈ-ਗੁਣ ਪਰਸੂਤਿ ਜਮਾਇਆ॥ |
| | ੩ | ੨੨ | ਵਰ੍ਹੇ ਮਾਹ ਵਾਰ ਥਿਤੀ ਕਰਿ; ਇਸੁ ਜਗ ਮਹਿ, ਸੋਝੀ ਪਾਇਦਾ॥ |
| | ੮ | ੨੨ | ਮਾਇਆ ਮੋਹਿ; ਭਰਮਿਨ[2] ਪਾਏ॥ (੨) ਭਰਮਿ ਨ ਪਾਏ॥ |
| ੧੦੬੭ | ੧ | ੨੨ | ਸਬਦੇ; ਵਿਚਹੁ ਭਰਮੁ ਚੁਕਾਏ॥ |
| ੧੦੬੮ | ੪ | ੨੪ | ਅੰਤਰਿ ਸੁਖੁ; ਤੇਰੈ ਮਨਿ, ਭਾਈ॥ |
| ੧੦੬੯ | ੧ | ੨੪ | ਗੁਰ ਕੈ ਸਬਦਿ; ਨਜੀਕਿ ਪਛਾਣਹੁ॥ |
| | ੪ | ੧ | ਮਾਰੂ ਸੋਲਹੇ ਮਹਲਾ ੪ |
| | ੧੩ | ੧ | ਅਨ-ਦਿਨੁ; ਗੁਰੁ ਗੁਰੁ ਕਰਤ ਵਿਹਾਈ॥ |
| | ੧੬ | ੧ | ਪ੍ਰਗਟਿਆ ਸੂਰੁ; ਨਿਸਿ, ਮਿਟਿਆ ਅੰਧਿਆਰਾ॥ |
| | ੧੮ | ੧ | ਗੁਰਮੁਖਿ ਨਾਮੁ; ਪ੍ਰਗਟੀ ਹੈ ਸੋਇ॥ |
| ੧੦੭੦ | ੯ | ੨ | ਤਾ ਕਉ; ਕੋਇ ਨ ਸਾਕਸਿ ਮਾਰਾ॥ |

੧. ਈਸ਼ਰ। ੨. ਘੁੰਮਣ ਘੇਰੀ ਮੋਹ ਦੀ।

| ਅੰਗ | ਪੰਗਤੀ | ਸ਼ਬਦ | ਰਾਗੁ ਮਾਰੂ |
|---|---|---|---|
| ੧੦੭੦ | ੯ | ੨ | ਜਾ ਜਾਪੈ; ਕਿਛੁ ਕਿਥਾਊ[1] ਨਾਹੀ ॥ |
| | ੧੧ | ੨ | ਜੋ ਜੀਆ ਕੀ; ਵੇਦਨ[2] ਜਾਣੈ ॥ |
| | ੧੨ | ੨ | ਤਿਸੁ ਸਿਉ; ਕਿਛੁ ਨ ਕਹੀਐ ਅਜਾਣੈ ॥ |
| | ੧੩ | ੨ | ਹਰਿ ਦੇਵੈ; ਜਲਿ ਥਲਿ, ਜੰਤਾ ਸਭਤੈ[3] ॥ |
| | ੧੫ | ੨ | ਨਾ ਕਰਿ ਆਸ; ਕਿਸੈ ਸਾਹ ਬਿਉਹਾਰ ਕੀ ਪਰਾਈ ॥ |
| ੧੦੭੧ | ੫ | ੨ | ਜਿਨ ਕਾ ਪਖੁ ਕਰਹਿ, ਤੂ ਸੁਆਮੀ; ਤਿਨ ਕੀ ਊਪਰਿ ਗਲ, ਤੁਧੁ ਆਣੀ ਹੇ ॥ |
| | ੧੦ | ੧ | ਮਾਰੂ ਸੋਲਹੇ ਮਹਲਾ ੫ |
| | ੧੩ | ੧ | ਸਾਸਿ ਗ੍ਰਾਸਿ ਹੋਇ ਸੰਗਿ; ਸਮਾਲਿਆ ॥ |
| | ੧੪ | ੧ | ਸੁਲਤਾਨ ਖਾਨ; ਕਰੇ ਖਿਨ ਕੀਰੇ ॥ |
| ੧੦੭੨ | ੩ | ੧ | ਹਰਿ ਕਾ ਜਾਪੁ ਜਪਹੁ; ਜਪੁ ਜਪਨੇ ॥ |
| | ੭ | ੧ | ਮਨਿ ਪਰਤੀਤਿ ਬਨੀ; ਪ੍ਰਭ ਤੇਰੀ ॥ |
| | ੧੪ | ੨ | ਮਿਲਿ ਏਕਤ੍ਰ, ਵਸਹਿ ਦਿਨੁ ਰਾਤੀ; ਪ੍ਰਿਉ ਦੇ, ਧਨਹਿ ਦਿਲਾਸਾ ਹੇ ॥ |
| ੧੦੭੩ | ੨ | ੨ | ਪ੍ਰਿਅ ਸੁਖ ਵਾਸੀ; ਬਾਲਗੁਪਾਲੇ ॥ *(ਬਾਲਗੁਪਾਲੇ ਇਕੱਠਾ ਹੈ)* |
| | ੧੧ | ੨ | ਸਦਾ ਅਨੰਦੁ ਕਰੇ, ਆਨੰਦੀ; ਜਿਸੁ ਸਿਰਪਾਉ ਪਇਆ, ਗਲਿ ਖਾਸਾ ਹੇ ॥ |
| | ੧੭ | ੩ | ਹਰਖਵੰਤ; ਆਨੰਤ ਦਇਆਲਾ ॥ |
| | ੧੭ | ੩ | ਰੂਪ ਕਰੇ ਕਰਿ ਵੇਖੈ ਵਿਗਸੈ; ਆਪੇ ਹੀ ਆਪਿ ਪੂਜਾ ਹੇ ॥ *(ਪੂੱਜਾ ਬੋਲੋ)* |
| ੧੦੭੪ | ੬ | ੩ | ਜਾਚਹਿ; ਸਿਧ ਸਾਧਿਕ ਬਨ ਵਾਸੀ ॥ |
| | ੬ | ੩ | ਜਾਚਹਿ; ਜਤੀ ਸਤੀ ਸੁਖ ਵਾਸੀ ॥ |
| | ੧੪ | ੩ | ਬਾਰਹਾ ਕੰਚਨੁ; ਸੁਧੁ ਕਰਾਇਆ ॥ |
| | ੧੫ | ੩ | ਨਦਰਿ ਸਰਾਫ; ਵੰਨੀਸ ਚੜਾਇਆ[4] ॥ (੨) ਵੰਨੀਸ ਚੜਾਇਆ[5] ॥ |
| ੧੦੭੫ | ੮ | ੪ | ਸਤੁ ਸੰਤੋਖੁ ਦੀਆ, ਗੁਰਿ ਪੂਰੈ; ਨਾਮੁ ਅੰਮ੍ਰਿਤੁ, ਪੀ ਪਾਨਾਂ ਹੇ ॥ |
| | ੧੮ | ੫ | ਅਨਿਕ ਕਰਮ ਕੀਏ; ਬਹੁਤੇਰੇ ॥ |
| | ੧੮ | ੫ | ਜੋ ਕੀਜੈ; ਸੋ ਬੰਧਨੁ ਪੈਰੇ ॥ |
| | ੧੮ | ੫ | ਕੁਰੁਤਾ ਬੀਜੁ ਬੀਜੇ, ਨਹੀ ਜੰਮੈ; ਸਭੁ ਲਾਹਾ, ਮੂਲੁ ਗਵਾਇਦਾ ॥ *(ਕੁਰੁੱਤਾ ਬੋਲੋ)* |

੧. ਜਗਾ। ੨. ਪੀੜਾ (ਵਾ) ਹਾਲਤ। ੩. ਸਭ ਤਾਈਂ, ਸਾਰੇ ਥਾਂ ਵਿਚ। ੪. ਰੰਗਤ ਚਾੜ੍ਹੀ ਜਾਂਦੀ ਹੈ। ੫. ਕਸਉਟੀ, ਜਿਸ ਨਾਲ ਸੋਨੇ ਦਾ ਰੰਗ ਪਰਖੀਦਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਕਾਨੜਾ |
|---|---|---|---|
| ੧੨੯੬ | ੧੫ | ੭ | ਜਾ ਕੋ ਭਾਗੁ, ਤਿਨਿ ਲੀਓ ਰੀ ਸੁਹਾਗੁ; ਹਰਿ ਹਰਿ ਹਰੇ ਹਰੇ,<br>ਗੁਨ ਗਾਵੈ ਗੁਰਮਤਿ; ਹਉ ਬਲਿ ਬਲੇ, ਹਉ ਬਲਿ ਬਲੇ;<br>ਜਨ ਨਾਨਕ ਹਰਿ ਜਪਿ, ਭਈ ਨਿਹਾਲ ਨਿਹਾਲ ਨਿਹਾਲ॥ |
| | ੧੮ | ੮ | ਹਰਿ ਹੋ; ਹੋ ਕਿਰਪੀਸ[1]॥ |
| | ੧੮ | ੮ | ਹਰਿ ਕਿਰਪਾ ਕਰਿ ਸੁਆਮੀ, ਹਮ ਲਾਇ ਹਰਿ ਸੇਵਾ;<br>ਹਰਿ ਜਪਿ ਜਪੇ, ਹਰਿ ਜਪਿ ਜਪੇ, ਜਪੁ ਜਾਪਉ ਜਗਦੀਸ॥ |
| | ੧੯ | ੮ | ਤੁਮਰੇ ਜਨ ਰਾਮੁ ਜਪਹਿ, ਤੇ ਊਤਮ;<br>ਤਿਨ ਕਉ ਹਉ ਘੁਮਿ ਘੁਮੇ, ਘੁਮਿ ਘੁਮਿ ਜੀਸ॥ |
| ੧੨੯੭ | ੩ | ੯ | ਜਿਸੁ ਰੂਪ ਨ ਰੇਖ; ਵਡਾਮ॥ |
| | ੪ | ੯ | ਬਡ ਹੋ; ਹੋ ਭਾਗ ਮਥਾਮ[2]॥ |
| | ੪ | ੯ | ਜਿਤੁ ਗ੍ਰਿਹਿ ਮੰਦਰਿ, ਹਰਿ ਹੋਤੁ ਜਾਸੁ;<br>ਤਿਤੁ ਘਰਿ ਆਨਦੋ ਆਨੰਦੁ, ਭਜੁ ਰਾਮ ਰਾਮ ਰਾਮ॥ |
| | ੫ | ੯ | ਰਾਮ ਨਾਮ ਗੁਨ ਗਾਵਹੁ, ਹਰਿ ਪ੍ਰੀਤਮ, ਉਪਦੇਸਿ ਗੁਰੂ ਗੁਰ ਸਤਿਗੁਰਾ;<br>ਸੁਖੁ ਹੋਤੁ, ਹਰਿ ਹਰੇ ਹਰਿ ਹਰੇ, ਹਰੇ ਭਜੁ, ਰਾਮ ਰਾਮ ਰਾਮ॥ |
| | ੬ | ੯ | ਸਭ ਸਿਸਟਿ ਧਾਰ, ਹਰਿ ਤੁਮ ਕਿਰਪਾਲ;<br>ਕਰਤਾ, ਸਭੁ ਤੂ ਤੂ ਤੂ, ਰਾਮ ਰਾਮ ਰਾਮ॥ |
| | ੭ | ੯ | ਜਨ ਨਾਨਕੋ ਸਰਣਾਗਤੀ, ਦੇਹੁ ਗੁਰਮਤੀ; ਭਜੁ ਰਾਮ ਰਾਮ ਰਾਮ॥ |
| | ੮ | ੧੦ | ਸਤਿਗੁਰ; ਚਾਟਉ ਪਗ, ਚਾਟ[3]॥ |
| | ੮ | ੧੦ | ਜਿਤੁ ਮਿਲਿ; ਹਰਿ ਪਾਧਰ[4] ਬਾਟ[5]॥ |
| | ੮ | ੧੦ | ਭਜੁ ਹਰਿ ਰਸੁ; ਰਸ ਹਰਿ ਗਾਟ॥ ਹਰਿ ਹੋ; ਹੋ ਲਿਖੇ ਲਿਲਾਟ॥ |
| | ੯ | ੧੦ | ਖਟ ਕਰਮ ਕਿਰਿਆ ਕਰਿ, ਬਹੁ ਬਹੁ ਬਿਸਥਾਰ;<br>ਸਿਧ ਸਾਧਿਕ ਜੋਗੀਆ, ਕਰਿ ਜਟ ਜਟਾ ਜਟ ਜਾਟ॥ |
| | ੧੦ | ੧੦ | ਕਰਿ ਭੇਖ ਨ ਪਾਈਐ, ਹਰਿ ਬ੍ਰਹਮ ਜੋਗੁ; ਹਰਿ ਪਾਈਐ,<br>ਸਤ ਸੰਗਤੀ, ਉਪਦੇਸਿ ਗੁਰੂ ਗੁਰ, ਸੰਤ ਜਨਾ,<br>ਖੋਲਿ ਖੋਲਿ ਕਪਾਟ॥ |
| | ੧੧ | ੧੦ | ਤੂ ਅਪਰੰਪਰੁ ਸੁਆਮੀ, ਅਤਿ ਅਗਾਹੁ; ਤੂ ਭਰਪੁਰਿ ਰਹਿਆ ਜਲ ਥਲੇ;<br>ਹਰਿ ਇਕੁ ਇਕੋ, ਇਕ ਏਕੈ ਹਰਿ ਥਾਟ॥ |

੧. ਕ੍ਰਿਪਾਲੂ, ਈਸ਼ਰ। ੨. ਮੱਥੇ ਦੇ। ੩. ਚਾਹ ਕੇ। ੪. ਹਰੀ ਦੇ ਮਿਲਾਪ ਦਾ ਪੱਧਰ ਸਾਫ਼। ੫. ਰਸਤਾ ਪ੍ਰਾਪਤ ਹੋਇਆ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਕਾਨੜਾ |
|---|---|---|---|
| ੧੨੯੭ | ੧੨ | ੧੦ | ਤੂ ਜਾਣਹਿ ਸਭ ਬਿਧਿ, ਬੂਝਹਿ ਆਪੇ; ਜਨ ਨਾਨਕ ਕੇ ਪ੍ਰਭ,<br>ਘਟਿ ਘਟੇ ਘਟਿ ਘਟੇ, ਘਟਿ ਹਰਿ ਘਾਟ ॥ |
| | ੧੪ | ੧੧ | ਬਿਖੁ ਮਾਇਆ ਸੰਚਿ, ਬਹੁ ਚਿਤੈ ਬਿਕਾਰ;<br>ਸੁਖੁ ਪਾਈਐ ਹਰਿ ਭਜੁ, ਸੰਤ ਸੰਤ ਸੰਗਤੀ;<br>ਮਿਲਿ ਸਤਿਗੁਰੂ, ਗੁਰੂ ਸਾਧੋ ॥ |
| | ੧੫ | ੧੧ | ਜਿਉ ਛੁਹਿ ਪਾਰਸ, ਮਨੂਰ, ਭਏ ਕੰਚਨ; ਤਿਉ ਪਤਿਤ ਜਨ,<br>ਮਿਲਿ ਸੰਗਤੀ ਸੁਧ ਹੋਵਤ; ਗੁਰਮਤੀ, ਸੁਧ ਹਾਧੋ[1] ॥ |
| | ੧੬ | ੧੧ | ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ,<br>ਤਿਉ ਪਾਪੀ ਸੰਗਿ ਤਰੇ, ਸਾਧ ਸਾਧ ਸੰਗਤੀ; ਗੁਰ ਸਤਿਗੁਰੂ, ਗੁਰ ਸਾਧੋ ॥ |
| | ੧੭ | ੧੧ | ਚਾਰਿ ਬਰਨ, ਚਾਰਿ ਆਸ੍ਰਮ ਹੈ, ਕੋਈ ਮਿਲੈ, ਗੁਰੂ ਗੁਰ ਨਾਨਕ;<br>ਸੋ ਆਪਿ ਤਰੈ, ਕੁਲ ਸਗਲ ਤਰਾਧੋ ॥ |
| | ੧੮ | ੧੨ | ਹਰਿ ਜਸੁ ਗਾਵਹੁ; ਭਗਵਾਨ ॥ |
| | ੧੯ | ੧੨ | ਮਤਿ ਗੁਰਮਤਿ; ਸੁਨਿ ਜਸੁ ਕਾਨ ॥ |
| | ੧੯ | ੧੨ | ਹਰਿ ਹੋ; ਹੋ ਕਿਰਪਾਨ[2] ॥ |
| ੧੨੯੮ | ੧ | ੧੨ | ਤੇਰੇ ਜਨ ਧਿਆਵਹਿ, ਇਕ ਮਨਿ ਇਕ ਚਿਤਿ;<br>ਤੇ ਸਾਧੂ ਸੁਖ ਪਾਵਹਿ, ਜਪਿ ਹਰਿ ਹਰਿ ਨਾਮੁ ਨਿਧਾਨ ॥ |
| | ੧ | ੨ | ਉਸਤਤਿ ਕਰਹਿ ਪ੍ਰਭ ਤੇਰੀਆ, ਮਿਲਿ ਸਾਧੂ ਸਾਧ ਜਨਾ;<br>ਗੁਰ ਸਤਿਗੁਰੂ ਭਗਵਾਨ ॥ |
| | ੨ | ੧੨ | ਜਿਨ ਕੈ ਹਿਰਦੈ ਤੂ ਸੁਆਮੀ, ਤੇ ਸੁਖ ਫਲ ਪਾਵਹਿ;<br>ਤੇ ਤਰੇ ਭਵ ਸਿੰਧੁ, ਤੇ ਭਗਤ ਹਰਿ ਜਾਨ ॥ |
| | ੩ | ੧੨ | ਤਿਨ ਸੇਵਾ ਹਮ ਲਾਇ ਹਰੇ ਹਮ ਲਾਇ ਹਰੇ;<br>ਜਨ ਨਾਨਕ ਕੇ ਹਰਿ, ਤੂ ਤੂ ਤੂ ਤੂ ਤੂ ਭਗਵਾਨ ॥ |
| | ੫ | ੧ | ਕਾਨੜਾ ਮਹਲਾ ੫ ਘਰੁ ੨ |
| | ੬ | ੧ | ਗਾਈਐ ਗੁਣ; ਗੋਪਾਲ ਕ੍ਰਿਪਾ ਨਿਧਿ ॥ |
| | ੮ | ੧ | ਜਾ ਕਉ; ਸਤਿਗੁਰੁ ਅਪਨਾ ਰਾਖੈ ॥ |
| ੧੨੯੯ | ੩ | ੫ | ਭਗਤਿ[3]; ਭਗਤਨ ਹੂੰ, ਬਨਿ-ਆਈ[4] ॥ |
| | ੫ | ੫ | ਅਨਿਕ ਸ੍ਵਾਂਗ ਕਾਛੇ; ਭੇਖਧਾਰੀ ॥ (ਸੁਆਂਗ ਬੋਲੋ) |

੧. ਹੈ, ਹੋਇਆ। ੨. ਕਿਰਪਾ ਦਾ ਘਰ। ੩. ਭਗਤੀ। ੪. ਸੋਭਦੀ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਕਾਨੜਾ |
|---|---|---|---|
| ੧੨੯੯ | ੭ | ੬ | ਮਨਹਿ ਪ੍ਰਗਾਸੁ, ਪੇਖਿ ਪ੍ਰਭ ਕੀ ਸੋਭਾ; ਜਤ ਕਤ[1] ਪੇਖਉ, ਆਹਿਓ[2] ॥ |
| | ੧੩ | ੮ | ਬਿਸਰਿ ਗਈ ਸਭ; ਤਾਤਿ[3] ਪਰਾਈ ॥ |
| | ੧੬ | ੯ | ਠਾਕੁਰ, ਜੀਉ; ਤੁਹਾਰੋ ਪਰਨਾ ॥ |
| ੧੩੦੦ | ੧ | ੧੦ | ਸੁਪਨ ਕੀ ਬਾਤ ਸੁਨੀ, ਪੇਖੀ ਸੁਪਨਾ; ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ ॥ |
| | ੭ | ੧੧ | ਤਾਪ ਸੰਤਾਪ ਮਿਟੇ, ਨਾਨਕ; ਬਾਹੁੜਿ, ਕਾਲੁ ਨ ਖਾਇ ॥ |
| | ੧੨ | ੧੩ | ਸਾਧ ਸੰਗਤਿ; ਨਿਧਿ, ਹਰਿ ਕੋ ਨਾਮ ॥ |
| | ੧੪ | ੧੪ | ਸਾਧੂ; ਹਰਿ ਹਰੇ ਗੁਨ ਗਾਇ ॥ |
| ੧੩੦੧ | ੧ | ੧੫ | ਗੁਣ ਰਮੰਤ[4], ਦੂਖ ਨਾਸਹਿ; ਰਿਦ, ਭਇਅੰਤ[5] ਸਾਂਤਿ ॥ |
| | ੬ | ੧੭ | ਉਧਰੇ; ਹਰਿ ਸਿਮਰਿ ਰਤਨਾਗਰ ॥ |
| | ੧੧ | ੧੮ | ਭੋਰ, ਭਰਮ ਕਾਟੇ, ਪ੍ਰਭ ਸਿਮਰਤ; ਗਿਆਨ ਅੰਜਨ ਮਿਲਿ, ਸੋਵਤ ਜਾਗੀ ॥ |
| | ੧੪ | ੧੯ | ਤੂ ਸਮਰਥੁ ਸਰਨਿ ਜੋਗੁ ਤੂ; ਰਾਖਹਿ ਅਪਨੀ ਕਲ ਧਾਰਿ ॥ |
| | ੧੭ | ੨੦ | ਨਾਰਾਇਨ ਨਰਪਤਿ; ਨਮਸਕਾਰੈ ॥ |
| ੧੩੦੨ | ੨ | ੨੧ | ਨ ਜਾਨੀ ਸੰਤਨ; ਪ੍ਰਭ ਬਿਨੁ ਆਨ ॥ |
| | ੪ | ੨੧ | ਕਰਤ ਰਹੇ ਕ੍ਰਤਗ੍ਯ[6] ਕਰੁਣਾ-ਮੈ; ਅੰਤਰਜਾਮੀ ਗ੍ਯਾਨ ॥ (ਕਰਤੱਗਯ ਬੋਲੋ) |
| | ੯ | ੨੩ | ਹੀਏ ਕੋ ਪ੍ਰੀਤਮੁ; ਬਿਸਰਿ ਨ ਜਾਇ ॥ |
| | ੧੧ | ੨੩ | ਅਨਿਕ ਭਾਂਤਿ ਕੀ ਏਕੈ ਜਾਲੀ; ਤਾ ਕੀ ਗੰਠਿ, ਨਹੀ ਛੋਰਾਇ ॥ |
| | ੧੧ | ੨੩ | ਫਿਰਤ ਫਿਰਤ, ਨਾਨਕ ਦਾਸੁ ਆਇਓ; ਸੰਤਨ ਹੀ ਸਰਨਾਇ ॥ |
| ੧੩੦੩ | ੨ | ੨੬ | ਬਿਖੈ ਦਲੁ; ਸੰਤਨਿ ਤੁਮ੍ਰੈ ਗਾਹਿਓ ॥ |
| | ੪ | ੨੬ | ਕ੍ਰਿਪਾ ਨਿਧਾਨ ਰੰਗ ਰੂਪ ਰਸ; ਨਾਮੁ ਨਾਨਕ ਲੈ ਲਾਹਿਓ ॥ |
| | ੫ | ੨੭ | ਬਿਨਸੈ; ਮੋਹੁ ਭਰਮੁ ਦੁਖੁ ਪੀਰੈ ॥ |
| | ੧੦ | ੨੯ | ਮੇਰੇ ਮਨ; ਪ੍ਰੀਤਿ ਚਰਨ ਪ੍ਰਭ ਪਰਸਨ ॥ |
| | | | (ਪਰਸਨ, ਦਰਸਨ, ਹਰਸਨ, ਸਰਸਨ, ਕਰਸਨ, ਮਰਸਨ ਸਾਰੇ ਪਾਠ ਇਕੱਠੇ ਹਨ) |
| | ੧੧ | ੨੯ | ਕਰਨਨਿ ਪੂਰਿ ਰਹਿਓ, ਜਸੁ ਪ੍ਰੀਤਮ;<br>ਕਲਮਲ ਦੋਖ, ਸਗਲ ਮਲ ਹਰਸਨ[7] ॥ |
| | ੧੫ | ੩੦ | ਕੁਹਕਤ[8] ਕਪਟ[9] ਖਪਟ[10], ਖਲ[11] ਗਰਜਤ;<br>ਮਰਜਤ[12] ਮੀਚੁ[13], ਅਨਿਕ ਬਰੀਆ ॥ |

੧. ਜਿਥੇ ਕਿਥੇ। ੨. ਚਾਹ ਕੇ ਆਇਆ ਹੋਇਆ। ੩. ਈਰਖਾ। ੪. ਉਚਾਰਨ ਕਰਕੇ। ੫. ਹੋ ਜਾਂਦੀ ਹੈ। ੬. ਕਰਤੱਬਾਂ ਦਾ ਗਿਆਤਾ। ੭. ਮੇਟ ਦਿੰਦੇ ਹਨ। ੮. ਕੂਕਦੇ ਹਨ। ੯. ਛਲ ਆਦਿਕ। ੧੦. ਖਪੰਣ ਵਾਲੇ ਕਾਮਾਦਿਕ। ੧੧. ਮੂਰਖਾਂ ਨੂੰ। ੧੨. ਮਾਰਦੀ ਹੈ। ੧੩. ਮੌਤ।

| ਅੰਗ | ਪੰਗਤੀ | ਸ਼ਬਦ | ਰਾਗੁ ਕਾਨੜਾ |
|---|---|---|---|
| ੧੩੦੩ | ੧੫ | ੩੦ | ਅਹੰ ਮਤ[1], ਅਨ ਰਤ[2], ਕੁਮਿਤ ਹਿਤ;<br>ਪ੍ਰੀਤਮ ਪੇਖਤ, ਭ੍ਰਮਤ ਲਾਖ ਗਰੀਆ ॥ |
| | ੧੬ | ੩੦ | ਅਨਿਤ ਬਿਉਹਾਰ, ਅਚਾਰ, ਬਿਧਿ ਹੀਨਤ;<br>ਮਮ[3], ਮਦ[4] ਮਾਤ[5], ਕੋਪ ਜਰੀਆ ॥ |
| | ੧੭ | ੩੦ | ਕਰੁਣ ਕ੍ਰਿਪਾਲ, ਗੁੋਪਾਲ, ਦੀਨ ਬੰਧੁ;<br>ਨਾਨਕ, ਉਧਰੁ ਸਰਨਿ ਪਰੀਆ ॥ |
| | ੧੯ | ੩੧ | ਬਿਖੈ ਰਸ ਸਿਉ, ਆਸਕਤ[6] ਮੂੜੇ; ਕਾਹੇ ਸੁਖ ਮਾਨਿ ॥ *(ਆਸੱਕਤ ਬੋਲੋ)* |
| ੧੩੦੪ | ੨ | ੩੨ | ਅਵਿਲੋਕਉ; ਰਾਮ ਕੋ ਮੁਖਾਰਬਿੰਦ[7] ॥ |
| | ੩ | ੩੨ | ਰਾਜ ਧਨੁ, ਪਰਵਾਰੁ ਮੇਰੈ; ਸਰਬਸੋ ਗੋਬਿੰਦ ॥ |
| | ੪ | ੩੨ | ਸਾਧ ਸੰਗਮਿ[8] ਲਾਭੁ ਪਾਇਓ; ਨਾਨਕ, ਫਿਰਿ ਨ ਮਰੰਦ ॥ |
| | ੬ | ੩੩ | ਪ੍ਰਭ ਪੂਜਹੋ; ਨਾਮੁ ਅਰਾਧਿ ॥ *(ਪੂਜ-ਹੋ ਬੋਲੋ)* |
| | ੬ | ੩੩ | ਜਗੁ ਜੀਤੋ ਹੋ; ਹੋ ਗੁਰ ਕਿਰਪਾਧਿ ॥ |
| | ੯ | ੩੩ | ਕਿਆ ਦੀਨੁ; ਕਰੇ ਅਰਦਾਸਿ ॥ |
| | ੧੩ | ੩੪ | ਨਵ ਨਿਧਿ ਨਾਮੁ; ਨਿਧਾਨੁ ਹਰਿ ਕੇਰੈ ॥ |
| | ੧੩ | ੩੪ | ਹਰਿ ਰੰਗ ਰੰਗ; ਰੰਗ ਅਨੂਪੇਰੈ[9] ॥ |
| | ੧੬ | ੩੪ | ਪ੍ਰਭ ਜੀ ਕੋ ਨਾਮੁ, ਅੰਤਿ ਪੁਕਰੋਰੈ[10] ॥ |
| | ੧੭ | ੩੪ | ਕਵਨ ਕਹਾਂ ਹਉ; ਗੁਨ ਪ੍ਰਿਅ ਤੇਰੈ ॥ |
| ੧੩੦੫ | ੬ | ੩੬ | ਦਰਸਨੁ ਭੇਟੇ; ਬਿਨੁ ਸਤਸੰਗਾ ॥ |
| | ੭ | ੩੬ | ਸੋ ਮੁਕਤੁ ਨਾਨਕ; ਜਿਸੁ ਸਤਿਗੁਰੁ ਚੰਗਾ ॥ |
| | ੧੦ | ੩੭ | ਤਿਖ, ਬੂਝਿ ਗਈ; ਗਈ ਮਿਲਿ, ਸਾਧ ਜਨਾ ॥ |
| | ੧੦ | ੩੭ | ਪੰਚ ਭਾਗੇ ਚੋਰ, ਸਹਜੇ ਸੁਖੈਨੋ;<br>ਹਰੇ ਗੁਨ ਗਾਵਤੀ ਗਾਵਤੀ, ਗਾਵਤੀ ਦਰਸ ਪਿਆਰਿ ॥ |
| | ੧੨ | ੩੭ | ਪ੍ਰਭ ਥਾਨੁ ਤੇਰੋ ਕੇਹਰੋ[11]; ਜਿਤੁ, ਜੰਤਨ ਕਰਿ ਬੀਚਾਰੁ ॥ |
| | ੧੬ | ੩੮ | ਹਰਿ ਸੰਤ ਮੰਤ; ਗੁਪਾਲ ਗਿਆਨ ਧਿਆਨ ॥ |
| | ੧੮ | ੩੮ | ਕ੍ਰਿਪਾਲ ਦਇਆ; ਮਇਆ ਧਾਰਿ ॥ |

੧. ਹੰਕਾਰ ਵਿਚ ਮਸਤ ਹੋ ਰਿਹਾ ਹੈ। ੨. ਦ੍ਵੈਤ ਵਿਚ ਪ੍ਰੀਤੀ ਕਰਦਾ ਹੈ। ੩. ਮਮਤਾ। ੪. ਹੰਕਾਰ। ੫. ਮਸਤ, ਕਮਲਾ। ੬. ਮੋਹਤ, ਮੋਹ ਵਿਚ ਪੈ ਕੇ ਸ਼ਕਤੀ ਤੋਂ ਰਹਿਤ ਹੋਣਾ। ੭. ਕਮਲ ਰੂਪੀ ਮੁਖ। ੮. ਇਕੱਤ੍ਰਤਾ ਕਰ ਕੇ। ੯. ਅਨੂਪ = ਉਪਮਾ ਤੋਂ ਰਹਿਤ। ੧੦. ਪਕੜਿਆ ਹੈ ਜਾਂ ਸਹਾਇਤਾ ਕਰਨ ਵਾਲਾ। ੧੧. ਕਿਹੜਾ ਹੈ।

| ਅੰਗ | ਪੰਗਤੀ | ਸ਼ਬਦ | ਰਾਗੁ ਕਾਨੜਾ |
|---|---|---|---|
| ੧੩੦੫ | ੧੯ | ੩੯ | ਪ੍ਰਭ ਕਹਨ, ਮਲਨ[1] ਦਹਨ[2], ਲਹਨ[3], ਗੁਰ ਮਿਲੇ; ਆਨ ਨਹੀ ਉਪਾਉ ॥ |
| ੧੩੦੬ | ੧ | ੩੯ | ਤਟਨ[4] ਖਟਨ[5], ਜਟਨ ਹੋਮਨ; ਨਾਹੀ ਡੰਡਧਾਰ[6] ਸੁਆਉ ॥ |
| | ੧ | ੩੯ | ਜਤਨ ਭਾਂਤਨ ਤਪਨ ਭ੍ਰਮਨ, ਅਨਿਕ ਕਥਨ ਕਥਤੇ; ਨਹੀ ਥਾਹ ਪਾਈ, ਠਾਉ ॥ |
| | ੨ | | ਸੋਧਿ, ਸਗਰ ਸੋਧਨਾ; ਸੁਖੁ ਨਾਨਕਾ, ਭਜੁ ਨਾਉ ॥ *(ਭੱਜ ਨਹੀਂ ਕਰਨਾ)* |
| | ੧੧ | ੪੨ | ਸੁਖੁ ਪ੍ਰਿਅ ਸੁਹਾਗ; ਪਲਕ[7] ਰਾਤ[8] ॥ |
| | ੧੨ | ੪੨ | ਕਨਿਕ ਮੰਦਰ, ਪਾਟ ਸੇਜ[9] ਸਖੀ; ਮੋਹਿ, ਨਾਹਿ ਇਨ ਸਿਉ ਤਾਤ[10] ॥ |
| | ੧੨ | ੪੨ | ਰੂਖੋ ਭੋਜਨੁ ਭੂਮਿ ਸੈਨ ਸਖੀ; ਪ੍ਰਿਅ ਸੰਗਿ ਸੂਖਿ ਬਿਹਾਤ ॥ |
| | ੧੪ | ੪੩ | ਪ੍ਰਿਅ ਪ੍ਰੀਤਿ; ਪਿਆਰੋ ਮੋਰੋ ॥ |
| | ੧੪ | ੪੩ | ਗ੍ਰਿਹਿ ਸੇਜ ਸੁਹਾਵੀ, ਆਗਨਿ[11] ਚੈਨਾ; ਤੋਰੋ ਰੀ ਤੋਰੋ, ਪੰਚ ਦੂਤਨ ਸਿਉ ਸੰਗੁ ਤੋਰੋ ॥ *(ਆਂਗਨਿ ਬੋਲੋ)* |
| | ੧੬ | ੪੩ | ਗਾਇਓ ਰੀ, ਗਾਇਓ; ਪ੍ਰਭ ਨਾਨਕ ਗੁਨੀ ਗਹੇਰੋ ॥ |
| | ੧੭ | ੪੪ | ਜੋ ਸੰਤ ਬੇਦ ਕਹਤ, ਪੰਥੁ ਗਾਖਰੋ; ਮੋਹ ਮਗਨ, ਅਹੰ ਤਾਪ। |
| | ੧੭ | ੪੪ | ਜੋ ਰਾਤੇ ਮਾਤੇ, ਸੰਗਿ ਬਪੁਰੀ; ਮਾਇਆ ਮੋਹ ਸੰਤਾਪ ॥ |
| ੧੩੦੭ | ੩ | ੪੫ | ਮਾਨ ਮੋਹੀ ਪੰਚ ਦੋਹੀ, ਉਰਝਿ ਨਿਕਟਿ ਬਸਿਓ; ਤਾਕੀ[12], ਸਰਨਿ ਸਾਧੂਆ, ਦੂਤ ਸੰਗੁ ਨਿਵਾਰਿ ॥ |
| | ੭ | ੪੬ | ਪ੍ਰਭੁ ਮਿਲਿਓ ਸੁਖ; ਬਾਲੇ ਭੋਲੇ[13] ॥ |
| | ੧੧ | ੪੭ | ਕਹਨਿ ਭਵਨਿ, ਨਾਹੀ ਪਾਇਓ ਪਾਇਓ; ਅਨਿਕ ਉਕਤਿ ਚਤੁਰਾਈ ॥ |
| | ੧੨ | ੪੭ | ਜਤਨ ਜਤਨ, ਅਨਿਕ ਉਪਾਵ ਰੇ; ਤਉ ਮਿਲਿਓ, ਜਉ ਕਿਰਪਾਈ ॥ |
| | ੧੫ | ੪੮ | ਪ੍ਰਾਨ ਮਨੁ ਧਨੁ ਸਰਬਸੋੁ; ਹਰਿ ਗੁਨ ਨਿਧੇ, ਸੁਖ ਮੋਰ ॥ |
| ੧੩੦੮ | ੧ | ੫੦ | ਕਰਤ ਕਰਤ; ਚਰਚ ਚਰਚ ਚਰਚਰੀ[14] ॥ |
| | ੨ | ੫੦ | ਜੋਗ ਧਿਆਨ, ਭੇਖ ਗਿਆਨ; ਫਿਰਤ ਫਿਰਤ, ਧਰਤ ਧਰਤ ਧਰ ਚਰੀ[15] ॥ |
| | ੩ | ੫੦ | ਅਹੰ ਅਹੰ, ਅਹੈ ਅਵਰ; ਮੂੜ ਮੂੜ ਮੂੜ ਬਵਰਈ ॥ |

੧. ਪਾਪ। ੨. ਸੜ ਜਾਂਦੇ ਹਨ। ੩. ਭਾਗਾਂ ਕਰਕੇ। ੪. ਤੀਰਥਾਂ ਦੇ ਕਿਨਾਰੇ। ੫. ਛੇ ਕਰਮ ਸੰਧਿਆ ਆਦਿ। ੬. ਤ੍ਰਿਡੰਡੀ, ਸੋਟਾ, ਲੋਟਾ, ਲੰਗੋਟਾ ਆਦਿ। ੭. ਛਿਨ ਮਾਤ੍ਰ। ੮. ਅਵਸਥਾ ਰੂਪੀ ਰਾਤ। ੯. ਸੇਜ ਰੇਸ਼ਮ ਜਾਂ ਤਖ਼ਤ। ੧੦. ਇੱਛਾ। ੧੧. ਹਿਰਦੇ ਰੂਪੀ ਵਿਹੜੇ ਵਿਚ। ੧੨. ਤੱਕੀ ਹੈ। ੧੩. ਭੋਲੇ ਬਾਲਕ ਨੂੰ (ਵਾ) ਨਿਸਕਪਟ ਹੋਣੇ ਤੇ ਉਹ ਸੁਖਾ ਦਾ ਮਾਲਕ ਪ੍ਰਭੂ ਮਿਲਿਆ ਹੈ। ੧੪. ਚਰਚਾ ਕਰਨ ਵਾਲੇ ਹੋ ਕੇ ਚਰਚਾ ਹੀ ਚਰਚਾ ਕਰਦੇ ਹਨ। ੧੫. ਧਰਤੀ ਤੇ ਵਿਚਰਨ ਵਾਲੇ ਹੋ ਕੇ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਰਾਗੁ ਕਾਨੜਾ |
| ੧੩੦੮ | ੩ | ੫੦ | ਜਤਿ ਜਾਤ, ਜਾਤ ਜਾਤ, ਸਦਾ ਸਦਾ; ਸਦਾ ਸਦਾ, ਕਾਲ ਹਈ[1] ॥ |
| | ੪ | ੫੦ | ਮਾਨੁ ਮਾਨੁ, ਮਾਨੁ ਤਿਆਗਿ; |
| | | | ਮਿਰਤੁ ਮਿਰਤੁ, ਨਿਕਟਿ ਨਿਕਟਿ, ਸਦਾ ਹਈ[2] ॥ |
| | ੪ | ੫੦ | ਹਰਿ ਹਰੇ ਹਰੇ ਭਾਜੁ, ਕਹਤੁ ਨਾਨਕੁ, ਸੁਨਹੁ ਰੇ ਮੂੜ; |
| | | | ਬਿਨੁ ਭਜਨ ਭਜਨ ਭਜਨ, ਅਹਿਲਾ[3] ਜਨਮੁ ਗਈ ॥ |
| | ੬ | ੧ | ਕਾਨੜਾ ਅਸਟਪਦੀਆ ਮਹਲਾ ੪ ਘਰੁ ੧ |
| | ੧੭ | ੨ | ਜਪਿ ਮਨ ਹਰਿ ਹਰਿ ਨਾਮੁ; ਤਰਾਵੈਗੋ ॥ |
| ੧੩੦੯ | ੭ | ੨ | ਬ੍ਰਹਮ ਕਮਲ ਪੁਤੁ, ਮੀਨ ਬਿਆਸਾ[4]; (ਪੁਤੁ ਪਦ ਦੇਹਲੀ ਦੀਪਕ ਹੈ) |
| | | | ਤਪੁ ਤਾਪਨ, ਪੂਜ ਕਰਾਵੈਗੋ ॥ (ਕਰਾਵੈ-ਗੋ ਬੋਲੋ) |
| | ੮ | ੨ | ਜੋ ਜੋ ਭਗਤੁ ਹੋਇ ਸੋ ਪੂਜਹੁ; ਭਰਮਨ ਭਰਮੁ ਚੁਕਾਵੈਗੋ ॥ |
| | ੮ | ੨ | ਜਾਤ ਨਜਾਤਿ[5] ਦੇਖਿ, ਮਤ ਭਰਮਹੁ; |
| | | | ਸੁਕ, ਜਨਕ ਪਗੀਂ, ਲਗਿ ਧਿਆਵੈਗੋ ॥ |
| | ੯ | ੨ | ਜੂਠਨ[6], ਜੂਠਿ[7] ਪਈ ਸਿਰ ਊਪਰਿ; |
| | | | ਖਿਨੁ ਮਨੂਆ, ਤਿਲੁ ਨ ਡੁਲਾਵੈਗੋ ॥ |
| | ੧੪ | ੩ | ਬਿਦਰ, ਦਾਸੀ ਸੁਤੁ, ਛੋਕ[8] ਛੋਹਰਾ[9]; ਕ੍ਰਿਸਨੁ ਅੰਕਿ ਗਲਿ ਲਾਵੈਗੋ ॥ |
| | ੧੮ | ੩ | ਸਾਸਨਿ ਸਾਸਿ, ਸਾਸਿ ਬਲੁ ਪਾਈ ਹੈ; |
| | | | ਨਿਹਸਾਸਨਿ, ਨਾਮੁ ਧਿਆਵੈ-ਗੋ ॥ |
| ੧੩੧੦ | ੧੬ | ੫ | ਚਲਤੌ ਚਲੈ ਚਲੈ, ਦਹ, ਦਹ ਦਿਸਿ; ਗੁਰੁ ਰਾਖੈ ਹਰਿ ਲਿਵ ਲਾਵੈਗੋ ॥ |
| ੧੩੧੧ | ੨ | ੫ | ਤ੍ਰਾਹਿ ਤ੍ਰਾਹਿ, ਸਰਨਿ ਜਨ ਆਏ; ਗੁਰੁ ਹਾਥੀ[10] ਦੇ, ਨਿਕਲਾਵੈਗੋ ॥ |
| | ੩ | ੫ | ਹਉਮੈ ਕਰੈ, ਕਰਾਵੈ ਹਉਮੈ; ਪਾਪ ਕੋਇਲੇ, ਆਨਿ ਜਾਮਵੈਗੋ[11] ॥ |
| | ੫ | ੫ | ਖਾਇ ਖਰਚਿ, ਦੇਵਹਿ ਬਹੁਤੇਰਾ; ਹਰਿ ਦੇਦੇ, ਤੋਟਿ ਨ ਆਵੈਗੋ ॥ (ਦੇਂਦੇ ਬੋਲੋ) |
| ੧੩੧੨ | ੫ | ੧ | ਰਸਕਿ ਰਸਕਿ; ਸੁਆਮੀ ਗੁਣ ਗਾਇਣ ॥ |
| | ੧੦ | ੧ | ਜਪ ਤਾਪ ਸੰਜਮ, ਹਰਿ ਹਰਿ ਨਿਰੰਜਨ; ਗੋਬਿੰਦ ਧਨੁ, ਸੰਗਿ ਚਾਲੇ ॥ |
| | ੧੧ | ੧ | ਮੰਗਲਚਾਰ; ਚੋਜ ਆਨੰਦਾ ॥ |

੧. ਨਾਸ਼ ਕਰਦਾ ਹੈ। ੨. ਹੈ। ੩. ਬਿਅਰਥ (ਵਾ) ਸੁੰਦਰ। ੪. ਮਛੋਦ੍ਰੀ ਦਾ ਪੁਤ੍ਰ ਬਿਆਸ। ੫. ਨੀਵੀਂ ਜ਼ਾਤ। ੬. ਰਸੋਈ ਦੀਆਂ। ੭. ਜੂਠੀਆਂ ਪੱਤਲਾਂ। ੮. ਛੂਤ ਕਰਨ ਵਾਲਾ ਭਾਵ ਛੂਦਰ (ਵਾ) ਸਭ ਤੋਂ ਛੋਟਾ। ੯. ਬਾਲਕ ਭਾਵ ਦਾਸ। ੧੦. ਕ੍ਰਿਪਾ ਰੂਪ ਹੱਥ, ਦਸਤ ਪੰਜਾ। ੧੧. ਜਮਾਂ ਕਰੇਗਾ।

| ਅੰਗ | ਪੰਗਤੀ | ਸ਼ਬਦ | ਰਾਗੁ ਕਾਨੜਾ |
|---|---|---|---|
| ੧੩੧੨ | ੧੫ | ੧ | ਕਾਨੜੇ ਕੀ ਵਾਰ ਮਹਲਾ ੪, ਮੂਸੇ ਕੀ ਵਾਰ ਕੀ, ਧੁਨੀ |
| | ੧੬ | ੧ | ਰਾਮ ਨਾਮੁ ਨਿਧਾਨੁ ਹਰਿ; ਗੁਰਮਤਿ, ਰਖੁ ਉਰ ਧਾਰਿ ॥ |
| | ੧੮ | ੧ | ਗੋਵਿੰਦੁ ਗੋਵਿਦੁ ਗੋਵਿਦੁ ਹਰਿ; ਗੋਵਿਦੁ, ਗੁਣੀ ਨਿਧਾਨੁ ॥ |
| ੧੩੧੩ | ੭ | ੨ | ਹਰਿ ਆਪੇ ਆਪਿ ਦਇਆਲੁ ਹਰਿ; ਆਪੇ ਕਰੇ ਸੁ ਹੋਇ ॥ |
| | ੧੩ | ੨ | ਸਭਿ ਕਹਹੁ ਮੁਖਹੁ ਰਿਖੀਕੇਸੁ ਹਰੇ ਰਿਖੀਕੇਸੁ ਹਰੇ;<br>ਜਿਤੁ ਪਾਵਹਿ ਸਭ ਫਲ ਫਲਨਾ ॥ |
| | ੧੫ | ੩ | ਗੁਰਮੁਖਿ, ਕਮਲੁ ਵਿਗਸਿਆ; ਸਭੁ ਆਤਮ ਬ੍ਰਹਮੁ ਪਛਾਨੁ ॥<br>(ਵਿਗੱਸਿਆ ਨਹੀਂ ਬੋਲਣਾ) |
| ੧੩੧੪ | ੧ | ੩ | ਤੂੰ ਥਾਨ ਥਨੰਤਰਿ, ਭਰਪੂਰੁ ਹਹਿ ਕਰਤੇ; ਸਭ ਤੇਰੀ ਬਣਤ ਬਣਾਵਣੀ ॥ |
| | ੧੩ | ੪ | ਸਭ ਜੋਤਿ ਤੇਰੀ, ਜੋਤੀ ਵਿਚਿ ਕਰਤੇ; ਸਭੁ ਸਚੁ, ਤੇਰਾ ਪਾਸਾਰਾ ॥ |
| | ੧੪ | ੪ | ਸਭਿ ਧਿਆਵਹਿ ਤੁਧੁ, ਸਫਲ ਸੇ ਗਾਵਹਿ; ਗੁਰਮਤੀ ਹਰਿ ਨਿਰੰਕਾਰਾ ॥ |
| | ੧੪ | ੪ | ਸਭਿ ਚਵਹੁ[1] ਮੁਖਹੁ, ਜਗੰਨਾਥੁ ਜਗੰਨਾਥੁ ਜਗਜੀਵਨੋ;<br>ਜਿਤੁ ਭਵਜਲ ਪਾਰਿ ਉਤਾਰਾ ॥ |
| ੧੩੧੫ | ੩ | ੫ | ਜੋ ਧਿਆਵਹਿ ਹਰਿ, ਅਪਰੰਪਰੁ ਹਰਿ ਹਰਿ;<br>ਹਰਿ ਧਿਆਇ, ਹਰੇ ਤੇ ਹੋਨਾ ॥ |
| | ੪ | ੫ | ਤੁਮ ਜੈਸੇ ਹਰਿ ਪੁਰਖ ਜਾਨੇ, ਮਤਿ ਗੁਰਮਤਿ;<br>ਮੁਖਿ ਵਡ ਵਡ ਭਾਗ ਵਡੋਨਾ[2] ॥ |
| | ੫ | ੫ | ਸਭਿ ਧਿਆਵਹੁ ਆਦਿ ਸਤੇ, ਜੁਗਾਦਿ ਸਤੇ,<br>ਪਰਤਖਿ ਸਤੇ, ਸਦਾ ਸਦਾ ਸਤੇ; ਜਨੁ ਨਾਨਕੁ ਦਾਸੁ, ਦਸੋਨਾ[3] ॥ |
| | ੧੪ | ੬ | ਸਭਿ ਗਾਵਹੁ, ਗੁਣ ਗੋਵਿੰਦ ਹਰੇ, ਗੋਵਿੰਦ ਹਰੇ,<br>ਗੋਵਿੰਦ ਹਰੇ; ਗੁਣ ਗਾਵਤ ਗੁਣੀ ਸਮਉਲਾ[4] ॥ |
| | ੧੭ | ੭ | ਜਨ ਨਾਨਕ, ਇਕੁ ਅਧਾਰੁ ਹਰਿ; ਪ੍ਰਭ ਇਕਸ ਤੇ, ਗਤਿ ਪਤਿ ॥ |
| | ੧੯ | ੭ | ਆਦਿ ਜੁਗਾਦਿ ਵੇਸੁ ਹਰਿ ਏਕੋ; ਮਤਿ ਗੁਰਮਤਿ ਹਰਿ ਪ੍ਰਭੁ ਭਜਿਆ ॥<br>(ਭੱਜਿਆ ਨਹੀਂ ਬੋਲਣਾ) |
| ੧੩੧੬ | ੪ | ੮ | ਹਰਿ ਹਰਿ ਅਗਮੁ ਅਗਾਧਿ ਹਰਿ; ਜਨ ਕਿਤੁ ਬਿਧਿ ਮਿਲਹਿ ਮਿਲਾਹਿ ॥ |
| | ੬ | ੮ | ਕਿਛੁ ਵਖਰੁ ਹੋਇ ਸੁ ਵਰਨੀਐ; ਤਿਸੁ ਰੂਪੁ ਨ ਰਿਖਾ ॥<br>(ਰਿੱਖਾ, ਦਿੱਖਾ ਬੋਲੋ) |
| | ੭ | ੮ | ਜਿਸੁ ਬੁਝਾਏ, ਆਪਿ ਬੁਝਾਇ ਦੇਇ; ਸੋਈ ਜਨੁ ਦਿਖਾ ॥ |

੧. ਉਚਾਰੋ। ੨. ਵੱਡੇ ਤੋਂ ਵੱਡੇ। ੩. ਦਾਸਾਂ ਦੇ ਦਾਸ ਸਦਾਉਂਦੇ ਹਾਂ। ੪. ਸਮਾਉਣਾ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਰਾਗੁ ਕਾਨੜਾ |
| ੧੩੧੬ | ੧੭ | ੯ | ਸਭਿ ਕਹਹੁ ਮੁਖਹੁ, ਨਰ ਨਰਹਰੇ, ਨਰ ਨਰਹਰੇ, |
| | | | ਨਰ ਨਰਹਰੇ; ਹਰਿ ਲਾਹਾ, ਹਰਿ ਭਗਤਿ ਵਿਸੇਖਿਆ[1] ॥ |
| ੧੩੧੭ | ੪ | ੧੦ | ਕਿਉ ਪਾਈਐ ਕਿਉ ਦੇਖੀਐ; ਮੇਰਾ ਹਰਿ ਪ੍ਰਭੁ ਸੁਘੜੁ ਸੁਜਾਣੀ ॥ |
| | ੧੪ | ੧੨ | ਨਾਨਕ ਰੋਗੁ ਵਞਾਇ; ਮਿਲਿ ਸਤਿਗੁਰ, ਸਾਧੂ ਸਜਨਾ ॥ |
| | ੧੪ | ੧੨ | ਮਨੁ ਤਨੁ, ਤਾਮਿ[2] ਸਗਾਰਵਾ[3]; ਜਾਂ ਦੇਖਾ ਹਰਿ ਨੈਣੇ ॥ |
| | | | (੨) ਤਾਮਿਸ ਗਾਰਵਾ[4] |
| | ੧੫ | ੧੨ | ਨਾਨਕ, ਸੋ ਪ੍ਰਭੁ, ਮੈ ਮਿਲੈ; ਹਉ ਜੀਵਾ ਸਦੁ[5] ਸੁਣੇ ॥ (ਸੱਦੁ ਬੋਲੋ) |
| ੧੩੧੮ | ੫ | ੧੪ | ਜਨ ਨਾਨਕ ਨਾਮੁ ਸਲਾਹਿ ਤੂ; ਲੁਡਿ[6] ਲੁਡਿ[7], ਦਰਗਹਿ ਵੰਞੁ[8] ॥ |
| | ੬ | ੧੪ | ਹਰਿ ਦਾਤੈ ਦਾਤਾਰਿ ਹਥੁ ਕਢਿਆ; ਮੀਹੁ ਵੁਠਾ ਸੈਸਾਰੇ ॥ |
| | ੧੬ | ੧ | ਰਾਗੁ ਕਾਨੜਾ, ਬਾਣੀ ਨਾਮਦੇਵ ਜੀਉ ਕੀ |
| | ੧੭ | ੧ | ਜੈਸੇ ਦਰਪਨ[9] ਮਾਹਿ; ਬਦਨ ਪਰਵਾਨੀ[10] ॥ |
| | ੧੭ | ੧ | ਬਸੈ ਘਟਾ ਘਟ; ਲੀਪ[11] ਨ ਛੀਪੈ[12] ॥ ('ਨੰਨਾ' ਦੇਹਲੀ[13] ਦੀਪਕ ਹੈ) |

---

੧. ਵਿਸ਼ੇਸ਼ ਕਰਕੇ ਬਹੁਤਾ। ੨. ਤਦੋਂ। ੩. ਸਹਿਤ ਗੌਰਵਤ਼ਾ (ਵਡਿਆਈ) ਦੇ (ਅਥਵਾ) ਸ਼ੁਭ ਗੁਣਾਂ ਦੇ ਸ਼ਿੰਗਾਰ ਸਹਿਤ। ੪. ਤਮੋ ਗੁਣਾਂ ਨੂੰ ਗਾਲਣਾ। ੫. ਜਸ। ੬. ਬੇ-ਫ਼ਿਕਰ। ੭. ਅਨੰਦ ਹੋ ਕੇ। ੮. ਜਾਣਾ ਕਰ। ੯. ਸ਼ੀਸ਼ਾ। ੧੦. ਪ੍ਰਮਾਣਨੀਕ, ਸਦ੍ਰਸ਼, ਪ੍ਰਤਿਬਿੰਬ ਛਡ ਕੇ ਬਿੰਬੀ ਦੇਖਣਾ। ੧੧. ਲਿਪਾਇਮਾਨ ਨਹੀਂ ਹੁੰਦਾ ਪਾਪਾਂ ਕਰਕੇ। ੧੨. ਛਿਪਦਾ ਨਹੀਂ ਜਾਂ ਵਿਖੇਪ ਸਹਿਤ ਨਹੀਂ ਹੁੰਦਾ। ੧੩. ਜਿਵੇਂ ਦੇਹਲੀ = ਦਲੀਜ ਤੇ ਰਖਿਆ ਦੀਵਾ ਅੰਦਰ ਬਾਹਰ ਚਾਨਣ ਕਰਦਾ ਹੈ ਤਿਵੇਂ 'ਨ' ਅਗਲੇ ਪਿਛਲੇ ਦੋਹਾਂ ਅੱਖਰਾਂ ਨਾਲ ਲੱਗਦਾ ਹੈ।

# ਰਾਗੁ ਕਲਿਆਨੁ

| ਅੰਗ | ਪੰਗਤੀ | ਸ਼ਬਦ | |
|---|---|---|---|
| ੧੩੧੯ | ੧ | ੧ | ਰਾਗੁ ਕਲਿਆਨ ਮਹਲਾ ੪ |
| | ੪ | ੧ | ਰਾਮਾ; ਰਮ ਰਾਮੈ, ਅੰਤੁ ਨ ਪਾਇਆ ॥ |
| ੧੩੨੦ | ੧ | ੩ | ਮੇਰੇ ਮਨ; ਜਪੁ ਜਪਿ, ਜਗੰਨਾਥੇ ॥ |
| | ੨ | ੩ | ਰਸਨਾ ਏਕ, ਜਸੁ ਗਾਇ ਨ ਸਾਕੈ;<br>ਬਹੁ ਕੀਜੈ, ਬਹੁ ਰਸੁਨਥੇ ॥ |
| | ੪ | ੩ | ਕੋਈ ਮਾਰਗੁ ਪੰਥੁ ਬਤਾਵੈ ਪ੍ਰਭ ਕਾ;<br>ਕਹੁ ਤਿਨ੍ ਕਉ, ਕਿਆ ਦਿਨਥੇ ॥<br>(ਨੋਟ ਦੋਹਾਂ ਸ਼ਬਦਾਂ ਦੇ 'ਥੱਥੇ' ਨਾਲ ਹੀ ਉਚਾਰਨੇ, ਅੱਡ ਨਹੀਂ ਕਰਨੇ) |
| | ੭ | ੪ | ਮੇਰੇ ਮਨ, ਜਪਿ ਹਰਿ ਗੁਨ; ਅਕਥ ਸੁਨਥਈ[1] ॥ |
| | ੯ | ੪ | ਜਹ ਦਰਗਹਿ, ਪ੍ਰਭੁ ਲੇਖਾ ਮਾਗੈ;<br>ਤਹ ਛੁਟੈ ਨਾਮੁ ਧਿਆਇਥਈ ॥ |
| | ੯ | ੪ | ਹਮਰੇ ਦੋਖ ਬਹੁ ਜਨਮ ਜਨਮ ਕੇ;<br>ਦੁਖੁ ਹਉਮੈ ਮੈਲੁ, ਲਗਥਈ[2] ॥ |
| | ੧੦ | ੪ | ਗੁਰਿ ਧਾਰਿ ਕ੍ਰਿਪਾ, ਹਰਿ ਜਲਿ ਨਾਵਾਏ;<br>ਸਭ ਕਿਲਬਿਖ ਪਾਪ, ਗਥਈ[3] ॥ (ਗਥੱਈ ਬੋਲੋ) |
| | ੧੨ | ੪ | ਜਨ, ਤੇਰਾ ਜਸੁ ਗਾਵਹਿ, ਹਰਿ ਹਰਿ ਪ੍ਰਭ; ਹਰਿ ਜਪਿਓ ਜਗੰਨਥਈ ॥<br>(ਜਗੰ-ਨਥੱਈ ਬੋਲੋ) |
| | ੧੬ | ੫ | ਜਾ ਕਉ ਰਾਖਿ ਲੇਇ, ਮੇਰਾ ਸੁਆਮੀ;<br>ਤਾ ਕਉ ਸੁਮਤਿ ਦੇਇ, ਪੈ ਕਾਨੈ[4] ॥ |
| ੧੩੨੧ | ੨ | ੬ | ਹਉ ਤੁਮਰੀ ਕਰਉ, ਨਿਤ ਆਸ ਪ੍ਰਭ; ਮੋਹਿ, ਕਬ ਗਲਿ ਲਾਵਹਿਗੇ ॥<br>(ਲਾਵਹਿ-ਗੇ ਬੋਲੋ) |
| | ੬ | ੬ | ਜਨੁ ਨਾਨਕੁ ਸਰਨਿ ਦੁਆਰਿ;<br>ਹਰਿ ਲਾਜ ਰਖਾਵਹਿਗੇ ॥ |
| | ੮ | ੭ | ਸਗਲ ਭਗਤ ਜਾਚਹਿ ਸੁਖ ਸਾਗਰ;<br>ਭਵ ਨਿਧਿ ਤਰਣ[5], ਹਰਿ ਚਿੰਤਾਮਣੇ ॥ |

੧. ਜੋ ਅਕੱਥ ਸੁਣੀਦੇ ਹਨ। ੨. ਲਗੀ ਹੋਈ ਹੈ। ੩. ਚਲੀ ਗਈ ਵਸਤੂ। ੪. ਪੌਣਾਂ ਕਰਦਾ ਹੈ ਕੰਨਾਂ ਵਿਚ। ੫. ਜਹਾਜ਼।

| ਅੰਗ | ਪੰਗਤੀ | ਸ਼ਬਦ | ਰਾਗੁ ਕਲਿਆਨੁ |
|---|---|---|---|
| ੧੩੨੧ | ੧੩ | ੧ | ਰਾਗੁ ਕਲਿਆਨੁ ਮਹਲਾ ੫ ਘਰੁ ੧ |
| | ੧੬ | ੨ | ਜਾਚਿਕੁ; ਨਾਮੁ ਜਾਚੈ ਜਾਚੈ ॥ |
| | ੧੬ | ੨ | ਸਰਬ ਧਾਰ ਸਰਬ ਕੇ ਨਾਇਕ; ਸੁਖ ਸਮੂਹ ਕੇ ਦਾਤੇ ॥ |
| ੧੩੨੨ | ੨ | ੩ | ਜੋਗ ਗਿਆਨ, ਧਿਆਨ ਸੇਖਨਾਗੈ; ਸਗਲ ਜਪਹਿ, ਤਰੰਗੀ[੧] ॥ *(ਚਾਲ ਵਾਸਤੇ ਠਮਕ ਲਾਈ ਹੈ)* |
| | ੫ | ੪ | ਇਤ ਉਤ, ਦਹ ਦਿਸਿ ਰਵਿਓ; ਮੇਰ[੨] ਤਿਨਹਿ[੩], ਸਮਾਨਿ ॥ |
| | ੭ | ੫ | ਗੁਨ ਨਾਦ; ਧੁਨਿ ਅਨੰਦ ਬੇਦ ॥ |
| | ੮ | ੫ | ਗਿਆਨ ਧਿਆਨ ਮਾਨ ਦਾਨ; ਮਨ ਰਸਿਕ, ਰਸਨ ਨਾਮੁ ਜਪਤ; ਤਹ ਪਾਪ ਖੰਡਲੀ ॥ |
| | ੯ | ੫ | ਜੋਗ ਜੁਗਤਿ, ਗਿਆਨ ਭੁਗਤਿ; ਸੁਰਤਿ ਸਬਦ, ਤਤ-ਬੇਤੇ[੪]; ਜਪੁ ਤਪੁ ਅਖੰਡਲੀ[੫] ॥ |
| | ੧੧ | ੬ | ਕਉਨੁ ਬਿਧਿ ਤਾ ਕੀ; ਕਹਾ ਕਰਉ ॥ |
| | ੧੧ | ੬ | ਧਰਤ ਧਿਆਨੁ, ਗਿਆਨੁ ਸਸਤ੍ਰਗਿਆ[੬]; *(ਚਾਲ ਵਾਸਤੇ ਠਮਕ ਲਾਈ ਹੈ)* ਅਜਰ ਪਦੁ[੭], ਕੈਸੇ ਜਰਉ[੮] ॥ *(ਅ-ਜਰ ਨਹੀਂ ਬੋਲਣਾ)* |
| ੧੩੨੩ | ੪ | ੯ | ਸਰਬ ਸੂਖ, ਆਨੰਦ ਨਾਨਕ; ਜਪਿ ਰਾਮ ਨਾਮੁ, ਕਲਿਆਣੁ ॥ |
| | ੮ | ੧ | ਕਲਿਆਨ ਮਹਲਾ ੪ ਅਸਟਪਦੀਆ |
| | ੯ | ੧ | ਰਾਮਾ; ਰਮ ਰਾਮੋ, ਸੁਨਿ ਮਨੁ ਭੀਜੈ ॥ |
| | ੧੪ | ੧ | ਕ੍ਰਿਪਾ ਕ੍ਰਿਪਾ ਕਰਿ, ਦੀਨ ਹਮ ਸਾਰਿੰਗ; ਇਕ ਬੂੰਦ ਨਾਮੁ, ਮੁਖਿ ਦੀਜੈ ॥ |
| ੧੩੨੪ | ੧ | ੨ | ਰਾਮ ਗੁਰੁ ਪਾਰਸੁ; ਪਰਸੁ ਕਰੀਜੈ ॥ |
| | ੪ | ੨ | ਮੇਰੇ ਠਾਕੁਰ ਕੇ ਜਨ, ਅਲਿਪਤ ਹੈ ਮੁਕਤੇ; ਜਿਉ ਮੁਰਗਾਈ ਪੰਕੁ[੯] ਨ ਭੀਜੈ ॥ |
| | ੮ | ੨ | ਪਰਸ ਨਿਪਰਸੁ, ਭਏ ਸਾਧੂ ਜਨ[੧੦]; ਜਨੁ, ਹਰਿ ਭਗਵਾਨੁ ਦਿਖੀਜੈ ॥ (੨) ਪਰਸਨਿ ਪਰਸੁ[੧੧] |
| | ੧੩ | ੩ | ਰਾਮਾ; ਰਮ ਰਾਮੋ ਰਾਮੁ ਰਵੀਜੈ ॥ |

੧. ਜਹਾਜ਼ ਰੂਪੀ ਅਨੰਤ ਲਹਿਰਾਂ ਵਾਲਾ। ੨. ਸੁਮੇਰ ਪਰਬਤ। ੩. ਕੱਖ। ੪. ਗਿਆਨੀ। ੫. ਇਕ ਰਸ। ੬. ਸ਼ਾਸਤ੍ਰਾਂ ਦੇ ਗਿਆਤੇ। ੭. ਜਰਨ ਤੋਂ ਰਹਿਤ ਪਦਵੀ ਜੋ ਪ੍ਰਮੇਸ਼ਰ ਦੀ ਹੈ। ੮. ਕਿਸ ਤਰ੍ਹਾਂ ਸਹਾਰਨਗਾ। ੯. ਖੰਭ। ੧੦. ਜੋ ਪਰਸਨ ਤੋਂ ਰਹਿਤ ਸਨ ਉਹ ਸਾਧੂਆਂ ਨਾਲ ਪਰਸ ਕੇ ਪ੍ਰਮੇਸ਼ਰ ਨੂੰ ਦੇਖਣ ਵਾਲੇ ਹੋ ਗਏ। ੧੧. ਸਾਧ ਸੰਗਤ ਰੂਪੀ ਪਾਰਸ ਹੋ ਗਏ।

| ਅੰਗ | ਪੰਗਤੀ | ਸ਼ਬਦ | ਰਾਗੁ ਕਲਿਆਨੁ |
|---|---|---|---|
| ੧੩੨੫ | ੩ | ੩ | ਅਤੁਲਾ ਤੋਲੁ, ਰਾਮ ਨਾਮੁ ਹੈ ਗੁਰਮਤਿ;<br>ਕੋ ਪੁਜੈ ਨ, ਤੋਲ ਤੁਲੀਜੈ ॥ |
| | ੬ | ੪ | ਆਤਮ ਦੇਉ ਦੇਉ ਹੈ ਆਤਮੁ; ਰਸਿ ਲਾਗੈ ਪੂਜ ਕਰੀਜੈ ॥ |
| | ੯ | ੪ | ਮਨੁ ਮੋਤੀਸਾਲੁ ਹੈ, ਗੁਰ ਸਬਦੀ;<br>ਜਿਤੁ ਹੀਰਾ, ਪਰਖਿ ਲਈਜੈ[1] ॥ |
| | ੧੧ | ੪ | ਧਰਮੁ ਫੁਲੁ, ਫਲੁ ਗੁਰਿ ਗਿਆਨੁ ਦ੍ਰਿੜਾਇਆ;<br>ਬਹਕਾਰ[2] ਬਾਸੁ ਜਗਿ ਦੀਜੈ ॥ |
| | ੧੭ | ੫ | ਮੰਗਤ ਜਨ ਦੀਨ, ਖਰੇ ਦਰਿ ਠਾਢੇ;<br>ਅਤਿ ਤਰਸਨ ਕਉ, ਦਾਨੁ ਦੀਜੈ ॥ |
| ੧੩੨੬ | ੧੨ | ੬ | ਭਰਮਿ ਸੂਕੇ ਬਹੁ, ਉਭਿਸੁਕ ਕਹੀਅਹਿ;<br>ਮਿਲਿ ਸਾਧੂ ਸੰਗਿ, ਹਰੀਜੈ ॥ |
| | ੧੪ | ੬ | ਸੰਤਹੁ ਸੁਨਹੁ, ਸੁਨਹੁ ਜਨ ਭਾਈ; ਗੁਰਿ ਕਾਢੀ ਬਾਹ, ਕੁਕੀਜੈ[3] ॥ |
| | ੧੮ | ੬ | ਨਾਨਕ, ਰਾਮ ਰਮ, ਰਮੁ ਰਮ; ਰਮ ਰਾਮੈ ਤੇ, ਗਤਿ ਕੀਜੈ ॥ |
| | ੧੯ | ੬ | ਛਕਾ ੧ ॥ *(ਛਕਾ ਇਕ ਬੋਲੋ)* |

੧. ਬਰਮਾ (ਵਾ) ਜੌਹਰੀ। ਮਨ ਗੁਰੂ ਸ਼ਬਦ ਦੁਆਰਾ ਜੌਹਰੀ ਬਣ ਜਾਂਦਾ ਹੈ ਜਿਸ ਰਾਹੀਂ ਨਾਮ ਹੀਰਾ ਪਰਖ ਲਾਈਦਾ ਹੈ। ੨. ਮਹਿਕਾਰ। ੩. ਕੂਕਦੇ ਹਨ, ਪੁਕਾਰਦੇ ਹਨ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | **ਰਾਗੁ ਪ੍ਰਭਾਤੀ** |
| ੧੩੨੭ | ੧ | ੧ | ਰਾਗੁ ਪਰਭਾਤੀ ਬਿਭਾਸ ਮਹਲਾ ੧ ਚਉਪਦੇ ਘਰੁ ੧ ॥ |
| | ੪ | ੧ | ਨਾਉ ਤੇਰਾ ਗਹਣਾ; ਮਤਿ ਮਕਸੂਦੁ[1] ॥ |
| | ੪ | ੧ | ਨਾਇ ਤੇਰੈ; ਨਾਉ ਮੰਨੇ, ਸਭ ਕੋਇ ॥ |
| | ੬ | ੧ | ਨਾਇ ਤੇਰੈ; ਮਾਣੁ ਮਹਤ ਪਰਵਾਣੁ ॥ |
| | ੮ | ੧ | ਨਾਇ ਤੇਰੈ; ਸਭਿ ਸੁਖ, ਵਸਹਿ ਮਨਿ ਆਇ ॥ |
| | ੧੦ | ੨ | ਤੇਰਾ ਨਾਮੁ ਰਤਨੁ, ਕਰਮੁ ਚਾਨਣੁ; ਸੁਰਤਿ, ਤਿਥੈ ਲੋਇ ॥ |
| | ੧੦ | ੨ | ਅੰਧੇਰੁ ਅੰਧੀ, ਵਾਪਰੈ[2]; ਸਗਲ, ਲੀਜੈ ਖੋਇ ॥ |
| | ੧੧ | ੨ | ਤੇਰਾ ਨਾਮੁ ਦਾਰੂ, ਅਵਰੁ ਨਾਸਤਿ; ਕਰਣਹਾਰੁ ਅਪਾਰੁ ॥ |
| | ੧੨ | ੨ | ਪਾਤਾਲ ਪੁਰੀਆ ਏਕ ਭਾਰ; ਹੋਵਹਿ ਲਾਖ ਕਰੋੜਿ ॥ |
| ੧੩੨੮ | ੬ | ੩ | ਤੇ ਤਸਕਰ, ਜੋ ਨਾਮੁ ਨ ਲੇਵਹਿ; ਵਾਸਹਿ ਕੋਟ ਪੰਚਾਸਾ ॥ |
| | ੧੦ | ੪ | ਜਾ ਤੇ; ਫਿਰਿ ਨ ਆਵਹੁ ਸੈਸਾਰਿ ॥ |
| | ੧੧ | ੪ | ਜਾ ਕੈ ਬਰਤੁ ਨਾਹੀ, ਨੇਮੁ ਨਾਹੀ; ਨਾਹੀ ਬਕਬਾਈ[3] ॥ |
| | ੧੯ | ੬ | ਸਰੁ ਸੰਤੋਖੁ; ਤਾਸੁ ਗੁਰੁ ਹੋਇ ॥ |
| ੧੩੨੯ | ੨ | ੬ | ਰਤਾ ਸਚਿ ਨਾਮਿ, ਤਲ ਹੀਅਲੁ[4]; ਸੋ ਗੁਰੁ ਪਰਮਲੁ[5] ਕਹੀਐ ॥ |
| | ੨ | ੬ | ਜਾ ਕੀ ਵਾਸੁ, ਬਨਾਸਪਤਿ[6] ਸਉਰੈ[7]; ਤਾਸੁ ਚਰਣ, ਲਿਵ ਰਹੀਐ ॥ |
| | ੮ | ੭ | ਜਤੁ ਸਤੁ ਚਾਵਲ, ਦਇਆ ਕਣਕ ਕਰਿ; ਪ੍ਰਾਪਤਿ, ਪਾਤੀ[8] ਧਾਨੁ[9] ॥ |
| | ੧੧ | ੮ | ਜਿਸ ਤੇ ਹੋਆ, ਸੋਈ ਪਰੁ ਜਾਣੈ; ਜਾਂ ਉਸਹੀ ਮਾਹਿ ਸਮਾਇ ॥ |
| | ੧੧ | ੮ | ਤੂੰਹੈ, ਹੈ ਵਾਹੁ; ਤੇਰੀ ਰਜਾਇ ॥ |
| | ੧੨ | ੮ | ਜੈਸੇ ਹਰਹਟ ਕੀ ਮਾਲਾ, ਟਿੰਡ ਲਗਤ ਹੈ; *(ਠਮਕ ਚਾਲ ਵਾਸਤੇ)* |
| | | | ਇਕ ਸਖਨੀ, ਹੋਰ ਫੇਰ ਭਰੀਅਤ ਹੈ ॥ *(ਸੱਖਨੀ ਜ਼ੋਰ ਨਾਲ ਬੋਲੋ)* |
| | ੧੭ | ੯ | ਬੋਲਹੁ; ਸਚੁ ਨਾਮੁ ਕਰਤਾਰ ॥ |
| | ੧੯ | ੯ | ਜਿਨੀ ਜਾਣੁ ਸੁ ਜਾਣਿਆ; ਜਗਿ, ਤੇ ਪੂਰੇ ਪਰਵਾਣੁ ॥ (੨) ਸੁਜਾਣਿਆ |
| ੧੩੩੦ | ੧੧ | ੧੧ | ਜਾਗਸਿ; ਜੀਵਣ ਜਾਗਣਹਾਰਾ ॥ |
| | ੧੫ | ੧੨ | ਮਸਟਿ[10] ਕਰਉ; ਮੂਰਖੁ ਜਗਿ ਕਹੀਆ ॥ |

੧ ਲਾਭਦਾਇਕ ਗਹਿਣਾ ਭੂਖਣ ਗ੍ਰਹਣ। ੨. ਅਗਿਆਨ ਵਿਚ ਗੁਜ਼ਰਦੇ ਹਨ। ੩. ਇਕ ਬਕਵਾਸ। ੪. ਹਿਰਦਾ ਸ਼ਾਂਤਿ ਤਲ = ਅਸਥਾਨ। ੫. ਗੁਰੂ ਬਾਵਨ ਚੰਦਨ ਰੂਪ। ੬. ਸ੍ਰਿਸ਼ਟੀ ਦਾ ਖਗਾੜੀ ਸਹਿਤ ਹੋਣਾ। ੭. ਸੁਧਰਨਾ। ੮. ਪੱਤਲਾਂ। ੯. ਧਨ। ੧੦. ਚੁਪ।

| ਅੰਗ | ਪੰਗਤੀ | ਸ਼ਬਦ | ਰਾਗੁ ਪ੍ਰਭਾਤੀ |
|---|---|---|---|
| ੧੩੩੦ | ੧੯ | ੧੨ | ਮਨਮੁਖੁ ਖੂਲਿ੍[1]; ਮਹਾ ਬਿਖੁ, ਖਾਇ ॥ |
| | | | *(ਭੂਲਿ ਪਾਠ ਬੰਨੋ ਦੀ ਬੀੜ ਦਾ ਹੈ, ਸੁਧ 'ਖੂਲਿ੍' ਹੈ)* |
| ੧੩੩੧ | ੩ | ੧੩ | ਖਾਇਆ, ਮੈਲੁ ਵਧਾਇਆ; ਪੈਧੈ, ਘਰ ਕੀ ਹਾਣਿ ॥ |
| | ੪ | ੧੩ | ਬਾਬਾ, ਐਸਾ ਬਿਖਮ ਜਾਲਿ; ਮਨੁ ਵਾਸਿਆ ॥ |
| | ੫ | ੧੩ | ਬਿਬਲੁ[2] ਝਾਗਿ[3]; ਸਹਜਿ ਪਰਗਾਸਿਆ ॥ |
| | ੯ | ੧੩ | ਨਾਨਕੁ ਜਲ ਕੌ ਮੀਨੁ ਸੈ[4]; ਥੇ ਭਾਵੈ, ਰਾਖਹੁ ਪ੍ਰੀਤਿ[5] ॥ |
| | ੧੦ | ੧੪ | ਰਹਸ[6] ਰੰਗ; ਫੁਰਮਾਇਸਿ ਕਾਈ ॥ |
| | ੧੨ | ੧੪ | ਮਤਿ ਸਤਭਾਇ; ਭਗਤਿ ਗੋਬਿੰਦਾ ॥ |
| | | | (੨) ਮਤਿ ਸਤ; ਭਾਇ ਭਗਤ ਗੋਬਿੰਦਾ ॥ |
| | ੧੨ | ੧੪ | ਕੀਰਤਿ ਕਰਮ; ਕਾਰ ਨਿਜ ਸੰਦਾ ॥ |
| | ੧੭ | ੧੫ | ਅਹਿ ਨਿਸਿ ਜੀਆ ਦੇਖਿ ਸਮਾਲੇ; ਤਿਸਹੀ ਕੀ ਸਰਕਾਰਾ ॥ |
| | ੧੮ | ੧੫ | ਦੀਨ ਦਇਆਲੁ, ਪ੍ਰੀਤਮ ਮਨ ਮੋਹਨੁ; ਅਤਿ ਰਸ, ਲਾਲ ਸਗੂੜੌ[7] ॥ |
| ੧੩੩੨ | ੨ | ੧੫ | ਕਾਲੁ ਬਿਧੁੰਸਿ[8], ਮਨਸਾ ਮਨਿ ਮਾਰੀ; ਗੁਰ ਪ੍ਰਸਾਦਿ, ਪ੍ਰਭੁ ਪਾਇਆ ॥ |
| | ੭ | ੧੬ | ਸਬਦਿ ਮਿਲੇ ਸੇ ਸੂਚਾਚਾਰੀ[9]; ਸਾਚੀ ਦਰਗਹ ਮਾਨੇ ॥ |
| | ੧੦ | ੧੭ | ਜਲਿ ਜਾਉ ਜੀਵਨੁ; ਨਾਮ ਬਿਨਾ ॥ |
| | ੧੭ | ੧ | ਰਾਗੁ ਪ੍ਰਭਾਤੀ ਮਹਲ੍ਹਾ ੩ ਚਉਪਦੇ |
| ੧੩੩੩ | ੧੨ | ੩ | ਗੁਰਮੁਖਿ ਹਰਿ ਸਾਲਾਹਿਆ ਜਿੰਨਾ; ਤਿਨ ਸਲਾਹਿ ਹਰਿ ਜਾਤਾ ॥ |
| | ੧੭ | ੪ | ਪ੍ਰਭਾਤੀ ਮਹਲ੍ਹਾ ੩ ॥ |
| | | | *(ਮਹਲੇ ਹੇਠਲੇ ੫ ਪੰਜ ਅੰਗ ਦਾ ਭਾਵ ਇਹ ਹੈ ਕਿ ਇਹ ਸ਼ਬਦ ਪੰਜਵੇਂ ਪਾਤਿਸ਼ਾਹ ਨੇ ਵੀ ਉਚਾਰਿਆ ਹੈ ਤੇ ਤੀਜੇ ਪਾਤਸ਼ਾਹ ਦਾ ਵੀ ਪਹਿਲਾਂ ਉਚਾਰਿਆ ਹੋਇਆ ਸੀ। ਤੀਜੇ ਪਾਤਿਸ਼ਾਹ ਦਾ ਮੁਖ ਰਖਿਆ ਤੇ 'ਪਾਂਜਾ' ਹੇਠਾਂ ਦੇ ਦਿੱਤਾ।)* |
| ੧੩੩੫ | ੪ | ੭ | ਸੋਈ ਭਗਤੁ; ਸੁਘੜੁ[10] ਸੁੋਜਾਣਾ ॥ |
| | ੬ | ੭ | ਪ੍ਰਭਾਤੀ ਮਹਲਾ ੪ ਬਿਭਾਸ |
| | ੧੯ | ੨ | ਬਿਖੁ ਭਉਜਲ ਡੁਬਦੇ, ਕਾਢਿ ਲੇਹੁ ਪ੍ਰਭ;<br>ਗੁਰ ਨਾਨਕ, ਬਾਲ ਗੁਪਾਲ ॥ |

੧. ਖੁਲ੍ਹ ਕੇ। ੨. ਦ੍ਵੈਤ ਦੇ ਬਲ ਨੂੰ। ੩. ਲੰਘ ਕੇ। ੪. ਹੈ। ੫. ਆਪ ਨੂੰ ਭਾਵੇ ਤਾਂ ਪ੍ਰੀਤ ਰਖ ਸਾਈਂ। ੬. ਪ੍ਰਸੰਨਤਾ। ੭. ਸਹਿਤ ਗੂੜ੍ਹਤਾਈ ਦੇ, ਗਾੜ੍ਹਾ ਆਨੰਦ। ੮. ਨਾਸ। ੯. ਸੁਚਾ ਪਵਿਤ੍ਰ, ਚਾਰੀ ਆਚਾਰ, ਪਵਿੱਤ੍ਰ-ਆਚਾਰਾਂ ਵਾਲੇ। ੧੦. ਚਤੁਰ।

| ਅੰਗ | ਪੰਗਤੀ | ਸ਼ਬਦ | ਰਾਗੁ ਪ੍ਰਭਾਤੀ |
|---|---|---|---|
| ੧੩੩੬ | ੪ | ੩ | ਹਰਿ ਜਨ ਸੋਭਾ, ਸਭ ਜਗ ਊਪਰਿ; ਜਿਉ ਵਿਚਿ ਉਡਵਾ[1] ਸਸਿ[2] ਕੀਕ[3] ॥ |
| | ੫ | ੩ | ਜੈਸੇ ਸੀਗਾਰੁ ਕਰੈ, ਦੇਹ ਮਾਨੁਖ; ਨਾਮ ਬਿਨਾ, ਨਕਟੇ ਨਕ ਕੀਕ ॥ |
| | ੫ | ੩ | ਘਟਿ ਘਟਿ ਰਮਈਆ, ਰਮਤ ਰਾਮ ਰਾਇ; ਸਭ ਵਰਤੈ, ਸਭ ਮਹਿ ਈਕ ॥ |
| | ੮ | ੪ | ਜਪਿ ਮਨ, ਰਾਮ ਨਾਮੁ; ਰਵਿ ਰਹੇ ॥ |
| | ੧੧ | ੪ | ਜਿਉ ਮ੍ਰਿਗ ਨਾਭਿ, ਬਸੈ ਬਾਸੁ[4] ਬਸਨਾ[5]; ਭ੍ਰਮਿ ਭ੍ਰਮਿਓ, ਝਾਰ[6] ਗਹੇ ॥ |
| | ੧੪ | ੫ | ਮਨਿ ਲਾਗੀ ਪ੍ਰੀਤਿ, ਰਾਮ ਨਾਮ ਹਰਿ; ਹਰਿ ਜਪਿਓ, ਹਰਿ ਪ੍ਰਭੁ ਵਡਫਾ[7] ॥ |
| | | | *(ਨੋਟ ਸਾਰੀਆਂ ਤੁਕਾਂ ਦੇ ਫੱਫੇ ਨਾਲ ਹੀ ਉਚਾਰਨੇ ਹਨ)* |
| ੧੩੩੭ | ੩ | ੬ | ਜਪਿ ਮਨ; ਰਾਮ ਨਾਮੁ ਅਰਧਾਂਭਾ[8] ॥ *(ਪੂਰਾ ਭੱਭਾ ਨਹੀਂ ਬੋਲਣਾ)* |
| | ੪ | ੬ | ਲੋਹ ਮਨੂਰ, ਕੰਚਨੁ ਮਿਲਿ ਸੰਗਤਿ; ਹਰਿ ਉਰ ਧਾਰਿਓ; ਗੁਰਿ ਹਰਿ-ਭਾ ॥ |
| | | | *(ਨੋਟ ਜਪਿ-ਭਾ, ਕਢਿ-ਭਾ, ਰਸ-ਭਾ, ਹਰਿ-ਭਾ, ਲੁਭਿ-ਭਾ, ਸਰਨ-ਭਾ, ਤੁਮਨ-ਭਾ, ਬਾਕੀ ਭੱਭੇ ਨਾਲ ਹੀ ਹਨ)* |
| | ੧੩ | ੧ | ਪ੍ਰਭਾਤੀ ਮਹਲਾ ੫ ਬਿਭਾਸ |
| ੧੩੩੮ | ੧ | ੧ | ਗੁਰ ਮਿਲਿ ਆਏ; ਤੁਮਰੈ ਦੁਆਰ ॥ |
| | ੭ | ੨ | ਤਾ ਕਉ; ਕਰਹੁ ਸਗਲ ਨਮਸਕਾਰੁ ॥ |
| ੧੩੩੯ | ੧੦ | ੬ | ਉਬਰੇ; ਸਤਿਗੁਰ ਚਰਨੀ ਲਾਗਿ ॥ |
| | ੧੪ | ੬ | ਸਦਾ ਸਦਾ; ਪ੍ਰਭੁ, ਗੁਣ ਨਿਧਿ ਗਾਈਐ ॥ |
| ੧੩੪੦ | ੨ | ੮ | ਮੁਕਤੋੁ; ਸਾਧੂ ਧੂਰੀ ਨਾਵੈ ॥ |
| | ੩ | ੮ | ਨਿਰਭੈ ਸਾਧ; ਪਰੇ ਹਰਿ ਸਰਨਾ ॥ |
| | ੮ | ੯ | ਚਰਨ ਕਮਲ ਗੁਰ ਕੇ; ਮਨਿ ਵੂਠੇ ॥ |
| | ੯ | ੯ | ਘਰਿ ਬਾਹਰਿ; ਪ੍ਰਭੁ ਸਭਨੀ ਥਾਈ ॥ |
| | ੧੨ | ੧੦ | ਨਾਮੁ ਅਰਾਧਨ; ਹੋਆ ਜੋਗੁ ॥ |
| | ੧੪ | ੧੦ | ਗੁਣ ਗਾਵੈ ਨਿਤ ਨਿਤ; ਨਿਤ ਨਵੇ ॥ |
| ੧੩੪੧ | ੭ | ੧੩ | ਅਵਰੁ ਨ; ਦੂਜਾ ਠਾਉ ॥ ਨਾਹੀ; ਬਿਨੁ ਹਰਿ ਨਾਉ ॥ |

੧. ਤਾਰਿਆਂ ਵਿਚ। ੨. ਚੰਦ੍ਰਮਾਂ। ੩. ਕੀਤਾ। ੪. ਖ਼ੁਸ਼ਬੂ ਕਸਤੂਰੀ ਦੀ। ੫. ਨਾਪਾ। ੬. ਝਾੜੀਆਂ ਵਿਸ਼ੇ ਰੂਪ। ੭. ਵੱਢਣ ਵਾਲੇ ਫਾਹੇ। ੮. ਅਰਾਧਣ ਯੋਗ, ਪ੍ਰੇਮ ਕਰਕੇ, ਅਧਿਕ ਪ੍ਰੇਮ ਕਰਕੇ।

| ਅੰਗ | ਪੰਗਤੀ | ਸ਼ਬਦ | ਰਾਗੁ ਪ੍ਰਭਾਤੀ |
|---|---|---|---|
| ੧੩੪੧ | ੧੪ | ੧੪ | ਰਮ ਰਾਮ ਰਾਮ; ਰਾਮ ਜਾਪ ॥ |
| | ੧੪ | ੧੫ | ਆਪੁ ਤਿਆਗਿ, ਸੰਤ ਚਰਨ ਲਾਗਿ; ਮਨੁ ਪਵਿਤੁ ਜਾਹਿ ਪਾਪ ॥ |
| ੧੩੪੨ | ੧ | ੧ | ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ |
| | ੨ | ੧ | ਲਪਟਿ ਰਹੀ; ਫੁਨਿ, ਬੰਧੁ ਨ ਪਾਇਆ ॥ (੨) ਬੰਧੁਨ ਪਾਇਆ ॥ |
| | ੪ | ੧ | ਮਾਇਆ; ਸਾਥਿ ਨ ਚਲੈ ਪਿਆਰੀ ॥ |
| | ੫ | ੧ | ਜਿਉ ਮਨੁ ਦੇਖਹਿ; ਪਰ ਮਨੁ ਤੈਸਾ ॥ |
| | ੧੧ | ੧ | ਸਬਦੇ ਗਤਿ ਮਤਿ; ਮੋਖ ਦੁਆਰੁ ॥ |
| | ੧੪ | ੨ | ਐਸਾ ਜਾਪੁ ਜਪਉ; ਜਪਮਾਲੀ ॥ |
| ੧੩੪੩ | ੧੩ | ੩ | ਦੁਸਟੀ ਸਭਾ, ਵਿਗੁਚੀਐ; ਬਿਖੁ ਵਾਤੀ, ਜੀਵਣ ਬਾਦਿ ॥ |
| ੧੩੪੪ | ੩ | ੪ | ਤਿਨਿ ਹਰੀਚੰਦਿ, ਪ੍ਰਿਥਮੀ ਪਤਿ ਰਾਜੈ; ਕਾਗਦਿ, ਕੀਮ ਨ ਪਾਈ[1] ॥ |
| | ੩ | ੪ | ਅਉਗਣੁ ਜਾਣੈ, ਤ ਪੁੰਨ ਕਰੇ ਕਿਉ; ਕਿਉ, ਨੇਖਾਸਿ[2] ਬਿਕਾਈ[3] ॥ |
| | ੧੩ | ੫ | ਇਸੁ ਮਨ; ਮਾਇਆ ਮੋਹਿ ਬਿਨਾਸੁ ॥ |
| | ੧੫ | ੫ | ਇਹੁ ਮਨੂਆ; ਖਿਨੁ ਖਿਨੁ ਊਭਿ ਪਇਆਲਿ ॥ |
| | ੧੮ | ੫ | ਸਚੁ ਕਰਣੀ ਕਰਿ; ਕਾਰ ਕਮਾਵੈ ॥ |
| ੧੩੪੫ | ੧੧ | ੭ | ਝੂਠੀ; ਦੁਰਮਤਿ ਕੀ ਚਤੁਰਾਈ ॥ ਬਿਨਸਤ; ਬਾਰ ਨ ਲਾਗੈ ਕਾਈ ॥ |
| | ੧੫ | ੭ | ਦਰਗਹ ਦਾਨਾ ਬੀਨਾ ਇਕੁ ਆਪੇ; ਨਿਰਮਲ ਗੁਰ ਕੀ ਬਾਣੀ ॥ |
| | ੧੬ | ੭ | ਜਲੁ ਤਰੰਗ, ਅਗਨੀ ਪਵਨੈ ਫੁਨਿ; ਤ੍ਰੈ ਮਿਲਿ ਜਗਤੁ ਉਪਾਇਆ ॥ |
| ੧੩੪੬ | ੨ | ੧ | ਪ੍ਰਭਾਤੀ ਮਹਲਾ ੩ ਬਿਭਾਸ |
| | ੧੨ | ੧ | ਤਿਸੁ ਵਿਚਿ ਸਉਦਾ, ਏਕੁ ਨਾਮੁ; ਗੁਰਮੁਖਿ ਲੈਨਿ ਸਵਾਰਿ ॥ |
| | ੧੩ | ੧ | ਹਰਿ ਮੰਦਰ ਮਹਿ, ਮਨੁ ਲੋਹਟੁ[4] ਹੈ; ਮੋਹਿਆ[5] ਦੂਜੈ ਭਾਇ ॥ |
| | ੧੫ | ੨ | ਭੈ ਭਾਇ ਜਾਗੇ, ਸੇ ਜਨ ਜਾਗ੍ਰਣ ਕਰਹਿ; ਹਉਮੈ ਮੈਲੁ ਉਤਾਰਿ ॥ |
| ੧੩੪੭ | ੭ | ੧ | ਬਿਭਾਸ ਪ੍ਰਭਾਤੀ ਮਹਲਾ ੫ ਅਸਟਪਦੀਆ |
| | ੮ | ੧ | ਉਰਝਿ ਪਰਿਓ; ਮਨ ਮੀਠ ਮੁੋਹਾਰਾ[6] ॥ |
| | ੧੦ | ੧ | ਛਲ ਨਾਗਨਿ[7] ਸਿਉ; ਮੇਰੀ ਟੂਟਨਿ ਹੋਈ ॥ |
| | ੧੧ | ੧ | ਮੁਖਿ ਮੀਠੀ; ਖਾਈ ਕਉਰਾਇ ॥ |

੧. ਦਾਨ ਦਾ ਲਿਖ ਕੇ ਹਿਸਾਬ ਨਹੀਂ ਆਇਆ (ਵਾ) ਮਸਤਕ ਰੂਪੀ ਕਾਗ਼ਜ਼ ਤੇ। ੨. ਮੰਡੀ। ੩. ਆਦਮੀਆਂ ਦੇ ਵੇਚਣ ਵਾਲੀ ਇਹ ਮੰਡੀ ਹੈ ਕਾਸ਼ੀ ਵਿੱਚ। ੪. ਲੋਹੇ ਦਾ ਟੁਕੜਾ। ੫. ਮੋਹ ਦੇ ਵਿਚ। ੬. ਮੋਹ ਦੇ ਵਿੱਚ। ੭. ਮਾਇਆ।

| ਅੰਗ | ਪੰਗਤੀ | ਸ਼ਬਦ | ਰਾਗੁ ਪ੍ਰਭਾਤੀ |
|---|---|---|---|
| ੧੩੪੭ | ੧੬ | ੧ | ਇਹੁ ਨੀ-ਘਰੁ[੧]; ਘਰੁ ਕਹੀ ਨ ਪਾਏ ॥ |
| | ੧੭ | ੧ | ਏਕ ਗ੍ਰਿਹ ਮਹਿ; ਦੁਇ ਨ ਖਟਾਂਈ[੨] ॥ |
| | ੧੮ | ੧ | ਕਰਹੁ ਤਪਾਵਸੁ[੩]; ਪ੍ਰਭ ਸਰਬਾਗਿ[੪] ॥ |
| ੧੩੪੮ | ੪ | ੨ | ਜਮ ਪੁਰਿ; ਬਾਂਧਿ ਖਰੇ ਕਾਲੰਕ[੫] ॥ |
| | ੫ | ੨ | ਧੂੰਅਰ[੬] ਤਾਪ; ਗੇਰੀ ਕੇ ਬਸਤ੍ਰਾ ॥ |
| | ੭ | ੨ | ਕਾਨ ਫਰਾਇ; ਹਿਰਾਏ[੭] ਟੂਕਾ ॥ |
| | ੭ | ੨ | ਬਨਿਤਾ ਛੋਡਿ; ਬਦ ਨਦਰਿ[੮], ਪਰ ਨਾਰੀ ॥ |
| | ੧੦ | ੨ | ਪੂਛਹੁ; ਸਗਲ ਬੇਦ ਸਿਮ੍ਰਿਤੇ ॥ |
| | ੧੮ | ੩ | ਪ੍ਰਭਿ ਪੁੰਨਿ-ਆਤਮੈ[੯]; ਕੀਨੇ ਧਰਮਾ ॥ |
| ੧੩੪੯ | ੭ | ੧ | ਬਿਭਾਸ ਪ੍ਰਭਾਤੀ; ਬਾਣੀ ਭਗਤ ਕਬੀਰ ਜੀ ਕੀ |
| | ੧੧ | ੨ | ਅਲਹੁ, ਏਕੁ ਮਸੀਤਿ ਬਸਤੁ ਹੈ; ਅਵਰੁ ਮੁਲਖੁ ਕਿਸੁ ਕੇਰਾ ॥ |
| | ੧੩ | ੨ | ਤੂ ਕਰਿ ਮਿਹਰਾਮਤਿ[੧੦]; ਸਾਈ ॥ *(ਸਾਂਈ ਬੋਲੋ)* |
| | ੧੪ | ੨ | ਬ੍ਰਹਮਨ, ਗਿਆਸ[੧੧] ਕਰਹਿ, ਚਉਬੀਸਾ[੧੨]; ਕਾਜੀ, ਮਹ[੧੩] ਰਮਜਾਨਾ[੧੪] ॥ |
| | ੧੫ | ੨ | ਕਹਾ, ਉਡੀਸੇ[੧੫] ਮਜਨੁ ਕੀਆ; ਕਿਆ, ਮਸੀਤਿ ਸਿਰੁ ਨਾਂਏਂ ॥ |
| | ੧੭ | ੨ | ਕਹਤੁ ਕਬੀਰੁ, ਸੁਨਹੁ ਨਰ ਨਰਵੈ[੧੬]; ਪਰਹੁ, ਏਕ ਕੀ ਸਰਨਾ ॥ |
| ੧੩੫੦ | ੨ | ੩ | ਨਾ ਕਛੁ ਪੋਚ[੧੭], ਮਾਟੀ ਕੇ ਭਾਂਡੇ; ਨਾ ਕਛੁ ਪੋਚ, ਕੁੰਭਾਰੈ ॥ |
| | ੫ | ੪ | ਬੇਦ ਕਤੇਬ, ਕਹਹੁ ਮਤ ਝੂਠੇ; ਝੂਠਾ, ਜੋ ਨ ਬਿਚਾਰੈ ॥ |
| | ੫ | ੪ | ਜਉ ਸਭ ਮਹਿ, ਏਕੁ ਖੁਦਾਇ ਕਹਤ-ਹਉ[੧੮]; ਤਉ ਕਿਉ, ਮੁਰਗੀ ਮਾਰੈ ॥ |
| | ੬ | ੪ | ਮੁਲਾਂ; ਕਹਹੁ ਨਿਆਉ ਖੁਦਾਈ ॥ |
| | ੭ | ੪ | ਪਕਰਿ ਜੀਉ ਆਨਿਆ, ਦੇਹ ਬਿਨਾਸੀ; ਮਾਟੀ ਕਉ ਬਿਸਮਿਲਿ ਕੀਆ[੧੯] ॥ |
| | ੮ | ੪ | ਕਿਆ ਉਜੂ ਪਾਕੁ ਕੀਆ[੨੦], ਮੁਹੁ[੨੧] ਧੋਇਆ; ਕਿਆ, ਮਸੀਤਿ ਸਿਰੁ ਲਾਇਆ ॥ |

੧. ਬੇਘਰਾ। ੨. ਮਿਲਾਪ ਨਹੀਂ ਹੁੰਦਾ। ੩. ਨਿਆਉਂ। ੪. ਸਰਬੱਗ। ੫. ਪਾਪਾਂ ਕਰਕੇ। ੬. ਧੂਣੀਆਂ। ੭. ਮੰਗੇ, ਦੇਖੇ। ੮. ਖੋਟੀ ਨਦਰ। ੯. ਪੁੰਨ ਰੂਪ। ੧੦. ਅਮਿਤ ਮੇਹਰ ਕਰੋ। ੧੧. ਇਕਾਦਸੀਆਂ। ੧੨. ਚੌਬੀਸ। ੧੩. ਮਹੀਨਾ। ੧੪. ਰੋਜ਼ਿਆਂ ਦਾ। ੧੫. ਜਗਨ ਨਾਥ ਉੜੀਸੇ ਵਿੱਚ। ੧੬. ਇਸਤ੍ਰੀਆਂ। ੧੭. ਨਿਉਣਤਾਈ, ਛੋਟਾਪੁਣਾ। ੧੮. ਕਹਿੰਦੇ ਹੋ। ੧੯. ਕਲਮਾਂ ਪੜ੍ਹ ਕੇ ਛੁਰੀ ਫੇਰ ਕੇ ਮਾਰਿਆ। ੨੦. ਕੂਹਣੀਆਂ ਤਕ ਬਾਹਾਂ ਤੇ ਗੋਡਿਆਂ ਤਕ ਪੈਰਾਂ ਧੋਣੀਆਂ ਜਾਂ ਪੰਜ ਇਸ਼ਨਾਨਾ। ੨੧. ਮੱਥੇ ਤੋਂ ਲਾ ਕੇ ਠੋਡੀ ਤਕ ਮੂੰਹ ਧੋਣਾ।

| ਅੰਗ | ਪੰਗਤੀ | ਸ਼ਬਦ | ਰਾਗੁ ਪ੍ਰਭਾਤੀ |
|---|---|---|---|
| ੧੩੫੦ | ੧੧ | ੫ | ਸੁੰਨ ਸੰਧਿਆ, ਤੇਰੀ ਦੇਵ ਦੇਵਾ ਕਰ; |
| | | | ਅਧਪਤਿ[੧] ਆਦਿ ਸਮਾਈ॥ (੨) ਦੇਵਾਕਰ |
| | ੧੨ | ੫ | ਲੇਹੁ ਆਰਤੀ, ਹੋ ਪੁਰਖ ਨਿਰੰਜਨ; ਸਤਿਗੁਰ ਪੂਜਹੁ ਭਾਈ॥ |
| | ੧੩ | ੫ | ਤਤੁ[੨] ਤੇਲੁ, ਨਾਮੁ ਕੀਆ ਬਾਤੀ; ਦੀਪਕੁ ਦੇਹ, ਉਜ੍ਯਾਰਾ॥ |
| | ੧੬ | ੧ | ਪ੍ਰਭਾਤੀ, ਬਾਣੀ ਭਗਤ ਨਾਮਦੇਵ ਜੀ ਕੀ |
| ੧੩੫੧ | ੧ | ੧ | ਜੋ ਜਨ ਜਾਨਿ, ਭਜਹਿ ਪੁਰਖੋਤਮੁ; ਤਾ-ਚੀ[੩] ਅਬਿਗਤੁ ਬਾਣੀ॥ |
| | ੫ | ੨ | ਬਾਵਨ ਬੀਖੂ[੪], ਬਾਨੈ[੫], ਬੀਖੇ[੬]; ਬਾਸੁ ਤੇ, ਸੁਖ ਲਾਗਿਲਾ॥ |
| | ੫ | ੨ | ਸਰਬੇ ਆਦਿ, ਪਰਮਲਾਦਿ; ਕਾਸਟ, ਚੰਦਨੁ, ਭੈਇਲਾ[੭]॥ |
| | ੬ | ੨ | ਤੁਮ੍ਹਚੇ[੮] ਪਾਰਸੁ ਹਮਚੇ[੯] ਲੋਹਾ; ਸੰਗੇ, ਕੰਚਨੁ ਭੈਇਲਾ॥ |
| | ੬ | ੨ | ਤੂ ਦਇਆਲੁ, ਰਤਨੁ ਲਾਲੁ; ਨਾਮਾ ਸਾਚਿ ਸਮਾਇਲਾ॥ |
| | ੮ | ੩ | ਤੈ, ਮੈ ਕੀਆ; ਸੁ ਮਾਲੂਮੁ ਹੋਈ॥ |
| | ੧੦ | ੩ | ਪ੍ਰਣਵਤਿ ਨਾਮਦੇਉ; ਇਹੁ ਜੀਉ ਚਿਤਵੈ ਸੁ ਲਹੈ॥ |
| | ੧੧ | ੧ | ਪ੍ਰਭਾਤੀ ਭਗਤ ਬੇਣੀ ਜੀ ਕੀ |
| | ੧੩ | ੧ | ਰਿਦ ਅੰਤਰਿ[੧੦]; ਕਰ ਤਲ ਕਾਤੀ[੧੧]॥ |
| | ੧੩ | ੧ | ਕਲਿ[੧੨] ਭਗਵਤ[੧੩]; ਬੰਦ ਚਿਰਾਮੰ[੧੪]॥ ਕੂ੍ਰ ਦਿਸਟਿ; ਰਤਾ ਨਿਸਿ ਬਾਦੰ॥ |
| | ੧੪ | ੧ | ਨਿਤਪ੍ਰਤਿ; ਇਸਨਾਨੁ ਸਰੀਰੰ॥ |
| | ੧੪ | ੧ | ਰਿਦੈ; ਛੂਰੀ[੧੫] ਸੰਧਿਆਨੀ[੧੬]॥ |
| | ੧੬ | ੧ | ਰਿਦੈ ਕੂੜੁ; ਕੰਠਿ ਰੁਦ੍ਰਾਖੰ[੧੭]॥ |
| | ੧੭ | ੧ | ਜਿਨਿ ਆਤਮ ਤਤੁ; ਨ ਚੀਨ੍ਹਿਆ॥ |
| | ੧੭ | ੧ | ਸਭ ਫੋਕਟ ਧਰਮ; ਅਬੀਨਿਆ॥ |
| | ੧੮ | ੧ | ਬਿਨੁ ਸਤਿਗੁਰ; ਬਾਟ[੧੮] ਨ ਪਾਵੈ॥ |

੧. ਅਧੋਪਤੀ ਰਾਜਾ ਪ੍ਰਮੇਸ਼ਰ। ੨. ਸਿਧਾਂਤ ਗਿਆਨ। ੩. ਤਿਨ੍ਹਾਂ ਦੀ। ੪. ਬ੍ਰਿਛ ਚੰਦਨ। ੫. ਬਨ। ੬. ਵਿੱਚ। ੭. ਹੋ ਜਾਂਦਾ ਹੈ। ੮. ਤੁਸੀਂ ਤਾਂ। ੯. ਅਸੀਂ ਤਾਂ। ੧੦. ਰਿਦੇ ਰੂਪ ਹੱਥ ਦੀ ਤਲੀ ਤੇ। ੧੧. ਈਰਖਾ ਦੀ ਛੁਰੀ। ੧੨. ਸੁੰਦਰ। ੧੩. ਭਗਵੰਤ ਨੂੰ। ੧੪. ਚਿਰ ਤਕ ਬੰਦਨਾ ਕਰਦਾ ਰਿਹਾ। ੧੫. ਛੁਰੀ ਹਿੰਸਾ ਰੂਪੀ। ੧੬. ਸਿੰਨੀ ਹੋਈ ਹੈ, ਮੇਲੀ ਹੋਈ ਹੈ, ਕਹਾਉਂਦਾ ਧਿਆਨੀ ਹੈ। ੧੭. ਰੁਦਰਾਖੀ ਮਾਲਾ। ੧੮. ਰਸਤਾ।

# ਰਾਗੁ ਜੈਜਾਵੰਤੀ

| ਅੰਗ | ਪੰਗਤੀ | ਸ਼ਬਦ | |
|---|---|---|---|
| ੧੩੫੨ | ੩ | ੧ | ਰਾਗੁ ਜੈਜਾਵੰਤੀ ਮਹਲਾ ੯ ॥ |
| | ੫ | ੧ | ਬਾਰੂ ਕੀ ਭੀਤ ਜੈਸੇ; ਬਸੁਧਾ ਕੋ ਰਾਜੁ ਹੈ ॥ (ਬਸੁੱਧਾ ਨਹੀਂ ਬੋਲਣਾ) |
| | ੭ | ੨ | ਰਾਮੁ ਭਜੁ ਰਾਮੁ ਭਜੁ; ਜਨਮੁ ਸਿਰਾਤੁ ਹੈ[1] ॥ |
| | ੯ | ੨ | ਅੰਤਿ ਬਾਰ, ਸੰਗਿ ਤੇਰੇ; ਇਹੈ, ਏਕੁ ਜਾਤੁ ਹੈ ॥ |
| | ੧੦ | ੨ | ਬਿਖਿਆ, ਬਿਖੁ ਜਿਉ ਬਿਸਾਰਿ; ਪ੍ਰਭ ਕੌ ਜਸੁ ਹੀਏ ਧਾਰ ॥ |
| | ੧੨ | ੩ | ਬਿਖਿਅਨ ਸਿਉ ਅਤਿ ਲੁਭਾਨਿ; ਮਤਿ, ਨਾਹਿਨ ਫੇਰੀ ॥ |
| | ੧੫ | ੪ | ਨਿਸਦਿਨ ਸੁਨਿ ਕੈ ਪੁਰਾਨ; ਸਮਝਤ ਨਹ, ਰੇ ਅਜਾਨ ॥ |
| ੧੩੫੩ | ੨ | ੪ | ਰਾਮ ਭਗਤਿ, ਹੀਏ ਆਨਿ; ਛਾਡਿ ਦੇ ਤੈ, ਮਨ ਕੋ ਮਾਨੁ ॥ |

੧. ਗੁਜ਼ਰਦਾ ਹੈ।

| ਅੰਗ | ਪੰਗਤੀ | ਸ਼ਬਦ | |
|---|---|---|---|
| ੧੩੫੩ | ੬ | ੧ | **ਸਲੋਕ ਸਹਸਕ੍ਰਿਤੀ[1] ਮਹਲਾ ੧** |
| | ੭ | ੧ | ਤ੍ਰੈ-ਪਾਲ; ਤਿਹਾਲ[2] ਬਿਚਾਰੰ ॥ |
| | ੯ | ੧ | ਬਿਨੁ ਸਤਿਗੁਰ; ਬਾਟ ਨ ਪਾਵੈ ॥ |
| | ੯ | ੨ | ਨਿਹਫਲੰ, ਤਸੵ ਜਨਮਸੵ ; ਜਾਵਦ ਬ੍ਰਹਮ ਨ ਬਿੰਦਤੇ ॥ *(ਪਾਠ ਜਾਵਤ)* *(ਤੱਸਅ, ਜਨਮੱਸਅ ਬੋਲੋ)* |
| | ੧੦ | ੨ | ਸਾਗਰੰ ਸੰਸਾਰਸੵ ; ਗੁਰ ਪਰਸਾਦੀ ਤਰਹਿ ਕੇ ॥ |
| | ੧੧ | ੩ | ਜੋਗ ਸਬਦੰ ਗਿਆਨ ਸਬਦੰ; ਬੇਦ ਸਬਦੰ, ਤ ਬ੍ਰਾਹਮਣਹ ॥ |
| | ੧੨ | ੩ | ਖ੍ਯਤ੍ਰੀ ਸਬਦੰ, ਸੂਰ ਸਬਦੰ; ਸੂਦ੍ਰ ਸਬਦੰ ਪਰਾ-ਕ੍ਰਿਤਹ ॥ *(ਖਿਅਤ੍ਰੀ ਬੋਲੋ)* |
| | ੧੨ | ੩ | ਸਰਬ ਸਬਦੰ, ਤ ਏਕ ਸਬਦੰ; ਜੇ ਕੋ ਜਾਨਸਿ ਭੇਉ ॥ |
| | ੧੩ | ੪ | ਏਕ ਕ੍ਰਿਸ੍ਨੰ ਤ ਸਰਬ ਦੇਵਾ; ਦੇਵ ਦੇਵਾ ਤ ਆਤਮਹ ॥ |
| | ੧੪ | ੪ | ਆਤਮੰ ਸ੍ਰੀ ਬਾਸੵਦੇਵਸੵ ; ਜੇ ਕੋਈ ਜਾਨਸਿ ਭੇਵ ॥ *(ਸੱਸੇ ਦੇ ਪੈਰ ਦਾ ਵਾਵਾ ਔਂਕੜ ਵਾਂਗੂੰ, ਪੈਰ ਦਾ ਯਯਾ ਮੁਕਤੇ ਐੜੇ ਵਾਂਗੂੰ ਬੋਲੇਗਾ, ਬਾਸੵ-ਬਾਸੁਅ ਵਾਂਗੂੰ ਤੇ 'ਦੇਵਸੵ' ਦੇੱਵਸਅ ਵਾਂਗੂੰ ਬੁਲਾਊਣਾ)* |
| | ੧੬ | ੧ | ***ਸਲੋਕ ਸਹਸਕ੍ਰਿਤੀ ਮਹਲਾ ੫** |
| | ੧੮ | ੧ | ਕਤੰਚ[3] ਮਾਤਾ ਕਤੰਚ ਪਿਤਾ; ਕਤੰਚ, ਬਨਿਤਾ ਬਿਨੋਦ[4] ਸੁਤਹ ॥ |
| | ੧੯ | ੧ | ਕਤੰਚ, ਚਪਲ[5] ਮੋਹਨੀ ਰੂਪੰ; ਪੇਖੰਤੇ ਤਿਆਗੰ ਕਰੋਤਿ ॥ |
| | ੧੯ | ੧ | ਰਹੰਤ ਸੰਗ ਭਗਵਾਨ ਸਿਮਰਣ; ਨਾਨਕ, ਲਬਧੵੰ ਅਚੁਤ ਤਨਹ[6] ॥ |
| ੧੩੫੪ | ੨ | ੨ | ਧ੍ਰਿਗ ਸਨੇਹੰ; ਗ੍ਰਿਹਾਰਥ-ਕਹ[7] ॥ |

੧. ਹਜ਼ਾਰ ਮੁਖ ਵਾਲਾ ਜੋ ਸ਼ੇਸ਼ਨਾਗ ਹੈ ਉਸ ਵਿਚੋਂ ਲੈਣੀ ਕਾਵ, ਕਾਵ ਤੇ ਸੰਗੀਤ ਨੂੰ ਮਿਲਾ ਕੇ ਜੋ ਸਲੋਕ ਰਚੇ ਜਾਣ ਸੋ ਸਹਸਕ੍ਰਿਤੀ ਪ੍ਰਾਕ੍ਰਿਤ ਭਾਸ਼ਾ ਹੈ, ਸੰਸਕ੍ਰਿਤ ਨਾਲ ਬੋਲੀ ਨਹੀਂ ਲਿਖੀ। ਕਾਂਸ਼ੀ ਵਿਚ ਗੋਪਾਲ ਦੱਤ ਪੰਡਿਤ ਦੇ ਤਾਈਂ ਇਹ ਚਾਰ ਸਲੋਕਾਂ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਦਿੱਤਾ ਸੀ ਜਿਸਦਾ ਦਾਦਾ ਬਿਸ਼ਨ ਦੱਤ ਕਿਸੇ ਸਾਧੂ ਦੇ ਸਰਾਪ ਕਰਕੇ ਕੂਕਰ ਦੀ ਜੂਨ ਵਿਚ ਪਿਆ ਸੀ। ਮਹਾਰਾਜ ਨੇ ਉਸ ਤੋਂ ਸੁਰਤੀਆਂ ਸਿੰਮ੍ਰਤੀਆਂ ਉਚਰਵਾ ਕੇ ਕਾਂਸ਼ੀ ਦੇ ਪੰਡਿਤਾਂ ਨੂੰ ਜਿੱਤਿਆ ਤੇ ਉਸਦੀ ਜੂਨ ਛੁਡਾ ਕੇ ਮੁਕਤੀ ਬਖ਼ਸ਼ੀ ਸੀ। ੨. ਤਿੰਨਾਂ ਲੋਕਾਂ ਦਾ ਪਾਲਕ (ਵਾ) ਤੇਰੀ ਹਾਲਤ ਨੂੰ। * ਗੋਪਾਲ ਦੱਤ ਦੇ ਪੋਤਰੇ ਹਰੀ ਲਾਲ ਕ੍ਰਿਸ਼ਨ ਲਾਲ ਪਹਿਲੇ ਪਾਤਿਸ਼ਾਹ ਦੀ ਬਾਣੀ ਲੈ ਕੇ ਪੰਜਵੇਂ ਪਾਤਿਸ਼ਾਹ ਜੀ ਦੇ ਪਾਸ ਆਏ। ਆਖਿਆ ਕਿ ਮਹਾਰਾਜ ! ਜਿਵੇਂ ਸਾਡੇ ਬਜ਼ੁਰਗਾਂ ਨੂੰ ਵਡੇ ਸਤਿਗੁਰਾਂ ਨੇ ਨਿਹਾਲ ਕੀਤਾ ਸੀ, ਉਸੇ ਤਰ੍ਹਾਂ ਹੇ ਸਤਿਗੁਰੋ ! ਬਾਣੀ ਉਚਾਰ ਕੇ ਸਾਡਾ ਮੋਹ ਕੱਟ ਦਿਉ ਤਾਂ ਗੁਰੂ ਮਹਾਰਾਜ ਜੀ ਨੇ ਬਾਣੀ ਉਚਾਰੀ। ੩. ਕਦੋਂ ਦੇ, ਕੀ ਹੈ, ਕਿਸ ਦੇ ਹਨ, ਕਿਤਨੇ ਹੀ ਹਨ, ਕਹਾਂ ਹੈਂ। ੪. ਕੌਤਕ। ੫. ਚੰਚਲ। ੬. ਪੁਤ੍ਰ, ਪ੍ਰਮੇਸ਼ਰ ਦਾ ਸੰਤ। ੭. ਘਰ ਦੇ ਪਦਾਰਥਾਂ ਦੇ ਅਰਥ ਵਾਸਤੇ।

| ਅੰਗ | ਪੰਗਤੀ | ਸ਼ਬਦ | ਸਲੋਕ ਸਹਸਕ੍ਰਿਤੀ |
|---|---|---|---|
| ੧੩੫੪ | ੨ | ੩ | ਮਿਥੰਤ ਦੇਹੰ; ਖੀਣੰਤ ਬਲਨੰ ॥ |
| | ੩ | ੩ | ਬਰਧੰਤਿ[੧] ਜਰੂਆ[੨]; ਹਿਤ੍ਰੰਤ ਮਾਇਆ ॥ (ਹਿਤਿਅੰਤ ਬੋਲੋ) |
| | ੩ | ੩ | ਗਨੰਤ ਸ੍ਵਾਸਾ; ਭੈਯਾਨ ਧਰਮੰ ॥ (ਸੁਆਸਾ ਬੋਲੋ) |
| | ੩ | ੩ | ਪਤੰਤਿ[੩], ਮੋਹ ਕੂਪ, ਦੁਰਲਭ੍ਯ ਦੇਹੰ; ਤਤ ਆਸ੍ਰਯੰ ਨਾਨਕ ॥ |
| | ੪ | ੪ | ਕਾਚ ਕੋਟੰ ਰਚੰਤਿ ਤੋਯੰ[੪]; ਲੇਪਨੰ ਰਕਤ ਚਰਮਣਹ ॥ |
| | ੫ | ੪ | ਨਵੰਤ ਦੁਆਰੰ, ਭੀਤ[੫] ਰਹਿਤੰ; ਬਾਇ ਰੂਪੰ[੬] ਅਸਥੰਭਨਹ ॥ |
| | ੭ | ੫ | ਸੁਭੰਤ[੭] ਤੁਯੰ[੮], ਅਚੁਤ ਗੁਨਗ੍ਯ[੯]; ਪੂਰਨੰ, ਬਹੁਲੋ[੧੦] ਕ੍ਰਿਪਾਲਾ ॥ (ਤੁਇਅੰ, ਗੁਨੱਗਿਅੰ ਬੋਲੋ) |
| | ੭ | ੫ | ਭ੍ਰਿਤਿਆ[੧੧] ਪ੍ਰਿਅੰ[੧੨]; ਬਿਸ੍ਰਾਮ ਚਰਣੰ ॥ |
| | ੮ | ੬ | ਮ੍ਰਿਗੀ ਪੇਖੰਤ, ਬਧਿਕ[੧੩]; ਪ੍ਰਹਾਰੇਣ[੧੪], ਲਖ੍ਯ[੧੫] ਆਵਧਹ[੧੬] ॥ |
| | ੯ | ੬ | ਅਹੋ[੧੭], ਜਸ੍ਯ ਰਖੇਣ, ਗੋਪਾਲਹ; ਨਾਨਕ, ਰੋਮ ਨ ਛੇਦ੍ਯਤੇ ॥ |
| | ੯ | ੭ | ਬਹੁ ਜਤਨ ਕਰਤਾ, ਬਲਵੰਤ ਕਾਰੀ[੧੮], ਸੇਵੰਤ ਸੂਰਾ ਚਤੁਰ ਦਿਸਹ ॥ |
| | ੧੦ | ੭ | ਹੋਵੰਤਿ ਆਗਿਆ, ਭਗਵਾਨ ਪੁਰਖਹ; ਨਾਨਕ, ਕੀਟੀ ਸਾਸ ਅਕਰਖਤੇ[੧੯] ॥ |
| | ੧੧ | ੮ | ਸਬਦੰ ਰਤੰ, ਹਿਤੰ ਮਇਆ; ਕੀਰਤੰ, ਕਲੀ ਕਰਮ ਕ੍ਰਿਤੁਆ[੨੦] ॥ |
| | ੧੨ | ੮ | ਮਿਟੰਤਿ ਤਤ੍ਰਾਗਤ[੨੧]; ਭਰਮ ਮੋਹੰ ॥ |
| | ੧੨ | ੮ | ਦ੍ਰਿਸਟ ਤੁਯੰ[੨੨] ਅਮੋਘ[੨੩] ਦਰਸਨੰ; ਬਸੰਤ ਸਾਧ ਰਸਨਾ ॥ |
| | ੧੩ | ੮ | ਹਰਿ ਹਰਿ, ਹਰਿ ਹਰੇ; ਨਾਨਕ, ਪ੍ਰਿਅੰ ਜਾਪੁ ਜਪਨਾ ॥ |
| | ੧੪ | ੯ | ਘਟੰਤ ਬਸੁਧਾ; ਗਿਰਿ ਤਰ ਸਿ ਖੰਡੰ[੨੪] ॥ |
| | | | ਘਟੰਤ ਲਲਨਾ[੨੫]; ਸੁਤ ਭ੍ਰਾਤ ਹੀਤੰ ॥ |
| | | | ਘਟੰਤ ਕਨਿਕ ਮਾਨਿਕ; ਮਾਇਆ ਸ੍ਵਰੂਪੰ ॥ (ਸੁਅਰੂਪੰ, ਇਹ ਹੈ ਸਰੂਪ ਬੋਲਣ ਦਾ) |
| | ੧੫ | ੯ | ਨਹ ਘਟੰਤ; ਕੇਵਲ ਗੋਪਾਲ ਅਚੁਤ[੨੬] ॥ |
| | ੧੬ | ੧੦ | ਦ੍ਰਿੜੰਤ ਨਾਮੰ; ਤਜੰਤ ਲੋਭੰ ॥ |

੧. ਵਧ ਰਿਹਾ ਹੈ। ੨. ਬੁਢੇਪਾ। ੩. ਡਿੱਗ ਰਿਹਾ ਹੈ। ੪. ਪਾਣੀ, ਬਿੰਦ। ੫. ਤਖ਼ਤੇ। ੬. ਸਵਾਸਾਂ ਰੂਪ। ੭. ਸੋਭਾ ਹੋਵੇਗੀ। ੮. ਤੇਰੀ। ੯. ਪ੍ਰਮੇਸ਼ਰ ਦੇ ਗੁਣਾਂ ਦਾ ਗਿਆਤਾ ਹੋਵੇ। ੧੦. ਬਹੁਲਤਾ ਕਰਕੇ। ੧੧. ਦਾਸਾਂ ਦਾ। ੧੨. ਪਿਆਰਾ। ੧੩. ਹੇੜੀ। ੧੪. ਚਲਾਉਂਦਾ ਹੈ। ੧੫. ਨਿਸ਼ਾਨਾ ਬਣਾ ਕੇ। ੧੬. ਸ਼ਸਤ੍ਰ ਦਾ। ੧੭. ਬੜਾ ਅਸਚਰਜ ਹੈ। ੧੮. ਦਵਾਈ। ੧੯. ਖਿੱਚ ਲੈਂਦੇ ਹਨ। ੨੦. ਕਰਨੇ ਯੋਗ ਹੈ। ੨੧. ਤਿਸ ਦੇ ਅੰਦਰ ਜੋ ਆਇਆ ਹੋਇਆ ਹੋਏ ਕਰਮ। ੨੨. ਤੇਰੇ, ਤਾਂ। ੨੩. ਸਫਲ। ੨੪. ਤਿੰਨਾਂ ਲੋਕਾਂ ਵਿਚ। ੨੫. ਇਸਤ੍ਰੀ। ੨੬ ਅਟੱਲ।

| ਅੰਗ | ਪੰਗਤੀ | ਸ਼ਬਦ | ਸਲੋਕ ਸਹਸਕ੍ਰਿਤੀ |
|---|---|---|---|
| ੧੩੫੪ | ੧੬ | ੧੦ | ਸਰਣਿ ਸੰਤੰ ਕਿਲਬਿਖ ਨਾਸੰ; ਪ੍ਰਾਪਤੰ, ਧਰਮ ਲਖ੍ਿਣ ॥ |
| | ੧੭ | ੧੦ | ਨਾਨਕ; ਜਿਹ ਸੁ ਪ੍ਰਸੰਨ ਮਾਧਵਹ ॥ |
| | ੧੮ | ੧੧ | ਜੌਬਨ ਬਹਿਕ੍ਰਮ[1]; ਕਨਿਕ ਕੁੰਡਲਹ ॥ *(ਬ-ਹਿਕ੍ਰਮ ਬੋਲੋ, ਇਕੱਠਾ ਹੈ)* |
| | ੧੮ | ੧੧ | ਬਚਿਤ੍ਰ[2] ਮੰਦਿਰ, ਸੋਭੰਤਿ ਬਸਤ੍ਰਾ; ਇਤ੍ਯੰਤ, ਮਾਇਆ ਬ੍ਯਾਪਿਤੰ ॥ *(ਇਤਿਅੰਤ ਬੋਲੋ)* |
| | ੧੮ | ੧੧ | ਹੇ ਅਚੁਤ, ਸਰਣਿ ਸੰਤ ਨਾਨਕ; ਭੋ[3] ਭਗਵਾਨ, ਏ[4] ਨਮਹ ॥ |
| | ੧੯ | ੧੨ | ਜਨਮੰ ਤ ਮਰਣੰ, ਹਰਖੰ ਤ ਸੋਗੰ; ਭੋਗੰ ਤ ਰੋਗੰ ॥ (੨) ਜਨਮੰਤ |
| | ੧੯ | ੧੨ | ਊਚੰ ਤ ਨੀਚੰ; ਨਾਨ੍ਹਾ ਸੁ ਮੂਚੰ ॥ |
| ੧੩੫੫ | ੧ | ੧੨ | ਰਾਜੰ ਤ ਮਾਨੰ; ਅਭਿਮਾਨੰ, ਤ ਹੀਨੰ ॥ |
| | ੧ | ੧੨ | ਪ੍ਰਵਿਰਤਿ ਮਾਰਗੰ; ਵਰਤੰਤਿ ਬਿਨਾਸਨੰ ॥ |
| | ੧ | ੧੨ | ਗੋਬਿੰਦ ਭਜਨ, ਸਾਧ ਸੰਗੇਣ ਅਸਥਿਰੰ; ਨਾਨਕ, ਭਗਵੰਤ ਭਜਨਾਸਨੰ ॥ *(‘ਜਨਮੰਤ’ ਵਾਂਗ ਸਾਰੇ ਤੱਤੇ ਇਕੱਠੇ ਭੀ ਹਨ)* |
| | ੨ | ੧੩ | ਕਿਰਪੰ ਤ ਹਰੀਅੰ; ਮਤਿ, ਤਤੁ ਗਿਆਨੰ ॥ (੨) ਕਿਰਪੰਤ |
| | ੩ | ੧੩ | ਬਸ੍ਯੰਤ[5] ਰਿਖਿਅੰ[6]; ਤਿਆਗਿ ਮਾਨੰ ॥ (੨) ਬਸ੍ਯੰ ਤ |
| | ੩ | ੧੩ | ਸੀਤਲੰਤ ਰਿਦਯੰ; ਦ੍ਰਿੜੁ, ਸੰਤ ਗਿਆਨੰ ॥ (੨) ਸੀਤਲੰ ਤ |
| | ੪ | ੧੩ | ਰਹੰਤ ਜਨਮੰ; ਹਰਿ ਦਰਸ ਲੀਣਾ ॥ |
| | ੪ | ੧੪ | ਕਹੰਤ ਬੇਦਾ, ਗੁਣੰਤ[7] ਗੁਨੀਆ[8]; ਸੁਣੰਤ ਬਾਲਾ[9], ਬਹੁ ਬਿਧਿ ਪ੍ਰਕਾਰਾ ॥ |
| | ੫ | ੧੪ | ਦ੍ਰਿੜੰਤ ਸੁਬਿਦਿਆ; ਹਰਿ ਹਰਿ ਕ੍ਰਿਪਾਲਾ ॥ |
| | ੫ | ੧੪ | ਨਾਮ ਦਾਨੁ, ਜਾਚੰਤ ਨਾਨਕ; ਦੈਨਹਾਰ ਗੁਰ ਗੋਪਾਲਾ ॥ |
| | ੬ | ੧੫ | ਨਹ ਚਿੰਤਾ, ਮਾਤ ਪਿਤ ਭ੍ਰਾਤਹ; ਨਹ ਚਿੰਤਾ, ਕਛੁ ਲੋਕ ਕਹ ॥ |
| | ੬ | ੧੫ | ਨਹ ਚਿੰਤਾ, ਬਨਿਤਾ ਸੁਤ ਮੀਤਹ; ਪ੍ਰਵਿਰਤਿ ਮਾਇਆ ਸਨਬੰਧਨਹ ॥ |
| | ੭ | ੧੫ | ਦਇਆਲ, ਏਕ ਭਗਵਾਨ ਪੁਰਖਹ; ਨਾਨਕ, ਸਰਬ ਜੀਅ, ਪ੍ਰਤਿਪਾਲਕਹ ॥ |
| | ੮ | ੧੬ | ਅਨਿਤ੍ਯ[10] ਹੇਤੰ ਅਹੰ ਬੰਧੰ; ਭਰਮ ਮਾਇਆ, ਮਲਨੰ ਬਿਕਾਰੰ ॥ |

੧. ਅਵਸਥਾ। ੨. ਨਾਨਾ ਤਰ੍ਹਾਂ ਦੀ ਚਿੱਤ੍ਰਕਾਰੀ ਵਾਲੇ। ੩. ਹੇ ਭਗਵਾਨ ਜੀ! ੪. ਤਾਈਂ। ੫. ਵਸ ਕਰੇ, ਵੱਸ਼ਦਾ ਹੈ। ੬. ਇੰਦ੍ਰਿਆਂ ਨੂੰ, ਧਰਮ ਰਾਜਾ ਕਾਲ। ੭. ਵਿਚਾਰਦੇ ਹਨ। ੮. ਗਿਆਨਵਾਨ। ੯. ਜਗਿਆਸੂ। ੧੦. ਨਾਸਵੰਤ, ਝੂਠਾ।

ਸਲੋਕ ਸਹਸਕ੍ਰਿਤੀ

| ਅੰਗ | ਪੰਗਤੀ | ਸ਼ਬਦ | |
|---|---|---|---|
| ੧੩੫੫ | ੯ | ੧੬ | ਫਿਰੰਤ ਜੋਨਿ ਅਨੇਕ, ਜਠਰਾਗਨਿ; ਨਹ ਸਿਮਰੰਤ, ਮਲੀਣ ਬੁਧੵੰ ॥ (ਬੁਧਿਅੰ ਬੋਲੋ) |
| | ੯ | ੧੬ | ਹੇ ਗੋਬਿੰਦ, ਕਰਤ ਮਇਆ; ਨਾਨਕ ਪਤਿਤ ਉਧਾਰਣ, ਸਾਧ ਸੰਗਮਹ[1] ॥ |
| | ੧੦ | ੧੭ | ਗਿਰੰਤ ਗਿਰਿ, ਪਤਿਤ ਪਾਤਾਲੰ; ਜਲੰਤ ਦੇਦੀਪੵ[2] ਬੈਸ੍ਵਾਂਤਰਹ ॥ (੨) ਦੇ ਦੀਪੵ (ਬੈ-ਸੁਆਂਤਰਹ ਬੋਲੋ) |
| | ੧੧ | ੧੭ | ਬਹੰਤਿ[3], ਅਗਾਹ[4] ਤੋਯੰ ਤਰੰਗੰ; ਦੁਖੰਤ ਗ੍ਰਹ ਚਿੰਤਾ, ਜਨਮੰ ਤ ਮਰਣਹ ॥ |
| | ੧੧ | ੧੭ | ਅਨਿਕ ਸਾਧਨੰ, ਨ ਸਿਧੵਤੇ[5] ਨਾਨਕ; ਅਸਥੰਭੰ[6] ਅਸਥੰਭੰ ਅਸਥੰਭੰ; ਸਬਦ ਸਾਧ ਸ੍ਵਜਨਹ ॥ |
| | ੧੨ | ੧੮ | ਘੋਰ ਦੁਖੵੰ, ਅਨਿਕ ਹਤੵੰ; ਜਨਮ ਦਾਰਿਦ੍ਰੰ, ਮਹਾ ਬਿਖੵਾਦੰ[7] ॥ (ਬਿਖਿਆਦੰ ਬੋਲੋ) |
| | ੧੩ | ੧੮ | ਮਿਟੰਤ ਸਗਲ, ਸਿਮਰੰਤ ਹਰਿ ਨਾਮ, ਨਾਨਕ; ਜੈਸੇ ਪਾਵਕ, ਕਾਸਟ ਭਸਮੰ ਕਰੋਤਿ ॥ |
| | ੧੫ | ੧੯ | ਸਰਣਿ ਜੋਗੰ, ਸੰਤ ਪ੍ਰਿਅ ਨਾਨਕ; ਸੋ ਭਗਵਾਨ, ਖੇਮੰ[8] ਕਰੋਤਿ ॥ |
| | ੧੬ | ੨੦ | ਪਾਛੰ, ਕਰੋਤਿ ਅਗ੍ਰਣੀਵਹ[9]; ਨਿਰਾਸੰ, ਆਸ ਪੂਰਨਹ ॥ |
| | ੧੬ | ੨੦ | ਨਿਰਧਨ, ਭਯੰ ਧਨਵੰਤਹ; ਰੋਗੀਅੰ, ਰੋਗ ਖੰਡਨਹ ॥ |
| | ੧੭ | ੨੦ | ਪਾਰਬ੍ਰਹਮ ਪੁਰਖ ਦਾਤਾਰਹ; ਨਾਨਕ ਗੁਰ ਸੇਵਾ, ਕਿੰ[10] ਨ ਲਭੵਤੇ ॥ |
| | ੧੮ | ੨੧ | ਅਧਰੰ, ਧਰੰ ਧਾਰਣਹ; ਨਿਰਧਨੰ, ਧਨ ਨਾਮ ਨਰਹਰਹ ॥ (ਅ-ਧਰੰ ਬੋਲੋ) |
| | ੧੯ | ੨੧ | ਸਰਬ ਭੂਤ[11], ਦਯਾਲ ਅਚੁਤ; ਦੀਨ ਬਾਂਧਵ, ਦਾਮੋਦਰਹ ॥ |
| | ੧੯ | ੨੧ | ਸਰਬਗੵ, ਪੂਰਨ ਪੁਰਖ ਭਗਵਾਨਹ; ਭਗਤਿ ਵਛਲ ਕਰੁਣਾ-ਮਯਹ[12] ॥ (ਕਰੁਣਾ ਮਇਅਹਿ ਬੋਲੋ) |
| ੧੩੫੬ | ੪ | ੨੩ | ਸ੍ਰਿਜੰਤ, ਰਤਨ ਜਨਮ; ਚਤੁਰ ਚੇਤਨਹ[13] ॥ |
| | ੫ | ੨੩ | ਅਨਿਤੵ ਰਚਨਾ; ਨਿਰਮੋਹ ਤੇ[14] ॥ (ਅਨਿਤਅ ਬੋਲੋ) |
| | ੫ | ੨੪ | ਦਾਨੰ ਪਰਾ[15] ਪੂਰਬੇਣ[16]; ਭੁੰਚੰਤੇ ਮਹੀ-ਪਤੇ ॥ |
| | ੫ | ੨੪ | ਬਿਪਰੀਤ ਬੁਧੵੰ[17], ਮਾਰਤ ਲੋਕਹ[18]; ਨਾਨਕ, ਚਿਰੰਕਾਲ ਦੁਖ ਭੋਗਤੇ ॥ |

੧. ਇਕੱਤ੍ਰਤਾ ਸਾਧ ਸੰਗਤ। ੨. ਪ੍ਰਜੁਲਤ। ੩. ਰੁੜ੍ਹਨਾ। ੪. ਡੂੰਘੇ। ੫. ਮੁਕਤ ਨਹੀਂ ਹੋ ਸਕਦਾ। ੬. ਇਸਥਿਤ (ਵਾ) ਆਸਰਾ। ੭. ਝਗੜੇ ਜਾਂ ਵਿਸ਼ਿਆਂ ਦਾ ਖਾਧਾ ਹੋਇਆ ਦੁਖ। ੮. ਕਲਿਆਨ। ੯. ਅਗੇ ਕਰ ਦਿੰਦਾ ਹੈ। ੧੦. ਕੀ ਨਹੀਂ ਲੱਭਦਾ। ੧੧. ਜੀਵਾਂ ਪਰ (ਵਾ) ਸਰੂਪਾਂ ਵਿਚ। ੧੨. ਕ੍ਰਿਪਾਲੂ ਸਰੂਪ। ੧੩. ਸਿਆਣੇ ਪੁਰਖ ਰੱਬ ਨੂੰ ਚੇਤੇ ਕਰਦੇ ਹਨ। ੧੪. ਬਿਨਾ ਮੋਹ ਤੇ = ਤੋਂ। ੧੫. ਉਤਕ੍ਰਿਸ਼ਟ ਵੱਡਾ। ੧੬. ਪਹਿਲਾ। ੧੭. ਉਲਟੀ ਬੁਧ ਹੋ ਜਾਂਦੀ ਹੈ। ੧੮. ਮਾਤ ਲੋਕ ਵਿਚ ਆ ਕੇ ਜਾਂ ਲੋਕਾਂ ਨੂੰ ਮਾਰਦੇ ਹਨ।

| ਅੰਗ | ਪੰਗਤੀ | ਸ਼ਬਦ | ਸਲੋਕ ਸਹਸਕ੍ਰਿਤੀ |
|---|---|---|---|
| ੧੩੫੬ | ੬ | ੨੫ | ਬ੍ਰਿਥਾ[1], ਅਨੁਗ੍ਰਹੰ[2] ਗੋਬਿੰਦਹ; ਜਸ੍ ਸਿਮਰਣ, ਰਿਦੰਤਰਹ ॥ |
| | ੭ | ੨੫ | ਆਰੋਗੰ੍ ਮਹਾ ਰੋਗੰ੍ ; ਬਿਸਿਮ੍ਰਿਤੇ ਕਰੁਣਾ-ਮਯਹ ॥ |
| | ੭ | ੨੬ | ਰਮਣੰ[3], ਕੇਵਲੰ ਕੀਰਤਨੰ; ਸੁਧਰਮੰ[4], ਦੇਹ ਧਾਰਣਹ ॥ |
| | ੮ | ੨੬ | ਅਮ੍ਰਿਤ ਨਾਮੁ ਨਾਰਾਇਣ, ਨਾਨਕ; ਪੀਵਤੰ, ਸੰਤ ਨ ਤ੍ਰਿਪ੍ਰਤੇ ॥ |
| | | | *(ਤ੍ਰਿਪਅਤੇ ਬੋਲੋ)* |
| | ੮ | ੨੭ | ਸਹਣ ਸੀਲ, ਸੰਤੰ; ਸਮ, ਮਿਤ੍ਰਸ੍ ਦੁਰਜਨਹ ॥ |
| | ੯ | ੨੭ | ਨਾਨਕ, ਭੋਜਨ ਅਨਿਕ ਪ੍ਰਕਾਰੇਣ; |
| | | | ਨਿੰਦਕ ਆਵਧ ਹੋਇ, ਉਪ ਤਿਸਟਤੇ[5] ॥ |
| | ੯ | ੨੮ | ਤਿਰਸਕਾਰ, ਨਹ[6] ਭਵੰਤਿ; ਨਹ ਭਵੰਤ, ਮਾਨ ਭੰਗਨਹ ॥ |
| | ੧੦ | ੨੮ | ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ; |
| | | | ਨਾਨਕ, ਸੇ ਪ੍ਰਾਣੀ ਸੁਖ ਬਾਸਨਹ[7] ॥ |
| | ੧੧ | ੨੯ | ਸੈਨਾ, ਸਾਧ ਸਮੂਹ, ਸੂਰ ਅਜਿਤੰ[8]; ਸੰਨਾਹੰ ਤਨਿ ਨਿੰਮ੍ਰਤਾਹ ॥ |
| | ੧੨ | ੨੯ | ਆਰੂੜਤੇ[9], ਅਸ੍ਰ[10] ਰਥ[11] ਨਾਗਹ[12]; |
| | | | ਬੁਝੰਤੇ, ਪ੍ਰਭ ਮਾਰਗਹ ॥ |
| | ੧੩ | ੨੯ | ਬਿਚਰਤੇ ਨਿਰਭਯੰ, ਸਤ੍ਰੁ ਸੈਨਾ; ਧਾਯੰਤੇ[13], ਗੁੋਪਾਲ ਕੀਰਤਨਹ ॥ |
| | | | *(ਧਾਇਅੰਤੇ ਬੋਲੋ)* |
| | ੧੩ | ੨੯ | ਜਿਤਤੇ, ਬਿਸ੍ਵ ਸੰਸਾਰਹ; ਨਾਨਕ, ਵਸੰ੍ ਕਰੋਤਿ, ਪੰਚ ਤਸਕਰਹ ॥ |
| | | | *(ਬਿਸ੍ਵ ਅੱਧਾ ਵਾਵਾ ਬੋਲੋ, ਕਿਤੇ ਕਿਤੇ ਪੈਰ ਵਾਲਾ ਵਾਵਾ ਔਂਕੜ ਦੇ ਰੂਪ ਵਿਚ ਭੀ ਬੋਲਦਾ ਹੈ)* |
| | ੧੪ | ੩੦ | ਮ੍ਰਿਗ ਤ੍ਰਿਸਨਾ, ਗੰਧਰਬ ਨਗਰੰ; ਦ੍ਰੁਮ ਛਾਯਾ, ਰਚਿ ਦੁਰਮਤਿਹ ॥ |
| | | | *(ਦੁਰਮੱਤਿਹ ਬੋਲੋ)* |
| | ੧੪ | ੩੦ | ਤਤਹ, ਕੁਟੰਬ ਮੋਹ, ਮਿਥ੍ਯਾ; ਸਿਮਰੰਤਿ ਨਾਨਕ, ਰਾਮ ਰਾਮ ਨਾਮਹ ॥ |
| | | | *(ਤੱਤਹ ਨਾ ਬੋਲੋ)* |
| | ੧੫ | ੩੧ | ਨਚ, ਬਿਦਿਆ ਨਿਧਾਨ ਨਿਗਮੰ; |
| | | | ਨਚ[14], ਗੁਣਗ੍ਯ, ਨਾਮ ਕੀਰਤਨਹ ॥ |

੧. ਖ਼ਾਲੀ। ੨. ਕਿਰਪਾ ਤੋਂ। ੩. ਉਚਾਰੀਏ। ੪. ਸ੍ਰੇਸ਼ਟ ਧਰਮ ਹੈ। ੫. ਨੇੜੇ ਖਲੋਤਾ ਹੈ। ੬. ਨਹੀਂ ਹੁੰਦਾ ਹੈ। ੭. ਵੱਸਦੇ ਹਨ ਜਾਂ ਪਾਤ੍ਰ ਅਧਿਕਾਰੀ ਹਨ। ੮. ਨਾ ਜਿੱਤੇ ਜਾਣ ਵਾਲੇ ਸੂਰਮੇ। ੯. ਸਵਾਰ ਹੁੰਦੇ ਹਨ। ੧੦. ਘੋੜੇ ਸ੍ਰਵਣ ਰੂਪ। ੧੧. ਰਥ ਮੰਨਣ ਰੂਪ। ੧੨. ਹਾਥੀ ਨਿਧਿਆਸਣ ਰੂਪ। ੧੩. ਧਾਵਾ ਕਰਦੇ ਹਨ। ੧੪. ਨਹੀਂ।

| ਅੰਗ | ਪੰਗਤੀ | ਸ਼ਬਦ | |
|---|---|---|---|
| ੧੩੫੬ | ੧੬ | ੩੧ | ਭਾਗ ਉਦਿਮ[1], ਲਬਧੵੰ ਮਾਇਆ[2]; ਨਾਨਕ, ਸਾਧ ਸੰਗਿ ਖਲ ਪੰਡਿਤਹ ॥ |
| | ੧੭ | ੩੨ | ਕੰਠ ਰਮਣੀਯ, ਰਾਮ ਰਾਮ ਮਾਲਾਂ[3]; ਹਸਤ-ਊਚ, ਪ੍ਰੇਮ ਧਾਰਣੀ[4] ॥ |
| | ੧੭ | ੩੨ | ਜੀਹ ਭਣਿਜੋ, ਉਤਮ ਸਲੋਕ; ਉਧਰਣੰ, ਨੈਨ ਨੰਦਨੀ[5] ॥ |
| | ੧੮ | ੩੩ | ਗੁਰ ਮੰਤ੍ਰ, ਹੀਣਸੵ ਜੋ ਪ੍ਰਾਣੀ; ਧ੍ਰਿਗੰਤ ਜਨਮ ਭ੍ਰਸਟਣਹ ॥ |
| | | | *(ਹੀਣਸੵ = ਹੀਣੱਸਅ ਬੋਲੋ)* |
| | ੧੮ | ੩੩ | ਕੂਕਰਹ ਸੂਕਰਹ ਗਰਧਭਹ ਕਾਕਹ; ਸਰਪਨਹ, ਤੁਲਿ ਖਲਹ ॥ |
| | | | *(ਅਰਥ ਕਰਨ ਵਾਸਤੇ ਤੁਲਿ ਸ਼ਬਦ ਸਭ ਨਾਲ ਲੱਗੇਗਾ)* |
| ੧੩੫੭ | ੧ | ੩੪ | ਕੀਰਤਨੰ, ਸਾਧ ਸੰਗੇਣ, ਨਾਨਕ; ਨਹ ਦ੍ਰਿਸਟੰਤਿ, ਜਮਦੂਤਨਹ ॥ |
| | ੩ | ੩੫ | ਦੁਰਲਭੰ, ਏਕ ਭਗਵਾਨ ਨਾਮਹ; ਨਾਨਕ, ਲਬਧੵੰ ਸਾਧ ਸੰਗਿ, ਕ੍ਰਿਪਾ ਪ੍ਰਭੰ ॥ |
| | ੪ | ੩੬ | ਜਤ ਕਤਹ ਤਤਹ, ਦ੍ਰਿਸਟੰ; ਸੁ੍ਰਗ ਮਰਤ[6], ਪਯਾਲ ਲੋਕਹ ॥ |
| | | | *(ਸੁਅੱਰਗ ਬੋਲੋ)* |
| | ੬ | ੩੭ | ਦੁਖੰ, ਭਯੰਤਿ[7] ਸੁਖੵੰ ; ਭੈ ਭੀਤੰ, ਤ ਨਿਰਭਯਹ ॥ (੨) ਭੀਤੰਤ |
| | | | *(ਨਿਰਭਇਅਹ ਬੋਲੋ)* |
| | ੭ | ੩੮ | ਸਰਬ ਸੀਲ, ਮਮੰ ਸੀਲੰ; ਸਰਬ ਪਾਵਨ, ਮਮ ਪਾਵਨਹ ॥ |
| | ੭ | ੩੮ | ਸਰਬ ਕਰਤਬ, ਮਮੰ ਕਰਤਾ; ਨਾਨਕ, ਲੇਪ ਛੇਪ ਨ ਲਿਪੵਤੇ ॥ |
| | | | *(ਕਰਤੱਬ ਨਹੀਂ ਬੋਲਣਾ, ਲਿਪਿਅਤੇ ਬੋਲੋ)* |
| | ੮ | ੩੯ | ਨਹ ਸੀਤਲੰ ਚੰਦ੍ਰ ਦੇਵਹ[8]; ਨਹ ਸੀਤਲੰ ਬਾਵਨ ਚੰਦਨਹ ॥ |
| | ੮ | ੩੯ | ਨਹ ਸੀਤਲੰ, ਸੀਤ ਰੁਤੇਣ; ਨਾਨਕ, ਸੀਤਲੰ ਸਾਧ ਸ੍ਵਜਨਹ ॥ |
| | | | *(ਸੁਅਜਨਹ ਬੋਲੋ)* |
| | ੧੦ | ੪੦ | ਦਯਾਲੰ, ਸਰਬਤ੍ਰ ਜੀਆ; ਪੰਚ ਦੋਖ ਬਿਵਰਜਿਤਹ ॥ |
| | ੧੦ | ੪੦ | ਭੋਜਨੰ, ਗੋਪਾਲ ਕੀਰਤਨੰ; ਅਲਪ ਮਾਯਾ[9], ਜਲ ਕਮਲ ਰਹਤਹ ॥ |

੧. ਜਾਗਦੇ ਹਨ (ਵਾ) ਉਦਮ ਵਾਲੇ ਭਾਗ ਕਰੀਦੇ ਹਨ। ੨. ਲਛਮੀ ਭਗਤੀ ਰੂਪ ਸਾਧ ਸੰਗਤ ਵਿਚੋਂ ਲਭਦੀ ਹੈ। ੩. ਉਚਾਰਨਾ ਤੇ ਸੁੰਦਰ ਜਿਹੜਾ ਰਾਮ ਰਾਮ ਸੁੰਦਰ ਨੂੰ ਉਚਾਰਨਾ ਹੈ ਇਹੋ ਹੀ ਮਾਲਾ ਹੈ। ੪. ਗੋਮੁਖੀ ਉੱਚਾ ਹੱਥ ਕਰਕੇ ਜੋ ਗੁਥਲੀ ਬੰਨ੍ਹੀਦੀ ਹੈ, ਉਸ ਦਾ ਨਾਮ ਹਸਤ ਊਚ ਹੈ ਏਧਰ ਪਰੇਮ ਦੀ ਧਾਰਨਾ ਗੋਮੁਖੀ ਹੈ। ੫. ਅਨੰਦ ਨਹੀਂ ਲੈਣ ਦਿੰਦੀ ਜੋ ਪ੍ਰਮੇਸ਼ਰ ਜੀ। ੬. ਮਾਤਲੋਕ। ੭. ਹੁੰਦਾ ਹੈ। ੮. ਚੰਦ੍ਰਮਾ (ਦੇਵਹ) ਦੇਵਤਾ ਜੋ ਪ੍ਰਕਾਸ਼ ਰੂਪ ਮੰਨਿਆਂ ਹੈ। ੯. ਨਿਰਲੇਪ, ਤਛ ਜਾਣ ਕੇ ਮਾਇਆ ਨੂੰ।

| ਅੰਗ | ਪੰਗਤੀ | ਸ਼ਬਦ | ਸਲੋਕ ਸਹਸਕ੍ਰਿਤੀ |
|---|---|---|---|
| ੧੩੫੭ | ੧੧ | ੪੦ | ਪਰ ਨਿੰਦਾ, ਨਹ ਸ੍ਰੋਤਿ ਸ੍ਰਵਣੰ[੧]; ਆਪੁ ਤ੍ਰਿਾਗਿ ਸਗਲ ਰੇਣੁਕਹ ॥ |
| | ੧੩ | ੪੧ | ਅਜਾ[੨] ਭੋਗੰਤ, ਕੰਦ ਮੂਲੰ[੩]; ਬਸੰਤੇ, ਸਮੀਪਿ ਕੇਹਰਹ ॥ |
| | ੧੩ | ੪੧ | ਤਤ੍ਰ-ਗਤੇ ਸੰਸਾਰਹ[੪]; ਨਾਨਕ, ਸੋਗ ਹਰਖੰ ਬਿਆਪਤੇ ॥ |
| | ੧੫ | ੪੨ | ਮ੍ਰਿਤ੍ਰ[੫] ਜਨਮ ਭ੍ਰਮੰਤਿ ਨਰਕਹ; (ਮ੍ਰਿਤਉ ਬੋਲੋ) |
| | | | ਅਨਿਕ ਉਪਾਵੰ, ਨ ਸਿਧ੍ਰਤੇ ॥ (ਸਿਧਅਤੇ ਬੋਲੋ) |
| | ੧੫ | ੪੨ | ਨਿਰਮਲੰ ਸਾਧ ਸੰਗਹ; ਜਪੰਤਿ ਨਾਨਕ ਗੋਪਾਲ ਨਾਮੰ ॥ |
| | ੧੭ | ੪੩ | ਨਿਰਾਸ, ਆਸ ਕਰਣੰ; ਸਗਲ ਅਰਥ, ਆਲਯਹ[੬] ॥ (ਆਲਇਅਹ ਬੋਲੋ) |
| | ੧੮ | ੪੪ | ਦੁਰਗਮ ਸਥਾਨ, ਸੁਗਮੰ; ਮਹਾ ਦੂਖ, ਸਰਬ ਸੂਖਣਹ ॥ |
| | | | (ਦੁਰ-ਗਮ ਬੋਲੋ ਪਾਠ ਇਕੱਠਾ ਹੈ) |
| | ੧੯ | ੪੪ | ਦੁਰ[੭] ਬਚਨ, ਭੇਦ ਭਰਮੰ; ਸਾਕਤ ਪਿਸਨੰਤ[੮], ਸੁਰਜਨਹ ॥ |
| | ੧੯ | ੪੪ | ਅਸਥਿਤੰ, ਸੋਗ ਹਰਖੰ; ਭੈ ਖੀਣੰਤ, ਨਿਰਭਵਹ ॥ |
| ੧੩੫੮ | ੧ | ੪੪ | ਭੈ ਅਟਵੀਅੰ[੯], ਮਹਾ ਨਗਰ ਬਾਸੰ; ਧਰਮ ਲਖ੍ਹਣ ਪ੍ਰਭ ਮਇਆ ॥ |
| | ੨ | ੪੫ | ਗਣ ਗੰਧਰਬ, ਦੇਵ ਮਾਨੁਖ੍ਹੰ; ਪਸੁ ਪੰਖੀ ਬਿਮੋਹਨਹ ॥ |
| | ੫ | ੪੬ | ਤਵ ਭੈ ਬਿਮੁੰਚਿਤ[੧੦], ਸਾਧਸੰਗਮ[੧੧]; ਓਟ ਨਾਨਕ ਨਾਰਾਇਣਹ ॥ |
| | ੬ | ੪੭ | ਹੇ ਕਲਿ[੧੨] ਮੂਲ[੧੩] ਕ੍ਰੋਧੰ; ਕਦੰਚ[੧੪], ਕਰੁਣਾ ਨ ਉਪਰਜਤੇ[੧੫] ॥ |
| | ੬ | ੪੭ | ਬਿਖਯੰਤ ਜੀਵੰ, ਵਸ੍ਹੰ[੧੬] ਕਰੋਤਿ; ਨਿਰਤ੍ਹੰ ਕਰੋਤਿ, ਜਥਾ ਮਰਕਟਹ[੧੭] ॥ |
| | ੭ | ੪੭ | ਅਨਿਕ ਸਾਸਨ[੧੮], ਤਾੜੰਤਿ ਜਮਦੂਤਹ; ਤਵ ਸੰਗੇ, ਅਧਮੰ ਨਰਹ ॥ |
| | ੭ | ੪੭ | ਦੀਨ ਦੁਖ ਭੰਜਨ, ਦਯਾਲ ਪ੍ਰਭੁ ਨਾਨਕ; ਸਰਬ ਜੀਅ ਰਖ੍ਹਾ ਕਰੋਤਿ ॥ |
| | ੮ | ੪੮ | ਹੇ ਲੋਭਾ, ਲੰਪਟ ਸੰਗ ਸਿਰਮੋਰਹ; ਅਨਿਕ ਲਹਰੀ ਕਲੋਲਤੇ ॥ |
| | ੯ | ੪੮ | ਨਚ ਮਿਤ੍ਰੰ, ਨਚ ਇਸਟੰ[੧੯], ਨਚ[੨੦] ਬਾਧਵ; |
| | | | ਨਚ ਮਾਤ ਪਿਤਾ, ਤਵ ਲਜਯਾ ॥ |
| | ੧੦ | ੪੮ | ਅਕਰਣੰ ਕਰੋਤਿ[੨੧] ਅਖਾਦ੍ਹਿ ਖਾਦ੍ਹੰ; ਅਸਾਜ੍ਹੰ ਸਾਜਿ[੨੨], ਸਮਜਯਾ[੨੩] ॥ |
| | | | (ਸਮੱਜਿਆ ਬੋਲੋ) |

੧. ਕੰਨਾਂ ਨਾਲ। ੨. ਬੱਕਰੀ। ੩. ਫਲ ਫੁਲ। ੪. ਤੈਸੇ ਰੀਤੀ ਹੈ ਸੰਸਾਰ ਦੀ। ੫. ਮੌਤ। ੬. ਘਰ ਵਿਚ ਹੈ, ਅਰਥ = ਪਦਾਰਥ। ੭. ਖੋਟੇ। ੮. ਚੁਗਲ। ੯. ਉਜਾੜ। ੧੦. ਛੁੱਟੀਦਾ ਹੈ (ਵਾ) ਨਾਸ ਹੁੰਦਾ ਹੈ। ੧੧. ਸਾਧ ਸੰਗਤ ਵਿਚ ਮਿਲ ਕੇ। ੧੨. ਲੜਾਈ। ੧੩. ਮੁਢ। ੧੪. ਕਦੇ ਭੀ। ੧੫. ਕ੍ਰਿਪਾ ਨਹੀਂ ਪੈਦਾ ਕਰਦਾ ਤੂੰ। ੧੬. ਵਿਸ਼ਈ ਜੀਵਾਂ ਨੂੰ ਵਸ ਕਰਦਾ ਹੈ। ੧੭. ਬਾਂਦਰ ਦੀ ਨਿਆਈਂ। ੧੮. ਸਜ਼ਾਵਾਂ ਨੂੰ। ੧੯. ਪਿਆਰੇ। ੨੦. ਨਹੀਂ, ਪੁਨਾ। ੨੧. ਨਹੀਂ ਕਰਨ ਵਾਲਾ ਕਰਦਾ ਹੈ। ੨੨. ਨਾ ਸਾਜਣ ਵਾਲੀਆਂ ਚੀਜ਼ਾਂ ਸਜਾਉਂਦਾ ਹੈ। ੨੩. ਭਲੀ ਪਰਕਾਰ ਅਜਿਤ ਹੈ।

| ਅੰਗ | ਪੰਗਤੀ | ਸ਼ਬਦ | ਸਲੋਕ ਸਹਸਕ੍ਰਿਤੀ |
|---|---|---|---|
| ੧੩੫੮ | ੧੦ | ੪੮ | ਤ੍ਰਾਹਿ[੧] ਤ੍ਰਾਹਿ ਸਰਣਿ ਸੁਆਮੀ; ਬਿਗ੍ਯਾਪਿਤ[੨] ਨਾਨਕ, ਹਰਿ ਨਰਹਰਹ ॥ |
| | ੧੧ | ੪੯ | ਹੇ ਜਨਮ ਮਰਣ ਮੂਲੰ; ਅਹੰਕਾਰੰ ਪਾਪਾਤਮਾ ॥ *(ਚਾਲ ਵਾਸਤੇ)* |
| | ੧੧ | ੪੯ | ਮਿਤ੍ਰੰ ਤਜੰਤਿ, ਸਤ੍ਰੰ ਦ੍ਰਿੜੰਤਿ; ਅਨਿਕ ਮਾਯਾ, ਬਿਸ੍ਤੀਰਨਹ ॥ |
| | ੧੫ | ੫੦ | ਸਰੀਰ ਸ੍ਵਸਥ[੩], ਖੀਣ[੪] ਸਮਏ[੫]; ਸਿਮਰੰਤਿ ਨਾਨਕ, ਰਾਮ ਦਾਮੋਦਰ ਮਾਧਵਹ ॥ *(ਸੁਅੱਸਥ ਤੇ ਸਮੱਏ ਬੋਲੋ)* |
| | ੧੫ | ੫੧ | ਚਰਣ ਕਮਲ ਸਰਣੰ; ਰਮਣੰ ਗੋਪਾਲ ਕੀਰਤਨਹ ॥ |
| | ੧੬ | ੫੧ | ਸਾਧ ਸੰਗੇਣ ਤਰਣੰ; ਨਾਨਕ ਮਹਾ ਸਾਗਰ, ਭੈ ਦੁਤਰਹ ॥ |
| | ੧੯ | ੫੩ | ਜੇਨ, ਕਲਾ ਧਾਰਿਓ ਆਕਾਸੰ; ਬੈਸੰਤਰੰ ਕਾਸਟ ਬੇਸਟੰ[੬] ॥ |
| | ੧੯ | ੫੩ | ਜੇਨ ਕਲਾ, ਸਸਿ ਸੂਰ ਨਖੵਤ੍ਰ ਜੋਤ੍ਯਿੰ[੭]; ਸਾਸੰ ਸਰੀਰ ਧਾਰਣੰ ॥ *(ਨਖਿਅਤ੍ਰ ਬੋਲੋ)* |
| ੧੩੫੯ | ੨ | ੫੩ | ਤੇਨ ਕਲਾ, ਅਸਥੰਭੰ ਸਰੋਵਰੰ; ਨਾਨਕ ਨਹ ਛਿਜੰਤਿ ਤਰੰਗ ਤੋਯਣਹ[੮] ॥ *(ਤੋਇਅਣਹ ਬੋਲੋ)* |
| | ੨ | ੫੪ | ਗੁਸਾਂਈ ਗਰਿਸ੍ਟ[੯] ਰੂਪੇਣ[੧੦]; ਸਿਮਰਣੰ, ਸਰਬਤ੍ਰ ਜੀਵਣਹ ॥ |
| | ੩ | ੫੪ | ਲਬਧੵੰ ਸੰਤ ਸੰਗੇਣ ਨਾਨਕ; ਸ੍ਵਛ[੧੧] ਮਾਰਗ, ਹਰਿ ਭਗਤਣਹ ॥ *(ਸੁਅੱਛ ਬੋਲੋ)* |
| | ੩ | ੫੫ | ਮਸਕੰ[੧੨], ਭਗਨੰਤ[੧੩] ਸੈਲੰ[੧੪]; ਕਰਦਮੰ[੧੫], ਤਰੰਤ ਪਪੀਲਕਹ[੧੬] ॥ |
| | ੪ | ੫੫ | ਸਾਗਰੰ, ਲੰਘੰਤਿ ਪਿੰਗੰ; ਤਮ[੧੭] ਪਰਗਾਸ ਅੰਧਕਹ ॥ |
| | ੮ | ੫੮ | ਉਦਿਆਨ ਬਸਨੰ[੧੮], ਸੰਸਾਰੰ; ਸਨਬੰਧੀ, ਸ੍ਵਾਨ[੧੯] ਸਿਆਲ[੨੦] ਖਰਹ[੨੧] ॥ *(ਸੁਆਨ ਬੋਲੋ)* |
| | ੮ | ੫੮ | ਬਿਖਮ ਸਥਾਨ ਮਨ, ਮੋਹ ਮਦਿਰੰ; ਮਹਾਂ ਅਸਾਧ, ਪੰਚ ਤਸਕਰਹ ॥ |
| | ੧੦ | ੫੮ | ਭਜੁ ਸਾਧ ਸੰਗਿ ਗੁਪਾਲ ਨਾਨਕ; ਹਰਿ ਚਰਣ ਸਰਣ, ਉਧਰਣ ਕ੍ਰਿਪਾ ॥ *(ਉਧੱਰਣ ਨਹੀਂ ਬੋਲਣਾ)* |
| | ੧੧ | ੫੯ | ਸਾਧ ਸੰਗੇਣਿ, ਗੁਣ ਰਮਤ ਨਾਨਕ; ਸਰਣਿ ਪੂਰਨ ਪਰਮੇਸੁਰਹ ॥ |

੧. ਰਖਿਆ ਕਰੋ। ੨. ਬੇਨਤੀ, ਪ੍ਰਾਰਥਨਾ ਕਰਦੇ ਸਾਂ। ੩. ਤਿਆਰ-ਬਰ-ਤਿਆਰ ਕਲਿਆਣ ਸਹਿਤ। ੪. ਨਾਸ਼ ਹੋਣਾ। ੫. ਵੇਲੇ। ੬. ਕਾਠ ਦੀ ਬਾਲੀ ਹੋਈ ਅਗਨੀ। ੭. ਪ੍ਰਕਾਸ਼। ੮. ਪਾਣੀ। ੯. ਭਾਰੀ ਵੱਡਾ। ੧੦. ਰੂਪ ਹੈ। ੧੧. ਪਵਿੱਤ੍ਰ। ੧੨. ਮੱਛਰ। ੧੩. ਭੰਨ ਦਿੰਦਾ ਹੈ। ੧੪. ਪੱਥਰ ਨੂੰ। ੧੫. ਚਿੱਕੜ। ੧੬. ਕੀੜੀ। ੧੭. ਅੰਧੇਰਾ। ੧੮. ਬਾਸਾ। ੧੯. ਕੂਕਰ ਲੋਭੀ। ੨੦. ਦਗੇਬਾਜ਼ ਰੂਪੀ ਗਿੱਦੜ। ੨੧. ਆਲਸੀ, ਬਾਮੀ ਰੂਪੀ ਖੋਤੇ।

| ਅੰਗ | ਪੰਗਤੀ | ਸ਼ਬਦ | ਸਲੋਕ ਸਹਸਕ੍ਰਿਤੀ |
|---|---|---|---|
| ੧੩੫੯ | ੧੨ | ੬੦ | ਸਿਆਮਲੰ[1], ਮਧੁਰ[2] ਮਾਨੁਖੑੰ; ਰਿਦਯੰ ਭੂਮਿ, ਵੈਰਣਹ ॥ |
| | ੧੨ | ੬੦ | ਨਿਵੰਤਿ, ਹੋਵੰਤਿ ਮਿਥਿਆ; ਚੇਤਨੰ, ਸੰਤ ਸ੍ਵਜਨਹ ॥ (ਸੁਅਜਨਹ ਬੋਲੋ) |
| | ੧੩ | ੬੦ | ਛਿਜੰਤ, ਮਹਾ ਸੁੰਦਰੀ ਕਾਂਇਆ; ਕਾਲ ਕੰਨਿਆ ਗ੍ਰਾਸਤੇ ॥ |
| | ੧੬ | ੬੨ | ਸਤ ਹਤੰ ਪਰਮ ਬਾਦੰ; ਅਵਰਤ[3] ਏਥਹ, ਸੁਧ ਅਛਰਣਹ ॥ (ਅਵੱਰਤ ਬੋਲੋ) |
| | ੧੬ | ੬੩ | ਗਰਬੰਤਿ ਨਾਰੀ; ਮਦੋਨ[4] ਮਤੰ ॥ |
| | ੧੬ | ੬੩ | ਬਲਵੰਤ; ਬਲਾਤ ਕਾਰਣਹ[5] ॥ |
| | ੧੭ | ੬੩ | ਹੇ ਪਪੀਲਕਾ[6], ਗ੍ਰਸਟੇ[7]; ਗੋਬਿੰਦ ਸਿਮਰਣ ਤੁਯੰ ਧਨੇ ॥ (ਮੁਖ ਪਾਠ ਧਨੇ ਕਰਨਾ) |
| | ੧੮ | ੬੪ | ਤ੍ਰਿਣੰ[8] ਤ ਮੇਰੰ[9]; ਸਹਕੰ[10] ਤ ਹਰੀਅੰ[11] ॥ |
| | ੧੯ | ੬੪ | ਬੂਡੰ ਤ ਤਰੀਅੰ; ਊਣੰ ਤ ਭਰੀਅੰ ॥ |
| | ੧੯ | ੬੪ | ਅੰਧਕਾਰ; ਕੋਟਿ ਸੂਰ ਉਜਾਰੰ ॥ |
| ੧੩੬੦ | ੧ | ੬੫ | ਆਤਮ ਰਤੰ, ਸੰਸਾਰ ਗਹੰ; ਤੇ ਨਰ ਨਾਨਕ, ਨਿਹਫਲਹ ॥ |
| | ੨ | ੬੬ | ਲਉ ਲਈ[12] ਤ੍ਰਿਸਨਾ, ਅਤਿਪਤਿ[13] ਮਨ ਮਾਏ; (ਅ-ਤਿਪਤਿ ਬੋਲੋ) ਕਰਮ ਕਰਤ ਸ ਸੂਕਰਹ[14] ॥ (੨) ਸਸੂਕਰਹ ॥ |
| | ੩ | ੬੭ | ਅਨੇਕ ਪਾਤਿਕ ਹਰਣੰ[15]; ਨਾਨਕ, ਸਾਧ ਸੰਗਮ ਨ ਸੰਸਯਹ ॥ ('ਸੰਸਇਅਹ' ਪੜ੍ਹੋ) |

੧. ਕਾਲਾ। ੨. ਮਧਰਾ। ੩. ਆ ਕੇ ਵਰਤਣਾ ਕਰ ਜਾਂ ਵਰਤਣੇ ਤੋਂ ਰਹਿਤ ਹੋ ਰਹੀ ਹੈ ਰਸਨਾ। ੪. ਕਾਮ, ਹੰਕਾਰ। ੫. ਛੁਪ ਜਾਣ ਦਾ, ਬਲ ਦਾ ਅੰਤ ਕਰਨ ਦਾ। ੬. ਕੀੜੀ ਦੀ ਨਿਆਈਂ ਨਿੰਮ੍ਰਤਾ ਵਾਲੇ। ੭. ਭਾਰੀ ਹੈ। ੮. ਕੱਖ। ੯. ਸੁਮੇਰ। ੧੦. ਸੈਹਾ। ੧੧. ਸ਼ੇਰ। ੧੨. ਇਤਨੇ ਪਦਾਰਥ ਲੈ ਲਏ ਹਨ ਇਤਨੇ ਲੈ ਲਵਾਂ। ੧੩. ਤ੍ਰਿਪਤੀ ਤੋਂ ਰਹਿਤ। ੧੪. ਸ—ਉਹ ਪੁਰਸ਼ ਸੂਰਾਂ ਦੀ ਨਿਆਈਂ ਕਰਮ ਕਰਦਾ ਹੈ। ੧੫. ਪਾਪਾਂ ਦਾ ਨਾਸ ਕਰਨ ਵਾਲਾ।

| ਅੰਗ | ਪੰਗਤੀ | ਸ਼ਬਦ | |
|---|---|---|---|
| ੧੩੬੦ | ੫ | ੧ | **ਮਹਲਾ ੫ ਗਾਥਾ*** |
| | ੬ | ੧ | ਕਰਪੂਰ[੧] ਪੁਹਪ[੨] ਸੁਗੰਧਾ; ਪਰਸ[੩] ਮਾਨੁਖੵ ਦੇਹੰ ਮਲੀਣੰ ॥ |
| | ੬ | ੧ | ਮਜਾ[੪] ਰੁਧਿਰ[੫] ਦ੍ਰੁਗੰਧਾ[੬]; ਨਾਨਕ, ਅਥਿ[੭] ਗਰਬੇਣ ਅਗੵਾਨਣੋ ॥ (ਮੱਜਾ ਬੋਲੋ) |
| | ੭ | ੨ | ਪਰਮਾਣੋ[੮] ਪਰਜੰਤ[੯], ਆਕਾਸਹ; ਦੀਪ ਲੋਅ, ਸਿ ਖੰਡਣਹ[੧੦] ॥ (ਚਾਲ ਵਾਸਤੇ ਬਿਸ੍ਰਾਮ) |
| | ੭ | ੨ | ਗਛੇਣ[੧੧], ਨੈਣ ਭਾਰੇਣ[੧੨] ਨਾਨਕ; ਬਿਨਾ ਸਾਧੂ ਨ ਸਿਧੵਤੇ[੧੩] ॥ |
| | ੮ | ੩ | ਜਾਣੋ ਸਤਿ, ਹੋਵੰਤੋ ਮਰਣੋ; ਦ੍ਰਿਸਟੇਣ ਮਿਥਿਆ ॥ |
| | ੯ | ੪ | ਲਬਧੵੰ ਸਾਧ ਸੰਗੇਣ ਨਾਨਕ; ਸੁਖ ਅਸਥਾਨੰ, ਗੋਪਾਲ ਭਜਣੰ ॥ |
| | ੧੦ | ੫ | ਮੈਲਾਗਰ ਸੰਗੇਣ; ਨਿੰਮੁ ਬਿਰਖ, ਸਿ ਚੰਦਨਹ ॥ |
| | ੧੦ | ੫ | ਨਿਕਟਿ ਬਸੰਤੋ ਬਾਂਸੋ; ਨਾਨਕ ਅਹੰ-ਬੁਧਿ ਨ ਬੋਹ[੧੪] ਤੇ[੧੫] ॥ (੨) ਬੋਹਤੇ ॥ |
| | ੧੧ | ੬ | ਗਾਥਾ ਗੁੰਫ[੧੬] ਗੋਪਾਲ ਕਥੰ; ਮਥੰ ਮਾਨ ਮਰਦਨਹ[੧੭] ॥ |
| | ੧੧ | ੬ | ਹਤੰ, ਪੰਚ ਸਤ੍ਰੇਣ ਨਾਨਕ; ਹਰਿ ਬਾਣੇ ਪ੍ਰਹਾਰਣਹ ॥ |
| | ੧੨ | ੭ | ਬਚਨ ਸਾਧ ਸੁਖ ਪੰਥਾ; ਲਹੰਥਾ, ਬਡ ਕਰਮਣਹ ॥ |
| | ੧੨ | ੭ | ਰਹੰਤਾ, ਜਨਮ ਮਰਣੇਨ; ਰਮਣੰ ਨਾਨਕ, ਹਰਿ ਕੀਰਤਨਹ ॥ |
| | ੧੩ | ੮ | ਪਤ੍ਰ ਭੁਰਿਜੇਣ[੧੮] ਝੜੀਯੰ[੧੯]; ਨਹ ਜੜੀਅੰ, ਪੇਡ[੨੦] ਸੰਪਤਾ[੨੧] ॥ |
| | ੧੩ | ੮ | ਨਾਮ ਬਿਹੂਣ ਬਿਖਮਤਾ, ਨਾਨਕ; ਬਹੰਤਿ[੨੨] ਜੋਨਿ, ਬਾਸਰੋ ਰੈਣੀ ॥ |
| | ੧੪ | ੯ | ਹਰਿ ਨਾਮ ਗੁਣ ਰਮਣੰ ਨਾਨਕ; ਸੰਸਾਰ ਸਾਗਰ ਨਹ ਬਿਆਪਣਹ ॥ |
| | ੧੫ | ੧੦ | ਗਾਥਾ ਗੂੜ ਅਪਾਰੰ; ਸਮਝਣੰ ਬਿਰਲਾ ਜਨਹ ॥ |
| | ੧੫ | ੧੦ | ਸੰਸਾਰ ਕਾਮ ਤਜਣੰ; ਨਾਨਕ, ਗੋਬਿੰਦ ਰਮਣੰ ਸਾਧ ਸੰਗਮਹ ॥ |

* ਗਾਥਾ ਗਿਆਨ ਦੀ ਕਥਾ ਦਾ ਨਾਮ ਹੈ ਜੋ ਕਾਂਸ਼ੀ ਦੇ ਪੰਡਿਤ ਨਾਲ ਉਚਾਰਨ ਕੀਤੀ ਸੀ।
੧. ਮੁਸ਼ਕਪੂਰ। ੨. ਫੁਲ ਸੁਗੰਧੀਆਂ। ੩. ਲੱਗ ਕੇ। ੪. ਮਿੱਝ। ੫. ਲਹੂ। ੬. ਮੈਲਾ।
੭. ਐਸੇ ਸ਼ਰੀਰ ਤੇ। ੮. ਪੰਜ ਤੱਤਾਂ ਦੇ ਪ੍ਰਮਾਣੂ ਬਹੁਤ ਛੋਟਾ ਜੀਵ ਜੋ ਵਾਲ ਦੇ ਸੌਵੇ ਹਿੱਸੇ ਨਾਲੋਂ ਭੀ ਬ੍ਰੀਕ ਹੁੰਦਾ ਹੈ ਜੋ ਅੱਖਾਂ ਤੇ ਖੁਰਦਬੀਨਾਂ ਨਾਲ ਭੀ ਨਹੀਂ ਦਿੱਸ ਸਕਦਾ ਹੈ, ਕੇਵਲ ਜੋਗੀ ਧਿਆਨ ਨਾਲ ਦੇਖ ਸਕਦੇ ਹਨ। ੯. ਬਰਾਬਰ। ੧੦. ਤਿੰਨ ਲੋਕ। ੧੧. ਜਾ ਆਵੇ।
੧੨. ਅੱਖ ਦੇ ਖੋਲ੍ਹਣ ਮੀਚਣ ਜਿੰਨਾ ਚਿਰ। ੧੩. ਮੁਕਤ। ੧੪. ਸੁਗੰਧੀ ਵਾਲਾ ਨਹੀਂ ਹੁੰਦਾ।
੧੫. ਤੇ, ਉਨ੍ਹਾਂ ਵਿਚ। ੧੬. ਗੁੰਦਨਾ ਕੀਤੀ ਹੈ। ੧੭. ਨਾਸ ਹੋ ਜਾਂਦਾ ਹੈ। ੧੮. ਪੱਤਝੜ ਦੀ ਰੁਤ ਸਿਸਰ। ੧੯. ਝੜ ਜਾਂਦੇ ਹਨ। ੨੦. ਬ੍ਰਿਛ। ੨੧. ਟਾਹਣੀਆਂ। ੨੨. ਰੁੜ੍ਹਿਆ ਜਾਂਦਾ ਹੈ।

| ਅੰਗ | ਪੰਗਤੀ | ਸ਼ਬਦ | ਗਾਥਾ |
|---|---|---|---|
| ੧੩੬੦ | ੧੬ | ੧੧ | ਸੁਮੰਤ੍ਰ ਸਾਧ ਬਚਨਾ; ਕੋਟਿ ਦੋਖ ਬਿਨਾਸਨਹ ॥ |
| | ੧੬ | ੧੧ | ਹਰਿ ਚਰਣ ਕਮਲ ਧ੍ਯਾਨੰ; ਨਾਨਕ, ਕੁਲ ਸਮੂਹ ਉਧਾਰਣਹ ॥ |
| | ੧੭ | ੧੨ | ਮੁਕਤੇ, ਰਮਣ ਗੋਬਿੰਦਹ; ਨਾਨਕ, ਲਬਧੵੰ ਬਡ ਭਾਗਣਹ ॥ (ਲਬਧਿਅੰ ਬੋਲੋ) |
| | ੧੮ | ੧੩ | ਹਰਿ ਲਬਧੋ; ਮਿਤ੍ਰ ਸੁਮਿਤੋ ॥ |
| | ੧੮ | ੧੩ | ਜਾ ਕਾ ਅਸਥਲੁ; ਤੋਲੁ ਅਮਿਤੋ ॥ |
| | ੧੯ | ੧੩ | ਸੋੁਈ ਨਾਨਕ ਸਖਾ; ਜੀਅ ਸੰਗਿ ਕਿਤੋ ॥ |
| | ੧੯ | ੧੪ | ਅਪਜਸੰ ਮਿਟੰਤ; ਸਤ ਪੁਤ੍ਰਹ ॥ |
| | ੧੯ | ੧੪ | ਸਿਮਰਤਬੵ[1] ਰਿਦੈ; ਗੁਰ ਮੰਤ੍ਰਣਹ ॥ (ਸਿਮਰਤੱਬਅ ਬੋਲੋ) |
| ੧੩੬੧ | ੧ | ੧੫ | ਮਰਣੰ, ਬਿਸਰਣੰ ਗੋਬਿਦਹ; ਜੀਵਣੰ, ਹਰਿ ਨਾਮ ਧੵਾਵਣਹ ॥ |
| | ੨ | ੧੬ | ਦਸਨ[2] ਬਿਹੂਨ, ਭੁਯੰਗੰ; ਮੰਤ੍ਰੰ ਗਾਰੁੜੀ[3], ਨਿਵਾਰੰ ॥ |
| | ੩ | ੧੭ | ਜਥ ਕਥ[4] ਰਮਣੰ; ਸਰਣੰ ਸਰਬਤ੍ਰ ਜੀਅਣਹ ॥ |
| | ੪ | ੧੭ | ਤਥ[5] ਲਗਣੰ ਪ੍ਰੇਮ ਨਾਨਕ; ਪਰਸਾਦੰ ਗੁਰ ਦਰਸਨਹ ॥ |
| | ੫ | ੧੮ | ਗਾਥਾ ਗਾਵੰਤਿ ਨਾਨਕ; ਭਬੵੰ[6] ਪਰਾ ਪੂਰਬਣਹ ॥ |
| | ੫ | ੧੯ | ਸੁਭ ਬਚਨ ਰਮਣੰ; ਗਵਣੰ ਸਾਧ ਸੰਗੇਣ, ਉਧਰਣਹ ॥ |
| | ੬ | ੧੯ | ਸੰਸਾਰ ਸਾਗਰੰ; ਨਾਨਕ ਪੁਨਰਪਿ ਜਨਮ ਨ ਲਭ੍ਯਤੇ ॥ |
| | ੬ | ੨੦ | ਏਕੰਕਾਰ; ਨਾਮ ਉਰ ਧਾਰੰ ॥ |
| | ੭ | ੨੦ | ਬਡਭਾਗੀ ਨਾਨਕ; ਕੋ ਤਾਰੰ ॥ |
| | ੮ | ੨੧ | ਲਬਧਿਅੰ ਸਾਧ ਸੰਗੇਣ, ਨਾਨਕ; ਵਡਭਾਗੀ, ਭੇਟੰਤਿ ਦਰਸਨਹ ॥ |
| | ੮ | ੨੨ | ਸਰਬ ਦੋਖ, ਪਰੰਤਿਆਗੀ[7]; ਸਰਬ ਧਰਮ ਦ੍ਰਿੜੰਤਣਃ ॥ (ਦ੍ਰਿੜੰਤਣਹ ਬੋਲੋ) |
| | ੯ | ੨੨ | ਲਬਧੇਣਿ ਸਾਧ ਸੰਗੇਣਿ; ਨਾਨਕ, ਮਸਤਕਿ ਲਿਖੵਣਃ ॥ (ਲਿਖਅਣਹ ਬੋਲੋ) |
| | ੯ | ੨੩ | ਹੋਯੋ ਹੈ ਹੋਵੰਤੋ; ਹਰਣ ਭਰਣ ਸੰਪੂਰਣਃ ॥ (ਸੰਪੂਰਣਹ, ਹੋਇਓ ਬੋਲੋ) |
| | ੧੦ | ੨੩ | ਸਾਧੂ ਸਤਮ[8] ਜਾਣੋ; ਨਾਨਕ ਪ੍ਰੀਤਿ ਕਾਰਣੰ ॥ |
| | ੧੧ | ੨੪ | ਰੋਗ ਸੋਗ ਬਿਓਗੰ; ਨਾਨਕ ਸੁਖੁ ਨ ਸੁਪਨਹ ॥ |

੧. ਅਵਿਨਾਸ਼ੀ ਗੁਰਾਂ ਦੇ ਮੰਤ੍ਰ ਦੁਆਰਾ ਸਿਮਰਦੇ। ੨. ਦੰਦ। ੩. ਗਾਰੜੀ ਮੰਤ੍ਰ ਸੱਪਾਂ ਦੀ ਜ਼ਹਿਰ ਉਤਾਰਨ ਵਾਲਾ। ੪. ਜਿਥੇ ਕਿਥੇ। ੫. ਤਿਸ ਵਾਹਿਗੁਰੂ ਵਿਚ ਪ੍ਰੇਮ ਲੱਗਾ ਹੈ। ੬. ਚਿੱਤ੍ਰ (ਵਾ) ਪਰਮ, ਪ੍ਰਸਿੱਧ, ਲੋਕ, ਸ੍ਰੇਸ਼ਟ ਲੋਕ। ੭. ਪਰੀਤਿਆਗ। ੮. ਉਤਮ ਜਾਂ ਨਿਸਚੇ ਕਰਕੇ।

| ਅੰਗ | ਪੰਗਤੀ | ਸ਼ਬਦ | |
|---|---|---|---|
| ੧੩੬੧ | ੧੨ | ੧ | **ਫੁਨਹੇ* ਮਹਲਾ ੫** |
| | ੧੩ | ੧ | ਉਰਝਿ ਰਹਿਓ, ਸਭ ਸੰਗਿ; ਅਨੂਪ ਰੂਪਾਵਤੀ॥ |
| | ੧੪ | ੨ | ਸੰਤ ਸਭਾ ਮਹਿ, ਬੈਸ; ਕਿ ਕੀਰਤਿ ਮੈ ਕਹਾਂ॥ |
| | ੧੫ | ੨ | ਆਸ ਪਿਆਸੀ ਸੇਜ; ਸੁ ਕੰਤਿ ਵਿਛਾਈਐ॥ |
| | ੧੫ | ੨ | ਹਰਿਹਾਂ ਮਸਤਕਿ ਹੋਵੈ ਭਾਗੁ; ਤ ਸਾਜਨੁ ਪਾਈਐ॥ |
| | ੧੬ | ੩ | ਸਖੀ, ਕਾਜਲ ਹਾਰ ਤੰਬੋਲ; ਸਭੈ ਕਿਛੁ ਸਾਜਿਆ॥ |
| ੧੩੬੨ | ੧ | ੫ | ਆਸਾ ਇਤੀ[1], ਆਸਕਿ; ਆਸ ਪੁਰਾਈਐ॥ (੨) ਕਿ ਆਸ ਪੁਰਾਈਐ (ਗੋਵਿੰਦ ਦਾਸ ਦੇ ਪ੍ਰਯਾਵਾਂ ਅਨੁਸਾਰ) |
| | ੩ | ੬ | ਕਹੁ ਨਾਨਕ ਬੇਅੰਤੁ; ਬੇਅੰਤੁ ਧਿਆਇਆ॥ |
| | ੪ | ੭ | ਮੇਰੈ ਹਾਥਿ ਪਦਮੁ[2]; ਆਗਨਿ[3] ਸੁਖ ਬਾਸਨਾ॥ (ਆਂਗਨਿ ਬੋਲੋ) |
| | ੬ | ੮ | ਪਰ ਤ੍ਰਿਅ ਰਾਵਣਿ[4] ਜਾਹਿ; ਸੇਈ ਤਾਲਾਜੀਅਹਿ[5]॥ (੨) ਤਾ ਲਾਜੀਅਹਿ[6]॥ (ਫਰੀਦਕੋਟ ਟੀਕੇ ਅਨੁਸਾਰ) |
| | ੧੨ | ੧੧ | ਚਾਤ੍ਰਿਕ ਚਿਤ ਸੁਚਿਤ; ਸੁ ਸਾਜਨੁ ਚਾਹੀਐ॥ |
| | ੧੫ | ੧੨ | ਹਰਿਹਾਂ[7], ਚੰਚਲ ਚੋਰਹਿ ਮਾਰਿ; ਤ ਪਾਵਹਿ ਸਚੁ ਧਨਾ॥ |
| | ੧੫ | ੧੩ | ਸੁਪਨੈ ਊਭੀ ਭਈ[8]; ਗਹਿਓ ਕੀ ਨ ਅੰਚਲਾ॥ |
| | ੧੭ | ੧੪ | ਕਰਨ ਨ ਸੁਨਹੀ ਨਾਦੁ; ਕਰਨ ਮੁੰਦਿ ਘਾਲਿਆ[9]॥ |
| | ੧੯ | ੧੫ | ਅੰਗ ਸੰਗ ਉਰਝਾਇ; ਬਿਸਰਤੇ ਸੁੰਫਿਆ[10]॥ |
| ੧੩੬੩ | ੩ | ੧੬ | ਹਰਿਹਾਂ, ਮਹਾਂ ਬਿਖਾਦੀ ਘਾਤ[11]; ਪੂਰਨ ਗੁਰੁ ਪਾਈਐ॥ |
| | ੪ | ੧੭ | ਖਾਵਹੁ ਭੁੰਚਹੁ[12] ਸਭਿ; ਗੁਰਮੁਖਿ ਛੁਟਈ॥ |

* ਫੁਨ = ਪੁਨਾ ਪੁਨਾ (ਹੇ) ਹਾਹਾ ਅੱਖਰ ਆਉਂਦਾ ਹੈ (ਹੇ) ਨਾਮ ਤਿਆਗ ਦਾ ਹੈ (ਫੁਨ) ਨਾਮ ਪੁਨਾ ਦਾ ਹੈ। ਵਾਰ ਵਾਰ ਤਿਆਗ ਕਰ।

ਹਰਿਹਾਂ ਸਖੀ ਦਾ ਨਾਮ ਹੈ ਇਹ ਮਾਂਉ ਪਿੰਡ ਵਿਚ ਮਹਾਰਾਜ ਦੇ ਅਨੰਦ ਕਾਰਜ ਵੇਲੇ ਹਰਿਹਾਂ ਦੇ ਪ੍ਰਥਾਇ ਬਾਣੀ ਰਚੀ ਸੀ। ਹਰਿਹਾਂ ਜਗਿਆਸੂ ਦਾ ਨਾਮ ਹੈ, ਹੇ ਭਾਈ! ਸੰਬੋਧਨ ਹੈ ਤੇ ਫੁਨਹੇ ਦੀ ਚਾਲ ਅੜਿੱਲ ਦੀ ਤਰ੍ਹਾਂ ਹੈ ਤੇ ਪੁਨਾ ਤੇ ਰੇਖਤਾਂ ਜੋ ਛੰਦ ਹਨ ਦਸਮ ਬੀੜ ਵਿਚ ਤਿੰਨਾਂ ਜੈਸੀ ਚਾਲ ਨਹੀਂ। ਅੜਿੱਲ ਦੀਆਂ ਕਈ ਜਾਤੀਆਂ ਹਨ ਜਿਨ੍ਹਾਂ ਵਿਚੋਂ ਇਕ ਫੁਨਹੇ ਬਾਣੀ ਭੀ ਛੰਦ ਹੈ। ਇਹ ਅਕਸਰ ੧੧ + ੧੦ ਮਾਤ੍ਰਾ ਦਾ ਹੁੰਦਾ ਹੈ।

੧. ਬਹੁਤੀ। ੨. ਕਵਲ ਪ੍ਰਮੇਸ਼ਰ। ੩. ਹਿਰਦੇ ਰੂਪੀ ਵੇਹੜਾ। ੪. ਭੋਗਣ। ੫. ਤਲੇ ਜਾਣਗੇ ਨਰਕਾਂ ਰੂਪ ਕੜਾਹੇ ਵਿਚ। ੬. ਤਾਂ ਲੱਜਿਆ ਨੂੰ ਪ੍ਰਾਪਤ ਹੋਣਗੇ। ੭. ਹੇ ਸਖੀ। ੮. ਦੋ ਰੂਪ ਹੋ ਜਾਈਂ, ਇਕ ਮੈਂ ਦੂਜਾ ਰੂਪ ਪਤੀ ਦਾ। ੯. ਦਿਉ। ੧੦. ਸਫ਼ਾਈ। ੧੧. ਵੱਡੇ ਝਗੜਾਲੂ ਕਾਮਾਦਿਕ ਨਾਸ ਹੋ ਜਾਂਦੇ ਹਨ। ੧੨. ਭੋਗੋ।

| ਅੰਗ | ਪੰਗਤੀ | ਸ਼ਬਦ | ਫੁਨਹੇ ਮਹਲਾ ੫ | |
|---|---|---|---|---|
| ੧੩੬੩ | ੯ | ੨੦ | ਮਹਾ ਦੁਰਗੰਧਤ ਵਾਸੁ; ਸਠ ਕਾ ਛਾਰੁ ਤਨ ॥ | (ਸੱਠ ਨਹੀਂ ਕਰਨਾ) |
| | ੧੦ | ੨੦ | ਹਰਿਹਾਂ, ਹਰਿਚੰਦਉਰੀ ਪੇਖਿ; ਕਾਹੇ ਸਚੁ ਮਾਨਈ ॥ | |
| | ੧੦ | ੨੧ | ਜਿਸ ਕੀ ਪੂਜੈ ਅਉਧ; ਤਿਸੈ ਕਉਣੁ ਰਾਖਈ ॥ | (ਪੂੱਜੈ ਬੋਲੋ) |
| | ੧੪ | ੨੩ | ਵੈਦਾ ਸੰਦਾ ਸੰਗੁ; ਇਕਠਾ ਹੋਇਆ ॥ | |
| | ੧੫ | ੨੩ | ਜੋ ਜੋ ਓਨਾ ਕਰਮ; ਸੁਕਰਮ[1] ਹੋਇ ਪਸਰਿਆ ॥ | |

੧. ਸਰੇਸ਼ਟ ਕਰਮ।

| ਅੰਗ | ਪੰਗਤੀ | ਸ਼ਬਦ | |
|---|---|---|---|
| ੧੩੬੩ | ੧੭ | ੧ | **ਚਉਬੋਲੇ* ਮਹਲਾ ੫** |
| | ੧੮ | ੧ | ਸੰਮਨ† ਜਉ ਇਸ ਪ੍ਰੇਮ ਕੀ; ਦਮ[੧] ਕ੍ਹਿਹੁ[੨] ਹੋਤੀ ਸਾਟ[੩] ॥ (੨) ਦਮਕ੍ਹਿਹੁ[੪] *(ਕਿਅਹੁ ਬੋਲੋ)* |
| | ੧੮ | ੧ | ਰਾਵਨ ਹੁਤੇ ਸੁ ਰੰਕ ਨਹਿ; ਜਿਨਿ ਸਿਰ ਦੀਨੇ ਕਾਟਿ[੫] ॥ |
| ੧੩੬੪ | ੨ | ੪ | ਮੂਸਨ ਮਸਕਰ[੬] ਪ੍ਰੇਮ ਕੀ; ਰਹੀ ਜੁ ਅੰਬਰੁ ਛਾਇ[੭] ॥ |
| | ੨ | ੫ | ਜਪ ਤਪ ਸੰਜਮ ਹਰਖ ਸੁਖ; ਮਾਨ ਮਹਤ ਅਰੁ ਗਰਬ ॥ *(ਮਹੱਤ ਬੋਲੋ)* |
| | ੩ | ੫ | ਮੂਸਨ ਨਿਮਖਕ ਪ੍ਰੇਮ ਪਰਿ; ਵਾਰਿ ਵਾਰਿ ਦੇਂਉ ਸਰਬ । |
| | ੩ | ੬ | ਮੂਸਨ ਮਰਮੁ ਨ ਜਾਨਈ; ਮਰਤ ਹਿਰਤ ਸੰਸਾਰ[੮] ॥ (੨) ਮਰਤਹਿ ਰਤ[੯] |
| | ੭ | ੯ | ਨੀਚ ਕੀਚ ਨਿਮ੍ਰਿਤ[੧੦] ਘਨੀ; ਕਰਨੀ ਕਮਲ ਜਮਾਲ[੧੧] ॥ |
| | ੭ | ੧੦ | ਕਮਲ ਨੈਨ, ਅੰਜਨ ਸਿਆਮ; ਚੰਦ੍ਰ ਬਦਨ ਚਿਤ ਚਾਰ[੧੨] ॥ |
| | ੮ | ੧੦ | ਮੂਸਨ ਮਗਨ ਮਰੰਮ[੧੩] ਸਿਉ; ਖੰਡ ਖੰਡ ਕਰਿ ਹਾਰ[੧੪] ॥ |
| | ੮ | ੧੧ | ਮਗਨੁ ਭਇਓ, ਪ੍ਰਿਅ ਪ੍ਰੇਮ ਸਿਉ; ਸੂਧ ਨ[੧੫], ਸਿਮਰਤ ਅੰਗ[੧੬] ॥ *(ਸਿਮਰਤ ਪਦ ਦੇਹਲੀ ਦੀਪਕ ਹੈ)* |

*ਚਉਬੋਲਾ ਛੰਦ ਹੈ ਤੇ ਚਾਰ ਭਗਤ ਬੋਲੋ ਹਨ ਸੰਮਨ ਤੇ ਮੂਸਨ, ਜਮਾਲ ਤੇ ਪਤੰਗ, ਇਨ੍ਹਾਂ ਚੌਹਾਂ ਦਾ ਪਰੇਮ ਸਤਿਗੁਰੂ ਜੀ ਨੇ ਇਸ ਬਾਣੀ ਵਿਚ ਉਚਾਰਿਆ ਹੈ।

† ਨੋਟ ਸੰਮਨ ਪਿਤਾ ਸੀ ਤੇ ਮੂਸਨ ਉਸ ਦਾ ਪੁੱਤਰ ਸੀ। ਸ਼ਾਹਬਾਜ਼ਪੁਰ ਦੇ ਵਸਨੀਕ ਸਨ। ਇਹ ਚੋਟੀ ਦੇ ਕਾਰੀਗਰ ਹੋਣ ਕਰਕੇ ਲਾਹੌਰ ਸ਼ਹਿਰ ਕੰਮ ਧੰਦਾ ਕਰਦੇ ਸਨ, ਇਹ ਦੋਵੇਂ ਪੰਜਵੇਂ ਪਾਤਸ਼ਾਹ ਜੀ ਦੇ ਵੇਲੇ ਸਿਦਕੀ ਸਿਖ ਸਨ। ਪਤੰਗ ਲਾਹੌਰ ਨਿਵਾਸੀ ਧਨਾਢ ਸ਼ਾਹੂਕਾਰ ਸੀ ਅਤੇ ਜਮਾਲ ਲਾਹੌਰ ਵਾਸੀ ਪਠਾਨ ਸੀ। ਜਿਸ ਨੇ ੭੦੦ ਮੋਹਰਾ ਪਤੰਗ ਦੀ ਇਮਾਨਦਾਰੀ ਨੂੰ ਵੇਖ ਕੇ ਬਿਨਾਂ ਲਿਖਾਏ ਤੋਂ ਅਮਾਨਤ ਰੱਖ ਕੇ ਕਿਤੇ ਕੰਮ ਚਲੇ ਗਿਆ। ਬਾਅਦ ਵਿਚ ਲੋੜ ਪੈਣ 'ਤੇ ਜਮਾਲ ਨੇ ਉਹ ਮੋਹਰਾਂ ਪਤੰਗ ਪਾਸੋਂ ਮੰਗੀਆਂ। ਉਸ ਨੂੰ ਖ਼ਿਆਲ ਭੁੱਲਣ ਕਰਕੇ ਜਵਾਬ ਦੇ ਦਿੱਤਾ। ਅਖ਼ੀਰ ਫ਼ੈਸਲਾ ਅਦਾਲਤ ਦੁਆਰਾ ਤੇਲ ਦੇ ਗਰਮ ਕੜਾਹੇ ਵਿਚ ਦੋਹਾਂ ਦੇ ਹੱਥ ਪਾਉਣ ਤੋਂ ਹੋਣਾ ਸੀ। ਪਤੰਗ ਦਾ ਨਿਸਚਾ ਸੱਚੇ ਗੁਰੂ ਉਪਰ ਹੋਣ ਕਰਕੇ ਹੱਥ ਨਾ ਸੜਿਆ ਪਰ ਜਮਾਲ ਦਾ ਹੱਥ ਸੜ ਗਿਆ। ਭਾਵੇਂ ਦੋਵੇਂ ਸੱਚੇ ਸਨ।

੧. ਦਮੜਿਆਂ ਦੇ (ਵਾ) ਚਮਕ ਆਉਂਦੀ, ਪ੍ਰਕਾਸ਼ ਦੀ। ੨. ਕਛ। ੩. ਮੁੱਲ ਵੱਟੇ, ਬਦਲੇ।
੪. ਚਮਕ (ਵਾ) ਪ੍ਰਕਾਸ਼। ੫. ਰਾਵਨ ਧਨ ਕਰਕੇ ਕੰਗਾਲ ਨਹੀਂ ਸੀ, ਪਰ ਸਿਰ ਕੱਟ ਕੇ ਦੇਣੇ
ਪਏ ਸ਼ਿਵਜੀ ਨੂੰ। ੬. ਮੁਸ਼ਕਲਾਂ, ਕੂਚੀ, ਚੰਦ੍ਰਮਾ ਦੀਆਂ ਕਿਰਨਾਂ। ੭. ਹਿਰਦੇ ਵਿਚ ਅਵਿਦਿਆ
ਦੀ ਮੈਲ ਜੋ ਛਾਈ ਹੋਈ ਹੈ, ਪਰੇਮ ਦੀ ਕੂਚੀ ਨਾਲ ਕੂਚਣਾ ਕਰ। ੮. ਦੇਖੀਦਾ ਹੈ। ੯. ਸੰਸਾਰ
ਦੀ ਪ੍ਰੀਤੀ ਕਰਕੇ ਮਰਦੇ ਹਨ। ੧੦. ਨਿੰਮਰਤਾ ਰੂਪੀ ਕੀਚ = ਗਾਰਾ। ੧੧. ਚਿਹਰਾ ਖਿੜਿਆ।
੧੨. ਚਿਤ ਨੂੰ ਚੁਰੌਣ ਵਾਲੇ। ੧੩. ਭੇਦ। ੧੪. ਹਾਰ ਜਾਂਦਾ ਹੈ (ਵਾ) ਅਹਾਰ (ਭੋਜਨ) ਖਾਣ
ਦੀ ਗੱਲਾਂ ਨੂੰ ਟੁਕੜੇ ਟੁਕੜੇ ਕਰ ਦਿੱਤਾ ਭਾਵ ਘਟਾ ਘਟਾ ਕੇ ਭੋਜਨ ਥੋੜ੍ਹਾ ਕਰ ਲਿਆ ਹੈ।
੧੫. ਸ਼ੁੱਧ ਨਹੀਂ। ੧੬. ਸ਼ੁੱਧ ਅਸ਼ੁੱਧ ਅਥਵਾ ਵਿੰਗੇ ਸਿੱਧੇ ਅੰਗ ਹੋਣ ਦਾ ਭੀ ਸਿਮਰਤ = ਚੇਤਾ
ਨਹੀਂ ਰਹਿੰਦਾ।

# ਸਲੋਕ ਭਗਤ ਕਬੀਰ ਜੀਉ ਕੇ

| ਅੰਗ | ਪੰਗਤੀ | ਸ਼ਬਦ | |
|---|---|---|---|
| ੧੩੬੪ | ੧੩ | ੩ | ਕਬੀਰ, ਡਗਮਗ ਕਿਆ ਕਰਹਿ; ਕਹਾ ਡੁਲਾਵਹਿ ਜੀਉ ॥ (੨) ਡਗ ਮਗ |
| | ੧੩ | ੩ | ਸਰਬ ਸੂਖ ਕੋ, ਨਾਇਕੋ[੧]; ਰਾਮ ਨਾਮ ਰਸੁ ਪੀਉ ॥ |
| | ੧੪ | ੪ | ਦੀਸਹਿ, ਦਾਧੇ ਕਾਨ ਜਿਉ; ਜਿਨ ਮਨਿ ਨਾਹੀ ਨਾਉ ॥ |
| | ੧੫ | ੫ | ਕਬੀਰ ਐਸਾ ਏਕੁ ਆਧੁ; ਜੋ ਜੀਵਤ ਮਿਰਤਕੁ ਹੋਇ ॥ |
| ੧੩੬੫ | ੧ | ੧੦ | ਲੈ ਫਾਹੇ, ਉਠਿ ਧਾਵਤੇ; ਸਿ ਜਾਨਿ, ਮਾਰੇ ਭਗਵੰਤ ॥ |
| | ੧ | ੧੧ | ਕਬੀਰ, ਚੰਦਨ ਕਾ ਬਿਰਵਾ[੨] ਭਲਾ; ਬੇੜ੍ਹਿਓ, ਢਾਕ ਪਲਾਸ[੩] ॥ |
| | ੫ | ੧੫ | ਕਬੀਰ ਸੰਤਨ ਕੀ ਝੁੰਗੀਆ ਭਲੀ; ਭਠਿ ਕੁਸਤੀ ਗਾਉ ॥ (ਕੁਸੱਤੀ ਬੋਲੋ) |
| | ੮ | ੧੯ | ਕਬੀਰ ਮਾਇਆ ਡੋਲਨੀ[੪]; ਪਵਨੁ ਵਹੈ ਹਿਵ ਧਾਰ[੫] ॥ |
| | ੧੫ | ੨੫ | ਕਬੀਰ ਪ੍ਰੀਤਿ ਇਕ ਸਿਉ ਕੀਏ; ਆਨ, ਦੁਬਿਧਾ ਜਾਇ[੬] ॥ |
| | ੧੬ | ੨੫ | ਭਾਵੈ ਲਾਂਬੇ ਕੇਸ[੭] ਕਰੁ; ਭਾਵੈ, ਘਰਰਿ ਮੁਡਾਇ[੮] ॥ |
| | ੧੬ | ੨੬ | ਕਬੀਰ, ਜਗੁ ਕਾਜਲ ਕੀ ਕੋਠਰੀ; ਅੰਧ ਪਰੇ ਤਿਸ ਮਾਹਿ ॥ |
| ੧੩੬੬ | ੨ | ੩੧ | ਕਬੀਰਾ ਤੁਹੀ ਕਬੀਰੁ ਤੂ; ਤੇਰੋ ਨਾਉ ਕਬੀਰੁ ॥ |
| | ੫ | ੩੪ | ਕਬੀਰ, ਊਜਲ ਪਹਿਰਹਿ ਕਾਪਰੇ; ਪਾਨ ਸੁਪਾਰੀ ਖਾਹਿ ॥ |
| | ੮ | ੩੭ | ਹੈਵਰ ਊਪਰਿ, ਛਤ੍ਰ ਤਰ; ਤੇ ਫੁਨਿ ਧਰਨੀ ਗਾਡ ॥ |
| | ੧੧ | ੪੦ | ਕਬੀਰ ਗਰਬੁ ਨ ਕੀਜੀਐ; ਦੇਹੀ ਦੇਖਿ ਸੁਰੰਗ[੯] ॥ |
| | ੧੧ | ੪੦ | ਆਜੁ ਕਾਲਿ ਤਜਿ ਜਾਹੁ-ਗੇ; ਜਿਉ ਕਾਂਚੁਰੀ ਭੁਯੰਗ ॥ |
| | ੧੩ | ੪੨ | ਪਾਂਚਉ ਲਰਿਕਾ ਜਾਰਿ ਕੈ; ਰਹੈ, ਰਾਮ ਲਿਵ ਲਾਗਿ ॥ |
| | ੧੮ | ੪੭ | ਕਬੀਰ ਪਰਦੇਸੀ ਕੈ ਘਾਘਰੈ[੧੦]; ਚਹੁ ਦਿਸਿ ਲਾਗੀ ਆਗਿ ॥ |

੧. ਸ਼ਿਰੋਮਣੀ ਪਰੇਰਕ। ੨. ਸੰਤ ਰੂਪੀ ਬੂਟਾ। ੩. ਢਕੀ ਪਲਾਹੀ ਦੀ ਜਾਂ ਨਰ ਮਦੀਨ ਛਿਛਰਾ, ਕੇਸੂ ਦੇ ਫੁੱਲਾਂ ਦਾ ਬੂਟਾ, ਮੱਧਮ ਉਤਮ ਅਧਿਕਾਰੀ। ੪. ਦੇਹ ਚਾਟੀ ਮਾਇਆ ਰਚਿਤ। ੫. ਹਿਮਾਲੇ ਦੀ ਨਿਆਈ ਠੰਢੇ ਸਵਾਸ। ੬. ਹੋਰ ਦ੍ਵੈਤ ਚਲੀ ਜਾਂਦੀ ਹੈ। ੭. ਜਟਾਂ ਬਨਾਉਣੀਆਂ ਭਾਵ ਚਾਹੇ ਪ੍ਰਵਿਰਤੀ ਕਰ ਲੈ। ੮. ਘਸਾ ਕੇ ਮੁੰਡਾਉਣ ਦੀ ਨਿਆਈਂ ਚਾਹੇ ਨਵਿਰਤੀ ਕਰ ਲੈ। ਇਕ ਪ੍ਰਮੇਸ਼ਰ ਨਾਲ ਪਿਆਰ ਕਰਿਆਂ ਦ੍ਵੈਤ ਜਾਵੇਗੀ, ਪ੍ਰਮੇਸ਼ਰ ਨੂੰ ਭਾਉਂਦਾ ਹੈ ਜਦੋਂ ਤੋਂ ਜਨਮ ਧਾਰਦਾ ਹੈ ਕੇਸ ਲੰਬੇ ਹੋਈ ਜਾਂਦੇ ਹਨ—ਭਾਣੇ ਤੋਂ ਉਲਟ ਚੱਲਨ ਵਾਲੇ ਜੀਵਾਂ ਨੂੰ ਭਾਉਂਦਾ ਹੈ, ਘਸਾ ਕੇ ਮੁਨੌਨ, ਕਿਤਨਾ ਹੀ ਮੁੰਡਣ ਕਰਨ ਕੇਸ ਹਰੇ ਹੀ ਹੁੰਦੇ ਰਹਿੰਦੇ ਹਨ, ਅੰਤ ਨੂੰ ਮਰ ਜਾਂਦਾ ਹੈ ਕੇਸ ਉਗਣੋਂ ਨਹੀਂ ਹਟਦੇ, ਈਸ਼ਰ ਨੂੰ ਇਉਂ ਹੀ ਭਾਉਂਦਾ ਹੈ, ਪਖੰਡ ਦਾ ਖੰਡਨ ਹੈ। ੯. ਸੋਨੇ ਰੰਗੀ। ੧੦. ਘੇਰੇਦਾਰ ਚੋਲੇ ਜਾਂ ਘਗਰਾ, ਧੂੜ ਕੋਟ, ਨਿਹੰਗ ਸਿੰਘਾਂ ਦਾ ਬਲਾ ਹੈ, ਘਗਰੇ ਨੂੰ ਧੂੜ ਕੋਟ ਕਹਿੰਦੇ ਹਨ।

| ਅੰਗ | ਪੰਗਤੀ | ਸ਼ਬਦ | ਸਵਈਏ ਮਹਲੇ ਚਉਥੇ ਕੇ ੪ |
|---|---|---|---|
| ੧੪੦੬ | ੧੧ | ੧ | ਕ੍ਰੋਧੁ ਖੰਡਿ ਪਰਚੰਡਿ[੧]; ਲੋਭੁ ਅਪਮਾਨ ਸਿਉ ਝਾੜ੍ਉ[੨] ॥ |
| | ੧੨ | ੧ | ਭਵ ਸਾਗਰੁ ਬੰਧਿਅਉ[੩]; ਸਿਖ ਤਾਰੇ ਸੁ ਪ੍ਰਸੰਨੈ ॥ |
| | ੧੩ | ੧ | ਸਿਰਿ ਆਤ[੪] ਪਤੁ[੫] ਸਚੌ ਤਖਤੁ; ਜੋਗ ਭੋਗ ਸੰਜੁਤੁ ਬਲਿ[੬] ॥ |
| | ੧੪ | ੨ | ਤੂ ਸਤਿਗੁਰੁ ਚਹੁ ਜੁਗੀ; ਆਪਿ ਆਪੇ ਪਰਮੇਸਰੁ ॥ |
| | ੧੪ | ੨ | ਸੁਰਿ ਨਰ ਸਾਧਿਕ ਸਿਧ; ਸਿਖ ਸੇਵੰਤ, ਧੁਰਹ ਧੁਰੁ[੭] ॥ |
| | ੧੫ | ੨ | ਆਦਿ ਜੁਗਾਦਿ ਅਨਾਦਿ; ਕਲਾ ਧਾਰੀ ਤ੍ਰਿਹੁ ਲੋਅਹ ॥ |
| | ੧੫ | ੨ | ਅਗਮ ਨਿਗਮ ਉਧਰਣ[੮]; ਜਰਾ ਜੰਮਿਹਿ[੯] ਆਰੋਅਹ[੧੦] ॥ *(ਉਧੱਰਣ ਬੋਲੋ)* |
| | ੧੬ | ੨ | ਗੁਰ ਅਮਰਦਾਸਿ, ਥਿਰੁ ਥਪਿਅਉ; ਪਰਗਾਮੀ[੧੧] ਤਾਰਣ ਤਰਣ ॥ |
| | ੧੬ | ੨ | ਅਘ[੧੨] ਅੰਤਕ[੧੩] ਬਦੈ ਨ[੧੪], ਸਲ੍ਯ ਕਵਿ; ਗੁਰ ਰਾਮਦਾਸ ਤੇਰੀ ਸਰਣ ॥ (੨) ਅੰਤਕ ਬਦੈਨ[੧੫] (੩) ਕਬ ਦੈਨ[੧੬] |
| | ੧੮ | ੧ | ਸਵਈਏ ਮਹਲੇ ਪੰਜਵੇ ਕੇ ੫ *(੫ ਅੰਕ ਨਾ ਬੋਲੋ)* |
| ੧੪੦੭ | ੧ | ੧ | ਗੁਰ ਰਾਮਦਾਸ ਘਰਿ; ਕੀਅਉ ਪ੍ਰਗਾਸਾ ॥ |
| | ੨ | ੧ | ਤੈ 'ਜਨਮਤ'; ਗੁਰਮਤਿ ਬ੍ਰਹਮੁ ਪਛਾਣਿਓ ॥ |
| | ੨ | ੧ | ਭਗਤਿ ਜੋਗ ਕੌ, ਜੈਤਵਾਰੁ[੧੭]; ਹਰਿ ਜਨਕੁ[੧੮] ਉਪਾਯਉ ॥ *(ਉਪਾਇਅਉ ਬੋਲੋ)* |
| | ੩ | ੧ | ਗੁਰ ਨਾਨਕ, ਅੰਗਦ ਅਮਰ ਲਾਗਿ; ਉਤਮ ਪਦੁ ਪਾਯਉ ॥ |
| | ੪ | ੧ | ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ; ਭਗਤ ਉਤਰਿ ਆਯਉ ॥ |
| | ੪ | ੨ | ਬਡਭਾਗੀ ਉਨਮਾਨਿਅਉ[੧੯]; ਰਿਦਿ ਸਬਦੁ ਬਸਾਯਉ ॥ *(ਬਸਾਇਅਉ ਬੋਲੋ)* |
| | ੬ | ੩ | ਜਨਕ ਰਾਜੁ, ਬਰਤਾਇਆ; ਸਤਜੁਗੁ ਆ ਲੀਣਾ[੨੦] ॥ |
| | ੭ | ੩ | ਗੁਰ ਸਬਦੇ ਮਨੁ ਮਾਨਿਆ; ਅਪਤੀਜੁ[੨੧] ਪਤੀਣਾ[੨੨] ॥ |

---

੧. ਜੋ ਤਿੱਖਾ ਸੀ। ੨. ਝਾੜ ਪਛੋੜ ਕੀਤੀ। ੩. ਨਾਮ ਦਾ ਪੁਲ੍ਹ ਬੰਨ੍ਹਿਆਂ। ੪. ਚੌਰ। ੫. ਛੱਤ੍ਰ। ੬. ਸੁਭ ਗੁਣਾਂ ਦੀ ਫ਼ੌਜ ਸਹਿਤ। ੭. ਆਦਿ ਤੋਂ ਲੈ ਕੇ ਸਦਾ ਸਦਾ। ੮. ਉਧਾਰਣ ਵਾਲੇ ਹੋਣ ਵੇਦ ਸ਼ਾਸਤ੍ਰ ਦੇ। ੯. ਬੁਢੇਪੇ ਤੇ ਜਨਮ ਆਦਿਕਾ ਤੋਂ। ੧੦. ਇਨ੍ਹਾਂ ਸਾਰਿਆਂ ਸੁਭਾਵਾਂ ਤੇ ਅਸਵਾਰ। ੧੧. ਆਪ ਸੰਸਾਰ ਸਮੁੰਦਰ ਤੋਂ ਪਾਰ ਤੇ ਸੰਸਾਰ ਤੋਂ ਤਾਰਣ ਵਾਸਤੇ ਜਹਾਜ਼ ਰੂਪ। ੧੨. ਪਾਪ। ੧੩. ਧਰਮ ਰਾਜਾ ਨੂੰ। ੧੪. ਬਿਦਦੇ ਨਹੀਂ, ਜਾਣਦੇ ਨਹੀਂ। ੧੫. ਕਥਨ ਕਰਦੇ ਹਨ। ੧੬. ਪਾਪਾਂ ਦਾ ਅੰਤ ਕਰਕੇ ਕਵਿਤਾ ਦੇ ਦੇਣ ਵਾਲੇ। ੧੭. ਜਿੱਤਣ ਵਾਲੇ। ੧੮. ਗਿਆਨਵਾਨ। ੧੯. ਵਿਚਾਰਿਆ। ੨੦. ਮੇਲ ਦਿੱਤਾ ਸਤਿਜੁਗ ਨੂੰ ਕਲਜੁਗ ਵਿਚ ਲਿਆਕੇ। ੨੧. ਨਾ ਪਤੀਜਣ ਵਾਲਾ ਮਨ। ੨੨. ਪਤੀਜ ਗਿਆ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਸਵਈਏ ਮਹਲੇ ਪੰਜਵੇਂ ਕੇ ੫ |
| ੧੪੦੭ | ੮ | ੪ | ਖੇਲੁ ਗੂੜ੍ਉ[1] ਕੀਅਉ ਹਰਿ ਰਾਇ, ਸੰਤੋਖਿ ਸਮਾਚਰ੍ਉ[2]; |
| | | | ਬਿਮਲ ਬੁਧਿ, ਸਤਿਗੁਰਿ ਸਮਾਣਉ ॥ |
| | ੯ | ੪ | ਆਜੋਨੀ ਸੰਭਵਿਅਉ[3]; ਸੁਜਸੁ, ਕਲ੍ਯ ਕਵੀਅਣਿ ਬਖਾਣਿਅਉ ॥ |
| | ੧੧ | ੫ | ਸਦ ਜੀਵਣ, ਅਰਜੁਨੁ ਅਮੋਲੁ; ਆਜੋਨੀ ਸੰਭਉ[4] ॥ |
| | ੧੨ | ੫ | ਭਯ ਭੰਜਨੁ, ਪਰ ਦੁਖ ਨਿਵਾਰੁ; ਅਪਾਰੁ ਅਨੰਭਉ[5] ॥ |
| | ੧੨ | ੫ | ਅਗਹ ਗਹਣੁ, ਭ੍ਰਮੁ ਭ੍ਰਾਂਤਿ ਦਹਣੁ; ਸੀਤਲੁ ਸੁਖ ਦਾਤਉ ॥ |
| | ੧੨ | ੫ | ਆਸੰਭਉ[6] ਉਦਵਿਅਉ[7]; ਪੁਰਖੁ ਪੂਰਨ ਬਿਧਾਤਉ ॥ |
| | ੧੩ | ੫ | ਧਨੁ ਧੰਨੁ, ਗੁਰੂ ਰਾਮਦਾਸੁ ਗੁਰੁ; ਜਿਨਿ ਪਾਰਸੁ ਪਰਸਿ, ਮਿਲਾਇਅਉ ॥ |
| | ੧੪ | ੬ | ਜੈ ਜੈ ਕਾਰੁ, ਜਾਸੁ ਜਗ ਅੰਦਰਿ; ਮੰਦਰਿ ਭਾਗੁ, ਜੁਗਤਿ ਸਿਵ[8] ਰਹਤਾ ॥ |
| | ੧੬ | ੬ | ਕੁਲਿ ਸੋਢੀ, ਗੁਰ ਰਾਮਦਾਸ ਤਨੁ[9]; |
| | | | ਧਰਮ ਧੁਜਾ[10], ਅਰਜੁਨੁ ਹਰਿ ਭਗਤਾ ॥ |
| | ੧੮ | ੭ | ਸਤਿਵੰਤੁ, ਹਰਿ ਨਾਮੁ ਮੰਤ੍ਰੁ; ਨਵ ਨਿਧਿ ਨ ਨਿਖੁਟੈ ॥ |
| | ੧੯ | ੭ | ਗੁਰ ਰਾਮਦਾਸ ਤਨੁ, ਸਰਬ ਮੈ; ਸਹਜਿ, ਚੰਦੋਆ ਤਾਣਿਅਉ ॥ |
| ੧੪੦੮ | ੨ | ੮ | ਧੰਨਿ ਧੰਨਿ, ਗੁਰੁ ਧੰਨਿ; ਅਭਰ ਸਰ, ਸੁਭਰ ਭਰਾਯਉ ॥ |
| | | | (ਅ-ਭਰ ਬੋਲੋ, ਭਰਾਇਅਉ ਬੋਲੋ) |
| | ੪ | ੯ | ਅਮਿਉ ਰਸਨਾ, ਬਦਨਿ[11] ਬਰ ਦਾਤਿ, ਅਲਖ ਅਪਾਰ ਗੁਰ ਸੂਰ; |
| | | | ਸਬਦਿ, ਹਉਮੈ ਨਿਵਾਰ੍ਉ ॥ |
| | ੫ | ੯ | ਪੰਚਾਹਰੁਨਿ[12] ਦਲਿਅਉ; ਸੁੰਨ ਸਹਜਿ, ਨਿਜ ਘਰਿ ਸਹਾਰ੍ਉ[13] ॥ |
| | | | (੨) ਪੰਚਾ ਹਰੁਨਿ[14] (੩) ਨਿਦਲਿਅਉ (ਸਹਾਰਿਅਉ ਬੋਲੋ) |
| | ੬ | ੯ | ਗੁਰ ਅਰਜੁਨ ਕਲ੍ਯੁਚਰੈ; ਤੈ ਜਨਕਹ[15], ਕਲਸੁ[16] ਦੀਪਾਇਅਉ[17] ॥ |
| | | | (ਕਲ੍ਯ ਉਚਰੈ ਬੋਲੋ) |
| | ੭ | ੧ | ਗੁਰੁ ਅਰਜੁਨੁ ਪੁਰਖੁ ਪ੍ਰਮਾਣ; ਪਾਰਥਉ[18] ਚਾਲੈ ਨਹੀ ॥ |
| | ੮ | ੨ | ਭਵਜਲੁ ਸਾਇਰੁ, ਸੇਤੁ[19]; ਨਾਮੁ ਹਰੀ ਕਾ ਬੋਹਿਥਾ ॥ |
| | ੮ | ੨ | ਤੁਅ ਸਤਿਗੁਰ ਸੰਹੇਤੁ; ਨਾਮਿ ਲਾਗਿ ਜਗੁ ਉਧਰ੍ਉ ॥ |

੧. ਗੁਪਤ। ੨. ਭਲੀ ਪ੍ਰਕਾਰ ਪ੍ਰਾਪਤ ਕੀਤਾ ਸੰਤੋਖ ਨੂੰ। ੩. ਪ੍ਰਗਟ ਹੋਇਆ। ੪. ਸੁਤੇ ਪ੍ਰਕਾਸ਼। ੫. ਭੈ ਤੋਂ ਰਹਿਤ। ੬. ਅਸਚਰਜ ਰੂਪ। ੭. ਪ੍ਰਗਟ ਹੋਇਆ। ੮. ਕਲਿਆਣ ਸਰੂਪ ਵਿਚ। ੯. ਸਪੁੱਤਰ। ੧੦. ਨਿਸ਼ਾਨ। ੧੧. ਅੰਮ੍ਰਿਤ ਰੂਪ ਬਚਨ ਨਿਕਲਦੇ ਹਨ ਰਸਨਾ ਤੋਂ। ੧੨. ਪੰਚਾਹਰੁਨਿ = ਸ਼ੇਰ ਕਾਲ ਨੂੰ ਦਲਿਆ। ੧੩. ਆਸਰਾ। ੧੪. ਪੰਜੇ ਹਰਨ, ਕਾਮਾਦਿਕਾਂ ਨੂੰ ਦਲ ਦਿੱਤਾ। ੧੫. ਗਿਆਨ ਦਾ। ੧੬. ਸ਼੍ਰੋਮਣੀ। ੧੭. ਸ਼੍ਰੋਮਣੀ ਗਿਆਨ ਪ੍ਰਕਾਸ਼ਿਆ ਹੈ। ੧੮. ਅਰਜਨ ਪਾਂਡਵ। ੧੯. ਪੁਲ।

| ਅੰਗ | ਪੰਗਤੀ | ਸ਼ਬਦ | ਸਵਈਏ ਮਹਲੇ ਪੰਜਵੇਂ ਕੇ ੫ |
|---|---|---|---|
| ੧੪੦੮ | ੯ | ੩ | ਅਬ ਨਾਹਿ ਅਵਰ ਸਰਿ[੧] ਕਾਮੁ[੨]; ਬਾਰੰਤਰਿ[੩], ਪੂਰੀ ਪੜੀ[੪] ॥ |
| | ੧੨ | ੧ | ਮੂਰਤਿ[੫] ਪੰਚ, ਪ੍ਰਮਾਣ ਪੁਰਖੁ; ਗੁਰੁ ਅਰਜੁਨੁ, ਪਿਖਹੁ ਨਯਣ ॥ (ਨੈਣ ਬੋਲੋ) |
| | ੧੩ | ੨ | ਸਤਿ ਰੂਪੁ ਸਤਿ ਨਾਮੁ; ਸਤੁ ਸੰਤੋਖੁ ਧਰਿਓ ਉਰਿ ॥ |
| | ੧੩ | ੨ | ਆਦਿ ਪੁਰਖਿ ਪਰਤਖਿ; ਲਿਖ੍ਯਉ ਅਛਰੁ, ਮਸਤਕਿ ਧੁਰਿ ॥ |
| | ੧੫ | ੨ | ਪਾਰਸੁ[੬] ਪਰਸਿ[੭], ਪਰਸੁ[੮] ਪਰਸਿ[੯]; ਗੁਰਿ ਗੁਰੂ[੧੦] ਕਹਾਯਉ ॥ |
| | ੧੫ | ੨ | ਭਨਿ ਮਥੁਰਾ, ਮੂਰਤਿ ਸਦਾ ਥਿਰੁ; ਲਾਇ ਚਿਤੁ ਸਨਮੁਖ ਰਹਹੁ ॥ |
| | ੧੬ | ੨ | ਕਲਜੁਗਿ ਜਹਾਜੁ, ਅਰਜੁਨੁ ਗੁਰੂ;<br>ਸਗਲ ਸ੍ਰਿਸ੍ਟਿ ਲਗਿ ਬਿ-ਤਰਹੁ[੧੧] ॥ |
| | ੧੬ | ੩ | ਤਿਹ ਜਨ ਜਾਚਹੁ, ਜਗਤ੍ਰ ਪਰ ਜਾਨੀਅਤੁ; ਬਾਸੁਰ[੧੨] ਰਯਨਿ ਬਾਸੁ,<br>ਜਾ ਕੋ ਹਿਤੁ ਨਾਮ ਸਿਉ ॥ |
| | ੧੭ | ੩ | ਪਰਮ ਅਤੀਤੁ, ਪਰਮੇਸੁਰ ਕੈ ਰੰਗਿ ਰੰਗ੍ਯ੍ਯੌ ;<br>ਬਾਸਨਾ ਤੇ ਬਾਹਰਿ, ਪੈ ਦੇਖੀਅਤੁ ਧਾਮ ਸਿਉ ॥ |
| | ੧੯ | ੩ | ਮਥੁਰਾ ਕੋ ਪ੍ਰਭੁ, ਸ੍ਰਬ ਮਯ ਅਰਜੁਨ ਗੁਰੁ;<br>ਭਗਤਿ ਕੈ ਹੇਤਿ ਪਾਇ, ਰਹਿਓ ਮਿਲਿ ਰਾਮ ਸਿਉ ॥ (ਮੈ ਬੋਲੋ) |
| ੧੪੦੯ | ੧ | ੪ | ਅੰਤੁ ਨ ਪਾਵਤ, ਦੇਵ ਸਬੈ ਮੁਨਿ; ਇੰਦ੍ਰ ਮਹਾ ਸਿਵ ਜੋਗ ਕਰੀ ॥ |
| | ੩ | ੫ | ਜਗ ਅਉਰੁ ਨ ਯਾਹਿ, ਮਹਾਤਮ[੧੩] ਮੈ;<br>ਅਵਤਾਰੁ ਉਜਾਗਰੁ[੧੪], ਆਨਿ ਕੀਅਉ ॥ |
| | ੫ | ੫ | ਇਹ ਪਧਤਿ[੧੫] ਤੇ, ਮਤ ਚੂਕਹਿ ਰੇ ਮਨ;<br>ਭੇਦੁ ਬਿਭੇਦੁ[੧੬], ਨ ਜਾਨ ਬੀਅਉ[੧੭] ॥ |
| | ੭ | ੬ | ਕਲਿ ਘੋਰ ਸਮੁਦ੍ਰ ਮੈ, ਬੂਡਤ ਥੇ; ਕਬਹੂ ਮਿਟਿ ਹੈ ਨਹੀ, ਰੇ ਪਛੁਤਾਯਉ ॥ (ਪਛੁਤਾਇਅਉ ਬੋਲੋ) |
| | ੯ | ੭ | ਕਲਿ ਸਮੁਦ੍ਰ ਭਏ ਰੂਪ; ਪ੍ਰਗਟਿ, ਹਰਿ ਨਾਮ ਉਧਾਰਨੁ[੧੮] ॥ (ਚਾਲ ਵਾਸਤੇ) |

੧. ਸਰਿ = ਸਰ ਗਏ। ੨. ਕੰਮ। ੩. ਅੰਦਰ ਬਾਹਰ। ੪. ਪੈ ਗਈ। ੫. ਪੰਜਵੇਂ ਸਰੂਪ। ੬. ਸ੍ਰੀ ਗੁਰੂ ਨਾਨਕ ਸਾਹਿਬ ਜੀ। ੭. ਸ੍ਰੀ ਗੁਰੂ ਅੰਗਦ ਸਾਹਿਬ ਜੀ। ੮. ਸ੍ਰੀ ਗੁਰੂ ਅਮਰਦਾਸ ਸਾਹਿਬ ਜੀ। ੯. ਸ੍ਰੀ ਗੁਰੂ ਰਾਮਦਾਸ ਸਾਹਿਬ ਜੀ। ੧੦. ਗੁਰੂਆਂ ਦੇ ਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ। ੧੧. ਵਿਸ਼ੇਸ਼ ਕਰਕੇ। ੧੨. ਦਿਨ। ੧੩. ਪ੍ਰਤਾਪ ਵਾਲਾ। ੧੪. ਪ੍ਰਤੱਖ। ੧੫. ਟਕਸਾਲ, ਸੰਪ੍ਰਦਾਇ ਗੁਰ ਸਿੱਖੀ ਦੀ ਰਾਹ, ਤਰੀਕਾ, ਮਰਿਆਦਾ। ੧੬. ਭੇਦ ਤੋਂ ਰਹਿਤ ਹੋ ਕੇ। ੧੭. ਦੂਜਾ ਹੋਰ ਕੋਈ ਭੇਦ ਨਾ ਸਮਝੇ। ੧੮. ਕਲਜੁਗ ਸਮੁੰਦਰ ਦੇ ਵਿਚ ਜਹਾਜ਼ ਰੂਪ ਮਹਾਰਾਜ ਹੋਏ ਉਧਾਰਨ ਵਾਸਤੇ।

| ਅੰਗ | ਪੰਗਤੀ | ਸ਼ਬਦ | ਸਵਈਏ ਮਹਲੇ ਪੰਜਵੇਂ ਕੇ ੫ |
|---|---|---|---|
| ੧੪੦੯ | ੧੧ | ੭ | ਧਰਨਿ ਗਗਨ, ਨਵ ਖੰਡ ਮਹਿ; ਜੋਤਿ ਸ੍ਵਰੂਪੀ, ਰਹਿਓ ਭਰਿ ॥ (ਸੁਅਰੂਪੀ ਬੋਲੋ) |
| | ੧੨ | ੧ | ਅਜੈ ਗੰਗ ਜਲੁ ਅਟਲੁ; ਸਿਖ ਸੰਗਤਿ ਸਭ ਨਾਵੈ ॥ (ਅ-ਜੈ ਬੋਲੋ) |
| | ੧੩ | ੧ | ਨਿਤ ਪੁਰਾਣ ਬਾਚੀਅਹਿ; ਬੇਦ, ਬ੍ਰਹਮਾ ਮੁਖਿ ਗਾਵੈ ॥ |
| | ੧੩ | ੧ | ਅਜੈ ਚਵਰੁ ਸਿਰਿ ਢੁਲੈ; ਨਾਮੁ ਅੰਮ੍ਰਿਤੁ ਮੁਖਿ ਲੀਅਉ ॥ |
| | ੧੪ | ੧ | ਮਿਲਿ ਨਾਨਕ, ਅੰਗਦ ਅਮਰ ਗੁਰ; ਗੁਰੁ ਰਾਮਦਾਸੁ, ਹਰਿ ਪਹਿ ਗਯਉ ॥ |
| | ੧੫ | ੧ | ਹਰਿਬੰਸ[1], ਜਗਤਿ ਜਸੁ ਸੰਚਰ੍ਉ; ਸੁ ਕਵਣੁ ਕਹੈ, ਸ੍ਰੀ ਗੁਰੁ ਮੁਯਉ ॥ (ਸੰਚਰਿਅਉ ਬੋਲੋ) |
| | ੧੬ | ੨ | ਦੇਵ ਪੁਰੀ[2] ਮਹਿ ਗਯਉ; ਆਪਿ ਪਰਮੇਸ੍ਵਰ, ਭਾਯਉ ॥ |
| | ੧੭ | ੨ | ਰਹਸੁ[3] ਕੀਅਉ ਸੁਰ ਦੇਵ[4]; ਤੋਹਿ ਜਸੁ, ਜਯ ਜਯ ਜੰਪਹਿ ॥ (ਰਹਿਸੁ ਬੋਲੋ, ਜੈ ਜੈ ਬੋਲੋ) |
| | ੧੮ | ੨ | ਛਤ੍ਰੁ ਸਿੰਘਾਸਨੁ[5], ਪਿਰਥਮੀ; ਗੁਰ ਅਰਜੁਨ ਕਉ, ਦੇ ਆਇਅਉ ॥ |

੧. ਭੱਟ ਦਾ ਨਾਮ ਹੈ ਯਾ ਹਰਿ = ਸੂਰਜ ਦੀ ਬੰਸ ਸੋਢ ਬੰਸ ਦੇ। ੨. ਦੇਵ = ਪ੍ਰਕਾਸ਼ ਸਰੂਪ ਦੀ ਪੁਰੀ ਸੱਚਖੰਡ। ੩. ਪ੍ਰਸੰਨਤਾ। ੪. ਪ੍ਰਕਾਸ਼ ਸਰੂਪ ਦੇਵਤਿਆਂ ਦੇ ਰਾਜੇ ਅਕਾਲ ਪੁਰਖ ਦੇ। ੫. ਗੁਰਿਆਈ ਗੱਦੀ ਦਾ ਛੱਤ੍ਰ ਤੇ ਸਿੰਘਾਸਣ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | **ਸਲੋਕ, ਵਾਰਾਂ ਤੇ ਵਧੀਕ** |
| ੧੪੧੦ | ੩ | ੧ | ਸਲੋਕ, ਵਾਰਾਂ ਤੇ ਵਧੀਕ॥ ਮਹਲਾ ੧॥ |
| | ੪ | ੧ | ਉਤੰਗੀ[੧], ਪੈ[੨] ਓਹਰੀ[੩]; ਗਹਿਰੀ[੪] ਗੰਭੀਰੀ[੫]॥ (੨) ਪੈਓਹਰੀ[੬] |
| | ੪ | ੧ | ਸਸੁੜਿ, ਸੁਹੀਆ ਕਿਵ ਕਰੀ; ਨਿਵਣੁ ਨ ਜਾਇ ਥਣੀ॥ |
| | ੪ | ੧ | ਗਚੁ[੭] ਜਿ ਲਗਾ, ਗਿੜ[੮] ਵੜੀ[੯]; ਸਖੀਏ ਧਉਲਹਰੀ[੧੦]॥ |
| | | | (੨) ਗੜਿਵੜੀ[੧੧] |
| | ੫ | ੧ | ਸੇ ਭੀ ਢਹਦੇ ਡਿਠੁ ਮੈ; ਮੁੰਧ ਨ ਗਰਬੁ ਥਣੀ[੧੨]॥ |
| | ੫ | ੨ | ਸੁਣਿ ਮੁੰਧੇ ਹਰਣਾਖੀਏ[੧੩]; ਗੂੜਾ ਵੈਣੁ[੧੪] ਅਪਾਰੁ॥ |
| | ੬ | ੩ | ਜੇ ਤੂੰ ਤਾਰੂ ਪਾਣਿ; ਤਾਹੂ ਪੁਛੁ, ਤਿੜੰਨ[੧੫] ਕਲ[੧੬]॥ |
| | ੬ | ੩ | ਤਾਹੂ, ਖਰੇ ਸੁਜਾਣ; ਵੰਞਾਏਨ੍ਹੀ[੧੭] ਕਪਰੀ[੧੮]॥ (੨) ਵੰਞਾ ਏਨ੍ਹੀ[੧੯] |
| | ੬ | ੪ | ਝੜ[੨੦] ਝਖੜ[੨੧] ਓਹਾੜ[੨੨]; ਲਹਰੀ ਵਹਨਿ ਲਖੇ ਸਰੀ[੨੩]॥ *('ਲੱਖੇ' ਬੋਲੋ)* |
| | | | (੨) ਲਖੇਸਰੀ[੨੪]॥ |
| | ੧੦ | ੫ | ਨਾਨਕ; ਦੁਨੀਆ ਕੈਸੀ ਹੋਈ॥ |
| | ੧੧ | ੫ | ਸਾਲਕੁ[੨੫] ਮਿਤੁ; ਨ ਰਹਿਓ ਕੋਈ॥ |
| | ੧੨ | ੬ | ਹੈ ਹੈ ਕਰਿ ਕੈ; ਓਹਿ ਕਰੇਨਿ॥ |
| | ੧੨ | ੬ | ਨਾਨਕ; ਤਿਨ ਬਲਿਹਾਰੈ ਜਾਇ॥ |
| | ੧੪ | ੭ | ਸਹਸੈ ਜੀਅਰਾ, ਪਰਿ ਰਹਿਓ; ਮਾ ਕਉ[੨੬] ਅਵਰੁ ਨ ਢੰਗੁ॥ |
| ੧੪੧੧ | ੨ | ੯ | ਅਗਨਿ ਮਰੈ ਜਲੁ ਲੋੜਿ ਲਹੁ; ਵਿਣੁ ਗੁਰ ਨਿਧਿ ਜਲੁ ਨਾਹਿ॥ |
| | | | (੨) ਨਿਧਿਜਲੁ |
| | ੪ | ੧੦ | ਮਨੁ ਤਨੁ ਮੈਲਾ ਅਵਗੁਣੀ; ਚਿੰਜੁ ਭਰੀ ਗੰਧੀ ਆਇ॥ |
| | ੫ | ੧੦ | ਸਰਵਰੁ ਹੰਸਿ, ਨ ਜਾਣਿਆ; ਕਾਗ ਕੁਪੰਖੀ, ਸੰਗਿ॥ |
| | ੬ | ੧੩ | ਨਾਨਕ ਲਗੀ ਤੁਰਿ ਮਰੈ; ਜੀਵਣ, ਨਾਹੀ ਤਾਣੁ॥ |

੧. ਉਚੇ ਅੰਗ ਵੈਰਾਗ (ਜੈਨੀਆਂ) ਬਿਬੇਕ ਆਦਿਕ ਸਾਧਨ। ੨. ਗੁਰਾਂ ਦੇ ਚਰਨਾਂ ਤੇ। ੩. ਝੁਕਣਾ ਕਰੇ। ੪. ਨਿਰਹੱਲ। ੫. ਗੰਭੀਰਤਾ ਵਾਲੀ ਬ੍ਰਿਤੀ ਹੋ ਜਾਣੀ। ੬. ਥਣ, ਮੰਮਾ। ੭. ਵਰ ਰੂਪ ਚੂਨਾ। ੮. ਪਹਾੜ। ੯. ਹਵੇਲੀਆਂ ਸਨ। ੧੦. ਹਰੀ ਮੰਦਰ। ੧੧. ਉਚੇ ਪਹਾੜਾ ਸਮ। ੧੨. ਅਸਥਨ, ਸਾਧਨ। ੧੩. ਹਰਣਾਂ ਸਰੀਖੀ ਨੇਤਰਾਂ ਵਾਲੀ ਸੁਰਤੀ ਸਿੰਮ੍ਰਿਤੀ ਰੂਪ। ੧੪. ਬਚਨ। ੧੫. ਤਰਣਾ (ਵਾ) ਕਿਨਾਰਾ। ੧੬. ਜੁਗਤੀ। ੧੭. ਚਲੇ ਗਏ। ੧੮. ਲਹਿਰਾਂ ਕਾਮਾਦਿਕ। ੧੯. ਖ਼ਰਾਬ ਕੀਤਾ ਹੈ ਏਨ੍ਹਾਂ ਲਹਿਰਾਂ ਨੇ। ੨੦. ਲੋਭ ਦਾ। ੨੧. ਮੋਹ ਦਾ। ੨੨. ਹਙ੍ਹ ਕਾਮਾਦਿਕਾਂ ਦਾ। ੨੩. ਆਸਾ ਰੂਪ ਨਦੀ। ੨੪. ਲੱਖਾਂ ਹੀ। ੨੫. ਗਿਆਨਵਾਨ। ੨੬. ਮੇਰੇ ਤਾਈਂ।

| ਅੰਗ | ਪੰਗਤੀ | ਸ਼ਬਦ | ਸਲੋਕ ਵਾਰਾਂ ਤੇ ਵਧੀਕ |
|---|---|---|---|
| ੧੪੧੧ | ੧੦ | ੧੩ | ਪਿਰਮ ਪੈਕਾਮੁ[1] ਨ ਨਿਕਲੈ; ਲਾਇਆ ਤਿਨਿ ਸੁਜਾਣਿ ॥ |
| | ੧੨ | ੧੪ | ਭਾਂਡਾ, ਆਣਗੁ[2] ਰਾਸਿ; ਜਾਂ ਤਿਸੁ ਭਾਵਸੀ ॥ |
| | ੧੫ | ੧੫ | ਇਕਨਾ ਸਿਧਿ ਨ ਬੁਧਿ, ਨ ਅਕਲਿ ਸਰ; ਅਖਰ ਕਾ ਭੇਉ ਨ ਲਹੰਤਿ ॥ |
| ੧੪੧੨ | ੨ | ੨੦ | ਜਉ ਤਉ; ਪ੍ਰੇਮ ਖੇਲਣ ਕਾ ਚਾਉ ॥ |
| | ੭ | ੨੫ | ਸੀਤਾ ਲੈ ਗਇਆ ਦਹਸਿਰੋ; ਲਛਮਣ ਮੂਓ ਸਰਾਪਿ ॥ |
| | ੯ | ੨੬ | ਹਣਵੰਤਰੁ[3] ਆਰਾਧਿਆ; ਆਇਆ ਕਰਿ ਸੰਜੋਗੁ ॥ |
| | ੧੦ | ੨੬ | ਨਾਨਕ ਵੇ-ਪਰਵਾਹੁ ਸੋ; ਕਿਰਤੁ ਨ ਮਿਟਈ ਰਾਮ ॥ |
| | ੧੦ | ੨੭ | ਲਾਹੌਰ ਸਹਰੁ; ਜਹਰੁ ਕਹਰੁ ਸਵਾ ਪਹਰੁ ॥ |
| | ੧੧ | ੨੯ | ਲਾਹੌਰ ਸਹਰੁ; ਅੰਮ੍ਰਿਤਸਰੁ ਸਿਫਤੀ ਦਾ ਘਰੁ ॥ |
| | ੧੨ | ੨੯ | 'ਉਦੋਸਾਹੈ' ਕਿਆ ਨੀਸਾਨੀ; ਤੋਟਿ ਨ ਆਵੈ ਅੰਨੀ ॥ |
| | ੧੨ | ੨੯ | ਉਦੋਸੀਅ[4] ਘਰੇ ਹੀ ਵੁਠੀ[5]; ਕੁੜਿਈਂ[6] ਰੰਨੀ[7] ਧੰਮੀ[8] ॥ |
| | ੧੩ | ੨੯ | ਸਤੀ ਰੰਨੀ ਘਰੇ ਸਿਆਪਾ; ਰੋਵਨਿ ਕੂੜੀ ਕੰਮੀ ॥ *(ਸੱਤੀ ਬੋਲੋ)* |
| | ੧੪ | ੩੦ | ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ; ਨਾਨਕ, ਮੈ ਤਨਿ ਭੰਗੁ ॥ |
| | ੧੫ | ੩੦ | ਜਿਤੁ ਡਿਠੈ ਤਨੁ ਪਰਫੁੜੈ; ਚੜੈ 'ਚਵਗਣਿ' ਵੰਨੁ ॥ *('ਚਵੱਗਣਿ' ਬੋਲੋ)* |
| ੧੪੧੩ | ੧ | ੧ | ਸਲੋਕ ਮਹਲਾ ੩ |
| | ੨ | ੧ | ਅਭਿਆਗਤ[9] ਏਹ ਨ ਆਖੀਅਹਿ; ਜਿਨ ਕੈ ਮਨ ਮਹਿ ਭਰਮੁ ॥ *(ਅਭਿਆ-ਗਤ ਬੋਲੋ)* |
| | ੩ | ੩ | ਹੋਵਾ ਪੰਡਿਤੁ ਜੋਤਕੀ; ਵੇਦ ਪੜਾ ਮੁਖਿ ਚਾਰਿ ॥ |
| | ੪ | ੪ | ਬ੍ਰਹਮਣ ਕੈਲੀ[10], ਘਾਤੁ ਕੰਞਕਾ[11]; ਅਣਚਾਰੀ[12] ਕਾ ਧਾਨੁ[13] ॥ |
| | ੯ | ੬ | ਮਨਮੁਖਿ ਬੰਨ੍ਹਿ ਚਲਾਈਅਹਿ; ਨਾ ਮਿਲਹੀ, ਵਗਿ[14] ਸਗਿ ॥ *(ਸੱਗਿ ਨਹੀਂ ਬੋਲਣਾ, ਪੋਲਾ ਬੋਲਣਾ)* |
| | ੧੧ | ੭ | ਨਾਨਕ, ਸਚਾ ਏਕੁ ਦਰੁ; ਬੀਭਾ[15] ਪਰਹਰਿ[16] ਆਹਿ ॥ |

੧. ਤੀਰ। ੨. ਆਵੇਗਾ। ੩. ਹਨੂੰਮਾਨ। ੪. ਸਾਸ ਸਾਸ ਸੰਕਲਪਾਂ ਵਿਕਲਪਾਂ ਵਿਚ ਉਦੇ ਹੋਣ ਵਾਲਾ ਮਨ, ਉਹ ਵਿਸ਼ੇਸ਼ ਕਰਕੇ ਦੋਸ਼ਾਂ ਵਾਲਾ ਮਨ। ੫. ਸੰਸਾਰ ਰੂਪੀ ਘਰ ਵਸਦਾ ਹੈ। ੬. ਇੰਦ੍ਰੀਆਂ ਰੂਪ। ੭. ਮਨ ਦੀਆਂ ਪੰਜ ਬ੍ਰਿਤੀਆਂ ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿੰਮ੍ਰਤੀ, ਵਿਕਲਪ, ਆਸਾ ਤ੍ਰਿਸ਼ਨਾ। ੮. ਰੌਲਾ ਪਾਉਂਦੀਆਂ ਹਨ। ੯. ਅਤਿਥੀ। ੧੦. ਗਊ। ੧੧. ਲੜਕੀ ਘਾਤ = ਮਾਰਨ ਵਾਲਾ। ੧੨. ਧਰਮ ਦੇ ਸਰੇਸ਼ਟ ਤੋਂ ਰਹਿਤ ਖੋਟੇ ਕਰਮਾਂ ਵਾਲਾ। ੧੩. ਅੰਨ। ੧੪. ਬਗਲੇ ਸਗਿ = ਹੰਸਾਂ ਨਾਲ ਨਹੀਂ ਮਿਲ ਸਕਦੇ, ਵਾ ਵਗਿ = ਗਊਆਂ ਨਾਲ ਸਗਿ ਕੁਤੇ ਨਹੀਂ ਮਿਲ ਸਕਦੇ ਇਉਂ ਗੁਰਮੁਖਾਂ ਨਾਲ ਮਨਮੁਖ ਨਹੀਂ ਮਿਲ ਸਕਦੇ। ੧੫. ਦੂਜਾ। ੧੬. ਤਿਆਗ।

| ਅੰਗ | ਪੰਗਤੀ | ਸ਼ਬਦ | ਸਲੋਕ ਵਾਰਾਂ ਤੇ ਵਧੀਕ |
|---|---|---|---|
| ੧੪੧੫ | ੨ | ੨੦ | ਨਾਨਕ, ਬਿਨੁ ਨਾਵੈ ਮੈਲਿਆ ਮੁਏ; ਜਨਮੁ ਪਦਾਰਥੁ ਖੋਇ ॥ |
| ੧੪੧੬ | ੧ | ੨੭ | ਜਨ ਕੀ ਟੇਕ ਹਰਿ ਨਾਮੁ ਹਰਿ; ਬਿਨੁ ਨਾਵੈ, ਠਵਰ[1] ਨ ਠਾਉ ॥ |
| | ੬ | ੨੯ | ਅਸੀ ਖਤੇ ਬਹੁਤੁ ਕਮਾਵਦੇ; ਅੰਤੁ ਨ ਪਾਰਾਵਾਰੁ ॥ (ਖੱਤੇ ਨਾ ਬੋਲੋ) |
| | ੧੩ | ੩੧ | ਮਨਮੁਖੀਆ ਦੋਹਾਗਣੀ; ਆਵਣ ਜਾਣਿ ਮੁਈਆਸੁ ॥ |
| | ੧੯ | ੩੩ | ਅੰਤਰਿ ਆਇ ਵਸੈ; ਗੁਰ ਸਬਦੁ ਵੀਚਾਰੇ ਕੋਇ ॥ |
| ੧੪੧੭ | ੪ | ੩੪ | ਨਾਨਕ ਸਤਿਗੁਰਿ ਬੋਹਿਥੈ, ਵਡਭਾਗੀ ਚੜੈ; ਤੇ ਭਉਜਲਿ ਪਾਰਿ ਲੰਘਾਇ ॥ |
| | ੧੧ | ੩੮ | ਮਨਮੁਖਿ ਅਸਥਿਰੁ ਨਾ ਥੀਐ; ਮਰਿ ਬਿਨਸਿ ਜਾਇ ਖਿਨ ਵਾਰ ॥ |
| | ੧੪ | ੪੦ | ਲੋਭੀ ਕਾ ਵੇਸਾਹੁ ਨ ਕੀਜੈ; ਜੇ ਕਾ ਪਾਰਿ ਵਸਾਇ[2] ॥ |
| ੧੪੧੮ | ੩ | ੪੨ | ਗੁਰਮੁਖਾਂ ਕਰਾਂ ਉਪਰਿ[3], ਹਰਿ ਚੇਤਿਆ; ਸੇ ਪਾਇਨਿ ਮੋਖ ਦੁਆਰੁ ॥ |
| | ੬ | ੪੩ | ਨਾਨਕ ਕਰਤਾ ਕਰੇ; ਸੁ ਹੋਇ ॥ |
| | ੯ | ੪੫ | ਮਨਮੁਖੁ ਬਾਲਕੁ, ਬਿਰਧਿ ਸਮਾਨਿ ਹੈ; ਜਿਨਾ ਅੰਤਰਿ ਹਰਿ ਸੁਰਤਿ ਨਾਹੀ ॥ |
| | ੧੧ | ੪੫ | ਮਨਮੁਖ ਜੂਠਿ ਨ ਉਤਰੈ; ਜੇ ਸਉ ਧੋਵਣ ਪਾਇ ॥ |
| | ੧੭ | ੪੮ | ਗੁਰਮਤੀ, ਹਰਿ ਪਾਇਆ; ਮਾਇਆ ਮੋਹ ਪਰ-ਜਾਲਿ ॥ |
| ੧੪੧੯ | ੫ | ੫੧ | ਤਨੁ ਮਨੁ ਸਉਪੇ, ਜੀਅ ਸਉ ਭਾਈ; ਲਏ ਹੁਕਮਿ ਫਿਰਾਉ ॥ |
| | ੭ | ੫੧ | ਪੈਨ੍ਣੁ ਗੁਣ ਚੰਗਿਆਈਆ ਭਾਈ; ਅਪਣੀ ਪਤਿ ਕੇ ਸਾਦ ਆਪੇ ਖਾਇ ॥ |
| ੧੪੨੦ | ੧੫ | ੬੨ | ਵਡੜੇ ਝਾਲਿ ਝਲੁੰਭਲੈ[4]; ਨਾਵੜਾ ਲਈਐ ਕਿਸੁ ॥ |
| | ੧੬ | ੬੩ | ਹਰਹਟ[5] ਭੀ ਤੂੰ ਤੂੰ ਕਰਹਿ; ਬੋਲਹਿ ਭਲੀ ਬਾਣਿ[6] ॥ |
| ੧੪੨੧ | ੪ | ੬੬ | ਨਾਨਕ, ਹੁਕਮੁ ਵਰਤੈ ਖਸਮ ਕਾ; ਮਤਿ ਭਵੀ, ਫਿਰਹਿ ਚਲ ਚਿਤ[7] ॥ |
| | ੮ | ੧ | ਸਲੋਕ ਮਹਲਾ ੪ |
| | ੧੧ | ੨ | ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ; ਜਿਸਨੋ ਸਮਤੁ ਸਭ ਕੋਇ ॥ (ਸਮੱਤੁ ਨਹੀਂ ਬੋਲਣਾ) |
| | ੧੭ | ੪ | ਹਉ ਢੂਢੇਦੀ ਤਿਨ; ਸਜਣ ਸਚਿ ਸਵਾਰਿਆ ॥ |
| | ੧੮ | ੪ | ਦੇਂਦਾ, ਮੂੰ ਪਿਰੁ ਦਸਿ; ਹਰਿ ਸਜਣੁ ਸਿਰਜਣਹਾਰਿਆ ॥ |
| | ੧੯ | ੫ | ਹਉ ਖੜੀ ਨਿਹਾਲੀ ਪੰਧੁ[8]; ਮਤੁ ਮੂੰ[9] ਸਜਣੁ ਆਵਏ ॥ |
| | ੧੯ | ੫ | ਕੋ ਆਣਿ ਮਿਲਾਵੈ ਅਜੁ; ਮੈ, ਪਿਰੁ ਮੇਲਿ ਮਿਲਾਵਏ ॥ |

੧. ਠਹਿਰਨ ਨੂੰ ਯਾ ਲੋਕ ਪ੍ਰਲੋਕ ਵਿਚ। ੨. ਵਾਹ ਚਲੇ। ੩. ਮਾਤਾ ਦੇ ਗਰਭ ਦੇ ਇਕਰਾਰਾਂ ਅਨੁਸਾਰ ਲੋਕ ਛੰਡ ਤੋਂ ਉਪਰ ਹੋ ਗਏ। ੪. ਵਡੇ ਤੋਂ ਵਡੇ ਤੜਕੇ, (ਵਾ) ਮਨੁੱਖਾ ਜਨਮ। ੫. ਹਲਟ। ੬. ਬਾਣੀ। ੭. ਚੰਚਲ ਚਿਤ ਵਾਲਿਆਂ ਦੀ ਮਤ ਫਿਰ ਗਈ ਨਿਸਚੇ ਵਲੋਂ। ੮. ਰਸਤਾ। ੯. ਮੇਰਾ।

| ਅੰਗ | ਪੰਗਤੀ | ਸ਼ਬਦ | |
|---|---|---|---|
| | | | ਸਲੋਕ ਵਾਰਾਂ ਤੇ ਵਧੀਕ |
| ੧੪੨੨ | ੭ | ੮ | ਜਾ ਸਹੁ ਦੇਖਨਿ ਆਪਣਾ; ਨਾਨਕ, ਥੀਵਨਿ ਭੀ ਹਰੇ ॥ |
| | ੭ | ੯ | ਜਿਨ੍ਾ ਗੁਰਮੁਖਿ ਅੰਦਰਿ ਨੇਹੁ; ਤੈ ਪ੍ਰੀਤਮ ਸਚੈ ਲਾਇਆ ॥ |
| | ੮ | ੧੦ | ਗੁਰਮੁਖਿ, ਸਚੀ ਆਸਕੀ[1]; ਜਿਤੁ ਪ੍ਰੀਤਮੁ ਸਚਾ ਪਾਈਐ ॥ |
| ੧੪੨੩ | ੩ | ੧੮ | ਹੁਕਮੁ, ਵਰਤੁ ਨੇਮੁ ਸੁਚ ਸੰਜਮੁ; ਮਨ ਚਿੰਦਿਆ ਫਲੁ ਪਾਏ ॥ |
| | ੫ | ੧੯ | ਵਰਤ ਨੇਮੁ ਸੁਚ ਸੰਜਮੁ ਪੂਜਾ; ਪਾਖੰਡਿ ਭਰਮੁ ਨ ਜਾਇ ॥ |
| | ੧੯ | ੨੪ | ਨਾਨਕ ਹੁਕਮੈ ਬੂਝੈ, ਤਿਨਾ ਰਾਸਿ ਹੋਇ; ਸਤਿਗੁਰ ਤੇ, ਸੋਝੀ ਪਾਇ ॥ |
| ੧੪੨੪ | ੧੩ | ੨੮ | ਸਭੁ ਆਪੇ ਆਪਿ, ਵਰਤੈ ਕਰਤਾ; ਜੋ ਭਾਵੈ, ਸੋ ਨਾਇ ਲਾਇਆ ॥ |
| | ੧੪ | ੨੯ | ਮਨ ਅੰਤਰਿ ਹਉਮੈ ਰੋਗੁ; ਭ੍ਰਮਿ ਭੂਲੇ ਹਉਮੈ, ਸਾਕਤ ਦੂਰਜਨਾ ॥ |
| | ੧੫ | ੨੯ | ਨਾਨਕ ਰੋਗੁ ਗਵਾਇ; ਮਿਲਿ ਸਤਿਗੁਰ ਸਾਧੂ ਸਜਣਾ ॥ |
| ੧੪੨੫ | ੧ | ੧ | |
| | | | ਸਲੋਕ ਮਹਲਾ ੫ |
| | ੪ | ੩ | ਜੀਤੇ, ਪੰਚ ਬੈਰਾਈਆ; ਨਾਨਕ, ਸਫਲ ਮਾਰੂ ਇਹੁ ਰਾਗੁ ॥ |
| | ੬ | ੪ | ਜਾਂ[2] ਮੂੰ[3] ਇਕੁ[4], ਤ ਲਖ ਤਉ ਜਿਤੀ; ਪਿਨਣੇ ਦਰਿ ਕਿਤੜੇ[5] ॥ |
| | ੯ | ੭ | ਕਰੇ ਸੁ ਚੰਗਾ ਮਾਨਿ; ਦੁਯੀ[6], ਗਣਤ[7] ਲਾਹਿ[8] ॥ (ਦੁਇਈ ਬੋਲੋ) |
| | ੧੫ | ੧੧ | ਖੁਭੜੀ[9] ਕੁਥਾਇ[10]; ਮਿਠੀ[11] ਗਲਣਿ[12], ਕੁਮੰਤ੍ਰੀਆ[13] ॥ |
| | ੧੭ | ੧੩ | ਸੁਤੜੇ ਅਸੰਖ; ਮਾਇਆ ਝੂਠੀ ਕਾਰਣੇ ॥ |
| ੧੪੨੬ | ੧ | ੧੬ | ਦੂਜੀ ਛੋਡਿ ਕੁਵਾਟੜੀ; ਇਕਸ ਸਉ, ਚਿਤੁ ਲਾਇ ॥ |
| | ੨ | ੧੭ | ਤਿਹਟੜੇ[14] ਬਾਜਾਰ; ਸਉਦਾ ਕਰਨਿ ਵਣਜਾਰਿਆ[15] ॥ (ਤਿਹੱਟੜੇ ਬੋਲੋ) |
| | ੬ | ੨੧ | ਖੰਭ[16] ਵਿਕਾਂਦੜੇ ਜੇ ਲਹਾਂ; ਘਿੰਨਾ[17], ਸਾਵੀ ਤੋਲਿ[18] ॥ |
| | ੭ | ੨੨ | ਸਜਣੁ, ਸਚਾ ਪਾਤਿਸਾਹੁ; ਸਿਰਿ ਸਾਂਹਾਂ ਦੈ, ਸਾਹੁ ॥ |
| | ੮ | ੨੨ | ਜਿਸੁ ਪਾਸਿ ਬਹਿਠਿਆ[19], ਸੋਹੀਐ; ਸਭਨਾ ਦਾ ਵੇਸਾਹੁ[20] ॥ |

੧. ਪ੍ਰੀਤੀ। ੨. ਜਦੋਂ। ੩. ਮੇਰਾ। ੪. ਇਕ ਅਕਾਲ ਪੁਰਖ ਹੈ। ੫. ਤੇਰੇ ਜੈਸੇ ਕਿਤਨੇ ਲੱਖਾਂ ਹੀ ਮੇਰੇ ਦਰ ਤੇ ਪਿਨਣੇ = ਮੰਗਤੇ ਆਉਂਦੇ ਹਨ। ੬. ਦੂਸਰੀ। ੭. ਆਪਣੇ ਆਪ ਨੂੰ ਜਣੌਣਾ। ੮. ਮੇਟ ਦੇਹ। ੯. ਖੁਭ ਰਹੀ ਹੈ ਬ੍ਰਿਤੀ। ੧੦. ਕਸੂਤੀ ਜਗ੍ਹਾ ਕੁਸੰਗਤ। ੧੧. ਮਾਇਆ ਦੀ। ੧੨. ਖੁੱਭਣ, ਜਿਲ੍ਹਣ। ੧੩. ਖੋਟੇ ਮੰਤ੍ਰੀ ਕਾਮਾਦਿਕਾਂ ਦੀ ਸਲਾਹ ਕਰਕੇ। ੧੪. ਹਟਾਂ। ੧੫. ਸ੍ਰਵਣ ਮੰਨਣ ਨਿਧਿਆਸਣ ਦੇ। ੧੬. ਅਧਿਕਾਰੀ। ੧੭. ਖੰਭ ਜੇ ਵਿਕਦੇ ਮਿਲ ਜਾਣ ਵੈਰਾਗ ਬਿਬੇਕ ਪ੍ਰਾਪਤ ਕਰਾਂ। ੧੮. ਆਪਣੇ ਸਥੂਲ ਸਰੀਰ ਦੇ ਬਰਾਬਰ ਤੁਲਾ ਕੇ ਲੈ ਲਵਾਂ ਸੂਖਮ ਸਰੀਰ ਵਿਚ ਜੜ ਲਵਾਂ ਜਿਸ ਕਰ ਕੇ ਅਕਾਲ ਪੁਰਖ ਪਿਆਰੇ ਨੂੰ ਖੋਜ ਲਵਾਂ। ੧੯. ਇਸਥਿਤ ਹੋਇਆ। ੨੦. ਭਰੋਸੇ ਯੋਗ ਸਾਰਿਆਂ ਦੇ।

| ਅੰਗ | ਪੰਗਤੀ | ਸ਼ਬਦ | |
|---|---|---|---|
| ੧੪੨੬ | ੧੦ | ੧ | ## ਸਲੋਕ ਮਹਲਾ ੯ ॥ |
| | ੧੨ | ੩ | ਤਰਨਾਪੋ[੧] ਇਉ ਹੀ ਗਇਓ[੨]; ਲੀਓ, ਜਰਾ ਤਨੁ ਜੀਤਿ ॥ (ਤਰਨਾ-ਪੋ ਬੋਲੋ) |
| | ੧੬ | ੭ | ਤਨੁ ਧਨੁ ਜਿਹ ਤੋ-ਕਉ[੩] ਦੀਓ; ਤਾਂ ਸਿਉ ਨੇਹੁ ਨ ਕੀਨ ॥ |
| | ੧੭ | ੮ | ਤਨੁ ਧਨੁ ਸੰਪੈ, ਸੁਖ ਦੀਓ; ਅਰੁ ਜਿਹ ਨੀਕੇ ਧਾਮ ॥ |
| | ੧੯ | ੯ | ਸਭ ਸੁਖ ਦਾਤਾ, ਰਾਮੁ ਹੈ; ਦੂਸਰ ਨਾਹਿਨ ਕੋਇ ॥ |
| ੧੪੨੭ | ੧ | ੧੦ | ਜਿਹ ਸਿਮਰਤ ਗਤਿ ਪਾਈਐ; ਤਿਹਿ ਭਜੁ ਰੇ ਤੈ[੪] ਮੀਤ ॥ |
| | ੩ | ੧੨ | ਕਹੁ ਨਾਨਕ ਤਿਹ ਭਜੁ ਮਨਾ; ਭਉਨਿਧਿ ਉਤਰਹਿ ਪਾਰਿ ॥ |
| ੧੪੨੮ | ੨ | ੩੦ | ਕਹੁ ਨਾਨਕ ਬਿਨੁ ਹਰਿ ਭਜਨ; ਜੀਵਨ ਕਉਨੇ ਕਾਮ[੫] ॥ |
| | ੭ | ੩੫ | ਬਾਲ ਜੁਆਨੀ ਅਰੁ ਬਿਰਧ ਫੁਨਿ; ਤੀਨਿ ਅਵਸਥਾ ਜਾਨਿ ॥ |
| | ੮ | ੩੬ | ਕਰਣੋ ਹੁਤੋ[੬], ਸੁ ਨਾ ਕੀਓ; ਪਰਿਓ, ਲੋਭ ਕੈ ਫੰਧ ॥ |
| | ੧੦ | ੩੮ | ਨਰ ਚਾਹਤ ਕਛੁ ਅਉਰ; ਅਉਰੈ ਕੀ ਅਉਰੈ ਭਈ ॥ |
| | ੧੦ | ੩੮ | ਚਿਤਵਤ ਰਹਿਓ ਠਗਉਰ; ਨਾਨਕ ਫਾਸੀ ਗਲਿ ਪਰੀ ॥ |
| | ੧੫ | ੪੪ | ਏਕ ਭਗਤਿ ਭਗਵਾਨ; ਜਿਹ ਪ੍ਰਾਨੀ ਕੈ, ਨਾਹਿ ਮਨ ॥ |
| | ੧੬ | ੪੪ | ਜੈਸੇ, ਸੂਕਰੁ ਸੁਆਨ; ਨਾਨਕ, ਮਾਨੋ ਤਾਹਿ ਤਨੁ ॥ |
| | ੧੬ | ੪੫ | ਸੁਆਮੀ ਕੋ ਗ੍ਰਿਹੁ ਜਿਉ ਸਦਾ; ਸੁਆਨ ਤਜਤ ਨਹੀ ਨਿਤ ॥ |
| | ੧੯ | ੪੭ | ਸਿਰੁ ਕੰਪਿਓ, ਪਗ ਡਗਮਗੇ; ਨੈਨ, ਜੋਤਿ ਤੇ ਹੀਨ ॥ (੨) ਡਗ ਮਗੈ |
| ੧੪੨੯ | ੧ | ੪੮ | ਨਿਜ ਕਰਿ ਦੇਖਿਓ ਜਗਤੁ ਮੈ; ਕੋ ਕਾਹੂ ਕੋ ਨਾਹਿ ॥ |
| | ੬ | ੫੩ | ਬਲੁ ਛੁਟਕਿਓ, ਬੰਧਨ ਪਰੇ; ਕਛੂ ਨ ਹੋਤ ਉਪਾਇ ॥ |
| | ੭ | ੫੪ | ਬਲੁ[੭] ਹੋਆ ਬੰਧਨ ਛੁਟੇ; ਸਭ ਕਿਛੁ ਹੋਤ ਉਪਾਇ ॥ |
| | ੭ | ੫੪ | ਨਾਨਕ ਸਭੁ ਕਿਛੁ ਤੁਮਰੈ ਹਾਥ ਮੈ; ਤੁਮਹੀ, ਹੋਤ ਸਹਾਇ ॥ |
| | ੮ | ੫੫ | ਕਹੁ ਨਾਨਕ, ਇਹ ਬਿਪਤ[੮] ਮੈ; ਟੇਕ ਏਕ, 'ਰਘਨਾਥ'[੯] ॥ |

੧. ਜਵਾਨੀ ਪੁਣਾ। ੨. ਐਵੇਂ ਹੀ। ੩. ਤੁਝ ਕਉ। ੪. ਤੂੰ। ੫. ਕਿਸ ਕੰਮ। ੬. ਥਾਂ, ਕਰਨਾ ਸੀ। ੭. ਦਸਮ ਸ੍ਰੀ ਮੁਖਵਾਕ ਹੈ, ਪਟਨੇ ਸਾਹਿਬ ਗੁਰਦੁਆਰਾ ਮੈਣੀ ਸੰਗਤ ਵਿਖੇ ਜੋ ਬੀੜ ਆਪ ਜੀ ਨੇ ਲਿਖਾਈ ਹੈ ਉਸ ਵਿਚ ਮ: ੧੦ਵਾਂ ਹੈ, ਬਾਬੇ ਦੀਪ ਸਿੰਘ ਵਾਲੀ ਬੀੜ ਵਿਚ ਪਾਠ ਦਸਵਾਂ ਹੈ। ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿਚ ਭੀ ਇਕ ਦੋਹਰਾ ਕਲਗੀਧਰ ਵਲੋਂ ਉਚਾਰਨ ਕੀਤਾ ਲਿਖਿਆ ਹੈ ਛਾਪੇ ਦੀਆਂ ਬੀੜਾਂ ਵਿਚ ਇਹ ਨਿਸ਼ਾਨ ਨਹੀਂ ਹਨ। ੮. ਤਕਲੀਫ਼, ਵਕਤ। ੯. ਰਾਮ ਪ੍ਰਮੇਸ਼ਰ ਦਾ ਨਾਮ ਹੈ ਜੋ ਕਿਰਤਮ ਨਾਮਾਂ ਦੁਆਰਾ ਵਰਤਿਆ ਹੈ, ਜੇ ਰਾਮਚੰਦਰ ਬਾਬਤ ਕੋਈ ਵਰਤੇ ਤਾਂ 'ਰਾਮ ਗਇਓ ਰਾਵਨ ਗਇਓ' ਤੁਕ ਵਿਚ ਉਸ ਰਾਮਚੰਦਰ ਦੀ ਟੇਕ ਨਹੀਂ ਕੇਵਲ ਪ੍ਰਮੇਸ਼ਰ ਦੀ ਹੈ।

| ਅੰਗ | ਪੰਗਤੀ | ਸ਼ਬਦ | ਰਾਗਮਾਲਾ |
|---|---|---|---|
| ੧੪੨੯ | ੧੧ | ੧ | 'ਮੁੰਦਾਵਣੀ'[1] ਮਹਲਾ ੫॥ |
| | ੧੨ | ੧ | ਥਾਲ ਵਿਚਿ, ਤਿੰਨਿ ਵਸਤੂ ਪਈਓ; ਸਤੁ ਸੰਤੋਖੁ ਵੀਚਾਰੋ॥ |
| | ੧੪ | ੧ | ਸਲੋਕ ਮਹਲਾ ੫॥ |
| | ੧੪ | ੧ | ਤੇਰਾ ਕੀਤਾ ਜਾਤੋ ਨਾਹੀ; ਮੈਨੋ ਜੋਗੁ ਕੀਤੋਈ[2]॥ (ਕੀਤੋ-ਈ ਬੋਲੋ) |
| | ੧੫ | ੧ | ਤਰਸੁ ਪਇਆ ਮਿਹਰਾਮਤਿ[3] ਹੋਈ; ਸਤਿਗੁਰੁ ਸਜਣ ਮਿਲਿਆ॥ |
| | ੧੯ | ੧ | ਰਾਗਮਾਲਾ |
| | ੧੯ | ੧ | ਰਾਗ ਏਕ ਸੰਗਿ; ਪੰਚ ਬਰੰਗਨ॥ |
| | ੧੯ | ੧ | ਪ੍ਰਥਮ ਰਾਗ; ਭੈਰਉ ਵੈ[4] ਕਰਹੀ॥ |
| ੧੪੩੦ | ੧ | ੧ | ਪੰਚ ਰਾਗਨੀ; ਸੰਗਿ ਉਚਰਹੀ॥ (ਉੱਚਰਹੀ ਬੋਲੋ) |
| | ੧ | ੧ | ਪ੍ਰਥਮ ਭੈਰਵੀ; ਬਿਲਾਵਲੀ॥ |
| | ੧ | ੧ | ਪੁੰਨਿਆਕੀ ਗਾਵਹਿ; ਬੰਗਲੀ॥ ('ਗਾਵਹਿ' ਦੇਹਲੀ ਦੀਪਕ ਹੈ) |
| | ੧ | ੧ | ਪੁਨਿ ਅਸਲੇਖੀ ਕੀ; ਭਈ ਬਾਰੀ॥ |
| | ੨ | ੧ | ਪੰਚਮ ਹਰਖ; ਦਿਸਾਖ ਸੁਨਾਵਹਿ॥ |
| | ੪ | ੧ | ਦੁਤੀਆ; 'ਮਾਲਕਉਸਕ' ਆਲਾਪਹਿ॥ |
| | ੫ | ੧ | ਗੰਧਾਰੀ; ਸੀਹੁਤੀ ਉਚਾਰੀ॥ |
| | ੬ | ੧ | ਮਾਰੂ ਮਸਤਅੰਗ; ਮੇਵਾਰਾ॥ |
| | ੬ | ੧ | ਖਉਖਟ; ਅਉ ਭਉਰਾਨਦ ਗਾਏ॥ |
| | ੯ | ੧ | ਚੰਦ੍ਰਬਿੰਬ; ਮੰਗਲਨ ਸੁਹਾਏ॥ |

੧. ਬੁਝਾਰਤ, ਮੋਹਰ ਛਾਪ। ੨. ਆਪ ਦਾ ਕੀਤਾ ਹੋਇਆ ਉਪਕਾਰ ਜਾਣਿਆਂ ਨਹੀਂ ਸਾਨੂੰ ਆਪਣੇਂ ਜੋਗ = ਲਾਇਕ ਬਣਾ ਦਿੱਤਾ ਹੈ ਹੇ ਅਕਾਲ ਪੁਰਖ! ੩. ਮਿਣਤੀ ਤੋਂ ਰਹਿਤ ਮੇਹਰ ਹੋਈ ਜਾਂ ਮਿਹਰਬਾਨੀ। ੪. ਉਹ।

ੴ ਸਤਿਗੁਰ ਪ੍ਰਸਾਦਿ ॥

# ਰਾਗਮਾਲਾ

ਰਾਗਾਂ ਦੇ ਨਾਮ — ਪੰਜ ਪੰਜ ਇਸਤ੍ਰੀਆਂ ਤੇ ਅੱਠ ਅੱਠ ਪੁੱਤਰਾਂ ਦੇ ਨਾਮ

| | | | | | | | | | |
|---|---|---|---|---|---|---|---|---|---|
| ਭੈਰਉ | ਇਸਤ੍ਰੀਆਂ ਦੇ ਨਾਮ | | ਭੈਰਵੀ | ਬਿਲਾਵਲੀ | ਪੁਨਿਆਕੀ | ਬੰਗਲੀ | ਅਸਲੇਖੀ | | |
| | ਪੁੱਤਰਾਂ ਦੇ ਨਾਮ | ਪੰਚਮ | ਹਰਖ | ਦਿਸਾਖ | ਬੰਗਾਲਮ | ਮਧੁ | ਮਾਧਵ | ਲਲਤ | ਬਿਲਾਵਲ |
| ਮਾਲਕਉਸਕ | ਇਸਤ੍ਰੀਆਂ ਦੇ ਨਾਮ | | ਗੋਂਡਕਰੀ | ਦੇਵਗੰਧਾਰੀ | ਗੰਧਾਰੀ | ਸੀਹੁਤੀ | ਧਨਾਸਰੀ | | |
| | ਪੁੱਤਰਾਂ ਦੇ ਨਾਮ | ਮਾਰੂ | ਮਸਤ ਅੰਗ | ਮੇਵਾਰਾ[1] | ਪ੍ਰਬਲ ਚੰਡ | ਕਉਸਕ | ਉਭਾਰਾ | ਖਉਖਟ | ਭਉਰਾਨਦ |
| ਹਿੰਡੋਲ | ਇਸਤ੍ਰੀਆਂ ਦੇ ਨਾਮ | | ਤੇਲੰਗੀ | ਦੇਵਕਰੀ | ਬਸੰਤੀ | ਸੰਦੂਰ | ਅਹੀਰੀ | | |
| | ਪੁੱਤਰਾਂ ਦੇ ਨਾਮ | ਸੁਰਮਾਨੰਦ | ਭਾਸਕਰ | ਚੰਦ੍ਰ ਬਿੰਬ | ਮੰਗਲਨ[2] | ਸਰਸਬਾਨ | ਬਿਨੋਦਾ | ਬਸੰਤ | ਕਮੋਦਾ |
| ਦੀਪਕ | ਇਸਤ੍ਰੀਆਂ ਦੇ ਨਾਮ | | ਕਛੇਲੀ | ਪਟਮੰਜਰੀ | ਟੋਡੀ | ਕਾਮੋਦੀ | ਗੂਜਰੀ | | |
| | ਪੁੱਤਰਾਂ ਦੇ ਨਾਮ | ਕਾਲੰਕਾ | ਕੁੰਤਲ | ਰਾਮਾ | ਕਮਲਕੁਸਮ | ਚੰਪਕ | ਗਉਰਾ | ਕਾਨਰਾ | ਕਲ੍ਹਾਨਾ |
| ਸ੍ਰੀ ਰਾਗੁ | ਇਸਤ੍ਰੀਆਂ ਦੇ ਨਾਮ | | ਬੈਰਾਰੀ | ਕਰਨਾਟੀ | ਗਵਰੀ | ਆਸਾਵਰੀ | ਸਿੰਧਵੀ | | |
| | ਪੁੱਤਰਾਂ ਦੇ ਨਾਮ | ਸਾਲੂ | ਸਾਰਗ | ਸਾਗਰਾ | ਗੋਂਡ | ਗੰਭੀਰ | ਗੁੰਡ | ਕੁੰਭ | ਹਮੀਰ |
| ਮੇਘ ਰਾਗ | ਇਸਤ੍ਰੀਆਂ ਦੇ ਨਾਮ | | ਸੋਰਠਿ | ਗੋਂਡ | ਮਲਾਰੀ | ਆਸਾ | ਸੂਹਉ | | |
| | ਪੁੱਤਰਾਂ ਦੇ ਨਾਮ | ਬੈਰਾਧਰ | ਗਜਧਰ | ਕੇਦਾਰਾ | ਜਬਲੀਧਰ | ਨਟ | ਜਲਧਾਰਾ | ਸੰਕਰ | ਸਿਆਮਾ |

੧. ਪਾਠਾਂਤ੍ਰ—ਮਾਰੂ ਮਸਤ, ਅੰਗ ਮੇਵਾਰਾ, ਪ੍ਰਬਲ ਚੰਡ। ੨. ਮੰਗਲਨ ਦੀ ਜਗ੍ਹਾ ਕਈ ਗਿਆਨੀ 'ਸਰਸ' ਨੂੰ ਗਿਣਦੇ ਹਨ।

ੴ ਸਤਿਗੁਰ ਪ੍ਰਸਾਦਿ ॥

# ਪ੍ਰਾਰਥਨਾ

ਇਹ ਚੁਰਾਸੀ, ੬ ਰਾਗ, ੩੦ ਰਾਗਣੀਆਂ, ੪੮ ਪੁੱਤ੍ਰ, ਸਾਰੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪਾਉਣ ਸਮੇਂ ਉਤਸ਼ਾਹ ਨਾਲ ਆਪ ਗਾਏ ਸਨ, ਜਿਨ੍ਹਾਂ ਦਾ ਨਾਮ ਰਾਗਮਾਲਾ ਵਿਚ ਆਪ ਜੀ ਨੇ ਲਿਖਿਆ ਹੈ। ਰਾਗਮਾਲਾ ਪੜ੍ਹ ਕੇ ਮਹਾਰਾਜ ਜੀ ਨੇ ਸੰਪੂਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਇਆ ਅਤੇ ਆਗਿਆ ਕੀਤੀ ਜੋ ਰਾਗਮਾਲਾ ਪੜ੍ਹ ਕੇ ਭੋਗ ਪਾਵੇਗਾ ਉਹ ਚੌਰਾਸੀ ਲੱਖ ਜੂਨ ਦੇ ਗੇੜੇ ਵਿਚ ਨਹੀਂ ਆਵੇਗਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ '੧ੴ ਤੋਂ ਅਠਾਰਹ ਦਸ ਬੀਸ' ਤਕ ਆਪ ਲਿਖਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ 'ਤੇ ਸਦਾ ਵਾਸਤੇ ਬਿਰਾਜਮਾਨ ਕੀਤਾ, ਖ਼ਾਲਸਾ ਪੰਥ ਸੰਗਤ ਬਣਾਈ। ਸਤਿ ਸ੍ਰੀ ਅਕਾਲ।

## —ਉਥਾਨਕਾ—

ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਜਦ ਬਾਣੀ ਦੀ ਬੀੜ ਤਿਆਰ ਕਰ ਰਹੇ ਸਨ, ਆਪ ਜੀ ਨੇ ਮੁੰਦਾਵਣੀ ਲਿਖਵਾਈ। ਸੰਗਤਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ! ਆਪ ਬਾਣੀ ਦਾ ਭੋਗ ਪਾ ਰਹੇ ਹੋ, ਸਾਨੂੰ ਪਰੇਮ ਰੂਪੀ ਮਾਲਾ ਬਖ਼ਸ਼ੋ ਜਿਸ ਕਰਕੇ ਅਸੀਂ ਆਪ ਦੀ ਆਗਿਆ ਅਨੁਸਾਰ ਚਉਰਾਸੀਹ ਦੇ ਚੱਕ੍ਰ ਵਿਚ ਆਉਣ ਜਾਣ ਤੋਂ ਬਚ ਜਾਈਏ। ਸਤਿਗੁਰਾਂ ਨੇ ਸਿੱਖਾਂ ਦੀ ਬੇਨਤੀ ਪ੍ਰਵਾਨ ਕਰਕੇ 'ਰਾਗਮਾਲਾ' ਰਚੀ।

**ਨੋਟ** : ਸਿੱਖਾਂ ਵਲੋਂ ਪ੍ਰਸ਼ਨ ਤੇ ਸਤਿਗੁਰਾਂ ਵਲੋਂ ਉੱਤਰ ਹਨ

## ੧ੴ ਸਤਿਗੁਰ ਪ੍ਰਸਾਦਿ ॥

***ਅਰਥ*** : ੧—ਅਦ੍ਵੈਤ ਰੂਪ ਪ੍ਰਮੇਸ਼ਰ। ੴ—ਸਰਬ ਦਾ ਪ੍ਰਕਾਸ਼ਕ, ਉਚਾਰਨੇ ਮਾਤ੍ਰ ਸੇ ਰਖਿਆ ਕਰਨ ਵਾਲਾ। ਸਤਿ—ਤਿੰਨਾਂ ਕਾਲਾਂ ਵਿਚ ਨਾਸ ਹੋਣ ਤੋਂ ਰਹਿਤ। ਗੁਰ—ਅਗਿਆਨ ਦਾ ਨਾਸ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ, ਚੇਤਨ ਸਰੂਪ। ਪ੍ਰਸਾਦਿ—ਅਨੰਦ ਸਰੂਪ, ਕ੍ਰਿਪਾ ਦ੍ਰਿਸ਼ਟੀ ਕਰਨ ਵਾਲਾ। ਇਕ ਓਅੰਕਾਰ ਸਤਿਗੁਰੂ ਨਿਰੰਕਾਰ ਦੀ ਕ੍ਰਿਪਾ ਹੋਵੇ। ਵਾਹਿਗੁਰੂ ਜੀ ਸਹਾਇ।

## —ਰਾਗਮਾਲਾ—

ਰਾਗ—ਪ੍ਰੇਮ। ਮਾਲਾ—ਪੰਗਤੀ। ਪ੍ਰੇਮ ਰੂਪੀ ਮਾਲਾ। ਜਿਸਦੀ ਪੰਗਤੀ ਪੰਗਤੀ ਰੂਪ ਮਣਕੇ ਹਨ, ਪਰੇਮ ਰੂਪੀ ਸੂਤ ਹੈ, ਪੜ੍ਹਨਾ ਰੂਪ ਫੇਰਨੀ ਹੈ। ਜੋ ਭਾਵਨਾ ਸਹਿਤ ਪੜ੍ਹਦਾ ਪੜ੍ਹਦਾ ਅੰਦਰ ਵਸਾ ਲੈਂਦਾ ਹੈ ਉਹ ਚਉਰਾਸੀਹ ਦੇ ਗੇੜ ਵਿਚ ਆਉਣ ਜਾਣ ਤੋਂ ਬਚ ਜਾਂਦਾ ਹੈ।

**੧. ਪ੍ਰਸ਼ਨ : ਮਹਾਰਾਜ ! ਪੰਜੇ ਗਿਆਨ ਇੰਦ੍ਰੀਆਂ ਸ੍ਰੇਸ਼ਟ ਕਿਵੇਂ ਹੋਣ ?**
**ਉੱਤਰ : ਰਾਗ ਏਕ ਸੰਗਿ; ਪੰਚ ਬਰੰਗਨ ॥**

***ਪਦ ਅਰਥ :*** ਰਾਗ—ਪ੍ਰੇਮ। ਏਕ—ਅਦ੍ਵੈਤ ਵਾਹਿਗੁਰੂ। ਸੰਗਿ—ਨਾਲ। ਪੰਚ—ਪੰਜ। ਬਰੰਗਨ—(ਬਰਅੰਗਨ) ਸਰੇਸ਼ਟ ਨਾਰੀਆਂ ਭਾਵ ਗਿਆਨ ਇੰਦ੍ਰੀਆਂ।

***ਅਰਥ :*** ਇਕ ਵਾਹਿਗੁਰੂ ਨਾਲ ਪਰੇਮ ਲਾਉਣ ਕਰ ਕੇ ਪੰਜ ਗਿਆਨ ਇੰਦ੍ਰੀਆਂ (ਰਸਨਾ, ਨੇਤ੍ਰ, ਤੁਚਾ, ਨੱਕ, ਕੰਨ) ਸ਼ਰੇਸ਼ਟ ਹੋ ਜਾਂਦੀਆਂ ਹਨ।

**ਪ੍ਰਮਾਣ : ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥**
**ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥**
**ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥**

*(ਸਲੋਕ ਮਹਲਾ ੧ ॥ ਮਾਰੂ ਵਾਰ ਪਹਿਲੀ, ਸਲੋਕ ੧੫ਵਾਂ)*

**੨. ਪ੍ਰਸ਼ਨ : ਇਕ ਵਾਹਿਗੁਰੂ ਨੂੰ ਕੌਣ ਆਖਦਾ ਹੈ ?**
**ਉੱਤਰ : ਸੰਗਿ ਅਲਾਪਹਿ; ਆਠਉ ਨੰਦਨ ॥**

***ਪਦ ਅਰਥ :*** ਸੰਗਿ—ਸੰਗਤਿ। ਅਲਾਪਹਿ—ਉਚਾਰਦੀ ਹੈ। ਆਠਉ—ਅੱਠੇ ਪਹਿਰ। ਨੰਦਨ—ਪੁਤ੍ਰ (ਜਗਤ)।

***ਅਰਥ :*** ਸਤਿਸੰਗਤਿ ਅਠੇ ਪਹਿਰ (ਉਸ ਅਕਾਲ ਨੂੰ) ਜਿਸਦਾ ਜਗਤ ਪੁਤ੍ਰ ਹੈ, ਉਚਾਰਦੀ ਹੈ।

**ਪ੍ਰਮਾਣ : ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥**

*(ਮਾਝ ਦਿਨ ਰੈਣਿ ਮਹਲਾ ੫)*

**੩. ਪ੍ਰਸ਼ਨ : ਪਹਿਲੇ ਪ੍ਰਮੇਸ਼ਰ ਨਾਲ ਪ੍ਰੇਮ ਕਿਵੇਂ ਕਰੀਦਾ ਹੈ ?**
**ਉੱਤਰ : ਪ੍ਰਥਮ ਰਾਗ; ਭੈਰਉ ਵੈ ਕਰਹੀ ॥**

***ਪਦ ਅਰਥ :*** ਪ੍ਰਥਮ—ਪਹਿਲੇ। ਭੈਰਉ (ਭੈ-ਰਉ) ਡਰ ਵਿਚ ਰਚ ਕੇ।ਵੈ—ਓਸ। ਕਰਹੀ—ਕਰੀਏ।

***ਅਰਥ :*** ਪਹਿਲਾਂ ਭੈ ਵਿਚ ਰਚਕੇ ਓਸ ਹਰੀ ਨਾਲ ਪਰੇਮ ਕਰੀਏ।

**ਪ੍ਰਮਾਣ : ਨਾਨਕ ਜਿਨ ਮਨ ਭਉ ਤਿਨਾ ਮਨਿ ਭਾਉ ॥**

*(ਆਸਾ ਦੀ ਵਾਰ, ਸਲੋਕ ਮਹਲਾ ੧, ਅੰਗ ੪੬੫)*

**੪. ਪ੍ਰਸ਼ਨ : ਹਰੀ ਨੂੰ ਕਿਵੇਂ ਉਚਾਰੀਏ ?**
**ਉੱਤਰ : ਪੰਚ ਰਾਗਨੀ; ਸੰਗਿ ਉਚਰਹੀ ॥** *(ਉੱਚਰਹੀ ਬੋਲੋ)*

***ਪਦ ਅਰਥ :*** ਪੰਚ—ਸਰੇਸ਼ਟ। ਰਾਗਨੀ—ਪ੍ਰੀਤੀ। ਸੰਗਿ—ਨਾਲ।

***ਅਰਥ :*** ਸਰੇਸ਼ਟ ਪ੍ਰੀਤੀ ਨਾਲ ਹਰੀ ਨੂੰ ਉਚਾਰੀਏ।

**ਪ੍ਰਮਾਣ ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥** *(ਆਸਾ ਮਹਲਾ ੫)*

੫. **ਪ੍ਰਸ਼ਨ : ਅਨੰਦ ਕਿਵੇਂ ਹੋਵੇ ?**
**ਉੱਤਰ : ਪ੍ਰਥਮ; ਭੈਰਵੀ, ਬਿਲਾਵਲੀ ॥**

***ਪਦ ਅਰਥ :*** ਪ੍ਰਥਮ—ਆਦਿ। ਭੈਰਵੀ—(ਭੈ-ਰਵੀ) ਭੈ ਵਿਚ ਰਚੀਏ। ਬਿਲਾਵਲੀ—ਆਨੰਦੀ।

***ਅਰਥ :*** ਆਦਿ (ਜਨਮ) ਤੋਂ ਲੈ ਕੇ ਭੈ ਵਿਚ ਰਚੀਏ ਤਾਂ (ਪ੍ਰਮੇਸ਼ਰ ਦੇ) ਆਨੰਦ ਵਾਲੇ ਹੋਈਦਾ ਹੈ।

**ਪ੍ਰਮਾਣ : ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥**
**ਵਾ : ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥**

*(ਅਨੰਦੁ ਸਾਹਿਬ)*

੬. **ਪ੍ਰਸ਼ਨ : ਦ੍ਵੈਤ ਕਿਵੇਂ ਗਲਦੀ ਹੈ ?**
**ਉੱਤਰ : ਪੁੰਨਿਆਕੀ ਗਾਵਹਿ; ਬੰਗਲੀ ॥**

*('ਗਾਵਹਿ' ਦੇਹਲੀ ਦੀਪਕ ਹੈ)*

***ਪਦ ਅਰਥ :*** ਪੁਨਿਆਕੀ—ਪੁੰਨਵਾਨਾਂ ਦੀ ਬੁਧੀ। ਬੰਗਲੀ—(ਬੰ-ਗਲੀ) ਦ੍ਵੈਤ ਗਲ ਗਈ ਹੈ।

***ਅਰਥ :*** ਜਿਨ੍ਹਾਂ ਪੁੰਨਵਾਨਾਂ ਦੀ ਬੁਧੀ ਹਰੀ ਨੂੰ ਗਾਉਂਦੀ ਹੈ ਤਿਨ੍ਹਾਂ ਦੀ ਦ੍ਵੈਤ ਗਲ ਗਈ ਹੈ।

**ਪ੍ਰਮਾਣ : ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥**

*(ਗਉੜੀ ਸੁਖਮਨੀ ਮਹਲਾ ੫ ਤੀਜੀ ਪਉੜੀ, ਪਹਿਲੀ ਅਸਟਪਦੀ)*

੭. **ਪ੍ਰਸ਼ਨ : ਬ੍ਰਿਤੀ ਦਾ ਨਾਮ ਵਿਚ ਪ੍ਰਵਾਹ ਕਿਵੇਂ ਪਵੇ ?**
**ਉੱਤਰ : ਪੁਨਿ ਅਸਲੇਖੀ ਕੀ; ਭਈ ਬਾਰੀ ॥**

***ਪਦ ਅਰਥ***: ਪੁਨਿ—ਪਵਿੱਤ੍ਰ। ਅਸਲੇਖੀ—(ਅਸ ਲੇਖੀ) ਸ਼ੁਧ ਸਰੂਪ, ਲਿਖਿਆ। ਬਾਰੀ—ਨਦੀ। ਕੀ—ਦੀ।

***ਅਰਥ :*** ਜਿਨ੍ਹਾਂ ਨੇ ਗੁਰਾਂ ਦੁਆਰਾ ਸ਼ੁਧ ਸਰੂਪ ਨੂੰ ਰਿਦੇ ਵਿਚ ਲਿਖਿਆ ਹੈ, ਤਿਨ੍ਹਾਂ ਦੀ ਬ੍ਰਿਤੀ ਨਦੀ ਦੀ ਨਿਆਈਂ ਨਾਮ ਦੇ ਪ੍ਰਵਾਹ ਵਿਚ ਪਵਿੱਤ੍ਰ ਹੋ ਗਈ ਹੈ।

**ਪ੍ਰਮਾਣ : ਲੇਖਾ ਲਿਖੀਐ ਮਨ ਕੈ ਭਾਇ ॥** *(ਸਾਰੰਗ ਕੀ ਵਾਰ, ਮ: ੪)*

੮. **ਪ੍ਰਸ਼ਨ : ਮਨ ਦੀਆਂ ਬ੍ਰਿਤੀਆਂ ਅਧੀਨ ਕਿਵੇਂ ਹੋਣ ?**
**ਉੱਤਰ : ਏ ਭੈਰਉ ਕੀ; ਪਾਚਉ ਨਾਰੀ ॥**

***ਪਦ ਅਰਥ :*** ਏ—ਇਸ ਤਰ੍ਹਾਂ। ਪਾਚਉ—ਪੰਜੇ। ਨਾਰੀ—ਬ੍ਰਿਤੀਆਂ ਰੂਪੀ ਇਸਤ੍ਰੀਆਂ।

***ਅਰਥ :*** ਇਸ ਤਰ੍ਹਾਂ ਭੈ ਵਿਚ ਰਹਿਣ ਵਾਲਿਆਂ ਸਿੱਖਾਂ ਦੀਆਂ ਪੰਜੇ—ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿਮ੍ਰਿਤੀ, ਵਿਕਲਪ। ੧. ਪ੍ਰਮਾਣ—ਦਿਸਣ ਵਾਲੇ ਪਦਾਰਥਾਂ ਵਿਚ ਮਨ ਦੀ ਬ੍ਰਿਤੀ ਦਾ ਲਗਣਾ। ੨. ਵਿਪਰਜੇ—ਗੁਰੂ ਆਗਿਆ ਤੋਂ ਉਲਟਾ ਸੁਭਾਉ। ੩. ਨਿੰਦ੍ਰਾ—ਨੀਂਦ ਸੁਖੋਪਤ ਅਵਸਥਾ। ੪. ਸਿਮ੍ਰਿਤੀ—ਪਿਛਲੇ ਕੀਤੇ ਕੰਮਾਂ ਦਾ ਚੇਤਾ। ੫. ਵਿਕਲਪ—ਦੂਜੀ ਕਲਪਨਾ। ਕਮਾਈ ਥੋੜ੍ਹੀ, ਫਲ ਦੀ ਇੱਛਾ ਬਹੁਤੀ ਏਹ ਮਨ ਦੀਆਂ ਪੰਜ ਬ੍ਰਿਤੀਆਂ ਨਾਰੀ ਦੀ ਨਿਆਈਂ ਅਧੀਨ ਹੋ ਗਈਆਂ ਹਨ।

**ਪ੍ਰਮਾਣ : ਗੁਰ ਪ੍ਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥**
**ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥** *(ਸੋਰਠਿ ਕੀ ਵਾਰ, ਸਲੋਕ ੬ਵਾਂ)*

**੯. ਪ੍ਰਸ਼ਨ : ਪੰਜਾਂ ਤੱਤਾਂ ਦੀ ਧਾਰਨਾ ਕਹੋ ?**

**ਉੱਤਰ : ਪੰਚਮ ਹਰਖ; ਦਿਸਾਖ ਸੁਨਾਵਹਿ ॥**

***ਪਦ ਅਰਥ :*** ਪੰਚਮ—(ਪੰਚ-ਮ) ਪੰਜ ਤੱਤ ਮੈ। ਹਰਖਦਿ—ਅਨੰਦਾਇਕ। ਸਾਖ—ਸਾਖੀ।

***ਅਰਥ :*** ਪੰਜਾਂ ਤੱਤਾਂ ਦੀ ਧਾਰਨਾ (ਪਾਣੀ ਦੀ ਨਿਆਈਂ ਨਿਰਮਲ, ਧਰਤੀ ਦੀ ਤਰ੍ਹਾਂ ਖਿਮਾ, ਪਉਣ ਦੀ ਤਰ੍ਹਾਂ ਨਿਰਲੇਪ, ਅਗਨ ਦੀ ਤਰ੍ਹਾਂ ਪ੍ਰਕਾਸ਼ਵਾਨ, ਅਕਾਸ਼ ਦੀ ਨਿਆਈਂ ਨਿਰਖੋਭਤਾ ਅਫੁਰ) ਮੈਂ ਅਨੰਦਾਇਕ ਸਾਖੀ ਚੇਤਨ ਕੋ ਸੁਣਾਂਵਦੇ ਹਨ।

**ਪ੍ਰਮਾਣ : ਸਹਨ ਸੀਲ ਪਵਨ ਅਰ ਪਾਣੀ, ਬਸੁਧਾ ਖਿਮਾ ਨਿਭਰਾਤੇ ॥**

*(ਮਾਰੂ ਮਹਲਾ ੫ ਸ਼ਬਦ ੪)*

**ਵਾ : ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥**
**ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥**
**ਮਨ ਮੇਰੇ ਰਾਮ ਰਉ ਨਿਤ ਨੀਤਿ ॥**
**ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ ॥੧॥ਰਹਾਉ॥**
**ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ ॥**
**ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰ ॥੨॥**
**ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ ॥**
**ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ ॥੩॥**
**ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ ॥**
**ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ ॥੪॥**
**ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ ॥**
**ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ ॥੫॥**
**ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥**
**ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥੬॥**
**ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥**
**ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥੭॥**
**ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ ॥**
**ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥੮॥੩॥**

*(ਮਾਰੂ ਮਹਲਾ ੫ ਅਸਟਪਦੀਆ)*

**੧੦. ਪ੍ਰਸ਼ਨ : ਮਾਇਆ ਦੇ ਪਤੀ ਨੂੰ ਰਿਦੇ ਵਿਚ ਕਿਵੇਂ ਗਾਵੇ ?**

**ਉੱਤਰ : ਬੰਗਾਲਮ ਮਧੁ ਮਾਧਵ; ਗਾਵਹਿ ॥**

***ਪਦ ਅਰਥ :*** ਬੰਗਾਲਮ—(ਬੰ-ਗਾਲ) ਬੰ-ਦ੍ਵੈਤ। ਗਾਲ—ਗਾਲ ਕੇ। ਮ—ਵਿਚ। ਮਧੁ—ਹਿਰਦੇ। ਮਾਧਵ—ਮਾਇਆ ਦਾ ਪਤੀ।

**ਅਰਥ :** ਗੁਰਮੁਖ ਦ੍ਵੈਤ ਨੂੰ ਗਾਲ ਕੇ ਰਿਦੇ ਵਿਚ ਮਾਇਆ ਦੇ ਪਤੀ ਨੂੰ ਗਾਂਵਦੇ ਹਨ।

**ਪ੍ਰਮਾਣ : ਦੁਬਿਧਾ ਮਾਰਿ ਹਰਿ ਮਨਿ ਵਸਾਈ॥**

*(ਧਨਾਸਰੀ ਮ: ੩, ਸ਼ਬਦ ੧)*

**੧੧. ਪ੍ਰਸ਼ਨ : ਪ੍ਰਮੇਸ਼ਰ ਫਲ ਪ੍ਰਦਾਤਾ ਕਿਵੇਂ ਜਾਣੀਏ ?**

**ਉੱਤਰ : ਲਲਤ ਬਿਲਾਵਲ ਗਾਵਹੀ; ਅਪੁਨੀ ਅਪੁਨੀ ਭਾਂਤਿ॥**

**ਪਦ ਅਰਥ :** ਲਲਤ—ਸੁੰਦਰ। ਬਿਲਾਵਲ—ਅਨੰਦ। ਅਪੁਨੀ ਅਪੁਨੀ—ਆਪਣੇ ਆਪਣੇ ਅਧਿਕਾਰ ਪੂਰਬਕ। ਭਾਂਤਿ—ਤਰ੍ਹਾਂ, ਵਜ੍ਹਾ।

**ਅਰਥ :** ਸੁੰਦਰ ਪ੍ਰਮੇਸ਼ਰ ਨੂੰ ਅਨੰਦ ਸਹਿਤ ਗਾਵਦੇ ਹਨ। ਕਰਮ ਕਾਂਡੀ ਆਪਣੇ ਕਰਮ ਫਲ ਦਾ ਪ੍ਰਦਾਤਾ ਰੂਪ ਤਰ੍ਹਾਂ ਸੇ। ਭਗਤ ਭਗਤੀ ਦੀ ਤਰ੍ਹਾਂ ਸੇ ਅਤੇ ਗਿਆਨੀ ਬ੍ਰਿਤੀ ਦਾ ਪ੍ਰਕਾਸ਼ਕ ਜਾਣ ਕੇ ਇਉਂ ਜਾਣੀਏ।

**ਪ੍ਰਮਾਣ : ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾਕੈ ਵਸਿ ਹੈ ਕਾਮਧੇਨਾ॥**

*(ਧਨਾਸਰੀ ਮਹਲਾ ੪, ਸ਼ਬਦ ੧੨ਵਾਂ)*

**੧੨. ਪ੍ਰਸ਼ਨ : ਅਧਿਕਾਰੀ ਕੌਣ ਹੈ ?**

**ਉੱਤਰ : ਅਸਟ ਪੁਤ੍ਰ ਭੈਰਵ ਕੇ; ਗਾਵਹਿ ਗਾਇਨ ਪਾਤ੍ਰ॥**

**ਪਦ ਅਰਥ :** ਅਸਟ—ਅੱਠ। ਪੁਤ੍ਰ—ਅਧੀਨ। ਭੈਰਵ (ਭੈ-ਰਵ)—ਭੈ ਵਿਚ ਰਚ ਕੇ।

**ਅਰਥ :** ਜਿਨ੍ਹਾਂ (ਸੰਤਾਂ) ਦੇ ਇਹ ਅੱਠੇ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਰਜੋ, ਸਤੋ, ਤਮੋ) ਪੰਜ ਵਿਕਾਰ ਤੇ ਤਿੰਨ ਗੁਣ ਅਧੀਨ ਹੋ ਗਏ, ਓਹ ਭੈ ਵਿਚ ਰਚ ਕੇ ਗਾਉਣ ਯੋਗ ਪ੍ਰਮੇਸ਼ਰ ਨੂੰ ਗਾ ਕੇ ਅਧਿਕਾਰੀ ਹੋਏ ਹਨ।

**ਪ੍ਰਮਾਣ : ਪਾਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ॥** *(ਸਲੋਕ ਕਬੀਰ ਜੀ ੪੨ਵਾਂ)*

**ਤ੍ਰਿਤੀਆ ਤੀਨੇ ਸਮ ਕਰਿ ਲਿਆਵੈ॥** *(ਗਉੜੀ ਕਬੀਰ ਜੀ)*

**੧੩. ਪ੍ਰਸ਼ਨ : ਸ਼ੰਕਾ ਕਿਵੇਂ ਮਿਟੇ ?**

**ਉੱਤਰ : ਦੁਤੀਆ; ਮਾਲਕਉਸਕ ਆਲਾਪਹਿ॥**

**ਪਦ ਅਰਥ :** ਦੁਤੀਆ—ਦ੍ਵੈਤ। ਮਾਲ—ਮਲ ਕੇ। ਕਉਸਕ (ਕਉ ਸਕ), ਕਉ—ਕਿਉਂ; ਸਕ—ਸ਼ੰਕਾ।

**ਅਰਥ :** ਜੋ ਦ੍ਵੈਤ ਨੂੰ ਮਲ ਦਿੰਦੇ ਹਨ ਉਹ ਕਿਸ ਵਾਸਤੇ ਸ਼ੰਕਾ ਉਚਾਰਨ ਭਾਵ ਕੋਈ ਵੀ ਸ਼ੰਕਾ ਨਹੀਂ ਰਹਿੰਦੀ।

*(ਗਉੜੀ ਥਿਤੀ ਕਬੀਰ ਜੀ)*

**ਪ੍ਰਮਾਣ : ਦੁਬਿਧਾ ਮੇਟਿ ਖਿਮਾ ਗਹਿ ਰਹਹੁ॥**

**੧੪. ਪ੍ਰਸ਼ਨ : ਕਾਮ ਇੰਦ੍ਰੀਆਂ ਕਿਵੇਂ ਰੁਕਣ ?**

**ਉੱਤਰ : ਸੰਗਿ ਰਾਗਨੀ; ਪਾਚਉ ਥਾਪਹਿ॥**

***ਪਦ ਅਰਥ :*** ਸੰਗਿ—ਨਾਲ। ਰਾਗਨੀ—ਪ੍ਰੀਤੀ। ਪਾਚਉ—ਪੰਜ ਕਰਮ ਇੰਦ੍ਰੀਆਂ। ਥਾਪੈ—ਰੋਕਣਾ, ਇਸਥਿਤ।

***ਅਰਥ :*** ਪੰਜ ਕਰਮ ਇੰਦ੍ਰੀਆਂ ਨੂੰ ਪ੍ਰੀਤੀ ਦੇ ਨਾਲ (ਗੁਰਮੁਖ) ਰੋਕਦੇ ਹਨ।

ਪ੍ਰਮਾਣ : **ਪਾਂਚਉ ਇੰਦ੍ਰੀ ਨਿਗ੍ਰਹ ਕਰਈ॥ ਪਾਪ ਪੁੰਨ ਦੋਊ ਨਿਰਵਰਈ॥**

*(ਗਉੜੀ ਬਾਵਨ ਅਖਰੀ ਕਬੀਰ ਜੀ)*

**੧੫. ਪ੍ਰਸ਼ਨ : ਭਗਤੀ ਦੀ ਸੁਗੰਧੀ ਕਿਵੇਂ ਆਵੇ ?**
**ਉੱਤਰ : ਗੌਡਕਰੀ; ਅਰੁ ਦੇਵਗੰਧਾਰੀ॥**

***ਪਦ ਅਰਥ :*** ਗੌਂਡ—ਵਿਚਾਰ। ਕਰੀ—ਕਰਦੇ। ਦੇਵ—ਪ੍ਰਕਾਸ਼। ਗੰਧਾਰੀ—ਸੁਗੰਧੀ।

***ਅਰਥ :*** ਜੋ ਵਿਚਾਰ ਕਰਦੇ ਹਨ ਓਹ ਬਹੁੜੋ ਪ੍ਰਕਾਸ਼ ਸਰੂਪ ਦੀ (ਭਗਤੀ ਰੂਪ) ਸੁਗੰਧੀ ਵਾਲੇ ਹਨ।

ਪ੍ਰਮਾਣ : **ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ॥**

*(ਸਿਰੀਰਾਗੁ ਅਸਟਪਦੀਆ, ਮ: ੩, ਛੇਵੀਂ ਅਸਟਪਦੀ)*

**ਨਾਮੈ ਸੁਰਤਿ ਵਜੀ ਹੈ ਦਹਦਿਸਿ ਹਰਿ ਮੁਸਕੀ ਮੁਸਕ ਗੰਧਾਰੇ॥**

*(ਨਟ ਅਸਟਪਦੀਆ ਮ: ੪ ਦੂਜੀ ਅਸਟਪਦੀ)*

**੧੬. ਪ੍ਰਸ਼ਨ : ਗਿਆਨ ਦਾ ਕਥਨ ਕਹੋ ?**
**ਉੱਤਰ : ਗੰਧਾਰੀ ਸੀਹੁਤੀ; ਊਚਾਰੀ॥**

***ਪਦ ਅਰਥ :*** ਗੰਧਾਰੀ (ਗੰਧ-ਆਰੀ)—ਦੁਰਗੰਧ ਵੈਰੀ। ਸੀਹੁਤੀ (ਸੀ-ਹੁਤੀ)—ਹੁੰਦੀ ਸੀ।

***ਅਰਥ :*** ਜੋ (ਗਿਆਨ) ਵਿਸ਼ੇ ਦੁਰਗੰਧ ਦਾ ਵੈਰੀ ਹੈ, ਸੰਤਾਂ ਦੀ (ਬੁਧੀ) ਤਿਸ ਨੂੰ ਉਚਾਰਦੀ ਹੁੰਦੀ ਸੀ। ਉਚਾਰਦੀ ਹੈ ਤੇ ਉਚਾਰੇਗੀ।

ਪ੍ਰਮਾਣ : **ਕਥੀਐ ਸੰਤ ਸੰਗਿ ਪ੍ਰਭ ਗਿਆਨੁ॥**
**ਸੋ ਅੰਤਰਿ ਸੋ ਬਾਹਰਿ ਅਨੰਤ॥**
**ਘਟਿ ਘਟਿ ਬਿਆਪਿ ਰਹਿਆ ਭਗਵੰਤ॥**

*(ਗਉੜੀ ਸੁਖਮਨੀ ਮ: ੫, ੨੩ਵੀਂ ਅਸਟਪਦੀ)*

**੧੭. ਪ੍ਰਸ਼ਨ : ਬੁਧੀ ਪਦਾਰਥਾਂ ਦੀ ਤ੍ਰਿਸ਼ਨਾ ਤੋਂ ਕਿਵੇਂ ਰਹਿਤ ਹੋਵੇ ?**
**ਉੱਤਰ : ਧਨਾਸਰੀ; ਏ ਪਾਚਉ ਗਾਈ॥**

***ਪਦ ਅਰਥ :*** ਧਨਾਸਰੀ—(ਧਨ-ਆਸਰੀ) ਧਨ ਦੇ ਆਸ਼੍ਰਿਤ। ਪਾਚਉ—ਪਚਾਇ, ਨਾਸ। ਗਾਈ—ਗਾ ਕੇ।

***ਅਰਥ :*** ਪਦਾਰਥਾਂ ਦੇ ਆਸ਼੍ਰਿਤ ਤ੍ਰਿਸ਼ਨਾਲੂ ਬੁਧੀ ਸਤਿਨਾਮੁ ਨੂੰ ਗਾ ਕੇ ਨਾਸ਼ ਕਰ ਦਿੱਤੀ ਹੈ।

**ਪ੍ਰਮਾਣ : ਤ੍ਰਿਸਨਾ ਬੁਝੈ ਹਰਿ ਕੈ ਨਾਮਿ॥**

*(ਧਨਾਸਰੀ ਮ: ੫, ਸ਼ਬਦ ੨੦ਵਾਂ)*

**੧੮. ਪ੍ਰਸ਼ਨ : ਮਾਇਆ ਦੇ ਮੋਹ ਦੀ ਨਵਿਰਤੀ ਕਹੋ ?**
**ਉੱਤਰ : ਮਾਲ ਰਾਗ; ਕਉਸਕ ਸੰਗ ਲਾਈ॥**

***ਪਦ ਅਰਥ :*** ਮਾਲ—ਹਾਥੀ ਘੋੜੇ ਆਦਿ। ਰਾਗ—ਮੋਹ। ਲਾਈ—ਲਾਹ ਦਿੱਤੀ। ਸੰਗ—ਸਾਥ। ਕਉਸਕ—(ਕਉ-ਸਕ) ਕਉ—ਕੀ, ਸਕ—ਸ਼ੰਕਾ।

***ਅਰਥ :*** ਗੁਰਮੁਖਾਂ ਨੇ ਮਾਇਆ ਦੇ ਮਾਲ ਦੇ ਮੋਹ ਦੀ ਸ਼ੰਕਾ ਸਾਥ ਹੀ ਲਾਹ ਦਿੱਤੀ ਹੈ। ਭਾਵ ਪਦਾਰਥ ਸਤ ਨਹੀਂ ਹੈ।

**ਪ੍ਰਮਾਣ : ਮਿਥਿਆ ਕਰਿ ਮਾਇਆ ਤਜੀ ਸੁਖ ਸਹਜਿ ਬੀਚਾਰਿ॥**

*(ਬਿਲਾਵਲ ਕਬੀਰ ਜੀ*

**੧੯. ਪ੍ਰਸ਼ਨ : ਮਨ ਮਸਤ ਕਿਵੇਂ ਹੋਵੇ ?**
**ਉੱਤਰ : ਮਾਰੂ ਮਸਤਅੰਗ; ਮੇਵਾਰਾ॥**

***ਪਦ ਅਰਥ :*** ਮਾਰੂ—ਮਾਰ ਕੇ। ਮਸਤ—ਬੇਪ੍ਰਵਾਹ। ਅੰਗ—ਪਿਆਰਾ। ਮੇ—ਵਿਚ, ਰਿਦਾ। ਵਾਰਾ—ਵਰਜ ਕੇ।

***ਅਰਥ :*** ਮਨ ਨੂੰ ਵਿਸ਼ਿਆਂ ਵਲੋਂ ਵਰਜ ਕੇ, ਵਾਸ਼ਨਾ ਨੂੰ ਮਾਰ ਕੇ ਰਿਦੇ ਵਿਚ ਪਿਆਰੇ ਵਾਹਿਗੁਰੂ ਨਾਲ ਮਿਲ ਕੇ ਬੇਪ੍ਰਵਾਹ (ਮਸਤ) ਹੋ ਗਏ।

**ਪ੍ਰਮਾਣ : ਹਰਿ ਰਸੁ ਪੀਵੈ ਅਲਮਸਤੁ ਮਤਵਾਰਾ॥** *(ਆਸਾ ਮਹਲਾ ੫, ਸ਼ਬਦ ੨੭ਵਾਂ)*

**੨੦. ਪ੍ਰਸ਼ਨ : ਅਪ੍ਰੋਖ ਗਿਆਨ ਦਾ ਫਲ ਕਥਨ ਕਰੋ ?**
**ਉੱਤਰ : ਪ੍ਰਬਲਚੰਡ; ਕਉਸਕ ਉਭਾਰਾ॥**

***ਪਦ ਅਰਥ :*** ਪ੍ਰਬਲ—ਵਿਸ਼ੇਸ਼ ਬਲ ਵਾਲੇ। ਚੰਡ—ਤਿੱਖੇ। ਕਉ—ਕਉਣ। ਸਕ—ਸ਼ੰਕਾ। ਉਭਾਰਾ—ਉਠਾਲਣਾ।

***ਅਰਥ :*** ਵਿਸ਼ੇਸ਼ ਬਲ ਵਾਲੇ ਤਿੱਖੇ ਗੁਰ ਗਿਆਨ ਹੋਣ ਕਰਕੇ ਕੌਣ ਸ਼ੰਕਾ ਨੂੰ ਉਠਾਲ ਸਕਦਾ ਹੈ ਭਾਵ ਕਥਨ ਕਹਿਣ ਦੀ ਸੋਝੀ ਨਹੀਂ ਰਹਿੰਦੀ।

**ਪ੍ਰਮਾਣ : ਗਿਆਨ ਖੰਡ ਮਹਿ ਗਿਆਨ ਪ੍ਰਚੰਡੁ॥ ਤਿਥੈ ਨਾਦ ਬਿਨੋਦ ਕੋਡ ਅਨੰਦੁ॥**

*(ਜਪੁਜੀ)*

**ਮੋਲੁ ਨਾਹੀ ਕਛੁ ਕਰਨੈ ਜੋਗਾ ਕਿਆ ਕੋ ਕਹੈ ਸੁਣਾਵੈ॥**
**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ॥**

*(ਰਾਮਕਲੀ ਮ: ੫, ਸ਼ਬਦ ੪)*

**੨੧. ਪ੍ਰਸ਼ਨ : ਵਿਸ਼ਿਆਂ ਦੀ ਨਵਿਰਤੀ ਕਿਸ ਦੀ ਹੋਈ ਹੈ ?**
**ਉੱਤਰ : ਖਉਖਟ; ਅਉ ਭਉਰਾਨਦ ਗਾਏ ॥**

***ਪਦ ਅਰਥ :*** ਖਉ—ਨਾਸ। ਖਟ—ਛੇ, ਪੰਜ ਵਿਸ਼ੇ-ਸ਼ਬਦ, ਸਪਰਸ਼, ਰੂਪ, ਰਸ, ਗੰਧ ਤੇ ਛੇਵਾ ਮਨ। ਭਉਰਾ ਆਨਦ, ਭਉਰਾ—ਜਗਜਾਸੂ, ਆਨਦ-ਆਨੰਦ। ਅਉ—ਫੇਰ। ਗਾਏ—ਕਥਨ।

***ਅਰਥ :*** ਗੁਰਮੁਖਾਂ ਨੇ ਪੰਜ ਵਿਸ਼ੇ ਤੇ ਛੇਵਾਂ ਮਨ ਨਾਸ ਕੀਤਾ ਹੈ ਜਗਿਆਸੂਆਂ ਦੇ ਤਾਈਂ ਆਨੰਦ ਸਰੂਪ ਦਾ ਕਥਨ ਕਰਦੇ ਹਨ।

**ਪ੍ਰਮਾਣ : ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥** *(ਬਸੰਤ ਮ: ੯, ਸ਼ਬਦ ੩)*

**੨੨. ਪ੍ਰਸ਼ਨ : ਗੁਣਾਂ ਦੀ ਪ੍ਰਾਪਤੀ ਕਿਵੇਂ ਹੋਵੇ ?**
**ਉੱਤਰ : ਅਸਟ; ਮਾਲਕਉਸਕ ਸੰਗ ਲਾਏ ॥**

***ਪਦ ਅਰਥ :*** ਅਸਟ=ਅੱਠ—ਸਤ, ਸੰਤੋਖ, ਦਇਆ, ਧਰਮ, ਵਿਚਾਰ, (ਅਸਤੀ) ਸਤਿ, (ਭ੍ਰਾਤੀ) ਚੇਤਨ, (ਪ੍ਰੇਮਤਾ) ਆਨੰਦ। ਕਉ-ਸਕ, ਕਉ—ਕਿਉਂ ਸਕ—ਸ਼ੰਕਾ। ਲਾਏ—ਲਿਆਉਂਦੇ ਹੋ।

***ਅਰਥ :*** ਇਨ੍ਹਾਂ ਅੱਠਾਂ ਗੁਣਾਂ ਨੂੰ ਜਿਨ੍ਹਾਂ ਨੇ ਆਪਣਾ ਮਾਲ ਬਣਾਇਆ ਹੈ, ਤਿਨ੍ਹਾਂ ਦੇ ਨਾਲ ਮਿਲਣ ਦੀ ਕਿਉਂ ਸੰਕਾ ਲਿਆਉਂਦੇ ਹੋ, ਭਾਵ ਸ਼ੰਕਾ ਤੋਂ ਰਹਿਤ ਹੋ ਕੇ ਮਿਲੋ॥

**ਪ੍ਰਮਾਣ : ਸੰਤ ਪ੍ਰਸਾਦਿ ਭਏ ਕਿਰਪਾਲਾ ਹੋਏ ਆਪਿ ਸਹਾਇ ॥**
**ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੂਖੁ ਮਿਟਾਇ ॥**

*(ਆਸਾ ਮਹਲਾ ੫, ਸ਼ਬਦ ੩੧ਵਾਂ)*

**੨੩. ਪ੍ਰਸ਼ਨ : ਹਉਮੈ ਕਿਸ ਪ੍ਰਕਾਰ ਮਿਟਦੀ ਹੈ ?**
**ਉੱਤਰ : ਪੁਨਿ ਆਇਅਉ ਹਿੰਡੋਲੁ; ਪੰਚ ਨਾਰਿ, ਸੰਗਿ ਅਸਟਸੁਤ ॥**

***ਅਰਥ :*** ਜਿਨ੍ਹਾਂ ਗੁਰਮੁਖਾਂ ਦੇ ਰਿਦੇ ਵਿਚ (ਪੁਨਿ) ਪਵਿੱਤ੍ਰ ਨਾਮ (ਆਇਓ) ਆਇਆ ਹੈ। ਉਨ੍ਹਾਂ ਦੀ (ਹਿੰ) ਹੰਗਤਾ ਡੋਲੁ-ਡੋਲ ਗਈ ਹੈ ਅਤੇ ਪੰਜਾਂ ਕੋਸ਼ਾਂ ਦੀ ਵਿਚਾਰ ਨਾਲ ਜੋ (ਸੰਗਿ) ਸੰਗੀ ਸਰੀਰ ਮੰਨਿਆਂ ਸੀ ਅੱਠਾਂ ਧਾਤਾਂ ਦਾ ਉਸ ਦਾ ਭੀ ਮਾਣ ਸੂਤ ਦਿੱਤਾ ਹੈ।

## ਪੰਜ ਕੋਸ਼

੧. ਅੰਨਮਯ ਕੋਸ਼—ਅੰਨ ਨਾਲ ਚੱਲਣ ਵਾਲਾ ਸਥੂਲ ਸਰੀਰ (ਕੋਸ਼) ਪੜਦਾ, ਮਿਆਨ ਦਾ ਨਾਮ ਹੈ। ਸੂਖਮ ਸਰੀਰ ਵਿਚ ਤਿੰਨ ਕੋਸ਼ ਹਨ।

੨. ਪ੍ਰਾਣਮਯ ਕੋਸ਼—ਪੰਜੇ ਪ੍ਰਾਣਰੂਪ—ਪ੍ਰਾਣ, ਅਪਾਨ, ਸਮਾਨ, ਬਿਆਨ, ਉਦਿਆਨ।

੩ ਮਨੋਮਯ ਕੋਸ਼—ਪੰਜ ਕਰਮ ਇੰਦਰੇ ਛੇਵਾ ਮਨ।

੪. ਵਿਗਯਾਨਮਯ ਕੋਸ਼—ਪੰਜ ਗਿਆਨ ਇੰਦਰੇ ਛੇਵੀਂ ਬੁੱਧੀ।

੫. ਅਨੰਦਮਯ ਕੋਸ਼—ਸਖੋਪਤ ਅਵਸਥਾ ਦਾ ਜੋ ਅਨੰਦ ਹੈ ਏਹ ਅਨੰਦਮਯ ਕੋਸ਼ ਹੈ। ਕਾਰਨ ਦੇਹ ਮੇਂ।

# ਅਸ਼ਟ ਧਾਤ

੧. ਅਸਤ। ੨. ਮਿੱਝ। ੩. ਲਹੂ। ੪. ਚਮੜੀ। ੫. ਮਾਸ। ੬. ਰਸ। ੭. ਬੀਰਜ। ੮. ਬਲ ਵਾ ਨਾੜੀਆਂ।

ਪੰਚ ਨਾਰਿ ਸੰਗਿ—ਵਾ ਏਨ੍ਹਾਂ ਪੰਜ ਕੋਸ਼ਾਂ ਤੋਂ ਵਾਹਿਗੁਰੂ ਨਿਆਰਾ ਹੈ ਉਸ ਨੂੰ ਨਾਲ ਸੰਗੀ ਜਾਣਿਆਂ ਹੈ ਅੱਠਾਂ ਧਾਤਾਂ ਦੇ ਬਣੇ ਹੋਏ ਸਰੀਰ ਦੇ ਮਾਣ ਨੂੰ ਸੂਤ ਕੇ (ਵਾ) ਪੰਚ ਨਾਰਿ—ਪੰਜ ਨਾਰੀਆਂ—ਪੰਜ ਅਵਸਥਾ। ਖੇਚਰੀ, ਭੂਚਰੀ, ਚਰਚਰੀ, ਅਗੋਚਰੀ, ਉਨਮਨੀ। ਅਸਟ ਸੁਤ—ਪ੍ਰਾਣ, ਬਿਆਨ, ਸਮਾਨ, ਅਪਾਨ, ਉਦਿਆਨ, ਇੜਾ, ਪਿੰਗਲਾ ਤੇ ਸੁਖਮਨਾ ਇਹ ਅੱਠੇ ਸੁਤ—(ਸੂਤ) ਠੀਕ, ਵਸਿ।

ਜਿਨ੍ਹਾਂ ਦੇ ਰਿਦੇ ਵਿਚ ਪਵਿੱਤ੍ਰ ਨਾਮ ਆਇਆ ਹੈ, ਇਹ ਪੰਜੇ ਅਵਸਥਾ ਉਨ੍ਹਾਂ ਦੇ ਨਾਲ ਹਨ। ਅਠੇ ਇਹ ਪ੍ਰਾਣ ਆਦਿਕ ਵਸ ਹੋ ਗਏ ਹੈਂ ਅਤੇ ਹੰਗਤਾ ਡੋਲ ਗਈ ਹੈ।

ਜੋਗ ਮਤ ਦੁਆਰਾ—੧. ਖੇਚਰੀ—ਤਾਲੂ ਨਾਲ ਜ਼ਬਾਨ ਲਾਉਣੀ (ਵਾ) ਸਿੱਧੀ ਬਲ ਨਾਲ ਅਕਾਸ਼ 'ਚ ਵਿਚਰਨਾ। ੨. ਭੂਚਰੀ—ਭਰਵੱਟਿਆਂ ਵਿਚ ਦ੍ਰਿਸ਼ਟੀ ਟਿਕਾਉਣੀ (ਵਾ) ਧਰਤੀ ਵਿਚ ਵਿਚਰਨਾ। ੩. ਚਾਚਰੀ—ਤ੍ਰਿਕੁਟੀ ਵਿਚ ਟਿਕਣਾ (ਵਾ) ਹਵਾ ਰੂਪ ਹੋ ਜਾਣਾ। ੪. ਅਗੋਚਰੀ—ਦਸਮ ਦੁਆਰ ਵਿਖੇ ਸਹੰਸਰ ਦਲ ਕਵਲ ਦੇਖਣਾ (ਵਾ) ਪਾਣੀ 'ਚ ਅਲੋਪ ਹੋ ਜਾਣਾ। ੫. ਉਨਮਨੀ—ਬ੍ਰਹਮ ਰੰਧ੍ਰ ਨਾੜੀ ਵਿਚ ਜੋਗੀ ਦਾ ਇਸਥਿਤ ਹੋ ਕੇ ਤਾਲੂ ਦੁਆਰਾ ਪ੍ਰਾਣ ਨਿਕਾਸਣ ਦੇ ਸ਼ਕਤੀਵਾਨ ਹੋਣਾ (ਵਾ) ਪੰਜਾਂ ਤੱਤਾਂ ਵਿਚ ਸਿੱਧੀ ਬਲ ਦੇ ਨਾਲ ਤੱਤ ਰੂਪ ਹੋ ਜਾਣਾ ਪਰ ਸੂਖਮ ਸਰੀਰ ਸਹਿਤ ਕਾਰਨ ਅਵਿਦਿਆ ਦੇਹ ਬਣੀ ਰਹਿੰਦੀ ਹੈ, ਏਹ ਸਿੱਧੀ ਦੇ ਨਾਲ ਦੇਹ ਪਲਟ ਲੈਂਦਾ ਹੈ ਏਹ ਜੋਗ ਮਾਰਗ ਹੈ। ੧. ਪ੍ਰਾਣ—ਜੋ ਰਿਦੇ ਅਸਥਾਨ ਵਿਖੇ ਰਹਿੰਦੇ ਹੈਂ। ੨. ਬਿਆਨ—ਸਾਰੇ ਸਰੀਰ ਵਿਖੇ। ੩. ਸਮਾਨ—ਨਾਭੀ ਵਿਚ। ੪. ਅਪਾਨ—ਗੁਦਾ ਮੇਂ। ੫. ਉਦਿਆਨ—ਜੋ ਕੰਠ ਮੇਂ ਰਹਿੰਦੇ ਹੈਂ। ੬. ਇੜਾ—ਖੱਬੀ ਸੁਰ ਚੰਦ੍ਰਮਾ ਦੀ। ੭. ਪਿੰਗਲਾ—ਸੱਜੀ ਸੁਰ ਸੂਰਜ ਦੀ। ੮. ਇੜਾ ਪਿੰਗਲਾ ਸੁਖਮਨਾ ਦੀ ਏਕਤਾ। ਤ੍ਰਿਕੁਟੀ ਵਿਚ ਪ੍ਰਾਣ ਠਹਿਰਾਉਣ ਦੀ ਜਗ੍ਹਾ ਦਾ ਨਾਮ ਸੁਖਮਨਾ ਹੈ। ਇਹ ਜੋਗ ਮਾਰਗ ਦਾ ਰਸਤਾ ਹਉਮੈ ਦੇ ਮਿਟਣ ਕਰਕੇ ਇਹ ਪੰਜ ਤੇ ਅੱਠ ਠੀਕ ਹੋ ਜਾਂਦੇ ਹਨ।

ਗੁਰਮਤ ਦਵਾਰਾ—੧. ਖੇਚਰੀ—(ਖੇ) ਚਿਦਾਕਾਸ 'ਚ ਵਿਚਰਨ ਵਾਲੇ ਹੋਣਾ। ੨. ਭੂਚਰੀ—ਭੂਮਾ ਰੂਪ ਬ੍ਰਹਮ ਵਿਖੇ ਬ੍ਰਿਤੀ ਦਾ ਵਿਚਰਨਾ। ੩. ਚਾਚਰੀ—ਪ੍ਰਮੇਸ਼ਰ ਦੇ (ਚਾ) ਉਤਸ਼ਾਹ ਵਿਚ ਬ੍ਰਿਤੀ ਚੜ੍ਹੀ ਰਹਿਣੀ। ੪. ਅਗੋਚਰੀ—ਇੰਦ੍ਰੀਆਂ ਦੇ ਅਵਿਸ਼ੇ ਪਦ ਦੀ ਪ੍ਰਾਪਤੀ। ੫. ਉਨਮਨੀ—ਤੁਰੀਆ ਅਵਸਥਾ। ਵਾ ਖੇਚਰੀ—ਸਤਸੰਗੀ, ਧਰਮ ਖੰਡ। ਭੂਚਰੀ—ਸੇਵਕ, ਗਿਆਨ ਖੰਡ। ਚਾਚਰੀ—ਸਿਖ, ਸਰਮ (ਸੁਖ) ਖੰਡ। ਅਗੋਚਰੀ—ਸਨਮੁਖ—ਕਰਮ (ਬਖ਼ਸ਼ਸ਼) ਖੰਡ। ਉਨਮਨੀ—ਗੁਰਮੁਖ—ਸੱਚਖੰਡ ਏਹ ਅਵਸਥਾ (ਨਾਰਿ) ਨਾਲ ਹਨ।

ਪ੍ਰਾਨ—ਪ੍ਰਮੇਸ਼ਰ ਦੀ ਪਛਾਣ ਵਾਲੇ ਹੋਣਾ। ਅਪਾਨ—ਦੁਨੀਆ ਦੀ ਪਛਾਣ ਤੋਂ ਰਹਿਤ ਹੋਣਾ। ਬਿਆਨ—ਦ੍ਵੈਤ ਤੋਂ ਬਿਨਾਂ ਹੋਣਾ। ਸਮਾਨ—ਬਿਆਪਕ ਸਮਝਣਾ। ਉਦਿਆਨ—ਸੰਸਾਰ ਨੂੰ ਉਜਾੜ ਰੂਪ ਸਮਝਣਾ, ਇੜਾ—ਜੋ ਅੜੀ ਵਾਲੀਆਂ ਵਾਸ਼ਨਾਂ ਹਨ ਤਿਨ੍ਹਾਂ ਤੋਂ ਮਨ ਨੂੰ (ਪਿੰਗਲਾ) ਪਿੰਗਲਾ ਕਰਨਾ। ਸੁਖਮਨਾ—ਮਨ ਨੂੰ ਸੁਖ ਦੇਣ ਵਾਲੀ ਭਗਤੀ ਕਰਨੀ। ਅਥਵਾ ਇੜਾ ਦੁਆਰਾ ਪ੍ਰਾਣਾਂ ਨੂੰ ਉਤਾਰਨਾ

ਭਾਵ ਮਾੜੇ ਕੰਮਾਂ ਦਾ ਰੇਚਨ (ਤਿਆਗ) ਕਰਨਾ। ਪਿੰਗਲਾ ਦੁਆਰਾ ਸੁਆਸਾਂ ਦਾ ਚੜ੍ਹਾਉਣਾ ਭਾਵ ਗੁਰਾਂ ਦੇ ਸ਼ਬਦ ਨੂੰ ਰਿਦੇ ਵਿਚ ਗ੍ਰਹਿਣ ਕਰਨਾ ਸੁਖਮਨਾ ਵਿਖੇ ਸੁਆਸਾਂ ਦਾ ਕੁੰਭਕ ਕਰਨਾ ਭਾਵ ਠਹਿਰਾਉਣਾ, ਮਨ ਦਾ ਗੁਰਾਂ ਦੇ ਉਪਦੇਸ਼ ਵਿਚ ਟਿਕਾਉਣਾ ਇਹ ਠੀਕ ਵਸ ਹੋ ਗਏ ਹਨ।

**ਪ੍ਰਮਾਣ : ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖੁ ਜਾਹਿ॥**

*(ਆਸਾ ਦੀ ਵਾਰ ਸਲੋਕ ੭ਵਾਂ)*

**੨੪. ਪ੍ਰਸ਼ਨ : ਸਰੀਰ ਦੇ ਸੰਕਲਪ ਕਿਸ ਦੇ ਮਿਟਦੇ ਹੈਂ ?**
**ਉੱਤਰ : ਉਠਹਿ ਤਾਨ ਕਲੋਲ; ਗਾਇਨ ਤਾਰ ਮਿਲਾਵਹੀ॥**

***ਪਦ ਅਰਥ :*** ਤਾਨ—ਤਨ, ਸਰੀਰ। ਕਲੋਲ—ਸੰਕਲਪ ਵਿਕਲਪ, ਲਹਿਰ। ਤਾਰ—ਬ੍ਰਿਤੀ।

***ਅਰਥ :*** ਜੋ ਵਾਹਿਗੁਰੂ ਨੂੰ ਬ੍ਰਿਤੀ ਮੇਲ ਕੇ ਗਾਉਂਦੇ ਹਨ ਉਨ੍ਹਾਂ ਦੇ ਸਰੀਰ ਦੇ ਸੰਕਲਪ ਵਿਕਲਪ ਉਠ ਕੇ ਚਲੇ ਜਾਂਦੇ ਹਨ।

**ਪ੍ਰਮਾਣ : ਮਾਈ ਮੈ ਧਨੁ ਪਾਇਓ ਹਰਿ ਨਾਮੁ॥**
**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥** *(ਬਸੰਤ ਮ: ੯, ਸ਼ਬਦ ੩)*

**੨੫. ਪ੍ਰਸ਼ਨ : ਆਪਣੇ ਆਤਮਾ ਦੀ ਪੂਜਾ ਕਰਨੀ ਕਿਸ ਨੂੰ ਆਈ ਹੈ ?**
**ਉੱਤਰ : ਤੇਲੰਗੀ ਦੇਵਕਰੀ; ਆਈ॥**

***ਪਦ ਅਰਥ :*** ਤੇ—ਤਿੰਨ। ਲੰਗੀ—ਲੰਘ ਕੇ। ਦੇਵ—ਪੂਜਾ।

***ਅਰਥ :*** ਗੁਰਮੁਖਾਂ ਦੇ ਤਾਈਂ ਤਿੰਨਾਂ ਗੁਣਾਂ ਨੂੰ ਲੰਘ ਕੇ ਆਪਣੇ ਆਪ ਆਤਮਾ ਦੀ ਪੂਜਾ ਕਰਨੀ ਆਈ ਹੈ।

**ਪ੍ਰਮਾਣ : ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ॥**
**ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ॥** *(ਰਾਮਕਲੀ ਮ: ੫, ਸ਼ਬਦ ੪)*
**ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮੰਨਿ ਵਸਾਈ॥**

*(ਰਾਮਕਲੀ ਮਹਲਾ ੩, ਅਸਟਪਦੀ ੩)*

**੨੬. ਪ੍ਰਸ਼ਨ : ਭਾਣਾ ਮੰਨਣ ਕਰਕੇ ਕੀ ਲਾਭ ਪ੍ਰਾਪਤ ਹੁੰਦਾ ਹੈ ?**
**ਉੱਤਰ : ਬਸੰਤੀ; ਸੰਦੂਰ ਸੁਹਾਈ॥**

***ਪਦ ਅਰਥ :*** ਬਸੰ-ਤੀ, ਬਸੰ-ਬਸ। ਤੀ—ਇਸਤ੍ਰੀ। ਸੰ-ਦੂਰ, ਸੰ—ਭਲੀ ਪ੍ਰਕਾਰ ਦੂਰ ਹੋ ਗਈ। ਸੁਹਾਈ—ਸੋਭਨੀਕ।

***ਅਰਥ :*** ਅਵਿਦਿਆ ਰੂਪੀ ਇਸਤ੍ਰੀ ਵਸ ਹੋ ਗਈ ਅਤੇ ਜੋ ਸ਼ੋਭਨੀਕ ਮਾਇਆ ਪ੍ਰਤੀਤ ਹੋ ਰਹੀ ਸੀ ਸੋ ਵੀ ਭਲੀ ਪ੍ਰਕਾਰ ਦੂਰ ਹੋ ਗਈ ਹੈ।

**ਪ੍ਰਮਾਣ : ਤੇਰਾ ਭਾਣਾ ਮੰਨੇ ਸੋ ਮਿਲੈ ਤੁਧੁ ਆਏ॥ ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ॥**

*(ਮਾਰੂ ਸੋਲਹੇ ਮ: ੩, ਸਬਦ ੨੦ਵਾਂ)*

**ਵਾ : ਕਹੁ ਨਾਨਕ ਜਿਨਿ ਜਗਤੁ ਠਗਾਨਾ ਸੋ ਮਾਇਆ ਹਰਿ ਜਨ ਠਾਗੀ॥**

*(ਰਾਗੁ ਸਾਰੰਗ ਮ: ੫, ਸ਼ਬਦ ੬੭ਵਾਂ)*

**੨੭. ਪ੍ਰਸ਼ਨ : ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਕੈਸੇ ਹੋਵੇ ?**
**ਉੱਤਰ : ਸਰਸ ਅਹੀਰੀ; ਲੈ ਭਾਰਜਾ॥**

***ਪਦ ਅਰਥ :*** ਸਰਸ—ਸਹਿਤ ਪ੍ਰੇਮ ਦੇ। ਅਹੀ—ਸੱਪਣੀਆਂ। ਰੀ—ਇੰਦ੍ਰੀਆਂ। ਲੈ—ਨਾਸ। ਭਾ-ਰਜਾ, ਭਾ—ਪ੍ਰਕਾਸ਼ ਸਰੂਪ। ਰਜਾ—ਤ੍ਰਿਪਤ।

***ਅਰਥ :*** ਗੁਰਮੁਖਾਂ ਨੇ ਸਹਿਤ ਪਰੇਮ ਦੇ ਇੰਦ੍ਰੀਆਂ ਰੂਪ ਸੱਪਣੀਆਂ ਨਾਸ ਕੀਤੀਆਂ ਹਨ, ਪ੍ਰਕਾਸ਼ ਸਰੂਪ ਬ੍ਰਹਮ ਨੂੰ ਪਾ ਕੇ ਤ੍ਰਿਪਤ ਹੋ ਗਏ ਹਨ।

**ਪ੍ਰਮਾਣ : ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨਹੀ ਪ੍ਰਭੁ ਪਾਇਓ॥**

*(ਅੰਮ੍ਰਿਤ ਸਵਈਏ ੯)*

**੨੮. ਪ੍ਰਸ਼ਨ : ਗੁਰਮੁਖਾਂ ਨੇ ਕਿਸ ਨਾਲ ਬ੍ਰਿਤੀ ਲਾਈ ਹੈ ?**
**ਉੱਤਰ : ਸੰਗਿ ਲਾਈ; ਪਾਂਚਉ ਆਰਜਾ॥**

***ਪਦ ਅਰਥ :*** ਪਾਂਚਉ—ਚੇਤਨ। ਆਰਜਾ—ਸਰੇਸ਼ਟ।

***ਅਰਥ :*** ਬ੍ਰਹਮ ਚੇਤਨ ਜੋ ਸਰੇਸ਼ਟ ਹੈ ਤਿਸ ਨਾਲ ਗੁਰਮੁਖਾਂ ਨੇ ਆਪਣੀ ਬ੍ਰਿਤੀ ਲਾਈ ਹੈ।

**ਪ੍ਰਮਾਣ : ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ॥**

*(ਟੋਡੀ ਮਹਲਾ ੫ ਸ਼ਬਦ ੧)*

**੨੯. ਪ੍ਰਸ਼ਨ : ਪ੍ਰਮੇਸ਼ਰ ਕਿਥੋਂ ਪ੍ਰਾਪਤ ਹੋਇਆ ?**
**ਉੱਤਰ : ਸੁਰਮਾ ਨੰਦ; ਭਾਸਕਰ ਆਏ॥**

***ਪਦ ਅਰਥ :*** ਸੁਰਮਾ—ਕਾਲਾ, ਕਾਲੀ ਮਾਇਆ। ਨੰਦ—ਪੁੱਤਰ, ਮਨ। ਭਾਸ-ਕਰ—ਪ੍ਰਕਾਸ਼ ਕਰ।

***ਅਰਥ:*** ਮਾਇਆ ਦਾ ਪੁੱਤਰ ਜੋ ਮਨ ਹੈ ਤਿਸ ਵਿਚ ਵਾਹਿਗੁਰੂ ਆਪ ਦੇ ਗਿਆਨ ਦਾ ਪ੍ਰਕਾਸ਼ ਕਰ ਕੇ ਆ ਪ੍ਰਾਪਤ ਹੋਇਆ ਹੈ।

**ਪ੍ਰਮਾਣ : ਮਨ ਮਹਿ ਆਪਿ ਮਨ ਅਪੁਨੇ ਮਾਹਿ॥**

*(ਗਉੜੀ ਸੁਖਮਨੀ ਮਹਲਾ ੫, ਅਸਟਪਦੀ ੧੨ਵੀਂ, ਪਉੜੀ ੭ਵੀਂ)*

**ਵਾ : ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥**

*(ਰਾਮਕਲੀ ਮ: ੧, ਸ਼ਬਦ ੯ਵਾਂ)*

**੩੦. ਪ੍ਰਸ਼ਨ : ਜੋਤਿ ਦਾ ਪ੍ਰਕਾਸ਼ ਹਿਰਦਿਆਂ ਵਿਚ ਕਿਸ ਤਰ੍ਹਾਂ ਹੈ ?**
**ਉੱਤਰ : ਚੰਦ੍ਰਬਿੰਬ; ਮੰਗਲਨ ਸੁਹਾਏ ॥**

***ਪਦ ਅਰਥ :*** ਚੰਦ੍ਰ—ਚੰਦ੍ਰਮਾਂ। ਬਿੰਬ—ਅਕਾਸ਼। ਮੰਗਲਨ—ਅਨੰਦਦਾਇਕ।

***ਅਰਥ :*** ਜੈਸੇ ਚੰਦ੍ਰਮਾਂ ਦਾ ਪ੍ਰਤਿਬਿੰਬ ਘੜਿਆਂ ਵਿਖੇ ਸੁਹਾਂਵਦਾ ਹੈ ਐਸੇ ਅਨੰਦਦਾਇਕ ਜੋਤਿ ਗੁਰਮੁਖਾਂ ਦੇ ਹਿਰਦਿਆਂ 'ਚ ਸੁਹਾਂਵਦੀ ਹੈ।

ਪ੍ਰਮਾਣ : **ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥**

*(ਮਾਰੂ ਵਾਰ ਡਖਣੇ ਮਹਲਾ ੫, ਸਲੋਕ ੧੪ਵਾਂ)*

ਅਥਵਾ : **ਜਿਉ ਪਸਰੀ ਸੂਰਜ ਕਿਰਣਿ ਜੋਤਿ ॥ ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥**

*(ਬਸੰਤ ਮ: ੪, ਸ਼ਬਦ ੧)*

**੩੧. ਪ੍ਰਸ਼ਨ : ਪ੍ਰੇਮ ਦੇ ਤੀਰਾਂ ਦਾ ਕੀ ਫਲ ਹੈ ?**
**ਉੱਤਰ : ਸਰਸਬਾਨ; ਅਉ ਆਹਿ ਬਿਨੋਦਾ ॥**

***ਪਦ ਅਰਥ :*** ਸਰਸ—ਸਹਿਤ ਪਰੇਮ। ਬਾਨ—ਤੀਰ। ਅਉ—ਬਹੁੜੋ, ਫੇਰ। ਆਹਿ—ਹੈ। ਬਿਨੋਦਾ—ਅਨੰਦ।

***ਅਰਥ :*** ਜਿਨ੍ਹਾਂ ਗੁਰਸਿੱਖਾਂ ਦੇ ਹਿਰਦੇ ਪਰੇਮ ਰੂਪੀ ਤੀਰ ਦੇ ਸਹਿਤ ਹੈਂ, ਤਿਨ੍ਹਾਂ ਦੇ ਤਾਈਂ ਫੇਰ ਅਕਾਲ ਪੁਰਖ ਦਾ ਭ੍ਰਮ ਰਹਿਤ ਨ੍ਰਿਉਪਾਧ ਅਨੰਦ ਹੀ ਅਨੰਦ ਹੈ।

ਪ੍ਰਮਾਣ : **ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥**

*(ਸੋਰਠਿ ਮਹਲਾ ੫, ਸ਼ਬਦ ੯ਵਾਂ)*

**੩੨. ਪ੍ਰਸ਼ਨ : ਪ੍ਰੇਮ ਨਾਲ ਗਾਵਣ ਦਾ ਕੀ ਫਲ ਹੈ ?**
**ਉੱਤਰ : ਗਾਵਹਿ ਸਰਸ; ਬਸੰਤ ਕਮੋਦਾ ॥**

***ਪਦ ਅਰਥ :*** ਬਸੰਤ—ਅਨੰਦ। ਕਮੋਦਾ—ਕਵੀਆਂ।

***ਅਰਥ :*** ਜੋ ਪਰੇਮ ਨਾਲ ਵਾਹਿਗੁਰੂ ਨੂੰ ਗਾਂਵਦੇ ਹਨ, ਤਿਨ੍ਹਾਂ ਦਾ ਰਿਦਾ ਕਵੀਆਂ ਦੀ ਨਿਆਈਂ ਸਤਿਗੁਰੂ ਨਾਨਕ ਚੰਦ੍ਰਮਾਂ ਕਰਕੇ ਅਨੰਦ ਸਹਿਤ ਹੈ।

ਪ੍ਰਮਾਣ : **ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰ ਤੁਠਾ ॥**

*(ਗਉੜੀ ਕੀ ਵਾਰ ਦੂਜੀ ਮ: ੫, ਸਲੋਕ ੧੭ਵਾਂ)*

**ਕਈ ਕੋਟਿਕ ਜਗ ਫਲਾ ਸੁਣਿ ਗਾਵਣਹਾਰੇ ਰਾਮ ॥**

*(ਰਾਗੁ ਬਿਹਾਗੜਾ ਛੰਤ ਮ: ੫, ਛੰਤ ੬ਵਾਂ)*

**੩੩. ਪ੍ਰਸ਼ਨ : ਵੈਰਾਗ ਬਿਬੇਕਾਦਿਕ ਸਾਧਨ ਕਹੋ ?**
**ਉੱਤਰ : ਅਸਟ ਪੁਤ੍ਰ; ਮੈ ਕਹੇ ਸਵਾਰੀ ॥**

**ਪਦ ਅਰਥ :** ਅਸ਼ਟ—ਅਠ। ਪੁਤ੍ਰ—ਪਵਿੱਤ੍ਰ। ਮੈ—ਮੇਰੇ। ਸਵਾਰੀ—ਸਵਾਰ ਸਵਾਰ ਕੇ।

**ਅਰਥ :** ਇਨ੍ਹਾਂ ਅੱਠ *ਵੈਰਾਗ, ਬਿਬੇਕ, ਖਟ ਸੰਪਤੀ, ਮੁਕਤੀ ਇੱਛਾ, ਸ੍ਰਵਨ, ਮੰਨਣ, ਨਿਧਿਆਸਣ। (੮) ਤੱਤ ਤ੍ਵੰ ਦਾ ਸੋਧਨ, ਸਾਧਨਾ ਵਾਲੇ ਸੰਤ ਮੇਰੇ ਪਵਿੱਤ੍ਰ ਸ਼ੁਧ ਸਰੂਪ ਅਕਾਲ ਪੁਰਖ ਨੂੰ ਸਵਾਰ ਸਵਾਰ ਕੇ ਕਹਿੰਦੇ ਹਨ।

**ਪ੍ਰਮਾਣ : ਮਨ ਤਨ ਰੰਗਿ ਰਤੇ ਰੰਗ ਏਕੈ॥ ਨਾਨਕ ਜਨ ਕੈ ਬਿਰਤਿ ਬਿਬੇਕੈ॥**

*(ਗਉੜੀ ਸੁਖਮਨੀ ਮ: ੫, ਅਸਟਪਦੀ ੨, ਪਉੜੀ ਪਵੀਂ)*

**੩੪. ਪ੍ਰਸ਼ਨ : ਮਨੁਖਾ ਦੇਹ ਦੀ ਵਾਰੀ ਕਿਸ ਵਾਸਤੇ ਹੈ ?**

**ਉੱਤਰ : ਪੁਨਿ ਆਈ; ਦੀਪਕ ਕੀ ਬਾਰੀ॥**

**ਪਦ ਅਰਥ :** ਪੁਨਿ—ਫੇਰ। ਦੀਪਕ—ਪ੍ਰਕਾਸ਼ ਸਰੂਪ। ਬਾਰੀ—ਮਨੁੱਖਾ ਜਨਮ।

**ਅਰਥ :** ਚਉਰਾਸੀ ਦੇ ਫੇਰ ਵਿਚ ਫਿਰਦੇ ਨੂੰ ਪ੍ਰਕਾਸ਼ ਸਰੂਪ ਵਾਹਿਗੁਰੂ ਦੇ ਮਿਲਣ ਦੀ ਮਨੁੱਖਾ ਜਨਮ ਵਾਰੀ ਆ ਕੇ ਪ੍ਰਾਪਤ ਹੋਈ ਹੈ।

---

*੧. ਵੈਰਾਗ—ਬ੍ਰਹਮ ਲੋਕ ਤਕ ਜਿੰਨੇ ਪਦਾਰਥ ਹਨ, ਸਭਨਾਂ ਦੇ ਰਿਦੇ ਵਿਚੋਂ ਤਿਆਗ ਕਰੇ। ਬਿਨਾਂ ਪ੍ਰਮੇਸ਼ਰ ਤੋਂ ਹਰ ਕਿਸੇ ਵਸਤੂ ਦੀ ਇੱਛਾ ਨਾ ਹੋਵੇ।

੨. ਬਿਬੇਕ—ਬ੍ਰਹਮ ਤਿੰਨਾਂ ਕਾਲਾਂ ਵਿਚ ਸਤਿਸਰੂਪ ਹੈ, ਜਗਤ ਸਰੀਰ ਸਹਿਤ ਨਾਸਵੰਤ ਹੈ।

੩. ਖਟ ਸੰਪਤੀ—ਛੇ ਗੁਣਾਂ ਦਾ ਇਕ ਸਾਧਨ (੧) ਸਮ—ਮਨ ਨੂੰ ਵਿਸ਼ਿਆਂ ਦੀ ਵਾਸ਼ਨਾ ਤੋਂ ਰੋਕਣਾ। (੨) ਦਮ—ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣਾ। (੩) ਸਰਧਾ—ਗੁਰਾਂ ਦੇ ਬਚਨ ਸਚੇ ਹਨ, ਮੇਰੀ ਕਲਿਆਣ ਕਰ ਦੇਣਗੇ, ਐਸਾ ਭਰੋਸਾ ਹੋਣਾ। (੪) ਸਾਮਧਾਨ—ਮਨ ਵਿਚੋਂ ਨਾਨਾ ਪੁਣੇ ਦੀ ਹਿਲ-ਜੁਲੀ ਰੂਪ ਵਿਖੇਪ ਨਾ ਹੋਣਾ। (੫) ਉਪ੍ਰਾਮ—ਵਿਸ਼ੇ ਸਾਧਨਾ ਸਮੇਤ ਸਭ ਕਰਮ ਦਾ ਤਿਆਗ, ਵਿਹੁ ਦੀ ਨਿਆਈਂ ਵਿਸ਼ਿਆਂ ਨੂੰ ਜਾਣ ਕੇ ਭੱਜਣਾ। ਨੇਤ੍ਰੀਂ ਜੇ ਵਿਕਾਰ ਦ੍ਰਿਸ਼ਟੀ ਪੈ ਜਾਵੇ ਤਾਂ ਰਿਦੇ ਵਿਚ ਗਲਿਆਨੀ ਮੰਨਣੀ। (੬) ਤਤਿਛਿਆ—ਗੁਰਾਂ ਦੀ ਸੇਵਾ ਵਿਚ ਧੁਪ, ਪਾਲਾ, ਭੁਖ, ਤੇਹ ਇਨ੍ਹਾਂ ਨੂੰ ਸੁਤੇ ਸੁਭਾਉ ਸਹਾਰ ਲੈਣਾ, ਏਹ ਖਟ ਸੰਪਤੀ ਤੀਜਾ ਸਾਧਨ ਹੈ, ਛੇਵਾਂ ਸਾਧਨ ਨਹੀਂ।

੪. ਮੁਕਤੀ ਇੱਛਾ—ਬ੍ਰਹਮ ਦੀ ਪ੍ਰਾਪਤੀ ਅਰ ਸੰਸਾਰ ਦੁਖ ਦੀ ਨਵਿਰਤੀ ਮਮੋਖੂ ਦਾ ਸਰੂਪ ਹੈ, ਏਸ ਇੱਛਾ ਦਾ ਨਾਮ ਮਮੁਖਤਾ ਹੈ।

੫. ਸ੍ਰਵਣ-ਖਟ ਚਿਨ੍ਹਾਂ ਦੀ ਜੁਗਤੀ ਨਾਲ ਵੇਦਾਂਤ ਵਾਕਾਂ ਦਾ ਤਾਤਪਰਯ ਨਿਸਚੇ ਕਰਨਾ, ਚਿਤ ਨੂੰ ਇਕਾਗਰ ਕਰਕੇ ਪਰੇਮ ਨਾਲ ਨਾਮ ਸੁਣਨਾ।

ਖਟ ਚਿੰਨ੍ਹ—(੧) ਉਪਕਰਮ—ਜਿਸ ਪ੍ਰਕਰਣ ਤੋਂ ਸ਼ੁਰੂ ਹੋਣਾ (ਉਪਸਹਾਰ) ਉਸੇ ਪ੍ਰਕਰਣ ਵਿਚ ਸਮਾਪਤੀ (ਆਦਿ) ਵਿਚ ਭੀ ਅਦ੍ਵੈਤ ਦਾ ਕਥਨ ਔਰ ਅੰਤ ਵਿਚ ਭੀ ਅਦ੍ਵੈਤ ਦਾ ਕਥਨ ਕਰਨਾ। (੨) ਅਭਿਆਸ—ਪੁਨਾਂ ਪੁਨਾਂ ਅਦ੍ਵੈਤ ਵਸਤੂ ਦਾ ਚਿੰਤਨ ਕਰਨਾ। (੩) ਅਪੂਰਬਤਾ—ਗੁਰਾਂ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ, ਗਿਆਨ ਬਿਨਾਂ ਮੁਕਤਿ ਨਹੀਂ। (੪) ਪੂਰਬਤਾ ਫਲ—ਬ੍ਰਹਮ ਗਿਆਨ। (੫) ਅਰਥਾਵਾਦ—ਨਾਮ ਦੀ ਮਹਿਮਾ। (੬) ਉਤਪਤੀ—ਜੁਗਤੀ ਬੇਮੁਖਤਾ ਦਾ ਖੰਡਨ।

੬ ਮੰਨਣ—ਜੀਵ ਬ੍ਰਹਮ ਦੇ ਅਭੇਦ ਦੀ ਸਾਧਕ ਅਰ ਭੇਦ ਨੂੰ ਖੰਡਨ ਕਰਨ ਵਾਲੀਆਂ ਜੁਗਤੀਆਂ ਨਾਲ ਅਦੁਤੀ ਬ੍ਰਹਮ ਦਾ ਚਿੰਤਨ ਕਰਨਾ।

੭ ਨਿਧਿਆਸਣ—ਅਨਾਤਮਾਕਾਰ ਬ੍ਰਿਤੀ ਨੂੰ ਬ੍ਰਹਮਾਕਾਰ ਬ੍ਰਿਤੀ ਦੀ ਇਸਥਤੀ ਕਰਨੀ।

੮ ਤੱਤ ਤ੍ਵੰ ਦਾ ਸੋਧਨ—ਤੱਤ ਪਦ ਦਾ ਅਰਥ ਈਸ਼ਰ ਦਾ ਸਾਖੀ, ਤ੍ਵੰ ਪਦ ਦਾ ਅਰਥ ਜੀਵ ਦਾ ਸਾਖੀ, ਇਕੋ ਸੁਧ ਸਰੂਪ ਹੈ।

**ਪ੍ਰਮਾਣ : ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

*(ਰਹਰਾਸਿ ਸਾਹਿਬ)*

**੩੫. ਪ੍ਰਸ਼ਨ : ਕਬੁੱਧੀ ਦੀ ਨਵਿਰਤੀ ਕਿਸ ਤਰ੍ਹਾਂ ਹੋਵੇ ?**
**ਉੱਤਰ : ਕਛੇਲੀ ਪਟਮੰਜਰੀ; ਟੋਡੀ ਕਹੀ ਅਲਾਪਿ॥**

***ਪਦ ਅਰਥ :*** ਕਛੇਲੀ—ਕ-ਛੇਲੀ, ਕ—ਖੁਟਿਆਈ, ਕਰੂਪ, ਛੇਲੀ—ਛਲ ਵਾਲੀ ਬੁਧੀ। ਪਟ—ਪਟ ਦੇਣਾ। ਮੰ—ਜਰੀ, ਮੰ—ਰਿਦੇ ਵਿਚ। ਜਰੀ—ਜੜੀ ਹੋਈ ਸੀ। ਟੋਡੀ—ਦੇਸੀ, ਸਾਖੀ।

***ਅਰਥ :*** ਖੁਟਿਆਈ ਛਲ ਵਾਲੀ ਜੋ ਕਰੂਪ ਕਬੁਧੀ ਰਿਦੈ ਵਿਚ ਜੜੀ ਹੋਈ ਸੀ ਸੋ ਪੁਟ ਦਿਤੀ। ਗੁਰਮੁਖਿ ਸ੍ਵੈ ਦੇਸੀ ਸਾਖੀ ਚੇਤਨ ਨੂੰ ਆਪਿ (ਅਲਾਪਿ) ਗਾਉਂਦੇ ਹਨ ਅਤੇ ਹੋਰਨਾਂ ਨੂੰ ਕਹਿੰਦੇ ਹਨ ਗਾਵੋ।

**ਪ੍ਰਮਾਣ : ਕਬੁਧਿ ਮਿਟੈ ਗੁਰ ਸਬਦੁ ਬੀਚਾਰਿ॥** *(ਰਾਮਕਲੀ ਸਿਧ ਗੋਸਟ ਪਉੜੀ ੫੬ਵੀਂ)*

**੩੬. ਪ੍ਰਸਨ : ਸਬੁੱਧੀ ਦਾ ਪ੍ਰਕਾਸ਼ ਕੈਸੇ ਹੋਵੇ ?**
**ਉੱਤਰ : ਕਾਮੋਦੀ ਅਉ ਗੂਜਰੀ; ਸੰਗ ਦੀਪਕ ਕੇ, ਥਾਪਿ॥**

***ਪਦ ਅਰਥ :*** ਕਾਮੋਦੀ—ਕਾਮ ਨੂੰ ਉਦੇ ਕਰਨ ਵਾਲੀ ਕਬੁਧੀ (ਵਾ) ਕਵੀਆਂ। ਗੂਜਰੀ—ਗੁਜਰ ਗਈ। ਦੀਪਕ—ਪ੍ਰਕਾਸ਼ ਸਰੂਪ। ਥਾਪਿ—ਇਸਥਿਤ। ਅਉ—ਪੁਨਾਂ, ਫੇਰ।

***ਅਰਥ :*** ਜੋ ਕੁਬੁਧੀ ਵਿਸ਼ੇ ਰਸ ਵਿਚ ਕਵੀਆਂ ਵਾਂਗੂੰ ਖਿੜੀ ਹੋਈ ਸੀ। ਪੁਨਾ ਉਹ ਹੁਣ ਗੁਜਰ ਗਈ ਹੈ ਅਤੇ ਸਬੁਧੀ ਪ੍ਰਕਾਸ਼ ਸਰੂਪ ਦੇ ਨਾਲ ਇਸਥਿਤ ਹੋ ਗਈ ਹੈ।

**ਪ੍ਰਮਾਣ : ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ॥** *(ਆਸਾ ਮ: ੫, ਸ਼ਬਦ ੩)*
**ਵਾ : ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ॥** *(ਆਸਾ ਮ: ੪, ਛੰਤ ੧੭ਵਾਂ)*

**੩੭. ਪ੍ਰਸ਼ਨ : ਕੀ ਔਗੁਣ ਮਿਟ ਗਏ ?**
**ਉੱਤਰ : ਕਾਲੰਕਾ ਕੁੰਤਲ; ਅਉ ਰਾਮਾ॥**

***ਪਦ ਅਰਥ :*** ਕਾਲੰਕਾ—ਕਲੰਕ, ਪਾਪ। ਕੁੰਤਲ—ਕਾਲੇ। ਅਉ—ਪੁਨਾ। ਰਾਮਾ—ਰਮ ਗਏ, ਚਲੇ ਗਏ।

***ਅਰਥ :*** ਭਾਵ ਕਾਲੇ ਪਾਪਾਂ ਦੇ ਜੋ ਕਲੰਕ ਸਨ ਫੇਰ ਉਹ ਚਲੇ ਗਏ ਹਨ।

**ਪ੍ਰਮਾਣ : ਕੋਟਿ ਜਨਮ ਕੇ ਬਿਨਸੇ ਪਾਪ॥ ਹਰਿ ਹਰਿ ਜਪਤ ਨਾਹੀ ਸੰਤਾਪ॥**

*(ਰਾਮਕਲੀ ਮ: ੫, ਸ਼ਬਦ ੪੬ਵਾਂ)*

**੩੮. ਪ੍ਰਸ਼ਨ : ਚਿੱਤ ਉਜਲ ਕਿਸ ਪ੍ਰਕਾਰ ਹੋ ਗਿਆ ਹੈ ?**
**ਉੱਤਰ : ਕਮਲਕੁਸਮ; ਚੰਪਕ ਕੇ ਨਾਮਾ॥**

***ਪਦ ਅਰਥ :*** ਚੰਪਕ—ਚੰਬਾ। ਕੁਸਮ—ਫੁਲ। ਕਮਲ—ਕੌਲ। ਕੇ—ਕਰਕੇ। ਨਾਮਾ—ਵਾਹਿਗੁਰੂ।

**ਅਰਥ :** ਵਾਹਿਗੁਰੂ ਨਾਮ ਦੇ ਅਭਿਆਸ ਕਰਕੇ ਕਵਲ ਦੇ ਫੁਲ ਵਾਂਗੂੰ ਨਿਰਲੇਪ ਅਤੇ ਚੰਬੇ ਦੇ ਫੁਲਾਂ ਵਾਂਗੂੰ ਉਜਲ (ਸੰਸਾਰ ਵਿਖੇ) ਹੋ ਗਏ।

**ਪ੍ਰਮਾਣ : ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ॥** *(ਆਸਾ ਮ: ੫, ਸ਼ਬਦ ੧੧੭ਵਾਂ)*

**੩੯. ਪ੍ਰਸ਼ਨ : ਗੁਰਮੁਖਾਂ ਦੇ ਹਿਰਦੇ ਵਿਚ ਕਿਹੜੀ ਚੀਜ਼ ਵੱਡੀ ਲਗਦੀ ਹੈ ?**
**ਉੱਤਰ : ਗਉਰਾ; ਅਉ ਕਾਨਰਾ ਕਲ੍ਯਾਨਾ॥**

**ਪਦ ਅਰਥ :** ਗਉਰਾ—ਗੌਰਵਤਾ, ਵਡਿਆਈ। ਕਾਨਰਾ, ਕਾ—ਸੁਖ ਸਰੂਪ; ਨਰਾ—ਨਿਅੰਤਾ ਰੂਪ। ਕਲ੍ਯਾਨਾ—ਕਲਿਆਨ ਸਰੂਪ।

**ਅਰਥ :** ਗੁਰਮੁਖਾਂ ਦੇ ਰਿਦੇ ਵਿਚ ਨਾਮ ਦੀ ਹੀ ਵਡਿਆਈ ਹੈ ਅਤੇ ਸੁਖ, ਪ੍ਰੇਰਕ ਅਤੇ ਨਿਅੰਤਾ ਸਰੂਪ ਨੂੰ ਕਲਿਆਨ ਸਰੂਪ ਹੋਏ ਹਨ।

**ਪ੍ਰਮਾਣ : ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ॥**

*(ਬਿਲਾਵਲ ਕੀ ਵਾਰ ਸਲੋਕ ੩)*

**੪੦. ਪ੍ਰਸ਼ਨ : ਨਾਮੀ ਕਿਸ ਮੁਲ ਕਰਕੇ ਪਾਈਦਾ ਹੈ ?**
**ਉੱਤਰ : ਅਸਟ ਪੁਤ੍ਰ; ਦੀਪਕ ਕੇ ਜਾਨਾ॥**

**ਪਦ ਅਰਥ :** ਅਸਟ, ਅ—ਬਿਨਾਂ, ਸਟ—ਸਟੇ, ਮੁਲ ਤੋਂ ਅਮੋਲਕ। ਪੁਤ੍ਰ—ਪਵਿੱਤ੍ਰ। ਦੀਪਕ—ਗਿਆਨ।

**ਅਰਥ :** ਕਿਸੇ ਸਾਧਨ ਦੀ ਪਵਿੱਤ੍ਰਤਾ ਦੇ ਸਟੇ (ਵੱਟੇ) ਨਹੀਂ ਮਿਲਦਾ, ਵਾਹਿਗੁਰੂ ਕੇਵਲ ਨਾਮ ਦੇ ਗਿਆਨ ਕਰਕੇ ਹੀ ਜਾਣੀਦਾ ਹੈ।

**ਪ੍ਰਮਾਣ : ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮ ਲੀਆ ਹੈ ਮੋਲਿ॥**

*(ਗਉੜੀ ਕਬੀਰ ਜੀ, ਸ਼ਬਦ ੧੯ਵਾਂ)*

**੪੧. ਪ੍ਰਸ਼ਨ : ਪ੍ਰਮੇਸ਼ਰ ਨੂੰ ਭਗਤ ਕਿਵੇਂ ਗਾਉਂਦੇ ਹਨ ?**
**ਉੱਤਰ : ਸਭ ਮਿਲਿ; ਸਿਰੀਰਾਗ ਵੈ ਗਾਵਹਿ॥**

**ਪਦ ਅਰਥ :** ਸ੍ਰੀ—ਸ਼ੋਮਣੀ। ਰਾਗ—ਪ੍ਰੇਮ। ਵੈ—ਓਸ ਹਰੀ ਤਾਈਂ।

**ਅਰਥ :** ਸਾਰੇ ਭਗਤ ਮਿਲ ਕੇ ਉਸ ਪ੍ਰਮੇਸ਼ਰ ਦੇ ਤਾਈਂ ਸ਼ੋਮਣੀ ਪਰੇਮ ਕਰਕੇ ਗਾਂਵਦੇ ਹਨ।

**ਪ੍ਰਮਾਣ : ਗੁਰਪ੍ਰਸਾਦੀ ਜੈ ਦੇਊ ਨਾਮਾ॥ ਭਗਤਿ ਕੈ ਪ੍ਰੇਮਿ ਇਨਹੀ ਹੈ ਜਾਨਾ॥**

*(ਗਉੜੀ ਅਸਟਪਦੀ ਕਬੀਰ ਜੀ, ਸ਼ਬਦ ੩੭ਵਾਂ)*

**੪੨. ਪ੍ਰਸ਼ਨ : ਹਰੀ ਹਿਰਦੇ ਵਿਚੋਂ ਕਿਵੇਂ ਮਿਲੇ ?**
**ਉੱਤਰ : ਪਾਂਚਊ ਸੰਗ; ਬਰੰਗਨ ਲਾਵਹਿ॥**

**ਪਦ ਅਰਥ :** ਪਾਂਚਊ ਚੇਤਨ, ਹਰੀ। ਬਰ-ਅੰਗਨ, ਬਰ—ਸਰੇਸ਼ਟ, ਅੰਗਨ—ਰਿਦੇ ਵਾਲਾ।

***ਅਰਥ :*** ਸਰੇਸ਼ਟ ਸੰਤਾਂ ਦੇ ਸੰਗ ਰਿਦੇ ਨੂੰ ਲਾ ਕੇ ਹਰੀ ਬ੍ਰਹਮ ਚੇਤਨ ਪਤੀ ਨਾਲ ਮਿਲੀਦਾ ਹੈ।

**ਪ੍ਰਮਾਣ :** **ਏਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮ ਦੇਇ ਮਿਲਾਇ॥**

*(ਆਸਾ ਮ: ੫, ਬਿਰਹੜੇ ਸ਼ਬਦ ੧)*

**੪੩. ਪ੍ਰਸ਼ਨ : ਪੂਰਨ ਫਲ ਕਿਵੇਂ ਮਿਲਦਾ ਹੈ ?**
**ਉੱਤਰ : ਬੈਰਾਗੀ; ਕਰਨਾਟੀ ਧਰੀ॥**

***ਪਦ ਅਰਥ :*** ਬੈਰਾਗੀ—(ਬੈਰ-ਅਰੀ) ਬੈਰ ਦੀ ਨਾਸ਼ਕ ਗ਼ਰੀਬੀ। ਕਰਨਾਟੀ—(ਕਰਨ-ਅਟੀ) ਕ੍ਰਿਪਾ, ਪੂਰੀ।

***ਅਰਥ :*** ਜਿਨ੍ਹਾਂ ਨੇ ਪੂਰੀ ਗ਼ਰੀਬੀ ਤੇ ਕ੍ਰਿਪਾ ਧਾਰਨ ਕੀਤੀ ਹੈ ਉਨ੍ਹਾਂ ਨੂੰ ਪੂਰਨ ਫਲ ਮਿਲਦਾ ਹੈ।

**ਪ੍ਰਮਾਣ :** **ਸਹਸ ਸੁਹੇਲਾ ਫਲੁ ਮਸਕੀਨੀ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ॥**

*(ਗਉੜੀ ਅਸਟਪਦੀ ਮ: ੫, ਅਸਟਪਦੀ ੧)*

**੪੪. ਪ੍ਰਸ਼ਨ : ਸਾਰੀ ਦੁਨੀਆਂ ਵਿਚ ਜਸ ਕਿਸ ਦਾ ਹੈ ?**
**ਉੱਤਰ : ਗਵਰੀ ਗਾਵਹਿ; ਆਸਾਵਰੀ॥**

***ਪਦ ਅਰਥ :*** ਗਵਰੀ—ਗੰਭੀਰਤਾ ਵਾਲੀ ਬੁਧੀ (ਵਾ) ਪਾਰਬਤੀ। ਆਸਾਵਰੀ—(ਆਸਾ-ਵਰੀ) ਆਸਾ ਵਰਜੀ।

***ਅਰਥ :*** ਜੋ ਗੰਭੀਰਤਾ ਸਹਿਤ ਬੁਧੀ ਪ੍ਰਮੇਸ਼ਰ ਨੂੰ ਗਾਂਵਦੀ ਹੈ ਅਤੇ ਆਸਾ ਨੂੰ ਵਰਜਿਆ ਹੈ, ਤਿਨ੍ਹਾਂ ਦਾ ਜਸ ਪਾਰਬਤੀ ਆਦਿਕ ਦੇਵੀਆਂ ਭੀ ਗਾਉਂਦੀਆਂ ਹਨ।

**ਪ੍ਰਮਾਣ :** **ਮਮਤਾ ਜਾਲ ਤੇ ਰਹੈ ਉਦਾਸਾ॥ ਪ੍ਰਣਵਤਿ ਨਾਨਕ ਹਮ ਤਾਕੇ ਦਾਸਾ॥**

*(ਬਿਲਾਵਲ ਥਿਤੀ ਮਹਲਾ ੧)*

**੪੫. ਪ੍ਰਸ਼ਨ : ਤ੍ਰਿਸ਼ਨਾ ਕਿਵੇਂ ਮਰੀ ?**
**ਉੱਤਰ : ਤਿਹ ਪਾਛੈ; ਸਿੰਧਵੀ ਅਲਾਪੀ॥**

***ਪਦ ਅਰਥ :*** ਤਿਹ—ਤ੍ਰਿਸ਼ਨਾ। ਪਾਛੈ—ਪਿਛੇ ਹਟੇ। ਸਿੰਧ—ਸਮੁੰਦਰ। ਵੀ—ਨਿਆਈਂ। ਅਲਾਪੀ—ਜਸ।

***ਅਰਥ :*** ਜੋ ਸੰਤ ਭਗਤ ਤ੍ਰਿਸ਼ਨਾ ਤੋਂ ਪਿਛੇ ਹਟੇ ਹਨ, ਤਿਨ੍ਹਾਂ ਦਾ ਜਸ ਸੰਸਾਰ ਸਮੁੰਦਰ ਦੀ ਨਿਆਈਂ ਕਥਨ ਕਰਦਾ ਹੈ। ਵਾ ਜੋ ਸਮੁੰਦਰ ਦੀ ਨਿਆਈਂ ਪ੍ਰਮੇਸ਼ਰ ਨੂੰ ਵਡਾ ਜਾਣ ਕੇ ਅਲਾਪਦੇ ਹਨ ਤਿਨ੍ਹਾਂ ਦੇ ਮਗਰੋਂ ਤ੍ਰਿਸ਼ਨਾ ਹਟ ਗਈ ਹੈ।

**ਪ੍ਰਮਾਣ :** **ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ॥ ਨਾਨਕ ਉਧਰੇ ਪ੍ਰਭ ਸਰਣਾਈ॥**

*(ਧਨਾਸਰੀ ਮ: ੫, ਸ਼ਬਦ ੫੫ਵਾਂ)*

**ਵਾ** **ਤ੍ਰਿਸਨਾ ਬੁਝੈ ਹਰਿ ਕੈ ਨਾਮਿ॥** *(ਧਨਾਸਰੀ ਮ: ੫, ਸ਼ਬਦ ੫੧ਵਾਂ)*

**੪੬. ਪ੍ਰਸ਼ਨ : ਕਲੇਸ਼ ਕਿਵੇਂ ਮਿਟੇ ?**

**ਉੱਤਰ : ਸਿਰੀ ਰਾਗ ਸਿਉ; ਪਾਂਚਉ ਥਾਪੀ ॥**

***ਪਦ ਅਰਥ :*** ਸ੍ਰੀ—ਸ਼੍ਰੋਮਣੀ। ਰਾਗ—ਪਰੇਮ। ਪਾਂਚਉ—ਪੰਚ ਕਲੇਸ਼ (*੧ ਅਵਿਦਿਆ, ੨ ਅਸੰਮਤਾ, ੩ ਰਾਗ, ੪ ਦ੍ਵੈਖ, ੫ ਅਭੀਨਵੇਸ)। ਥਾਪੀ—ਰੋਕੀ।

***ਅਰਥ :*** ਸ਼੍ਰੋਮਣੀ ਅਕਾਲ ਪੁਰਖ ਦੇ ਪਰੇਮ ਸਾਥ ਪੰਜਾਂ ਕਲੇਸ਼ਾਂ ਤੋਂ ਬ੍ਰਿਤੀ ਰੋਕੀ ਹੈ।

**ਪ੍ਰਮਾਣ : ਕਲੀ ਕਾਲ ਕੇ ਮਿਟੇ ਕਲੇਸਾ॥ ਏਕੋ ਨਾਮੁ ਮਨ ਮਹਿ ਪਰਵੇਸਾ॥**

*(ਸੂਹੀ ਮ: ੫, ਸ਼ਬਦ ੩੭ਵਾਂ)*

**੪੭. ਪ੍ਰਸ਼ਨ : ਬ੍ਰਹਮ ਕਿਵੇਂ ਵਿਆਪਕ ਹੈ ?**

**ਉੱਤਰ : ਸਾਲੂ ਸਾਰਗ ਸਾਗਰਾ; ਅਉਰ ਗੋਡ ਗੰਭੀਰ॥**

***ਪਦ ਅਰਥ :*** ਸਾਲੂ—ਘਰ। ਸਾਰ—ਸ੍ਰੇਸ਼ਟਤਾ। ਗ—ਗ੍ਰਹਿਣ। ਸਾਗਰਾ—ਸਮੁੰਦਰ। ਗੋਂਡ—ਵਿਚਾਰ। ਗੰਭੀਰ—ਡੂੰਘਾ। ਅਉਰ—ਬਹੁੜੋ।

***ਅਰਥ :*** ਸਰੇਸ਼ਟਤਾਈ ਨੂੰ ਗ੍ਰਹਿਣ ਕਰਨ ਦਾ ਘਰ ਜੋ ਪ੍ਰਮੇਸ਼ਰ ਹੈ ਬਹੁੜੋ ਤਿਸ ਨੂੰ ਸਮੁੰਦਰ ਦੀ ਨਿਆਈਂ ਗੰਭੀਰ ਜਾਣ ਕੇ ਵਿਚਾਰਦੇ ਹਨ। ਵਾ ਘਰ ਦੀ ਨਿਆਈਂ ਆਸਰਾ ਰੂਪ ਹੈ। ਸਾਰ—ਸਰੇਸ਼ਟਤਾ ਦਾ (ਗ) ਗਿਆਤਾ ਹੈ। ਸਮੁੰਦਰ ਦੀ ਨਿਆਈਂ ਅਗੰਮ ਹੈ। ਪ੍ਰਕਿਤੀ ਤੇ ਗੰਭੀਰ ਹੈ, ਅਉਰ ਸਭ ਵਿਚ (ਗੋਂਡ) ਮਿਲਿਆ ਹੋਇਆ ਹੈ।

**ਪ੍ਰਮਾਣ : ਉਦਕ ਸਮੁਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ॥**
**ਸੁੰਨਹਿ ਸੁੰਨ ਮਿਲਿਆ ਸਮਦਰਸੀ ਪਵਣ ਰੂਪ ਹੋਇ ਜਾਵਹਿਗੇ॥**

*(ਮਾਰੂ ਬਾਣੀ ਕਬੀਰ ਜੀ ਸ਼ਬਦ ੪)*

**੪੮. ਪ੍ਰਸ਼ਨ : ਸੂਰਮਾ ਕੌਣ ਹੈ ?**

**ਉੱਤਰ : ਅਸਟ ਪੁਤ੍ਰ, ਸ੍ਰੀ ਰਾਗ ਕੇ; ਗੁੰਡ ਕੁੰਭ ਹਮੀਰ॥**

***ਪਦ ਅਰਥ :*** ਅਸਟ—ਅੱਠ (ਯਮ, ਨੇਮ, ਆਸਨ, ਪ੍ਰਾਣਾਯਾਮ, ਪ੍ਰਤਿਆਹਾਰ, ਧਾਰਨਾ, ਧਿਆਨ, ਸਮਾਧੀ)। ਪੁਤ੍ਰ—ਪਵਿੱਤ੍ਰ। ਸ੍ਰੀ ਰਾਗ—ਸ਼੍ਰੋਮਣੀ ਪ੍ਰੇਮ। ਗੁੰਡ—ਮਿਲਿਆ। ਕੁੰਭ—ਸਰੀਰ। ਹਮੀਰ—ਸੂਰਮਾ।

***ਅਰਥ :*** ਇਹ ਅੱਠੇ ਜੋਗ ਦੇ ਅੰਗ ਜੋ ਸ਼੍ਰੋਮਣੀ ਪ੍ਰਮੇਸ਼ਰ ਦੇ ਪ੍ਰੇਮੀ ਹਨ, ਉਨ੍ਹਾਂ ਦੇ ਪਵਿੱਤ੍ਰ ਹੋਏ ਹਨ, ਕਿਉਂਕਿ ਜੋ ਮਨੁੱਖਾ ਜਨਮ ਮਿਲਿਆ ਹੈ ਏਸ ਨੂੰ ਪਾ ਕੇ ਅਗਿਆਨ ਸ਼ੱਤਰੂ ਨੂੰ ਜਿੱਤ ਕੇ ਉਹ ਸੂਰਮੇ ਬਣੇ ਹਨ ਵਾ (ਗੁੰਡ) ਮਿਲਿਆ ਜੋ (ਕੁੰਭ) ਸਰੀਰ ਹੈ ਇਸ਼ ਦੇ ਅਭਿਮਾਨ ਨੂੰ ਮਾਰ ਕੇ ਸੂਰਮੇ ਹੋ ਗਏ।

---

*੧ ਅਵਿਦਿਆ ਸਰੂਪ ਦੇ ਪ੍ਰਕਾਸ਼ ਤੋਂ ਰਹਿਤ। ੨. ਅਸੰਮਤਾ—ਸਮਾਨ ਬ੍ਰਿਤੀ ਨਾ ਹੋਣੀ। ੩. ਰਾਗ—ਮੋਹ। ੪ ਦ੍ਵੈਖ—ਵੈਰ। ੫. ਅਭੀਨਵੇਸ—ਉਲਟਾ ਹਠ। ਬੇਦ ਸ਼ਾਸਤ੍ਰ ਗੁਰਾਂ ਤੋਂ ਉਲਟੀ ਬਾਤ ਦਾ ਹਠ ਕਰਨਾ।

**ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟ ਅਹੰਕਰਣੁ ਮਾਰਿਆ॥**
**ਨਾਮੁ ਸਾਲਾਹਿ ਜਨਮੁ ਸਵਾਰਿਆ॥** *(ਸਿਰੀਰਾਗ ਕੀ ਵਾਰ ਸਲੋਕ ੧੧ਵਾਂ)*

## (੧) ਯਮ—ਦਸ ਪ੍ਰਕਾਰ ਦਾ ਹੈ—

ਹ ਤਿੰਨ ਪ੍ਰਕਾਰ ਦੀ ਹੈ—(੧) ਮਨ ਤੋਂ ਬੁਰਾ ਨਾ ਚਿਤਵਨਾ। (੨) ਜ਼ਬਾਨ ਤੋਂ
) ਦੇਹ ਕਰਕੇ ਕਿਸੇ ਜੀਵ ਨੂੰ ਨਾ ਮਾਰਨਾ।

ਾ ਬੋਲੇ ਸਦਾ ਸੱਚ ਬੋਲੇ।

ਤ ਹੋਵੇ—ਸਰੀਰ ਨਾਲ ਚੀਜ਼ ਨਾ ਚੁਕੇ, ਮਨ ਦੇ ਪਾਪ ਨਾ ਲੁਕੋਵੇ, ਇਉਂ

ਇਹ ਅੱਠ ਪ੍ਰਕਾਰ ਨਾਲ ਕਾਮ ਦਾ ਤਿਆਗਨ ਕਰੇ—(੧) ਬਾਤ ਕਰਨੀ।
ਤ ਮਿਲਣਾ। (੪) ਅੰਗ ਪਰਸਣੇ। (੫) ਹਿਤ ਨਾਲ ਦੇਖਣਾ। (੬) ਹਿਰਦੇ ਨਾਲ
ਰ ਚਿਤਵਨੀ। (੮) ਭੋਗ। ਇਨ੍ਹਾਂ ਅੱਠਾਂ ਤੋਂ ਰਹਿਤ ਹੋਵੇ, ਇਉਂ ਜਤ ਰਖੇ।

ਦੁਖ ਵਿਚ ਸਮ।

ਦੇ ਅਉਗਣ ਵੇਖ ਕੇ ਮੁਆਫ਼ ਕਰਨੇ, ਖੋਭ ਨਾ ਕਰਨਾ।

ਖੀ ਦੇਖ ਕੇ ਉਸ ਦੀ ਸਹਾਇਤਾ ਕਰਨੀ।

ਾ—ਚੰਗਾ ਉਪਦੇਸ਼ ਸਭ ਨੂੰ ਦੇਣਾ।

ਭੋਜਨ ਛਕਣਾ—ਭੁਖ ਤੋਂ ਚੌਥਾ ਹਿੱਸਾ ਘਟ ਖਾਣਾ।

ਰੀਰ ਦਾ ਜਲ ਨਾਲ, ਮਨ ਦਾ ਰਾਗ ਦ੍ਵੈਖ ਦਾ ਤਿਆਗ। ਇਸ ਦਸ ਪ੍ਰਕਾਰ
।

## (੨) ਨੇਮ—ਇਹ ਭੀ ਦਸ ਪ੍ਰਕਾਰ ਦਾ ਹੈ—

ਿੰਨ ਤਰ੍ਹਾਂ ਦਾ ਹੈ—(੧) ਤਾਮਸੀ ਤਪ—ਭੁੱਖੇ ਤਿਹਾਏ ਰਹਿਣਾ, ਅਗਨ ਤਾਵਣੀ,
ੀ ਤਪ ਹੈ। (੨) ਰਾਜਸੀ ਤਪ—ਕੁਕਰਮਾਂ ਵਲੋਂ ਇੰਦ੍ਰੀਆਂ ਰੋਕਣੀਆਂ, ਸਰੇਸ਼ਟ
ਰਾਜਸੀ ਤਪ ਹੈ। (੩) ਸ਼ਾਂਤਕੀ ਤਪ-ਬ੍ਰਿਤੀ ਨੂੰ ਨਾਮ ਵਿਚ ਟਿਕਾਉਣਾ।

ਗੁਰੂ ਦੀ ਰਜਾਇ ਵਿਚ ਜੋ ਪਦਾਰਥ ਮਿਲੇ ਦੁਖ ਅਥਵਾ ਸੁਖ ਉਸ ਵਿਚ ਪ੍ਰਸੰਨ
ਤੋਖ ਹੈ।

ਦਾਰਥ ਹੱਥ ਨਾ ਆਉਣਾ ਕਹਿਣਾ ਮੈਂ ਸੰਤੋਖੀ ਹਾਂ, ਐਸੇ ਕਰਨ ਨਾਲ ਚਿਤ
ਵਲ ਵਡਿਆਈ ਦੀ ਭੁੱਖ ਹੁੰਦੀ ਹੈ।

ਗੁਰੂ ਸਾਹਿਬ ਦੇ ਬਚਨਾਂ ਤੇ ਬੁੱਧੀ ਅੰਦਰ ਦ੍ਰਿੜ੍ਹ ਨਿਸਚਾ ਹੋਣਾ।

੪. ਦਾਨ—ਕ੍ਰੋਧ ਸਹਿਤ ਦਾਨ ਦੇਣਾ, ਬਿਨਾਂ ਚੰਗੇ ਸਮੇਂ ਤੋਂ ਤਾਮਸੀ ਹੈ। ਆਪਣੇ ਜਸ ਵਾਸਤੇ ਦਾਨ ਦੇਣਾ ਰਾਜਸੀ ਹੈ। ਵਾਹਿਗੁਰੂ ਦਾ ਜਾਣ ਕੇ ਸਾਰੇ ਪਦਾਰਥ ਦੇਣੇ ਆਪਣਾ ਕੋਈ ਭੀ ਨਾ ਮੰਨਣਾ ਏਹ ਸਾਤਕੀ ਉਤਮ (ਗੁਰਮਤਿ) ਦਾਨ ਹੈ। ਚਾਹੇ ਵਿਦਿਆ ਹੋਵੇ, ਚਾਹੇ ਧਨ ਹੋਵੇ, ਨਿਰਮਾਣ ਹੋ ਕੇ ਦੇਵੇ ਬੇਅੰਤ ਫਲ ਹੈ।

੫. ਪੂਜਾ—ਰਿਦੇ ਦੀ ਭਾਵਨਾ ਗੁਰੂ ਸਾਹਿਬ ਵਿਚ ਧਰਕੇ ਮਨ ਨਾਲ ਪੂਜਨ ਕਰਨਾ।

੬. ਪਾਠ—ਗੁਰਾਂ ਦੇ ਸ਼ਬਦ ਨੂੰ ਪੜ੍ਹਨਾ ਸੁਣਨਾ। ਗੁਰੂ ਸਿਧਾਂਤ ਤੋਂ ਬਿਨਾਂ ਹੋਰ ਕੋਈ ਗੱਲ ਕੰਨੀ ਨਾ ਪਾਉਣੀ ਨਾ ਕਹਿਣੀ।

੭. ਬਿਨਾਂ ਦੰਭ—ਗੁਰੂ ਦੇ ਸ਼ਬਦ ਦੀ ਕਮਾਈ ਕਰੇ ਤੇ ਮਨ ਬਾਣੀ ਸਰੀਰ ਕਰਕੇ ਪਵਿੱਤ੍ਰ ਰਹੇ। ਗੁਰ ਸ਼ਬਦ ਦਾ ਅਨੁਸਾਰੀ ਹੋ ਕੇ ਵਰਤੇ ਪਖੰਡ ਨਾ ਕਰੇ।

੮. ਸਾਂਤਕੀ ਬ੍ਰਿਤ—ਨੀਵਾਂ ਚਲੇ ਮਿਠਾ ਬੋਲੇ।

੯. ਅਬੋਲ—ਜਿੰਨ੍ਹਾਂ ਚਿਰ ਨਿਤਨੇਮ ਦਾ ਪਾਠ ਕਰੇ ਓਨਾ ਚਿਰ ਉਸ ਵਿਚ ਨਾ ਬੋਲੇ।

੧੦. ਹੋਮ—ਭੁੱਖੇ ਦੇ ਮੁਖ ਵਿਚ ਅੰਨ ਜਲ ਪਾਉਣਾ ਬ੍ਰਹਮ ਹੋਮ ਹੈ, ਅਗਨ ਹੋਮ ਕੇਵਲ ਅਗਨ ਅਹੂਤੀ ਹੈ, ਇਹ ਦਸ ਪ੍ਰਕਾਰ ਦਾ ਨੇਮ ਹੈ।

(੩) **ਆਸਨ**—ਪਦਮ ਆਸਨ, ਸਿਧ ਆਸਨ ਆਦਿ।

(੪) **ਪ੍ਰਾਣਾਯਾਮ**—ਸੁਆਸਾਂ ਦਾ ਚੜ੍ਹਾਉਣਾ, ਠਹਿਰਾਉਣਾ, ਉਤਰਾਉਣਾ।

(੫) **ਪ੍ਰਤਿਆਹਾਰ**—ਪੰਜ ਵਿਸ਼ਿਆਂ ਤੋਂ ਇੰਦ੍ਰੀਆਂ ਦੇ ਬੇਗ ਨੂੰ ਵਰਜ ਕੇ ਮਨ ਦੀਆਂ ਵਾਸ਼ਨਾ ਮੇਟ ਕੇ ਆਤਮ ਵਿਚਾਰ ਵਿਚ ਜੋੜਨਾ। ਅਥਵਾ ਇਕਾਂਤ ਦੇਸ ਇਸ ਅੰਗ ਦਾ ਨਾਮ ਹੈ ਜਿਸ ਦਾ ਭਾਵ ਜਿਥੇ ਕਿਸੇ ਪੁਰਸ਼ ਦੀ ਅਵਾਜ਼ ਨਾ ਸੁਣੇ ਤਿਥੇ ਰਹਿਣਾ।

(੬) **ਧਾਰਨਾ**—ਚਿੱਤ ਨੂੰ ਇਕਾਗਰ ਕਰਨਾ, ਕਿਸੇ ਖ਼ਾਸ ਅਸਥਾਨ ਅਰ ਸੱਚੀ ਵਸਤੂ ਵਿਚ ਜੋੜਨਾ।

(੭) **ਧਿਆਨ**—ਗੁਰਾਂ ਦੇ ਸ਼ਬਦ ਵਿਚ ਚਿਤ ਨੂੰ ਜੋੜਨਾ, ਜੋਤੀ ਸਰੂਪ ਦਾ ਅੰਤ੍ਰੀਵ ਧੇ ਅਕਾਰ ਬ੍ਰਿਤੀ ਹੋ ਕੇ ਪ੍ਰਾਪਤ ਹੋਣਾ, ਮਨ ਨੇ ਹੋਰ ਪਾਸੇ ਨਾ ਜਾਣਾ।

(੮) **ਸਮਾਧਿ**—ਤ੍ਰਿਕੁਟੀ ਰਹਿਤ ਕੇਵਲ ਬ੍ਰਹਮ ਭਾਵ ਨਿਰਵਿਕਲਪ ਸਮਾਧਿ, ਤ੍ਰਿਕੁਟੀ ਸਹਿਤ, ਧਿਆਤਾ, ਧਿਆਨ, ਧੇਯ ਭਿੰਨ ਭਿੰਨ ਪ੍ਰਤੀਤ ਹੋਵੇ, ਸਵਿਕਲਪ ਸਮਾਧੀ ਹੈ।

## ਗੁਰਮਤਿ ਭਗਤੀਜੋਗ ਦੇ ਅੱਠ ਅੰਗ

੧. ਯਮ—ਮਨ ਨੀਵਾਂ ਰੱਖਣਾ, ਆਪਣੇ ਗੁਣਾਂ ਤੋਂ ਸਦਾ ਨਿਰਮਾਣ ਰਹਿਣਾ।

੨. ਨੇਮ—ਨਿਯਮ ਨਾਲ ਸਤਿਸੰਗਤ ਵਿਚ ਜਾਣਾ। ਕਥਾ ਕੀਰਤਨ ਸੰਗਤ ਵਿਚ ਮਿਲ ਕੇ ਸੁਣਨਾ। ਜੇ ਪੜ੍ਹਨ ਦੀ ਤਾਕਤ ਹੋਵੇ ਤਾਂ ਨਿਯਮ ਨਾਲ ਪੜ੍ਹਨਾ, ਨਹੀਂ ਤਾਂ ਇਕ ਮਨ ਹੋ ਕੇ ਸੁਣਨਾ।

੩. ਇਕਾਂਤ ਦੇਸ—ਸਭ ਵਿਚ ਇਕ ਅਕਾਲ ਪੁਰਖ ਨੂੰ ਜਾਨਣਾ, ਦੂਜਾ ਕੋਈ ਦਿਸਣਾ ਹੀ ਨਾ,

ਇਕੋ ਵਿਆਪਕ ਸਾਰਿਆਂ ਘਟਾਂ ਵਿਚ ਹੈ (ਵਾ) ਪ੍ਰਤਿਆਹਾਰ—ਮਨ ਦੀ ਵਾਸ਼ਨਾ ਸੂਖਮ ਕਰਨੀਆਂ, ਆਤਮ ਵਿਚਾਰ ਵਿਚ ਜੋੜਨਾ।

੪. ਆਸਨ—ਅਕਾਲ ਪੁਰਖ ਵਿਚ ਚਿੱਤ ਦੀ ਬ੍ਰਿਤੀ ਨੂੰ ਇਸਥਿਤ ਕਰਨਾ, ਚਿਤ ਹੀ ਤਿਸ ਪ੍ਰਮੇਸ਼ਰ ਵਾਸਤੇ ਆਸਨ ਹੈ।

੫. ਪ੍ਰਾਣਾਯਾਮ—(ੳ) ਪੂਰਕ—ਗੁਰੂ ਦੇ ਬਚਨ ਸੁਣ ਕੇ ਸਾਰੇ ਅੰਦਰ ਖਿੱਚ ਲੈਣੇ। (ਅ) ਕੁੰਭਕ—ਜੋ ਆਤਮ ਵਸਤੂ ਸਮਝੀ ਹੈ ਗੁਰਾਂ ਦੇ ਬਚਨ ਦੁਆਰਾ ਉਸ ਵਿਚ ਸਦਾ ਰਿਦੇ ਨੂੰ ਇਸਥਿਤ ਕਰਨਾ, ਅਭਿਆਸ ਕਰਦੇ ਰਹਿਣਾ ਤਿਆਗਣਾ ਨਾ। ਵਾਹਿਗੁਰੂ ਮੰਤ੍ਰ ਨੂੰ ਸਦਾ ਮਨ ਵਿਚ ਠਹਿਰਾਉਣਾ। (ੲ) ਰੇਚਕ—ਸਤਿਗੁਰਾਂ ਦੇ ਬਚਨਾਂ ਨੇ ਜੋ ਤਿਆਗਣਾ ਕਿਹਾ ਹੈ ਤਿਸ ਨੂੰ ਤਿਆਗ ਕੇ ਵੱਡਾ ਸੁਖ ਮੰਨਣਾ, ਇਹ ਪ੍ਰਾਣਾਯਾਮ ਹੈ।

੬. ਧਿਆਨ—ਜਦੋਂ ਗੁਰਬਾਣੀ ਪੜ੍ਹਨ, ਸੁਣਨ ਬੈਠੇ ਓਦੋਂ ਗੁਰਾਂ ਦੇ ਸ਼ਬਦ ਦੇ ਅਰਥ ਵਿਚ ਧਿਆਨ ਰਖੇ। ਹੋਰ ਫੁਰਨਾ ਸੰਕਲਪ ਨਾ ਫੁਰਨ ਦੇਵੇ।

੭. ਧਾਰਨਾ—ਮਨ ਜਦੋਂ ਸੰਕਲਪ ਵਿਚ ਜਾਵੇ ਫੇਰ ਮਨ ਨੂੰ ਰੋਕ ਕੇ ਸ਼ਬਦ ਵਿਚ ਹੀ ਲਾਵੇ।

੮. ਸਮਾਧਿ—ਸ਼ਬਦ ਵਿਚ ਜਦੋਂ ਮਨ ਦੋ ਚਾਰ ਘੜੀਆਂ ਟਿਕਣ ਲਗ ਜਾਵੇ ਫੇਰ ਤਨ ਮਨ ਨੂੰ ਸਾਧ ਕੇ ਅੱਠੇ ਪਹਿਰ ਮਨ ਸ਼ਬਦ ਦਾ ਰਸ ਲਵੇ, ਹਉਮੈ ਮੇਟ ਕੇ ਪੂਰਨ ਪਰਮੇਸ਼ਰ ਵਿਚ ਸਮਾਵੇ ਤਾਂ ਪੂਰਨ ਸਮਾਧੀ ਹੁੰਦੀ ਹੈ।

ਇਹ ਅੱਠ ਅੰਗ ਭਗਤੀ ਜੋਗ ਦੇ ਹਨ।

**੪੯. ਪ੍ਰਸ਼ਨ : ਗੁਰਾਂ ਨੂੰ ਕੌਣ ਕੌਣ ਗਾਉਂਦੇ ਹਨ ?**
**ਉੱਤਰ : ਖਸਟਮ; ਮੇਘਰਾਗ ਵੈ ਗਾਵਹਿ॥**

***ਪਦ ਅਰਥ :*** ਖਸਟਮ—ਛੇ ਜਤੀ (੧. ਗੋਰਖ, ੨. ਭੀਸ਼ਮ ਪਿਤਾਮਾ, ੩. ਲਛਮਣ, ੪. ਭੈਰਉ, ੫. ਦੱਤਾ ਤ੍ਰੇ, ੬. ਹਨੂੰਮਾਨ)। ਮੇਘ—ਬੱਦਲ-ਲੈ।

***ਅਰਥ :*** ਉਸ ਸ਼ੁਧ ਸਰੂਪ ਨੂੰ ਛੇ ਜਤੀ ਭੀ ਗੁਰੂ ਬੱਦਲ ਨਾਲ ਪਰੇਮ ਕਰਕੇ ਉਸ ਸ਼ੁਧ ਸਰੂਪ ਵਾਹਿਗੁਰੂ ਨੂੰ ਗਾਉਂਦੇ ਹਨ। ਵਾ ਮਨ, ਬਾਣੀ, ਸਰੀਰ ਤੇ ਤਿੰਨੇ ਕਾਲ, ਇਨ੍ਹਾਂ ਛੇਆਂ ਵਿਚ ਸਤਿਗੁਰਾਂ ਦੇ ਪਰੇਮ ਨਾਲ ਤਿਸ ਪਰਮੇਸ਼ਰ ਨੂੰ ਗਾਈਦਾ ਹੈ।

**ਪ੍ਰਮਾਣ : ਗਾਵਹਿ ਜਨਕਾਦਿ ਜੁਗਤਿ ਜੋਗੇਸੁਰ, ਹਰਿ ਰਸ ਪੂਰਨ ਸਰਬ ਕਲਾ॥**
**ਗਾਵਹਿ ਸਨਕਾਦਿ ਸਾਧ ਸਿਧਾਦਿਕ, ਮੁਨਿ ਜਨ ਗਾਵਹਿ ਅਛਲ ਛਲਾ॥**
**ਗਾਵਹਿ ਗੁਣ ਧੋਮੁ ਅਟਲ ਮੰਡਲਵੈ, ਭਗਤਿ ਭਾਇ ਰਸੁ ਜਾਣਿਓ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ॥੩॥**

*(ਸਵਈਏ ਮਹਲੇ ਪਹਿਲੇ ਕੇ)*

**੫੦. ਪ੍ਰਸ਼ਨ : ਮਨ ਵਿਚ ਸ੍ਰੇਸ਼ਟਤਾ ਕਿਵੇਂ ਆਵੇ ?**
**ਉੱਤਰ : ਪਾਂਚਉ ਸੰਗਿ; ਬਰੰਗਨ ਲਾਵਹਿ॥**

**ਪਦ ਅਰਥ :** ਪੰਚ ਤੱਤ (੧. ਧਰਤੀ, ੨. ਪਾਣੀ, ੩. ਪੌਣ, ੪. ਅਗਨੀ, ੫. ਅਕਾਸ਼)। ਬਰ—ਸ੍ਰੇਸ਼ਟਤਾਈ। ਅੰਗਨ—ਰਿਦੇ ਵਿਚ।

**ਅਰਥ :** ਪੰਜਾਂ ਤੱਤਾਂ ਦਾ ਕਾਰਜ ਸਤੋ ਮਯ ਰੂਪ ਜੋ ਮਨ ਹੈ, ਸਤਿ ਸੰਗਤ ਨਾਲ ਮਿਲ ਕੇ ਸ੍ਰੇਸ਼ਟਤਾਈ ਨੂੰ ਰਿਦੇ ਵਿਚ ਲਿਆਉਂਦਾ ਹੈ।

**ਪ੍ਰਮਾਣ : ਨਿਰਮਲ ਹੰਸਾ ਪ੍ਰੇਮ ਪਿਆਰਿ॥ ਹਰਿ ਸਰਿ ਵਸੈ ਹਉਮੈ ਮਾਰਿ॥**

*(ਮਾਝ ਮ: ੩, ਅਸਟਪਦੀ ੩੧-੩੨)*

**੫੧. ਪ੍ਰਸ਼ਨ : ਵੈਰਾਗ ਕਿਵੇਂ ਹੋਵੇ ?**

**ਉੱਤਰ : ਸੋਰਠਿ ਗੋਂਡ; ਮਲਾਰੀ ਧੁਨੀ॥**

**ਪਦ ਅਰਥ :** ਸੋਰਠਿ—ਬੁਧੀ। ਗੋਂਡ—ਮਿਲ ਕੇ। ਮਲਾਰੀ—ਮਲ ਦਾ ਅਰੀ—ਪਾਪਾਂ ਦੀ ਮਲ ਦਾ ਅਰੀ—ਵੈਰਾਗ। ਧੁਨੀ—ਉਚਾਰਨਾ।

**ਅਰਥ :** ਸਬੁਧੀ ਵੈਰਾਗ ਨਾਲ ਮਿਲ ਕੇ ਉਸ ਵਾਹਿਗੁਰੂ ਦਾ ਜਸ ਉਚਾਰਨਾ ਕਰੇ।

**ਪ੍ਰਮਾਣ : ਗੁਰ ਕੀ ਬਾਣੀ ਸਹਜ ਬੈਰਾਗੁ॥** *(ਵਡਹੰਸ ਮ: ੩, ਸ਼ਬਦ ੭ਵਾਂ)*

**੫੨. ਪ੍ਰਸ਼ਨ : ਵਿਚਾਰ ਨਾਲ ਕੌਣ ਗਾਉਂਦੇ ਹਨ ?**

**ਉੱਤਰ : ਪੁਨਿ ਗਾਵਹਿ ਆਸਾ; ਗੁਨ ਗੁਨੀ॥**

**ਪਦ ਅਰਥ :** ਪੁਨਿ—ਵਾਰ ਵਾਰ। ਗੁਨੀ—ਗਿਆਨੀ। ਗੁਨ—ਵਿਚਾਰ ਕੇ।

**ਅਰਥ :** ਵਾਰ ਵਾਰ ਆਸਾ ਰੂਪ ਜਗਤ ਨੂੰ ਵਿਚਾਰ ਕੇ ਗਿਆਨੀ ਗਿਆਨ ਸਰੂਪ ਵਾਹਿਗੁਰੂ ਨੂੰ ਗਾਉਂਦੇ ਹਨ।

**ਪ੍ਰਮਾਣ : ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ॥**

*(ਵਾਰਾਂ ਤੇ ਵਧੀਕ ਮ: ੩, ਪਉੜੀ ੨੧ਵੀਂ)*

**੫੩. ਪ੍ਰਸ਼ਨ : ਕੀ ਦੇਵਤੇ ਭੀ ਹਰੀ ਨੂੰ ਗਾਉਂਦੇ ਹਨ ?**

**ਉੱਤਰ : ਊਚੇ ਸੁਰਿ; ਸੂਹਉ ਪੁਨਿ ਕੀਨੀ।**

**ਪਦ ਅਰਥ :** ਸੁਰਿ—ਦੇਵਤੇ। ਸੂਹਉ—ਸੋਭਾ। ਪੁਨਿ—ਵਾਰ ਵਾਰ।

**ਅਰਥ :** ਉਚੇ ਪਰਮੇਸ਼ਰ ਦੀ ਸੋਭਾ ਦੇਵਤੇ ਭੀ ਵਾਰ ਵਾਰ ਕਰਦੇ ਹਨ।

**ਪ੍ਰਮਾਣ : ਬ੍ਰਹਮਾਦਿਕ ਸਿਵਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ॥**

*(ਸਵਯੇ ਸ੍ਰੀ ਮੁਖਵਾਕ ਮ: ੫, ਦੂਜੀ ਤਖ਼ਤੀ, ਪਉੜੀ ੭ਵੀਂ)*

**੫੪. ਪ੍ਰਸ਼ਨ : ਸਿੱਖਾਂ ਨੇ ਪਰਮੇਸ਼ਰ ਨੂੰ ਕਿਵੇਂ ਜਾਣਿਆਂ ?**

**ਉੱਤਰ : ਮੇਘਰਾਗ ਸਿਉ; ਪਾਰਉ ਚੀਨੀ॥**

**ਪਦ ਅਰਥ :** ਮੇਘ—ਬੱਦਲ। ਰਾਗ—ਪਰੇਮ। ਸਿਉ—ਨਾਲ। ਪਾਰਉ—ਮੁਖੀ ਪਰਮੇਸ਼ਰ।

***ਅਰਥ :*** ਪਰੇਮ ਦੇ ਬੱਦਲ ਸਤਿਗੁਰਾਂ ਨਾਲ ਮਿਲ ਕੇ ਮੁਖੀ ਅਕਾਲ ਪੁਰਖ ਨੂੰ ਜਾਣੀਦਾ ਹੈ।

**ਪ੍ਰਮਾਣ : ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥**

*(ਮਾਰੂ ਮਹਲਾ ੫, ਸ਼ਬਦ ੧੨ਵਾਂ)*

**੫੫. ਪ੍ਰਸ਼ਨ : ਮਨ ਕਿਵੇਂ ਪਕੜਿਆ ?**
**ਉੱਤਰ : ਬੈਰਾਧਰ ਗਜਧਰ; ਕੇਦਾਰਾ ॥**

***ਪਦ ਅਰਥ :*** ਬੈਰਾ-ਧਰ—ਬਾਣੀ ਨੂੰ ਧਾਰਨਾ। ਗਜਧਰ—ਮਨ ਹਾਥੀ ਨੂੰ ਪਕੜਨਾ। ਕੇ—ਕੀ। ਦਾਰਾ—ਡਰ।

***ਅਰਥ :*** ਗੁਰਬਾਣੀ ਨੂੰ ਧਾਰ ਕੇ ਜਦੋਂ ਮਨ ਰੂਪੀ ਹਾਥੀ ਨੂੰ ਪਕੜ ਲਿਆ ਫੇਰ ਕਾਲ ਦਾ ਕੀ ਡਰ।

**ਪ੍ਰਮਾਣ : ਬਾਣੀ ਰੋਕਿਆ ਰਹੈ ਦੁਆਰ ॥ ਤਉ ਮਨੁ ਮਤਵਾਰੋ ਪੀਵਨਹਾਰ ॥**

*(ਗਉੜੀ ਵਾਰ ਕਬੀਰ ਕੇ)*

**੫੬. ਪ੍ਰਸ਼ਨ : ਜੀਵ ਈਸ ਤੇ ਗੁਰ, ਸਿਖ ਦੀ ਏਕਤਾ ਕਿਵੇਂ ਹੋਈ ?**
**ਉੱਤਰ : ਜਬਲੀਧਰ ਨਟ; ਅਉਜਲ ਧਾਰਾ ॥**

***ਪਦ ਅਰਥ :*** (ਜਬ-ਲੀ-ਧਰ) ਜਬ—ਜਦੋਂ (ਬ੍ਰਿਤੀ), ਧਰ—ਪਕੜਕੇ, ਲੀ—ਲੈ ਕਰ ਲਈ। ਨਟ—ਈਸ਼ਰ। ਅਉ—ਫੇਰ। ਜਲਧਾਰਾ—ਬੱਦਲ (ਗੁਰੂ) ਵਾ ਜਲ ਦੀ ਧਾਰਾ ਸ੍ਵਾਂਤੀ ਬੂੰਦ ਨੂੰ ਧਾਰਨ ਵਾਲਾ ਬੰਬੀਹਾ (ਸਿਖ) ਵਾ ਜਲ ਦੀ ਧਾਰਾ ਪਾਣੀ (ਉਪਦੇਸ਼)।

***ਅਰਥ :*** ਜਦ ਬ੍ਰਿਤੀ ਹੰਕਾਰ ਵਲੋਂ ਲੈ ਕਰਕੇ ਪਕੜ ਲਈ ਤਦ ਪ੍ਰਮੇਸਰ ਸਤਿਗੁਰੂ ਜੀ, ਨਾਮ ਉਪਦੇਸ ਅਤੇ ਸਿਖ ਇਹ ਇਕ ਸਰੂਪ ਹੀ ਵੇਖੇ।

**ਪ੍ਰਮਾਣ : ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥**
**ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥**

*(ਮਾਲੀ ਗਉੜਾ ਸ੍ਰੀ ਨਾਮਦੇਵ ਜੀ ਸ਼ਬਦ ੩)*

**੫੭. ਪ੍ਰਸ਼ਨ : ਸ਼ਿਵ ਬਿਸ਼ਨ ਆਦਿਕ ਕਿਸ ਨੂੰ ਗਾਉਂਦੇ ਹਨ ?**
**ਉੱਤਰ : ਪੁਨਿ ਗਾਵਹਿ; ਸੰਕਰ ਅਉ ਸਿਆਮਾ ॥**

***ਪਦ ਅਰਥ :*** ਪੁਨਿ—ਵਾਰ ਵਾਰ। ਸੰਕਰ—ਸ਼ਿਵਜੀ, ਕਲਿਆਣ ਸਰੂਪ, ਕ੍ਰਿਸ਼ਨ ਰਾਮ ਵਾ ਸੁੰਦਰ।

***ਅਰਥ :*** ਵਾਰ ਵਾਰ ਐਸੇ ਸਤਿ ਚੇਤਨ ਅਨੰਦਸਰੂਪ ਨੂੰ ਵਿਸ਼ਨੂੰ ਅਤੇ ਸ਼ਿਵਜੀ ਗਾਇਨ ਕਰਦੇ ਹਨ, ਅਤੇ ਕ੍ਰਿਸ਼ਨ ਜੀ ਤੇ ਰਾਮਚੰਦ੍ਰ ਜੀ ਭੀ ਸੁੰਦਰ ਕਲਿਆਨ ਸਰੂਪ ਨੂੰ ਗਾਉਂਦੇ ਹਨ।

**ਪ੍ਰਮਾਣ ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥**
**ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥** *(ਮਾਰੂ ਮ: ੧, ਸ਼ਬਦ ੧੦ਵਾਂ)*

**੫੮. ਪ੍ਰਸ਼ਨ : ਗੁਰਾਂ ਨੇ ਕਿਤਨੇ ਕੁ ਪਵਿੱਤ੍ਰ ਕੀਤੇ ਹਨ ?**
**ਉੱਤਰ : ਮੇਘਰਾਗ; ਪੁਤ੍ਰਨ ਕੇ ਨਾਮਾ ॥**

***ਪਦ ਅਰਥ :*** ਮੇਘ—ਬੱਦਲ (ਸਤਿਗੁਰੂ ਨਾਨਕ ਦੇਵ ਜੀ)। **ਪ੍ਰਮਾਣ : ਪਾਰਬ੍ਰਹਮੁ ਪ੍ਰਭਿ ਮੇਘ ਪਠਾਇਆ ॥** *(ਮਾਝ ਮ: ੫)*। ਰਾਗ—ਪ੍ਰੇਮ। ਪੁਤ੍ਰਨ—ਪਵਿੱਤ੍ਰ।

***ਅਰਥ :*** ਸਤਿਗੁਰੂ ਨਾਨਕ ਦੇਵ ਜੀ ਨੇ ਬੱਦਲ ਦੀ ਨਿਆਈਂ ਅਵਤਾਰ ਧਾਰ ਕੇ ਸਤਿਨਾਮੁ ਵਾਹਿਗੁਰੂ ਦੇ ਪਰੇਮ ਵਿਚ ਕਿਤਨੇ ਹੀ ਅਨੰਤ ਜੀਵ ਪਵਿੱਤ੍ਰ ਕੀਤੇ ਹਨ।

**ਪ੍ਰਮਾਣ : ਖੰਡ ਬ੍ਰਹਮੰਡ ਬੇਅੰਤ ਉਧਾਰਨ ਹਾਰਿਆ ॥**
**ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ ॥** *(ਰਾਮਕਲੀ ਵਾਰ ਦੂਜੀ, ਸਲੋਕ ੧੨ਵਾਂ)*

**ਵਾ : ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ ॥**
*(ਬਿਲਾਵਲ ਮ: ੫, ਸ਼ਬਦ ੧੨੭ਵਾਂ)*

**੫੯. ਪ੍ਰਸ਼ਨ : ਪਰਮੇਸ਼ਰ ਨੂੰ ਗਾਉਣ ਵਾਲਿਆਂ ਵਿਚੋਂ ਕਿਸੇ ਦਾ ਨਾਮ ਕਹੋ ?**
**ਉੱਤਰ : ਖਸਟ ਰਾਗ ਉਨਿ ਗਾਏ; ਸੰਗਿ ਰਾਗਨੀ ਤੀਸ ॥**

***ਪਦ ਅਰਥ :*** ਖਸਟ—ਪੰਜ ਸੂਖਮ ਤੱਤ (੧. ਸ਼ਬਦ, ੨. ਸਪਰਸ਼, ੩. ਰੂਪ, ੪. ਰਸ, ੫. ਗੰਧ) ਤੇ ਛੇਵਾਂ ਚਿਤ। ਰਾਗਨੀ—ਪ੍ਰੀਤੀ। ਤੀਸ—੨੭ ਸਿੰਮ੍ਰਤੀਆਂ[1] ਤੇ ਤਿੰਨ ਲੋਕ ਇਹ ਤੀਹ। ਉਨਿ—ਉਸ ਵਾਹਿਗੁਰੂ ਨੂੰ।

***ਅਰਥ :*** ਪੰਜ ਸੂਖਮ ਤੱਤ ਤੇ ਛੇਵਾਂ ਚਿਤ ਉਸ ਵਾਹਿਗੁਰੂ ਤਾਈਂ ਪ੍ਰੀਤੀ ਨਾਲ ਗਾਉਂਦੇ ਹਨ ਅਤੇ ਸਤਾਈ ਸਿਮ੍ਰਿਤੀਆ, ਤਿੰਨ ਲੋਕ ਇਹ ਸਾਰੇ ਮਿਲ ਕੇ ਪ੍ਰੀਤੀ ਸਹਿਤ ਗਾਂਵਦੇ ਹਨ।

**ਪ੍ਰਮਾਣ : ਖਟ ਭੀ ਏਕਾ ਬਾਤ ਬਖਾਨੈ ॥** *(ਰਾਮਕਲੀ ਮਹਲਾ ੫)*

**ਵਾ : ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣਿ ਆਈਆ ॥**
*(ਰਾਮਕਲੀ ਮ: ੩, ਅਨੰਦ ਪਉੜੀ ੧)*

**ਵਾ : ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣ ਤਾਸਾ ॥**
**ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥**
*(ਮਾਰੂ ਸੋਲਹੇ ਮ: ੫, ਸ਼ਬਦ ੮ਵਾਂ)*

---

੧. ੨੭ ਸਿੰਮ੍ਰਤੀਆਂ ਦੇ ਨਾਮ—(੧) ਮਨੂੰ ਸਿੰਮ੍ਰਤੀ, (੨) ਯਾਗਵਾਲਕਯ, (੩) ਲਘੂਅਤ੍ਰਿ, (੪) ਅਤ੍ਰੀ, (੫) ਵ੍ਰਿਧ ਅੱਤ੍ਰਿ, (੬) ਵਿਸ਼ਨੂੰ, (੭) ਲਘੂਹਾਰੀਤ, (੮) ਵ੍ਰਿਧਹਾਰੀਤ, (੯) ਔਸਨਸ, (੧੦) ਆਗਿਰਧ, (੧੧) ਯਮ, (੧੨) ਆਪ ਸਤੰਬ, (੧੩) ਸੰਵਰਤ, (੧੪) ਕਾਤਯਾਯਨ, (੧੫) ਬ੍ਰਿਹਸਪਤ, (੧੬) ਪਾਰਾਸੁਰ, (੧੭) ਵ੍ਰਿਹਤ ਪਰਾਸੁਰੀ, (੧੮) ਬਿਆਸ, (੧੯) ਲਘੁ ਬਾਸਯ, (੨੦) ਸ਼ੰਖ, (੨੧) ਲਿਖਤ, (੨੨) ਦੱਖ, (੨੩) ਗੋਤਮ, (੨੪) ਵਿਵਧ ਗੋਤਮ, (੨੫) ਸੰਤਾਤਪ, (੨੬) ਬਸਿਸ਼ਟ, (੨੭) ਪੁਲਸਤ। ਇਹ ਚਾਰੇ ਵੱਖਰੀਆਂ ਹਨ—(੨੮) ਬੁਧ, (੨੯) ਕਸ਼ਪ, (੩੦) ਨਾਰਦ, (੩੧) ਐਸ਼ਨਸ ਸਿੰਮ੍ਰਤੀ।

**੬੦. ਪ੍ਰਸ਼ਨ : ਸਭ ਵਾਸ਼ਨਾ ਮਿਟ ਕੇ ਸ਼ਾਂਤੀ ਕਿਵੇਂ ਹੋਵੇ ?**

**ਉੱਤਰ : ਸਭੈ ਪੁਤ੍ਰ ਰਾਗੰਨ ਕੇ; ਅਠਾਰਹ ਦਸ ਬੀਸ ॥**

***ਪਦ ਅਰਥ :*** ਸਭੈ—ਸਾਰੇ ਭਗਤ। ਰਾਗੰਨ—ਪ੍ਰੇਮ। ਅਠਾਰਹ—ਅਠਾਰਾਂ ਗੋਤ ਵਾ ਪੁਰਾਣ[1]। ਪੁਤ੍ਰ—ਪਵਿੱਤ੍ਰ। ਦਸ—ਦਸ[2] ਅਵਤਾਰ ਵਾ ਛੇ ਸ਼ਾਸਤ੍ਰ ਤੇ ਚਾਰ ਬੇਦ। ਬੀਸ—ਬੀਸ। ਬਿਸਵੇ—ਨਿਸਚੇ ਕਰਕੇ।

***ਅਰਥ :*** ਸਾਰੇ ਭਗਤ ਪਰੇਮ ਕਰਕੇ ਪਵਿੱਤ੍ਰ ਹੋ ਗਏ ਹਨ। ਅਠਾਰਾਂ ਗੋਤ ਵਾ ਪੁਰਾਨ, ਦਸ ਅਵਤਾਰ ਵਾ ਚਾਰ ਵੇਦ, ਛੇ ਸ਼ਾਸਤ੍ਰ ਏਹ ਦਸ ਬੀਸ ਬਿਸਵੇ ਸੰਸਾਰ ਤੋਂ ਪਾਰ ਹੋ ਗਏ। ਵਾਹਿਗੁਰੂ ਨਾਲ ਪਰੇਮ ਕਰਕੇ ਵਾ (ਖਸਟ) ਮਿਲ ਕੇ ਪਰੇਮ ਨਾਲ ਜਿਨ੍ਹਾਂ ਨੇ ਗਾਇਆ ਹੈ, ਉਸ ਦੀ ਪ੍ਰੀਤੀ ਸਾਥ ਮਾਇਆ ਦਾ ਪਤੀ ਸਾਥ ਹੀ ਪ੍ਰਾਪਤ ਹੋ ਗਿਆ ਹੈ। ਸਹਿਤ ਭੈ ਦੇ ਪਰੇਮ ਕਰਕੇ ਪਵਿੱਤ੍ਰ ਹੋ ਗਏ ਹਨ, (ਅ) ਵਿਸ਼ੇਸ਼ ਕਰਕੇ (ਠਾਰਹ) ਠੰਢੇ ਕਰ ਦਿੱਤੇ ਹਨ, ਰਿਦੇ (ਦਸ) ਦਸਕੇ ਸੰਤਾਂ ਨੇ ਆਪਣੇ (ਬੀਸ) ਨਿਸਚੇ ਸ੍ਰੀ ਵਾਹਿਗੁਰੂ ਜੀ ਕੇ ਗਿਆਨ ਤਾਈਂ।

**ਪ੍ਰਮਾਣ : ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥** *(ਸੁਖਮਨੀ ਅਸਟਪਦੀ ੧੮ਵੀਂ)*

**ਪੁਨਾ : ਬੀਸ ਸਪਤਾ ਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥**
**ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ॥**

*(ਸਿਰੀਰਾਗੁ ਮ: ੧, ਸ਼ਬਦ ੨੬ਵੀਂ)*

ਰਾਗ ਮਾਲਾ ਦੇ ਜੋ ਇਹ ਸੱਠ ਪ੍ਰਕਰਣ (੬੦ ਪ੍ਰਸ਼ਨ-ਉੱਤਮ) ਹਨ, ਇਨ੍ਹਾਂ ਵਿਚ ਗੁਰੂ ਸਾਹਿਕ ਜੀ ਦਾ ਇਹੀ ਸਿਧਾਂਤ ਹੈ :—

**ਨਾਨਕ ਨਾਮ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥**

*(ਮੁੰਦਾਵਣੀ ਮਹਲਾ ੫, ਅੰਗ ੧੪੨੯)*

ਸਤਿਗੁਰੂ ਨਾਨਕ ਦੇਵ ਜੀ ਦੀ ਕਿਰਪਾ ਕਰ ਕੇ ਨਾਮ ਮਿਲੇ ਤਾਂ ਜਿਉਂਦੇ ਹੋਈਦਾ ਹੈ ਤੇ ਤਨ ਮਨ ਨਾਮ ਰੰਗ ਵਿਚ ਹਰਿਆ ਹੋ ਆਉਂਦਾ ਹੈ। ਯਥਾ :—

**ਜਨ ਨਾਨਕ ਕੀ ਹਰਿ ਆਸ ਪੁਜਾਵਹੁ; ਹਰਿ ਦਰਸਨ ਸਾਂਤਿ ਸਰੀਰ ॥**

*(ਗੋਂਡ ਮਹਲਾ ੪, ਅੰਗ ੮੬੨)*

**ਸਚਖੰਡਵਾਸੀ ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦਾ**
**ਅਨੁਭਵ ਸਰੂਪ ਪਰਮਾਰਥ ਹੈ।**

---

੧. ਅਠਾਰਾਂ ਪੁਰਾਣਾਂ ਦੇ ਨਾਮ—੧. ਮੱਤਸ ਪੁਰਾਣ, ੨. ਮਾਰਕੰਡੇ ਪੁਰਾਣ, ੩. ਭਵਿਖਤ ਪੁਰਾਣ, ੪. ਭਾਗਵਤ ਪੁਰਾਣ, ੫. ਬ੍ਰਹਮ ਪੁਰਾਣ, ੬. ਬ੍ਰਹਮਾਂਡ ਪੁਰਾਣ, ੭. ਬ੍ਰਹਮ ਵਰਤ, ੮. ਵਾਮਣ ਪੁਰਾਣ, ੯. ਵਾਯੂ, ੧੦. ਵਿਸ਼ਨੂੰ, ੧੧. ਵਰਾਹ, ੧੨. ਅਗਨਿ, ੧੩. ਨਾਰਦ ਪੁਰਾਣ, ੧੪. ਪਦਮ, ੧੫. ਲਿੰਗ, ੧੬. ਗਰੜ, ੧੭. ਕੂਰਮ, ੧੮. ਸਕੰਧ ਪੁਰਾਣ।

੨. ੧੦ ਅਵਤਾਰਾਂ ਦੇ ਨਾਮ—(੧) ਮੱਛ ਅਵਤਾਰ, (੨) ਕੱਛ, (੩) ਬੈਰਾਹ, (੪) ਨਰਸਿੰਘ, (੫) ਬਾਵਨ, (੬) ਪਰਸਰਾਮ, (੭) ਰਾਮਚੰਦ੍ਰ, (੮) ਕ੍ਰਿਸ਼ਨ ਜੀ, (੯) ਬੁਧ, (੧੦) ਕਲਕ।

# ਦੋਹਾਂ ਸ਼ਬਦਾਂ ਦੇ ਪਾਠ-ਭੇਦ

| *ਜਪੁਜੀ ਸਾਹਿਬ (ਅੰਗ ੮)* | *ਰਾਗੁ ਮਾਝ (ਅੰਗ ੧੪੬)* |
|---|---|
| **ਸਲੋਕੁ** ॥ | ਮ: ੨॥ |
| **ਪਵਣੁ** ਗੁਰੂ ਪਾਣੀ ਪਿਤਾ; ਮਾਤਾ ਧਰਤਿ ਮਹਤੁ ॥ | ਪਉਣੁ |
| **ਦਿਵਸੁ** ਰਾਤਿ ਦੁਇ ਦਾਈ ਦਾਇਆ; ਖੇਲੈ ਸਗਲ ਜਗਤੁ ॥ | ਦਿਨਸੁ |
| ਚੰਗਿਆਈਆ ਬੁਰਿਆਈਆ; **ਵਾਚੈ** ਧਰਮੁ ਹਦੂਰਿ ॥ | ਵਾਚੇ |
| ਨਾਨਕ ਤੇ ਮੁਖ ਉਜਲੇ; ਕੇਤੀ ਛੁਟੀ ਨਾਲਿ ॥੧॥ | **ਹੋਰ** ਕੇਤੀ ਛੁਟੀ ਨਾਲਿ ॥੨॥ |

| *ਕੀਰਤਨ ਸੋਹਿਲਾ (ਅੰਗ ੧੩)* | *ਰਾਗੁ ਗਉੜੀ (ਅੰਗ ੧੭੧)* |
|---|---|
| **ਰਾਗੁ** ਗਉੜੀ ਪੂਰਬੀ ਮਹਲਾ ੪ ॥ | ਗਉੜੀ ਪੂਰਬੀ ਮਹਲਾ ੪ ॥ |
| ਸਾਕਤ ਹਰਿ ਰਸ ਸਾਦੁ ਨ **ਜਾਣਿਆ**; ਤਿਨ ਅੰਤਰਿ ਹਉਮੈ ਕੰਡਾ ਹੇ ॥ | ਜਾਨਿਆ |

| *ਰਹਿਰਾਸ ਸਾਹਿਬ (ਅੰਗ ੧੦)* | *ਰਾਗੁ ਆਸਾ (ਅੰਗ ੧੪੬)* |
|---|---|
| **ਰਾਗੁ** ਆਸਾ ਮਹਲਾ ੪ ਸੋ **ਪੁਰਖੁ** ੧ਓ ਸਤਿਗੁਰ ਪ੍ਰਸਾਦਿ ॥ | ਆਸਾ ਮਹਲਾ ੪ ॥ |
| **ਤੂ** ਘਟਿ ਘਟਿ ਅੰਤਰਿ ਸਰਬ ਨਿਰੰਤਰਿ ਜੀ; | ਤੂੰ |
| ਜੋ ਸੇਵਹਿ ਜੋ ਸੇਵਹਿ ਤੁਧੁ ਜੀ; ਜਨੁ ਨਾਨਕੁ **ਤਿਨ** ਕੁਰਬਾਣਾ ॥ | ਤਿਨ |
| ਸੇ ਮੁਕਤੁ ਸੇ ਮੁਕਤੁ ਭਏ **ਜਿਨ** ਹਰਿ ਧਿਆਇਆ **ਜੀ**; ਤਿਨ **ਤੂਟੀ** ਜਮ ਕੀ ਫਾਸੀ ॥ | ਜਿਨ੍ ਜੀਉ; ਟੂਟੀ |
| ਜਿਨ ਨਿਰਭਉ**ਜਿਨ** ਹਰਿ ਨਿਰਭਉ ਧਿਆਇਆ**ਜੀ**; | ਜਿਨ੍ ਜੀਉ; |
| **ਜਿਨ** ਸੇਵਿਆ **ਜਿਨ** ਸੇਵਿਆ ਮੇਰਾ ਹਰਿ **ਜੀ**; | ਜਿਨ੍ ਜਿਨ੍ ਜੀਉ; |
| ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ **ਜੀ**; | ਜੀਉ |
| ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ; ਭਰੇ **ਬਿਅੰਤ** ਬੇਅੰਤਾ ॥ | ਬੇਅੰਤ |
| ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ **ਸਿਮ੍ਰਿਤਿ** ਸਾਸਤ ਜੀ; | ਸਿੰਮ੍ਰਿਤਿ |

# ਦੋਹਾਂ ਸ਼ਬਦਾਂ ਦੇ ਪਾਠ-ਭੇਦ

| *ਰਹਿਰਾਸ ਸਾਹਿਬ (ਅੰਗ ੯)* | *ਰਾਗੁ ਆਸਾ (ਅੰਗ ੩੪੮)* |
|---|---|
| | **ੴ ਸਤਿਗੁਰ ਪ੍ਰਸਾਦਿ ॥** |
| ਆਸਾ ਮਹਲਾ ੧ ॥ | **ਰਾਗੁ** ਆਸਾ ਮਹਲਾ ੧ |
| | **ਚਉਪਦੇ ਘਰੁ ੨ ॥** |
| ਸੁਣਿ ਵਡਾ; ਆਖੈ **ਸਭੁ ਕੋਇ ॥** | ਸਭ ਕੋਈ ॥ |
| ਕੇਵਡੁ ਵਡਾ; ਡੀਠਾ **ਹੋਇ ॥** | ਹੋਈ ॥ |
| **ਕੋਇ** ਨ ਜਾਣੈ; ਤੇਰਾ ਕੇਤਾ ਕੇਵਡੁ ਚੀਰਾ ॥ | ਕੋਈ |
| ਸਿਧਾ ਪੁਰਖਾ ਕੀਆ; **ਵਡਿਆਈਆ ॥** | ਵਡਿਆਈਆਂ ॥ |
| ਆਖਣ ਵਾਲਾ; ਕਿਆ **ਵੇਚਾਰਾ ॥** | ਬੇਚਾਰਾ ॥ |
| ਜਿਸੁ **ਤੂ** ਦੇਹਿ; ਤਿਸੈ ਕਿਆ ਚਾਰਾ ॥ | ਤੂੰ |

| *ਰਹਿਰਾਸ ਸਾਹਿਬ (ਅੰਗ ੯)* | *ਰਾਗੁ ਆਸਾ (ਅੰਗ ੩੪੯)* |
|---|---|
| **ਉਤੁ** ਭੂਖੈ; ਖਾਇ ਚਲੀਅਹਿ ਦੂਖ ॥ | ਤਿਤੁ |
| **ਦੇਦਾ** ਰਹੈ; ਨ ਚੂਕੈ ਭੋਗੁ ॥ | ਦੇਂਦਾ |

| *ਰਹਿਰਾਸ ਸਾਹਿਬ (ਅੰਗ ੧੨)* | *ਰਾਗੁ ਆਸਾ (ਅੰਗ ੩੫੭)* |
|---|---|
| ਆਸਾ ਮਹਲਾ ੧ ॥ | ਆਸਾ ਮਹਲਾ ੧ **ਦੁਪਦੇ ॥** |
| ਪ੍ਰਣਵਤਿ ਨਾਨਕ **ਤਿਨ** ਕੀ ਸਰਣਾ; | ਤਿਨ੍ |
| **ਜਿਨ** ਤੂੰ ਨਾਹੀ ਵੀਸਰਿਆ ॥੨॥੩॥ | ਜਿਨ੍ |

| *ਕੀਰਤਨ ਸੋਹਿਲਾ (ਅੰਗ ੧੨)* | *ਰਾਗੁ ਆਸਾ (ਅੰਗ ੩੫੭)* |
|---|---|
| **ਰਾਗੁ** ਆਸਾ ਮਹਲਾ ੧ ॥ | ਆਸਾ ਮਹਲਾ ੧ ॥ |
| **ਗੁਰੁ** ਗੁਰੁ ਏਕੋ; ਵੇਸ ਅਨੇਕ ॥ | ਗੁਰ |
| **ਬਾਬਾ**, ਜੈ ਘਰਿ; ਕਰਤੇ ਕੀਰਤਿ ਹੋਇ ॥ | |
| ਸੋ ਘਰੁ ਰਾਖੁ; ਵਡਾਈ **ਤੋਇ ॥** | ਤੋਹਿ |
| ਵਿਸੁਏ ਚਸਿਆ ਘੜੀਆ ਪਹਰਾ; ਥਿਤੀ ਵਾਰੀ, ਮਾਹੁ **ਹੋਆ ॥** | ਭਇਆ ॥ |

# ਦੋਹਾਂ ਸ਼ਬਦਾਂ ਦੇ ਪਾਠ-ਭੇਦ

| *ਰਹਿਰਾਸ ਸਾਹਿਬ (ਅੰਗ ੧੧)* | *ਰਾਗੁ ਆਸਾ (ਅੰਗ ੩੬੫)* |
|---|---|
| ਆਸਾ ਮਹਲਾ ੪ ॥<br>ਜੋ ਤਉ ਭਾਵੈ ਸੋਈ ਥੀਸੀ;<br>ਜੋ **ਤੂ** ਦੇਹਿ ਸੋਈ ਹਉ ਪਾਈ ॥<br>**ਤੂੰ** ਆਪੇ ਕਰਤਾ; ਤੇਰਾ ਕੀਆ ਸਭੁ ਹੋਇ ॥ | ਆਸਾ ਮਹਲਾ ੪ **ਘਰੁ ੨**<br>੧ੴ ਸਤਿਗੁਰ ਪ੍ਰਸਾਦਿ ॥<br>ਤੂੰ<br>ਤੂ |

| *ਰਹਿਰਾਸ ਸਾਹਿਬ (ਅੰਗ ੧੦)* | *ਰਾਗੁ ਗੂਜਰੀ (ਅੰਗ ੪੯੨)* |
|---|---|
| ਰਾਗ ਗੂਜਰੀ ਮਹਲਾ ੪ ॥<br>ਹਰਿ ਕੇ ਜਨ ਸਤਿਗੁਰ ਸਤ ਪੁਰਖਾ; ਬਿਨਉ ਕਰਉ ਗੁਰ ਪਾਸਿ ॥<br>**ਜਿਨ** ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ; ਤੇ ਭਾਗਹੀਣ ਜਮ ਪਾਸਿ ॥<br>**ਧਨੁ** ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ; ਮਿਲਿ **ਜਨ** ਨਾਨਕ ਨਾਮੁ ਪਰਗਾਸਿ ॥ | ੧ੴ **ਸਤਿਗੁਰ ਪ੍ਰਸਾਦਿ** ॥<br>ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥<br>ਹਰਿ ਕੇ ਜਨ ਸਤਿਗੁਰ ਸਤ ਪੁਰਖਾ; **ਹਉ** ਬਿਨਉ ਕਰਉ ਗੁਰ ਪਾਸਿ ॥<br>**ਜਿਨ੍**<br>**ਧੰਨੁ** |

| *ਰਹਿਰਾਸ ਸਾਹਿਬ (ਅੰਗ ੧੦)* | *ਰਾਗੁ ਗੂਜਰੀ (ਅੰਗ ੪੯੫)* |
|---|---|
| **ਰਾਗੁ** ਗੂਜਰੀ ਮਹਲਾ ੫ ॥<br>ਮੇਰੇ ਮਾਧਉ ਜੀ; ਸਤਸੰਗਤਿ ਮਿਲੇ **ਸੁ** ਤਰਿਆ ॥<br>**ਊਡੇ** ਊਡਿ ਆਵੈ ਸੈ ਕੋਸਾ; ਤਿਸੁ ਪਾਛੈ ਬਚਰੇ ਛਰਿਆ ॥<br>**ਤਿਨ ਕਵਣੁ** ਖਲਾਵੈ **ਕਵਣੁ** ਚੁਗਾਵੈ; ਮਨ ਮਹਿ ਸਿਮਰਨੁ ਕਰਿਆ ॥<br>**ਸਭਿ** ਨਿਧਾਨ ਦਸ ਅਸਟ ਸਿਧਾਨ; ਠਾਕੁਰ ਕਰ ਤਲ ਧਰਿਆ ॥ | ਗੂਜਰੀ ਮਹਲਾ ੫ **ਚਉਪਦੇ ਘਰੁ ੧**<br>੧ੴ ਸਤਿਗੁਰ ਪ੍ਰਸਾਦਿ ॥<br>**ਸਿ**<br>**ਊਡੇ**<br>**ਉਨ ਕਵਨੁ** **ਕਵਨੁ**<br>**ਸਭ** |

# ਤਿੰਨਾਂ ਸੋਦਰਾਂ ਦਾ ਪਾਠ-ਭੇਦ

| ਸੋਦਰੁ ਜਪੁਜੀ ਸਾਹਿਬ (ਅੰਗ ੬) | ਸੋਦਰੁ ਰਹਰਾਸਿ ਸਾਹਿਬ (ਅੰਗ ੮) | ਸੋਦਰੁ ਰਾਗੁ ਆਸਾ (ਅੰਗ ੩੪੭) |
|---|---|---|
| | ਸੋਦਰੁ ਰਾਗੁ ਆਸਾ ਮਹਲਾ ੧ ੧ੴ ਸਤਿਗੁਰ ਪ੍ਰਸਾਦਿ ॥ | ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਰਾਗੁ ਆਸਾ ਮਹਲਾ ੧ ਘਰੁ ੧ ਸੋਦਰੁ ॥ |
| ਸੋ ਦਰੁ ਕੇਹਾ, ਸੋ ਘਰੁ ਕੇਹਾ; ਜਿਤੁ ਬਹਿ ਸਰਬ ਸਮਾਲੇ ॥ | ਸੋ ਦਰੁ **ਤੇਰਾ** ਕੇਹਾ, ਸੋ ਘਰੁ ਕੇਹਾ; ਜਿਤੁ ਬਹਿ ਸਰਬ ਸਮਾਲੇ ॥ | ਸੋ ਦਰੁ ਤੇਰਾ ਕੇਹਾ, ਸੋ ਘਰੁ ਕੇਹਾ; ਜਿਤੁ ਬਹਿ ਸਰਬ **ਸਮ੍ਹਾਲੇ** ॥ |
| ਵਾਜੇ ਨਾਦ ਅਨੇਕ ਅਸੰਖਾ; ਕੇਤੇ ਵਾਵਣਹਾਰੇ ॥ | ਵਾਜੇ **ਤੇਰੇ** ਨਾਦ ਅਨੇਕ ਅਸੰਖਾ; ਕੇਤੇ **ਤੇਰੇ** ਵਾਵਣਹਾਰੇ ॥ | ਵਾਜੇ ਤੇਰੇ ਨਾਦ ਅਨੇਕ ਅਸੰਖਾ; ਕੇਤੇ ਤੇਰੇ ਵਾਵਣਹਾਰੇ ॥ |
| ਕੇਤੇ ਰਾਗ ਪਰੀ ਸਿਉ ਕਹੀਅਨਿ; ਕੇਤੇ ਗਾਵਣਹਾਰੇ ॥ | ਕੇਤੇ **ਤੇਰੇ** ਰਾਗ ਪਰੀ ਸਿਉ **ਕਹੀਅਹਿ**; ਕੇਤੇ **ਤੇਰੇ** ਗਾਵਣਹਾਰੇ ॥ | ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ; ਕੇਤੇ ਤੇਰੇ ਗਾਵਣਹਾਰੇ ॥ |
| **ਗਾਵਹਿ ਤੁਹਨੋ ਪਉਣੁ** ਪਾਣੀ ਬੈਸੰਤਰੁ; ਗਾਵੈ ਰਾਜਾਧਰਮੁ ਦੁਆਰੇ ॥ | **ਗਾਵਨਿ ਤੁਧਨੋ ਪਵਣੁ** ਪਾਣੀ ਬੈਸੰਤਰੁ; ਗਾਵੈ ਰਾਜਾਧਰਮੁ ਦੁਆਰੇ ॥ | **ਗਾਵਨਿ੍** ਤੁਧਨੋ **ਪਉਣੁ** ਪਾਣੀ ਬੈਸੰਤਰੁ ਗਾਵੈ ਰਾਜਾਧਰਮ ਦੁਆਰੇ ॥ |
| ਗਾਵਹਿ ਚਿਤੁ ਗੁਪਤੁ ਲਿਖਿ **ਜਾਣਹਿ**; ਲਿਖਿ ਲਿਖਿ ਧਰਮੁ **ਵੀਚਾਰੇ** ॥ | **ਗਾਵਨਿ ਤੁਧਨੋ** ਚਿਤੁ ਗੁਪਤੁ ਲਿਖਿ **ਜਾਣਨਿ**; ਲਿਖਿ ਲਿਖਿ ਧਰਮੁ **ਬੀਚਾਰੇ** ॥ | **ਗਾਵਨਿ੍** ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ; ਲਿਖਿ ਲਿਖਿ ਧਰਮੁ **ਵੀਚਾਰੇ** ॥ |
| **ਗਾਵਹਿ** ਈਸਰੁ **ਬਰਮਾ** ਦੇਵੀ; ਸੋਹਨਿ ਸਦਾ ਸਵਾਰੇ ॥ | **ਗਾਵਨਿ ਤੁਧਨੋ** ਈਸਰੁ **ਬ੍ਰਹਮਾ** ਦੇਵੀ; ਸੋਹਨਿ **ਤੇਰੇ** ਸਦਾ ਸਵਾਰੇ ॥ | **ਗਾਵਨਿ੍** ਤੁਧਨੋ ਈਸਰੁ ਬ੍ਰਹਮਾ ਦੇਵੀ; ਸੋਹਨਿ ਤੇਰੇ ਸਦਾ ਸਵਾਰੇ ॥ |
| **ਗਾਵਹਿ ਇੰਦ ਇਦਾਸਣਿ** ਬੈਠੇ, ਦੇਵਤਿਆ ਦਰਿ ਨਾਲੇ ॥ | **ਗਾਵਨਿ ਇੰਦ੍ਰ ਇੰਦ੍ਰਾਸਣਿ** ਬੈਠੇ; ਦੇਵਤਿਆ ਦਰਿ ਨਾਲੇ ॥ | **ਗਾਵਨਿ੍** ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ; ਦੇਵਤਿਆ ਦਰਿ ਨਾਲੇ ॥ |
| **ਗਾਵਹਿ** ਸਿਧ ਸਮਾਧੀ ਅੰਦਰਿ, ਗਾਵਨਿ ਸਾਧ **ਵਿਚਾਰੇ** ॥ | **ਗਾਵਨਿ ਤੁਧਨੋ** ਸਿਧ ਸਮਾਧੀ ਅੰਦਰਿ; ਗਾਵਨਿ ਤੁਧਨੋ ਸਾਧ **ਬੀਚਾਰੇ** ॥ | **ਗਾਵਨਿ੍** ਤੁਧਨੋ ਸਿਧ ਸਮਾਧੀ ਅੰਦਰਿ, **ਗਾਵਨਿ੍** ਤੁਧਨੋ ਸਾਧ ਬੀਚਾਰੇ ॥ |
| ਗਾਵਨਿ ਜਤੀ ਸਤੀ ਸੰਤੋਖੀ, **ਗਾਵਹਿ** ਵੀਰ ਕਰਾਰੇ ॥ | ਗਾਵਨਿ **ਤੁਧਨੋ** ਜਤੀ ਸਤੀ ਸੰਤੋਖੀ; **ਗਾਵਨਿ ਤੁਧਨੋ** ਵੀਰ ਕਰਾਰੇ ॥ | **ਗਾਵਨਿ੍** ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥ |

| ਸੋਦਰੁ ਜਪੁਜੀ ਸਾਹਿਬ (ਅੰਗ ੬) | ਸੋਦਰੁ ਰਹਰਾਸਿ ਸਾਹਿਬ (ਅੰਗ ੮) | ਸੋਦਰੁ ਰਾਗੁ ਆਸਾ (ਅੰਗ ੩੪੭) |
|---|---|---|
| ਗਾਵਨਿ ਪੰਡਿਤ ਪੜਨਿ **ਰਖੀਸਰ**; ਜੁਗੁ ਜੁਗੁ ਵੇਦਾ ਨਾਲੇ ॥ | ਗਾਵਨਿ **ਤੁਧਨੋ** ਪੰਡਿਤ ਪੜਨਿ **ਰਖੀਸੁਰ**; ਜੁਗੁ ਜੁਗੁ **ਵੇਦਾ** ਨਾਲੇ ॥ | ਗਾਵਨਿ ਤੁਧਨੋ ਪੰਡਿਤ **ਪੜੇ** ਰਖੀਸੁਰ; ਜੁਗੁ ਜੁਗੁ **ਬੇਦਾ** ਨਾਲੇ ॥ |
| **ਗਾਵਹਿ** ਮੋਹਣੀਆ ਮਨੁ ਮੋਹਨਿ; **ਸੁਰਗਾ** ਮਛ ਪਇਆਲੇ ॥ | **ਗਾਵਨਿ ਤੁਧਨੋ** ਮੋਹਣੀਆ ਮਨੁ ਮੋਹਨਿ; **ਸੁਰਗੁ ਮਛੁ** ਪਇਆਲੇ ॥ | ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ; ਸੁਰਗੁ ਮਛੁ ਪਇਆਲੇ ॥ |
| **ਗਾਵਹਿ** ਰਤਨ ਉਪਾਏ ਤੇਰੇ; ਅਠਸਠਿ ਤੀਰਥ ਨਾਲੇ ॥ | **ਗਾਵਨਿ ਤੁਧਨੋ** ਰਤਨ ਉਪਾਏ ਤੇਰੇ; ਅਠਸਠਿ ਤੀਰਥ ਨਾਲੇ ॥ | **ਗਾਵਨਿ੍** ਤੁਧਨੋ ਰਤਨ ਉਪਾਏ ਤੇਰੇ **ਜੇਤੇ**; ਅਠਸਠਿ ਤੀਰਥ ਨਾਲੇ ॥ |
| **ਗਾਵਹਿ** ਜੋਧ ਮਹਾਬਲ ਸੂਰਾ; **ਗਾਵਹਿ** ਖਾਣੀ ਚਾਰੇ ॥ | **ਗਾਵਨਿ ਤੁਧਨੋ** ਜੋਧ ਮਹਾਬਲ ਸੂਰਾ; **ਗਾਵਨਿ ਤੁਧਨੋ** ਖਾਣੀ ਚਾਰੇ ॥ | **ਗਾਵਨਿ੍** ਤੁਧਨੋ ਜੋਧ ਮਹਾਬਲ ਸੂਰਾ; **ਗਾਵਨਿ੍** ਤੁਧਨੋ ਖਾਣੀ ਚਾਰੇ ॥ |
| **ਗਾਵਹਿ** ਖੰਡ ਮੰਡਲ **ਵਰਭੰਡਾ**; ਕਰਿ ਕਰਿ ਰਖੇ ਧਾਰੇ ॥ | **ਗਾਵਨਿ ਤੁਧਨੋ** ਖੰਡ ਮੰਡਲ **ਬ੍ਰਹਮੰਡਾ**; ਕਰਿ ਕਰਿ ਰਖੇ **ਤੇਰੇ** ਧਾਰੇ ॥ | **ਗਾਵਨਿ੍** ਤੁਧਨੋ ਖੰਡ ਮੰਡਲ ਬ੍ਰਹਮੰਡਾ; ਕਰਿ ਕਰਿ ਰਖੇ ਤੇਰੇ ਧਾਰੇ ॥ |
| ਸੇਈ **ਤੁਧੁਨੋ ਗਾਵਹਿ**, ਜੋ ਤੁਧ ਭਾਵਨਿ; ਰਤੇ ਤੇਰੇ ਭਗਤ ਰਸਾਲੇ ॥ | ਸੇਈ **ਤੁਧਨੋ ਗਾਵਨਿ**, ਜੋ ਤੁਧੁ ਭਾਵਨਿ; ਰਤੇ ਤੇਰੇ ਭਗਤ ਰਸਾਲੇ ॥ | ਸੇਈ ਤੁਧਨੋ **ਗਾਵਨਿ੍**, ਜੋ ਤੁਧੁ **ਭਾਵਨਿ੍**; ਰਤੇ ਤੇਰੇ ਭਗਤ ਰਸਾਲੇ ॥ |
| ਹੋਰਿ ਕੇਤੇ ਗਾਵਨਿ, ਸੇ ਮੈ ਚਿਤਿ ਨ ਆਵਨਿ; ਨਾਨਕੁ ਕਿਆ **ਵੀਚਾਰੇ** ॥ | ਹੋਰਿ ਕੇਤੇ **ਤੁਧਨੋ** ਗਾਵਨਿ, ਸੇ ਮੈ ਚਿਤਿ ਨ ਆਵਨਿ; ਨਾਨਕੁ ਕਿਆ **ਬੀਚਾਰੇ** ॥ | ਹੋਰਿ ਕੇਤੇ ਤੁਧਨੋ ਗਾਵਨਿ, ਸੇ ਮੈ ਚਿਤਿ ਨ ਆਵਨਿ; ਨਾਨਕੁ ਕਿਆ ਬੀਚਾਰੇ ॥ |
| ਸੋਈ ਸੋਈ ਸਦਾ ਸਚੁ ਸਾਹਿਬੁ; ਸਾਚਾ ਸਾਚੀ ਨਾਈ ॥ | | |
| ਹੈ ਭੀ ਹੋਸੀ, ਜਾਇ ਨ ਜਾਸੀ; ਰਚਨਾ ਜਿਨਿ ਰਚਾਈ ॥ | | |
| ਰੰਗੀ ਰੰਗੀ ਭਾਤੀ, ਕਰਿ ਕਰਿ ਜਿਨਸੀ; ਮਾਇਆ ਜਿਨਿ ਉਪਾਈ ॥ | ਰੰਗੀ ਰੰਗੀ ਭਾਤੀ, **ਕਰਿ ਕਰਿ** ਜਿਨਸੀ; ਮਾਇਆ ਜਿਨਿ ਉਪਾਈ ॥ | ਰੰਗੀ ਰੰਗੀ ਭਾਤੀ ਜਿਨਸੀ; ਮਾਇਆ ਜਿਨਿ ਉਪਾਈ ॥ |
| ਕਰਿ ਕਰਿ **ਵੇਖੈ** ਕੀਤਾ ਆਪਣਾ; **ਜਿਵ** ਤਿਸ ਦੀ ਵਡਿਆਈ ॥ | ਕਰਿ ਕਰਿ ਦੇਖੈ ਕੀਤਾ **ਆਪਣਾ**; **ਜਿਉ** ਤਿਸ ਦੀ ਵਡਿਆਈ ॥ | ਕਰਿ ਕਰਿ ਦੇਖੈ ਕੀਤਾ **ਆਪਣਾ**; ਜਿਉ ਤਿਸ ਦੀ ਵਡਿਆਈ ॥ |

| ਸੋਦਰੁ ਜਪੁਜੀ ਸਾਹਿਬ (ਅੰਗ ੬) | ਸੋਦਰੁ ਰਹਰਾਸਿ ਸਾਹਿਬ (ਅੰਗ ੮) | ਸੋਦਰੁ ਰਾਗੁ ਆਸਾ (ਅੰਗ ੩੪੭) |
|---|---|---|
| ਜੋ **ਤਿਸੁ ਭਾਵੈ ਸੋਈ** ਕਰਸੀ; ਹੁਕਮੁ ਨ ਕਰਣਾ ਜਾਈ ॥ | ਜੋ ਤਿਸੁ ਭਾਵੈ ਸੋਈ ਕਰਸੀ; **ਫਿਰਿ** ਹੁਕਮੁ ਨ ਕਰਣਾ ਜਾਈ ॥ | ਜੋ ਤਿਸੁ ਭਾਵੈ ਸੋਈ ਕਰਸੀ; ਫਿਰਿ ਹੁਕਮੁ ਨ ਕਰਣਾ ਜਾਈ ॥ |
| ਸੋ ਪਾਤਿਸਾਹੁ ਸਾਹਾ **ਪਾਤਿਸਾਹਿਬੁ**; ਨਾਨਕ ਰਹਣੁ ਰਜਾਈ ॥੨੭॥ | ਸੋ ਪਾਤਿਸਾਹੁ ਸਾਹਾ **ਪਤਿਸਾਹਿਬੁ**; ਨਾਨਕ ਰਹਣੁ ਰਜਾਈ ॥੧॥ | ਸੋ ਪਾਤਿਸਾਹੁ ਸਾਹਾ ਪਤਿਸਾਹਿਬੁ; ਨਾਨਕ ਰਹਣੁ ਰਜਾਈ ॥੧॥੧॥ |

# ਯਯੇ ਅੱਖਰਾਂ ਵਾਲੇ ਪਾਠਾਂ ਦਾ ਉਚਾਰਣ

| ਪਾਠ | ਉਚਾਰਣ | ਅਰਥ | ਪਾਠ | ਉਚਾਰਣ | ਅਰਥ |
|---|---|---|---|---|---|
| ਦੁਯਾ | ਦੁਇਆ | ਦੂਜਾ | ਕਾਯਉ | ਕਾਇਅਉ | ਦੇਹ |
| ਦਯੁ | ਦਈਉ | ਪ੍ਰੇਰਕ, ਦਿਆਲੂ | ਭੈਯਾਨ | ਭੈਇਆਨ | ਭੈ ਦਾਇਕ |
| ਦਯੈ | ਦਈਐ | ਪ੍ਰੇਰਕ ਨੂੰ | ਤੁਯੰ | ਤੁਇਅੰ | ਤੇਰੀ, ਤੇਰੇ ਤੇ |
| ਦੁਯੈ | ਦੁਇਐ | ਦ੍ਵੈਤ ਭਾਵ | ਮਯਹ | ਮਇਅਹ | ਸਰੂਪ |
| ਭਯਾ | ਭਈਆ | ਭਾਈ, ਭਰਾ | ਧਾਯੰਤੇ | ਧਾਇਅੰਤੇ | ਧਾਵਾ ਕਰਨਾ |
| ਰਯਤਿ | ਰਈਅਤਿ | ਪਰਜਾ | ਰਮਣੀਯ | ਰਮਣੀਅ | ਸੁੰਦਰ |
| ਦਯਿ | ਦਈਇ | ਪ੍ਰੇਰਕ, ਦਿਆਲੂ | ਪਯਾਲ | ਪਇਆਲ | ਪਤਾਲ |
| ਮੁਯੇ | ਮੁਈਏ | ਪਿਆਰੀਏ | ਦ੍ਰਿੜੰਤਣਃ | ਦ੍ਰਿੜੰਤਣਹ | ਦ੍ਰਿੜ ਕਰਨਾ |
| ਪਾਯੰ | ਪਾਇਅੰ | ਪਾਉਣਾ | ਮਯ | ਮੈ | ਸਰੂਪ |
| ਰਮਯੇ | ਰਮਈਏ | ਰਮਿਆ ਹੋਇਆ | ਚਾਯ | ਚਾਇ | ਉਤਸ਼ਾਹ |
| ਅਯੋ | ਅਇਓ | ਆਇਆ | ਨਯਣਿ | ਨੈਣਿ | ਨੇਤ੍ਰ, ਅੱਖਾਂ |
| ਦੁਯੀ | ਦੁਇਈ | ਦੂਜੀ | ਬਯਣਿ | ਬੈਣਿ | ਬਚਨ |
| ਅਯਾਨਾ | ਅਇਆਨਾ | ਬਾਲਕ ਅਞਾਣਾ | ਜਯੋ | ਜਇਓ | ਜੈ ਜੈ ਕਾਰ |
| ਕਾਯਾ | ਕਾਇਆ | ਦੇਹ, ਸਰੀਰ | ਜਯ | ਜੈ | ਜੈ ਜੈ ਕਾਰ |
| ਪਯਾ | ਪਇਆ | ਪਈ, ਲਿਖਤ | | | |

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਵਰਤੇ ਗਏ ਖ਼ਾਸ ਖ਼ਾਸ ਅੱਖਰਾਂ ਸੰਬੰਧੀ ਸੂਚਨਾ

ਓੁ—ਔਂਕੁੜ ਤੇ ਹੋੜੇ ਦੀ ਵਰਤੋਂ; ਸੌੁਈ—ਦੁਮਿਆਨੀ ਅਵਾਜ਼ ਵਾਸਤੇ; ਗਾਵਨਿ੍—ਪੈਰ ਹਾਹੇ ਦੀ ਵਰਤੋਂ; ਗ੍ਯਾਨ—ਅੱਧੇ ਯੱਯੇ ਦੀ ਵਰਤੋਂ; ਕੰੀ—ਬਿੰਦੀ ਦੀ ਥਾਂ ਟਿੱਪੀ ਦੀ ਵਰਤੋਂ; ਹੱਉ—ਟਿਪੀ ਦੀ ਥਾਂ ਚੰਦ ਦੀ ਵਰਤੋਂ; ਕ੍ਰਿਸ੍ਨੰ—ਅੱਧੇ ਨੱਨੇ ਦੀ ਵਰਤੋਂ; ਗ੍ਰਿਸ੍ਟੰ—ਅੱਧੇ ਟੈਂਕੇ ਦੀ ਵਰਤੋਂ; ਕਲੂ੍ਚਰੈ—ਅੱਧੇ ਊੜੇ ਦੀ ਵਰਤੋਂ; ਬਿਸ੍ਵ—ਅੱਧੇ ਵਵੇ ਦੀ ਵਰਤੋਂ; ਅਸੁ੍ਰਜ—ਅੱਧੇ ਚੱਚੇ ਦੀ ਵਰਤੋਂ; ਦ੍ਰਿੜੰਤਣਃ—ਹਾਹੇ ਦੀ ਵਰਤੋਂ; ਅਸ੍ਥਿਤੰ—ਅੱਧੇ ਸੱਸੇ ਦੀ ਵਰਤੋਂ; ਦਸ੍ਤਗੀਰੀ—ਅੱਧੇ ਤੱਤੇ ਦੀ ਵਰਤੋਂ।

**ਨੋਟ**—ਸਹਸਕ੍ਰਿਤ ਤੇ ਸਵੱਯਾ ਵਿਚ ਜੋ ਅੱਖਰਾਂ ਦੇ ਚਰਨਾਂ ਵਿਚ ਯੱਯੇ ਅੱਖਰਾਂ ਦਾ ਨਿਸ਼ਾਨ ਹੈ ਓਹ ਐੜੇ ਦੀ ਥਾਂ ਬੋਲਦਾ ਹੈ ਜੇ ਅੱਖਰ ਹੇਠ ( _ ) ਔਂਕੜ ਹੋਵੇ ਤਾਂ ਊੜੇ ਦੇ ਥਾਂ ਬੋਲੇਗਾ ਕਈ ਥਾਈਂ ਚਰਨੀ ਯੱਯੇ ਦਾ ਨਿਸ਼ਾਨ ਹੁੰਦਾ ਹੈ ਤੇ ਅੱਖਰ ਨੂੰ ਲਗਾਂ ਭੀ ਹੁੰਦੀਆਂ ਹਨ ਜਿਹਾ ਕਿ 'ਅਤੁੰਤ' ਇਥੇ ਚਰਨਾਂ ਵਾਲੇ ਅੱਖਰ ਨੂੰ ਅੱਧਾ ਯਯਾ ਬੋਲਦਾ ਹੈ ਇਸੇ ਤਰ੍ਹਾਂ ਹੋਰ ਥਾਂ ਸਮਝੋ।

# ਗੁਰ ਗੱਦੀ ਪ੍ਰਾਪਤ ਸ੍ਰੀ ਦਮਦਮੀ ਬੀੜ ਤੇ ਸ੍ਰੀ ਕਰਤਾਰਪੁਰ ਸਾਹਿਬ ਜੀ ਵਾਲੀ ਬੀੜ ਦੇ 'ਪਾਠ-ਭੇਦਾਂ' ਦੀ ਵੰਨਗੀ

| ਅੰਗ | ਤੁਕ | ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦੇ ਪ੍ਰਚੱਲਤ ਪਾਠ | ਸ੍ਰੀ ਕਰਤਾਰਪੁਰ ਵਾਲੀ ਬੀੜ ਦੇ ਲਿਖਤੀ ਪਾਠ |
|---|---|---|---|
| ੧ | ੪ | ਨਾਨਕ ਹੋਸੀ ਭੀ ਸਚੁ ॥੧॥ | ॥੧॥ ਨਹੀਂ ਹੈ |
| ੧ | ੫ | ਚੁਪੈ ਚੁਪਿ ਨ ਹੋਵਈ | ਚੁਪ |
| ੨੫ | ੪ | ਕਰਣੀ ਬਾਝਹੁ ਘਟੇ ਘਟਿ | ਵਾਝਹੁ |
| ੫੪ | ੪ | ਦੁਇ ਕਰ ਜੋੜਿ ਖੜੀ ਤਕੈ | ਥਕੀ ਤਕੈ |
| ੭੪ | ੭ | ਦੀਪ ਲੋਅ ਪਇਆਲਿਆ | ਲੋਆ |
| ੮੨ | ੯ | ਵਿਰਲੇ ਕੇਈ ਕੇਇ | ਕੇ |
| ੧੩੬ | ੧੨ | ਜਿਸ ਕਉ ਨਦਰਿ | ਜਿਨ |
| ੧੩੬ | ੧੭ | ਕਹੀਐ ਕਿਥੈ ਵੈਣ | ਵੇਣ |
| ੧੪੩ | ੧੮ | ਅਫਜੂ ਖੁਦਾਇਆ | ਖੁਦਾਇ |
| ੧੪੬ | ੫ | ਤਾ ਕਿਆ ਹੋਰਿ | ਕਿਅ |
| ੧੫੪ | ੧ | ਕਰਣੈ ਵਾਲਾ | ਕਹਣੈ |
| ੧੫੭ | ੧੦ | ਨਿਰਭਉ ਕਾ ਸੋਹਿਲਾ | ਸੋਹੇਲਾ |
| ੧੭੩ | ੧੭ | ਸਭ ਦਾਲਦ | ਸਬ |
| ੧੭੮ | ੧੫ | ਕਿ ਆਖਿ ਵਖਾਨੈ | ਕਿਆ |
| ੧੮੮ | ੧੩ | ਕਉਨ ਵਡਾ ਮਾਇਆ | ਕੋਉ ਨ |
| ੧੯੯ | ੧੭ | ਜੀਅ ਕੈ ਸਾਥੇ | ਸਾਥੈ |
| ੨੧੩ | ੧੪ | ਸਭਹੂ ਕੋ ਰਸੁ ਹਰਿ | ਸਬ ਹੂ |
| ੨੧੯ | ੧੬ | ਪਤਿਤ ਪੁਨੀਤ | ਪਤਤਿ |
| ੨੨੦ | ੭ | ਜਾਨਹੁ ਗਿਆਨੀ | ਜਾਨਉ |
| ੨੫੬ | ੧੫ | ਰੈਣਿ ਦਿਨਸੁ | ਦਿਣਸੁ |
| ੩੦੪ | ੧੪ | ਜੋਰਾ ਪੁਰਖ | ਪੁਰਸ |
| ੩੧੧ | ੧੧ | ਸਲੋਕ ਮਹਲਾ ੩ | ਸਲੋਕ ਮਹਲ ੩ |
| ੩੧੫ | ੧੭ | ਉਸਤਤਿ ਵਿਚ | ਉਸਤਤੀ |
| ੩੧੬ | ੨ | ਖੜਿ ਪਾਇਅਹੁ | ਪਾਇਹੁ |
| ੩੧੭ | ੧ | ਓਨਾ ਗੁਣੈ ਨੋ | ਗੁਣਾ ਨੋ |
| ੩੨੩ | ੧੭ | ਸੁਅਟਾ ਤੋਰ | ਸੁਅਟਾ |
| ੩੨੪ | ੧੩ | ॥੧॥ਰਹਾਉ॥ | ਰਹਾਉ |

| ਪੰਨਾ | ਤੁਕ | ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦੇ ਪ੍ਰਚੱਲਤ ਪਾਠ | ਸ੍ਰੀ ਕਰਤਾਰਪੁਰ ਬੀੜ ਦੇ ਲਿਖਤੀ ਪਾਠ |
|---|---|---|---|
| ੩੨੪ | ੧੬ | ਕਬ ਕੇ ਹੋਏ | ਹੁਏ |
| ੩੨੬ | ੯ | ਉਠਿ ਆਇਆ | ਆਇਅ |
| ੩੩੩ | ੧੬ | ਗਉੜੀ ਪੰਚਪਦਾ | ਪੰਚਪਦ |
| ੩੪੬ | ੧੭ | ਜਾਤੇ ਆਵਾਗਵਨੁ | ਜਾਤਿ |
| ੩੪੮ | ੬ | ਆਪੇ ਭੁਗਤਾ ਜੀ ਹਉ | ਭੁਗਤਾ ਹਉ |
| ੩੫੬ | ੫ | ਪੰਚਪਦੇ | ਪੰਚਪਦ |
| ੩੭੫ | ੧੬ | ਆਸਾ ਮ: ੫ | ਆਸਾ ੫ |
| ੪੦੯ | ੭ | ਆਸਾਵਰੀ | ਅਸਾਵਰੀ |
| ੪੩੬ | ੧੨ | ਆਸਾ ਮਹਲਾ ੧ | ਮਹਲ ੧ |
| ੪੩੮ | ੯ | ਸੰਸਾਰਿ ਜੀਉ | ਜੀ |
| ੪੪੨ | ੧੫ | ਲਾਹਾ ਹਰਿ ਨਾਮੁ ਲੈ ਜਾਹਿ | ਰਾਮੁ |
| ੪੫੦ | ੧੦ | ਅਗੈ ਭੁਖਾ ਕਿਆ ਖਾਏ | ਭੁਖ |
| ੪੫੦ | ੧੫ | ਆਸਾ ਮਹਲਾ ੪ | ਮਹਲ ੪ |
| ੪੫੫ | ੧੪ | ਜਪ ਤਪ ਸੰਜਮ ਕਿਰਿਆ ਪੂਜਾ | ਕਿਰਿਅ |
| ੪੬੨ | ੧੮ | ਮਹਲਾ ੨ | ਮਹਲ ੨ |
| ੪੭੩ | ੧੨ | ਸਲੋਕ ਮ: ੧ | ਸਲੋਕੁ |
| ੪੭੫ | ੧੫ | ਰਹਾਉ | ਰਹਉ |
| ੪੮੦ | ੧੬ | ਸੁਪਨੀ ਸੁਪਨੀ ਕਿਆ ਕਹਉ | ਕਹਹੁ |
| ੪੮੯ | ੭ | ਆਵਤ ਜਾਤ ਰਹੈ ਗੁਬਾਰਿ | ਜਾਵਤ |
| ੫੦੦ | ੧ | ਗੂਜਰੀ ਮਹਲਾ ੫ | ਮਹਲ ੫ |
| ੫੦੯ | ੧੨ | ਸਲੋਕੁ ਮ: ੩ | ਸਲੋਕੁ ੩ |
| ੫੧੬ | ੧੮ | ਤਿਸੁ ਆਗੈ ਅਰਦਾਸਿ | ਅਗੈ |
| ੫੧੯ | ੩ | ਨਾਉ ॥੧॥ ਮ: ੫॥ ਸਿਮਰਤ | ॥੧॥ ਸਿਮਰਤ |
| ੫੨੪ | ੧੬ | ਤਨਨਾ ਬੁਨਨਾ | ਤਤਨਾ |
| ੫੨੫ | ੮ | ॥ਰਹਾਉ॥ | ॥ਰਹਉ॥ |
| ੫੨੯ | ੮ | ਗਰੀਬ ਬੁਲਾਵਉ | ਬਲਾਵਉ |
| ੫੫੯ | ੪ | ਮਿਲਾਇ ॥੨॥ ਮੇਰੀ | ਮਿਲਾਏ ॥ ਮੇਰੀ |
| ੫੬੮ | ੧੭ | ਗੁਰੁ ਆਪਣਾ | ਅਪਣਾ |
| ੫੯੮ | ੧੦ | ਪੰਚਪਦੇ | ਪੰਚਪਦ |
| ੬੧੭ | ੧੬ | ਸੋਰਿਠ ਮਹਲਾ ੫ | ਸੋਰਠਿ ਮਹਲ ੫ |

| ਪੰਨਾ | ਤੁਕ | ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦੇ ਪ੍ਰਚੱਲਤ ਪਾਠ | ਸ੍ਰੀ ਕਰਤਾਰਪੁਰ ਬੀੜ ਦੇ ਲਿਖਤੀ ਪਾਠ |
|---|---|---|---|
| ੬੩੨ | ੩ | ਨਾ ਗੁਰਜਨੁ | ਨ ਗੁਰਜਨੁ |
| ੬੪੮ | ੧੨ | ਮ: ੩ | ਮ: ੧ |
| ੬੬੧ | ੯ | ਧਨਾਸਰੀ ਮਹਲਾ ੧ | ਮਹਲਾ ੩ |
| ੬੬੬ | ੬ | ਦੂਜਾ ਅਵਰੁ | ਦੂਆ |
| ੬੯੨ | ੧੬ | ਮਾਰਕੰਡੇ ਤੇ ਕੋ ਅਧਿਕਾਈ | ਮਾਰਕੰਡ |
| ੬੯੫ | ੧੨ | ਸੈਣੁ ਭਣੈ | ਸੈਨੁ |
| ੭੨੧ | ੧੦ | ਅਤੀਤੁ | ਤੀਤੁ |
| ੭੩੧ | ੧੯ | ਦੀਜੈ ਦਾਨੁ | ਕੀਜੈ |
| ੭੭੯ | ੧੦ | ਹਮ ਬਹੁਰੀਆ | ਹਮਾ |
| ੭੮੭ | ੧੦ | ॥੨॥ ਮ: ੩ ॥ | ॥੨॥੩॥ |
| ੮੦੨ | ੮ | ਯਾਨੜੀਏ ਕੈ ਘਰਿ ਗਾਵਣਾ | ਯਾਨੜੀਏ ਕੈ ਘਰਿ |
| ੮੧੭ | ੧੨ | ਦੀਨੋ ਦਾਨਿ | ਦੀਨੋ ਜਾਨਿ |
| ੮੨੨ | ੪ | ਚੀਤਿ ਚਿਤਵਉ | ਚੀਤਿ ਚਿਤਉ |
| ੮੩੧ | ੧੮ | ਊਤਮ ਕਰਾਮੰ | ਊਤਮਾ ਕਰਮੰ |
| ੮੫੩ | ੧੩ | ਨ ਮਰੈ | ਨੰ ਮਰੈ |
| ੮੭੫ | ੧੮ | ੪॥੨॥੧੧॥੭॥੨॥੪੯॥ ਜੋੜ | ੪॥੨॥ |
| ੮੭੭ | ੪ | ॥੧॥ਰਹਾਉ॥ | ॥੧॥ |
| ੮੮੯ | ੧ | ਕਤਹੂ ਨ ਧਾਵੈ | ਕਤਹੂ ਧਾਵੈ |
| ੯੦੮ | ੧੦ | ਮਹਲਾ ੩ | ਮਹਲ ੩ |
| ੯੪੨ | ੮ | ਤ੍ਰਿਪਤਿ ਨਹੀ | ਤ੍ਰਿਪਤਿ ਨਾਹੀ |
| ੯੫੩ | ੧੨ | ਲੇਖਾ ਰਬੁ ਮੰਗੇਸੀਆ | ਮੰਗਸੀਆ |
| ੯੫੪ | ੩ | ਕਿਰਪਨ ਸੰਚਹਿ | ਕਿਰਪ |
| ੯੫੪ | ੧੧ | ਸਾਰ ਨ ਜਾਣਈ | ਜਾਣਨੀ |
| ੯੫੭ | ੪ | ਪੂਰੈ ਵੇਖਾਲਿਆ | ਦੇਖਾਲਿਆ |
| ੯੬੫ | ੯ | ਮਹਲਾ ੫ | ਮਹਲ ੫ |
| ੯੬੮ | ੬ | ਕਿਆ ਸਾਲਾਹੀ | ਕਿਅ |
| ੯੬੮ | ੧੨ | ਗੁਰੁ ਅਮਰੁ ਤੂ | ਅਮਰੂ |
| ੯੬੮ | ੧੬ | ਦੂਣੀ ਚਉਣੀ ਕਰਾਮਾਤਿ | ਦੂਣੀ ਚਊਣੀ |
| ੯੬੩ | ੮ | ॥੧॥ਰਹਾਉ॥ | ॥ਰਹਾਉ॥ |

ਇਤਿਆਦਿਕ ਤਕ੍ਰੀਬਨ ਪੰਦ੍ਹਾਂ ਸੌ ਪਾਠ ਹਨ ਜੋ ਦਮਦਮੀ ਬੀੜ ਦੇ ਪਾਠਾਂ ਨਾਲ ਨਹੀਂ ਮਿਲਦੇ।

